**ਏਸੇ ਕਲਮ ਤੋਂ :**

- *ਪ੍ਰਮੁੱਖ ਸਿੱਖ ਤੇ ਸਿੱਖ ਪੰਥ (ਗੁਰੂ ਹਰਿਗੋਬਿੰਦ ਕਾਲ)*
- *ਸ੍ਰੀ ਗੁਰੂ ਅਮਰਦਾਸ ਅਭਿਨੰਦਨ*
- *ਸ੍ਰੀ ਗੁਰ ਪੰਥ ਪ੍ਰਕਾਸ਼ ਕ੍ਰਿਤ ਸ. ਰਤਨ ਸਿੰਘ ਭੰਗੂ* (ਸੰਪਾਦਨ)
- *Early Sikh Scriptural Tradition : Myth & Reality*
- *Interfaith Study of Guru Granth Sahib*

# ਬੰਦਾ ਸਿੰਘ ਬਹਾਦੁਰ
## ਫ਼ਾਰਸੀ ਸਰੋਤ

*ਸੰਪਾਦਕ*
**ਡਾ. ਬਲਵੰਤ ਸਿੰਘ ਢਿੱਲੋਂ**



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

BANDA SINGH BAHADUR : FARSI SAROT
[Persian Sources on Banda Singh Bahadur]

*Edited by*

Dr. BALWANT SINGH DHILLON
FORMER PROFESSOR & HEAD, DEPTT. OF GURU NANAK STUDIES
OSD, CENTRE FOR STUDIES IN GURU GRANTH SAHIB
GURU NANAK DEV UNIVERSITY, AMRITSAR



ISBN 81-7205-470-X

ਪਹਿਲੀ ਵਾਰ ਜੂਨ 2011

**ਮੁੱਲ : 350-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail* : singhbro@vsnl.com

*Website* : www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਸ. ਕਰਮ ਸਿੰਘ ਹਿਸਟੋਰੀਅਨ

(1884-1930)

ਤੇ

ਪ੍ਰੋਫ਼ੈਸਰ ਗੰਡਾ ਸਿੰਘ

(1900-1987)

ਦੀ ਯਾਦ ਨੂੰ ਸਮਰਪਿਤ

ਜਿਨ੍ਹਾਂ ਦੀਆਂ ਲਿਖਤਾਂ ਨੇ ਬਾਬਾ ਬੰਦਾ ਸਿੰਘ ਬਹਾਦੁਰ
ਸੰਬੰਧੀ ਇਤਿਹਾਸਕਾਰੀ ਨੂੰ ਇਕ ਨਵਾਂ ਰੁਖ
ਪ੍ਰਦਾਨ ਕੀਤਾ।

# ਤਤਕਰਾ

# ਆਦਿ ਕਥਨ

ਹਾਲੇ ਤੱਕ ਅਜਿਹਾ ਇਕ ਵੀ ਸਮਕਾਲੀ ਸਿੱਖ ਸਰੋਤ ਨਜ਼ਰ ਨਹੀਂ ਆਇਆ, ਜੋ ਬੰਦਾ ਸਿੰਘ ਬਹਾਦੁਰ ਦੇ ਜੀਵਨ ਤੇ ਮੁਗ਼ਲਾਂ ਨਾਲ ਸੰਘਰਸ਼ ਸੰਬੰਧੀ ਪੁਖ਼ਤਾ ਤੇ ਮੁਕੰਮਲ ਜਾਣਕਾਰੀ ਪ੍ਰਦਾਨ ਕਰਦਾ ਹੋਵੇ। ਅਠਾਰ੍ਹਵੀਂ ਸ਼ਦੀ ਦੇ ਪਿਛਲੇ ਅੱਧ ਵਿਚ ਸਰੂਪ ਦਾਸ ਭੱਲਾ ਤੇ ਕੇਸਰ ਸਿੰਘ ਛਿੱਬਰ ਨੇ ਬੰਦਾ ਸਿੰਘ ਬਹਾਦੁਰ ਬਾਰੇ ਬੜੀ ਆਂਸ਼ਿਕ ਜਿਹੀ ਜਾਣਕਾਰੀ ਮੁਹੱਈਆ ਕਰਵਾਈ ਹੈ। ਉੱਨ੍ਹੀਵੀਂ ਸਦੀ ਦੇ ਆਰੰਭ ਵਿਚ ਸ. ਰਤਨ ਸਿੰਘ ਭੰਗੂ ਨੇ ਆਪਣੇ ਖ਼ਾਨਦਾਨ ਤੋਂ ਪ੍ਰਾਪਤ ਹੋਈ ਮੌਖਿਕ ਪਰੰਪਰਾ ਦੇ ਆਧਾਰ ਉੱਤੇ ਬੰਦਾ ਸਿੰਘ ਬਹਾਦੁਰ ਦੇ ਮੁਗ਼ਲਾਂ ਨਾਲ ਸੰਘਰਸ਼ ਨੂੰ ਕਲਮਬੰਦ ਕਰਨ ਦਾ ਬੜਾ ਸ਼ਲਾਘਾਯੋਗ ਉੱਦਮ ਕੀਤਾ ਹੈ। ਬਾਅਦ ਵਿਚ ਗਿਆਨੀ ਗਿਆਨ ਸਿੰਘ ਨੇ ਏਸੇ ਵਿਚ ਵਾਧਾ ਕਰ ਕੇ ਵਿਸਤਾਰ ਸਹਿਤ ਪ੍ਰਸਤੁਤੀ ਦੀ ਕੋਸ਼ਿਸ਼ ਕੀਤੀ ਹੈ। ਇਤਿਹਾਸਕ ਉਕਾਈਆਂ ਤੇ ਧਾਰਮਿਕ ਉਲਾਰਾਂ ਦੇ ਬਾਵਜੂਦ ਉਪਰੋਕਤ ਸਾਰੇ ਸਰੋਤ ਰਲ ਕੇ ਵੀ ਬੰਦਾ ਸਿੰਘ ਬਹਾਦੁਰ ਦੇ ਜੀਵਨ ਦੇ ਸਾਰੇ ਪੱਖਾਂ ਬਾਰੇ ਮੁਕੰਮਲ ਜਾਣਕਾਰੀ ਨਹੀਂ ਦਿੰਦੇ। ਫਲਸਰੂਪ ਬੰਦਾ ਸਿੰਘ ਬਹਾਦੁਰ ਦੇ ਜੀਵਨ ਤੇ ਸੰਘਰਸ਼ ਦੇ ਇਤਿਹਾਸ ਨੂੰ ਸਿਰਜਣ ਵਾਲੇ ਆਧੁਨਿਕ ਇਤਿਹਾਸਕਾਰਾਂ ਦਾ ਧਿਆਨ ਸ਼ੁਰੂ ਤੋਂ ਹੀ ਫ਼ਾਰਸੀ ਦੇ ਸਰੋਤਾਂ ਉਪਰ ਕੇਂਦ੍ਰਿਤ ਰਿਹਾ ਹੈ।

ਉਦਾਹਰਣ ਵਜੋਂ ਜਦੋਂ 1907 ਈ. ਵਿਚ ਕਰਮ ਸਿੰਘ ਹਿਸਟੋਰੀਅਨ ਨੇ ਬੰਦਾ ਬਹਾਦਰ ਦੀ ਰਚਨਾ ਕੀਤੀ ਤਾਂ ਉਨ੍ਹਾਂ ਨੇ ਫ਼ਾਰਸੀ ਦੇ ਕੁਝ ਸਰੋਤਾਂ ਦੀ ਗਵਾਹੀ ਨੂੰ ਪ੍ਰਯੋਗ ਵੀ ਕੀਤਾ ਤੇ ਆਧੁਨਿਕ ਸਿੱਖ ਇਤਿਹਾਸਕਾਰਾਂ ਨੂੰ ਫ਼ਾਰਸੀ ਦੇ ਸਮਕਾਲੀ ਸਰੋਤਾਂ ਨੂੰ ਢੂੰਡਣ ਤੇ ਇਨ੍ਹਾਂ ਦਾ ਮੁਲੰਕਣ ਕਰਨ ਦੀ ਪੁਰਜ਼ੋਰ ਅਪੀਲ ਵੀ ਕੀਤੀ। ਭਾਰਤ ਦੇ ਅੰਗਰੇਜ਼ ਪ੍ਰਸ਼ਾਸਨਿਕ ਅਧਿਕਾਰੀ ਤੇ ਪ੍ਰਸਿੱਧ ਇਤਿਹਾਸਕਾਰ ਵਿਲੀਅਮ ਇਰਵਿਨ ਨੇ ਆਪਣੀ ਕਿਤਾਬ *The Later Mughals* (1922) ਲਿਖਦਿਆਂ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਉਠੇ ਸਿੱਖ ਸੰਘਰਸ਼ ਨੂੰ ਮੁੱਖ ਤੌਰ 'ਤੇ ਫ਼ਾਰਸੀ ਦੇ ਸਮਕਾਲੀ ਸਰੋਤਾਂ ਦੇ ਆਧਾਰ ਉੱਤੇ ਹੀ ਵਰਣਿਤ ਕੀਤਾ ਹੈ। ਐਸਾ ਕਰਦਿਆਂ ਉਸ ਨੇ ਫ਼ਾਰਸੀ ਸਰੋਤਾਂ ਦੀ ਸਿੱਖ ਇਤਿਹਾਸ ਲਈ ਅਹਿਮੀਅਤ ਸੰਬੰਧੀ ਕਰਮ ਸਿੰਘ ਹਿਸਟੋਰੀਅਨ ਦੇ ਵਿਚਾਰ ਦੀ ਪ੍ਰੋੜ੍ਹਤਾ ਹੀ ਨਹੀਂ ਕੀਤੀ, ਬਲਕਿ ਬੰਦਾ ਸਿੰਘ ਬਹਾਦੁਰ ਸੰਬੰਧੀ ਇਤਿਹਾਸਕਾਰੀ ਵਿਚ ਇਕ ਨਵਾਂ ਆਯਾਮ ਵੀ ਜੋੜਿਆ। ਪ੍ਰੋ. ਗੰਡਾ ਸਿੰਘ ਨੇ ਜਦੋਂ 1931 ਈ. ਵਿਚ ਸਿੱਖ ਇਤਿਹਾਸਕਾਰੀ ਵਿਚ ਪ੍ਰਵੇਸ਼ ਕੀਤਾ ਤਾਂ ਉਨ੍ਹਾਂ ਨੇ ਵਿਲੀਅਮ ਇਰਵਿਨ ਦੀ ਪੈਰਵੀ ਕਰਦਿਆਂ ਫ਼ਾਰਸੀ ਦੇ ਸਮਕਾਲੀ ਸਰੋਤਾਂ ਦੇ ਆਧਾਰ 'ਤੇ 1935 ਈ. ਵਿਚ *Life of Banda Singh Bahadur* ਪ੍ਰਕਾਸ਼ਿਤ

ਕੀਤੀ। ਉਨ੍ਹਾਂ ਨੇ ਜਿਥੇ ਫ਼ਾਰਸੀ ਦੇ ਕੁਝ ਨਵੇਂ ਸਰੋਤਾਂ ਨਾਲ ਜਾਣ-ਪਹਿਚਾਣ ਕਰਵਾਈ, ਉਥੇ ਇਨ੍ਹਾਂ ਵਿਚਲੀ ਗਵਾਹੀ ਦੇ ਆਧਾਰ 'ਤੇ ਬੰਦਾ ਸਿੰਘ ਬਹਾਦੁਰ ਦੇ ਜੀਵਨ, ਸੰਘਰਸ਼ ਤੇ ਸ਼ਹੀਦੀ ਦੇ ਵਾਕਿਆਤ ਸੰਬੰਧੀ ਪਏ ਭੁਲੇਖਿਆਂ ਨੂੰ ਵੀ ਨਵਿਰਤ ਕੀਤਾ। ਬਾਅਦ ਵਿਚ ਏਸੇ ਕਿਤਾਬ ਨੂੰ ਜ਼ਰਾ ਹੋਰ ਵਿਸਥਾਰ ਸਹਿਤ, ਵਿਸ਼ੇਸ਼ ਕਰਕੇ *ਅਖ਼ਬਾਰਿ-ਦਰਬਾਰਿ-ਮੁਅੱਲਾ* ਦੀਆਂ ਖ਼ਬਰਾਂ ਦਾ ਭਰਪੂਰ ਪ੍ਰਯੋਗ ਕਰ ਕੇ 1960 ਈ. ਵਿਚ ਪੰਜਾਬੀ ਵਿਚ *ਬੰਦਾ ਸਿੰਘ ਬਹਾਦੁਰ* ਨਾਮੀ ਕਿਤਾਬ ਦੀ ਰਚਨਾ ਕੀਤੀ। ਇਤਿਹਾਸਕਾਰੀ ਦੇ ਆਧੁਨਿਕ ਮਾਪਦੰਡਾਂ ਮੁਤਾਬਿਕ ਬੰਦਾ ਸਿੰਘ ਬਹਾਦੁਰ ਦੀ ਜੀਵਨੀ ਸੰਬੰਧੀ ਇਹ ਬੜੀ ਉੱਤਮ ਰਚਨਾ ਹੈ। ਭਾਵੇਂ ਇਸ ਨੂੰ ਪ੍ਰਕਾਸ਼ਿਤ ਹੋਇਆਂ ਪੰਜਾਹ ਸਾਲ ਗੁਜ਼ਰ ਗਏ ਹਨ, ਪਰ ਹਾਲੇ ਤੱਕ ਕਿਸੇ ਇਤਿਹਾਸਕਾਰ ਨੇ ਇਸ ਖੇਤਰ ਵਿਚ ਕੋਈ ਹੋਰ ਉਲੇਖਨੀਯ ਵਾਧਾ ਨਹੀਂ ਕੀਤਾ। ਸਿਰਫ਼ ਡਾ. ਮੁਜ਼ੱਫ਼ਰ ਆਲਮ ਹੀ ਇਕ ਅਜਿਹਾ ਇਤਿਹਾਸਕਾਰ ਹੈ, ਜਿਸ ਨੇ ਆਪਣੀ ਕਿਤਾਬ *The Crisis of Empire in Mughal North India* (1986) ਵਿਚ ਫ਼ਾਰਸੀ ਸਰੋਤਾਂ ਦੇ ਆਧਾਰ 'ਤੇ ਬੰਦਾ ਸਿੰਘ ਬਹਾਦੁਰ ਦੇ ਮੁਗ਼ਲ ਸਾਮਰਾਜ ਵਿਰੁੱਧ ਸੰਘਰਸ਼ ਦੇ ਸਰੂਪ ਨੂੰ ਇਕ ਨਵੇਂ ਦ੍ਰਿਸ਼ਟੀਕੋਣ, ਖ਼ਾਸ ਕਰਕੇ ਮੁਗ਼ਲ ਸਾਮਰਾਜ ਵਿਚ ਕਿਰਸਾਨੀ ਦੇ ਸੰਕਟ ਨਾਲ ਜੋੜ ਕੇ ਸਮਝਣ ਦਾ ਜਤਨ ਕੀਤਾ ਹੈ।

ਮੁਗ਼ਲ ਸਾਮਰਾਜ ਵਿਚ ਪਰਗਣਾ, ਸਰਕਾਰ ਤੇ ਸੂਬਾਈ ਪੱਧਰ 'ਤੇ ਖ਼ਬਰ-ਨਵੀਸ ਜਾਂ ਵਾਕਿਆ-ਨਵੀਸ ਥਾਂ-ਪੁਰ-ਥਾਂ ਨਿਯੁਕਤ ਸਨ, ਜੋ ਆਪਣੇ ਇਲਾਕੇ ਵਿਚ ਰਾਜਨੀਤਕ ਮਹੱਤਵ ਦੀਆਂ ਘਟਨਾਵਾਂ ਦੀ ਖ਼ਬਰ ਸ਼ਾਹੀ ਦਰਬਾਰ ਵਿਚ ਭੇਜਿਆ ਕਰਦੇ ਸਨ। ਇਨ੍ਹਾਂ ਰਿਪੋਟਾਂ ਵਿਚ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਤੇ ਸਿੱਖਾਂ ਵਿਰੁੱਧ ਤੋਰੀਆਂ ਸ਼ਾਹੀ ਮੁਹਿੰਮਾਂ ਦੇ ਹਵਾਲੇ ਵੀ ਮਿਲਦੇ ਹਨ। ਇਨ੍ਹਾਂ ਖ਼ਬਰਾਂ ਦਾ ਬਹੁਤ ਵੱਡਾ ਜ਼ਖ਼ੀਰਾ *ਅਖ਼ਬਾਰਿ-ਦਰਬਾਰਿ-ਮੁਅੱਲਾ* ਦੇ ਨਾਮ ਹੇਠ ਰਾਜਸਥਾਨ ਸਟੇਟ ਆਰਕਾਈਵਜ਼, ਬੀਕਾਨੇਰ, ਰਾਜਸਥਾਨ ਵਿਚ ਪ੍ਰਾਪਤ ਹੈ। ਪ੍ਰੋ. ਗੰਡਾ ਸਿੰਘ ਨੇ ਇਨ੍ਹਾਂ ਵਿੱਚੋਂ ਕੁਝ ਕੁ ਖ਼ਬਰਾਂ ਨੂੰ, ਜਿਨ੍ਹਾਂ ਵਿੱਚੋਂ ਦੋ ਕੁ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਹਨ, *ਮਾਖ਼ਿਜ਼ਿ-ਤਵਾਰੀਖ਼ਿ-ਸਿੱਖਾਂ* (1949) ਵਿਚ ਉਧਰਿਤ ਵੀ ਕੀਤਾ ਹੈ। *ਅਖ਼ਬਾਰਿ-ਦਰਬਾਰਿ-ਮੁਅੱਲਾ* ਦੀਆਂ ਖ਼ਬਰਾਂ ਦੀ ਸਿੱਖ ਇਤਿਹਾਸ ਲਈ ਮਹੱਤਾ ਨੂੰ ਮੁੱਖ ਰੱਖਦਿਆਂ ਡਾ. ਭਗਤ ਸਿੰਘ ਨੇ 1984 ਈ. ਵਿਚ ਇਨ੍ਹਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕਰ ਦਿੱਤਾ ਸੀ। ਫ਼ਾਰਸੀ ਭਾਸ਼ਾ ਦਾ ਗਿਆਨ ਨਾ ਰੱਖਣ ਵਾਲੇ ਵਿਦਵਾਨਾਂ ਨੂੰ ਬੰਦਾ ਸਿੰਘ ਬਹਾਦੁਰ ਦਾ ਇਤਿਹਾਸ ਲਿਖਣ ਵਾਸਤੇ ਇਸ ਤੋਂ ਬੜਾ ਫ਼ਾਇਦਾ ਹੋਇਆ ਹੈ। ਏਸੇ ਤਰ੍ਹਾਂ 1999 ਈ. ਵਿਚ ਪ੍ਰੋ. ਜੇ.ਐੱਸ. ਗਰੇਵਾਲ ਤੇ ਪ੍ਰੋ. ਇਰਫ਼ਾਨ ਹਬੀਬ ਦੀ ਅਗਵਾਈ ਵਿਚ *Sikh History from Persian Sources* ਪ੍ਰਕਾਸ਼ਿਤ ਕੀਤੀ ਗਈ, ਜਿਸ ਵਿਚ ਸਿੱਖ ਇਤਿਹਾਸ ਸੰਬੰਧੀ ਫ਼ਾਰਸੀ ਦੇ ਪ੍ਰਮੁੱਖ ਸਰੋਤ ਸ਼ਾਮਿਲ ਕੀਤੇ ਗਏ ਹਨ। ਇਸ ਵਿਚ ਬੰਦਾ ਸਿੰਘ ਬਹਾਦੁਰ ਸੰਬੰਧੀ ਫ਼ਾਰਸੀ ਦੇ ਪੰਜ ਕੁ ਸਰੋਤਾਂ ਦਾ ਅੰਗਰੇਜ਼ੀ ਵਿਚ ਤਰਜਮਾ ਪ੍ਰਾਪਤ ਹੈ। ਫ਼ਾਰਸੀ ਦੇ ਸਰੋਤਾਂ ਵਿੱਚੋਂ ਬੰਦਾ ਸਿੰਘ ਬਹਾਦੁਰ ਸੰਬੰਧੀ ਸਹੀ ਤੇ ਠੋਸ ਜਾਣਕਾਰੀ ਗ੍ਰਹਿਣ ਕਰਨ ਲਈ ਉਕਤ ਪੁਸਤਕ ਬੜਾ ਮਹੱਤਵਪੂਰਣ ਸਥਾਨ ਰੱਖਦੀ ਹੈ। ਬੇਸ਼ੱਕ ਸਿੱਖ ਇਤਿਹਾਸਕਾਰੀ ਦੇ ਉਦੇਸ਼ ਹਿਤ

ਫ਼ਾਰਸੀ ਦੇ ਸਮਕਾਲੀ ਤੇ ਮੁੱਢਲੇ ਸਰੋਤਾਂ ਨੂੰ ਖੰਘਾਲਣ ਵਿਚ ਕਾਫ਼ੀ ਪ੍ਰਗਤੀ ਹੋਈ ਹੈ ਤੇ ਇਸ ਵਿਚ ਇਤਿਹਾਸਕਾਰਾਂ ਦੀ ਪ੍ਰੌਢ ਜਮਾਤ ਨੇ ਬੜੀ ਸ੍ਰੇਸ਼ਟ ਭੂਮਿਕਾ ਨਿਭਾਈ ਹੈ, ਪਰ ਅਧਿਐਨ ਉਪਰੰਤ ਇਹ ਮਹਿਸੂਸ ਕੀਤਾ ਗਿਆ ਹੈ ਕਿ ਹਾਲੇ ਵੀ ਬਹੁਤ ਕੁਝ ਕਰਨਾ ਬਾਕੀ ਹੈ। ਹੱਥਲਾ ਅਧਿਐਨ ਸਿੱਖ ਇਤਿਹਾਸ ਸੰਬੰਧੀ ਫ਼ਾਰਸੀ ਸਰੋਤਾਂ ਦੀ ਢੂੰਡ-ਭਾਲ, ਇਨ੍ਹਾਂ ਵਿਚ ਸਿੱਖਾਂ ਸੰਬੰਧੀ ਪ੍ਰਾਪਤ ਗਵਾਹੀ ਨੂੰ ਗ੍ਰਹਿਣ ਕਰਨ ਤੇ ਇਸ ਨੂੰ ਸਹੀ ਪਰਿਪੇਖ ਵਿਚ ਫ਼ਾਰਸੀ ਨਾ ਜਾਨਣ ਵਾਲੇ ਵਿਦਵਾਨਾਂ ਨਾਲ ਸਾਂਝਾ ਕਰਨ ਦੀ ਚੇਸ਼ਟਾ ਵਿੱਚੋਂ ਉਪਜਿਆ ਹੈ।

ਇਸ ਸੰਗ੍ਰਹਿ ਵਿਚ ਸ਼ਾਮਿਲ ਕੁਝ ਕੁ ਸਰੋਤਾਂ ਜਿਵੇਂ *ਤਾਰੀਖ਼ਿ-ਜਹਾਂਦਾਰ ਸ਼ਾਹ*, *ਇਬਰਤਨਾਮਾ* (ਕਾਮਰਾਜ ਬਿਨ ਨੈਣ ਸਿੰਘ), *ਸ਼ਾਹਨਾਮਾ ਮੁਨੱਵਰ ਕਲਾਮ*, *ਫ਼ਤੂਹਾਤਨਾਮਾ-ਏ-ਸਮਦੀ*, *ਤਜ਼ਕਿਰਾਤੁ-ਉਲ-ਮਲੂਕ*, *ਤਬਸਿਰਾਤੁ-ਨਾਜ਼ਰੀਨ* ਆਦਿ ਨਾਲ ਵਿਦਵਾਨ ਪਾਠਕਾਂ ਦੀ ਜਾਣ-ਪਹਿਚਾਣ ਪਹਿਲੀ ਵਾਰ ਕਰਵਾਈ ਜਾ ਰਹੀ ਹੈ। ਏਸੇ ਤਰ੍ਹਾਂ ਭਾਵੇਂ ਕੁਝ ਸਰੋਤ ਜਿਵੇਂ *ਅਮਰਨਾਮਾ*, *ਇਬਰਤਨਾਮਾ* (ਮਿਰਜ਼ਾ ਮੁਹੰਮਦ ਹਾਰਿਸੀ), *ਇਬਰਤਨਾਮਾ* (ਮੁਹੰਮਦ ਕਾਸਿਮ ਲਾਹੌਰੀ), *ਤਾਰੀਖ਼ਿ-ਇਰਾਦਤ ਖ਼ਾਨ*, *ਮੁੰਤਖ਼ਬੁ-ਲ-ਲੁਬਾਬ* ਆਦਿ ਦੇ ਵਿੱਚੋਂ ਪੂਰੇ ਜਾਂ ਅਧੂਰੇ ਅੰਸ਼ ਪੰਜਾਬੀ, ਉਰਦੂ ਤੇ ਅੰਗਰੇਜ਼ੀ ਵਿਚ ਉਲਥਾਏ ਮਿਲਦੇ ਹਨ, ਪਰ ਜ਼ਿਆਦਾਤਰ ਸਰੋਤਾਂ ਵਿਚ ਪ੍ਰਾਪਤ ਸਮਗਰੀ ਤੋਂ ਸਿੱਖ ਇਤਿਹਾਸਕਾਰ ਹਾਲੇ ਵੀ ਨਾਵਾਕਿਫ਼ ਹਨ।

ਇਸ ਸੰਗ੍ਰਹਿ ਵਿਚ ਕੁੱਲ ਇੱਕੀ ਸਰੋਤ ਸ਼ਾਮਿਲ ਕੀਤੇ ਗਏ ਹਨ। ਇਸ ਤੋਂ ਇਹ ਭਾਵ ਹਰਗਿਜ਼ ਨਹੀਂ ਕਿ ਬੰਦਾ ਸਿੰਘ ਬਹਾਦੁਰ ਬਾਰੇ ਜਾਣਕਾਰੀ ਦੇਣ ਵਾਲਾ ਫ਼ਾਰਸੀ ਦਾ ਹੋਰ ਕੋਈ ਸਰੋਤ ਬਾਕੀ ਹੀ ਨਹੀਂ ਰਿਹਾ। ਕੁਝ ਸਰੋਤ ਹਾਲੇ ਵੀ ਸਾਡੀ ਪਹੁੰਚ ਤੋਂ ਪਰ੍ਹੇ ਰਹੇ ਹਨ। ਮਸਲਨ ਬਖ਼ਤਾਵਰ ਖ਼ਾਨ ਰਚਿਤ *ਤਾਰੀਖ਼ਿ-ਮੁਹੰਮਦ ਮੁਅੱਜ਼ਮ ਸ਼ਾਹ* ਤੱਕ ਸਾਡੀ ਰਸਾਈ ਨਹੀਂ ਹੋ ਸਕੀ। ਏਸੇ ਤਰ੍ਹਾਂ ਮੀਰ ਮੁਹੰਮਦ ਅਹਿਸਨ ਈਜਾਦ ਦੁਆਰਾ ਲਿਖਿਆ *ਫ਼ਰੁਖ਼ਸੀਅਰਨਾਮਾ* ਵੀ ਇਸ ਸੰਗ੍ਰਹਿ ਵਿਚ ਸ਼ਾਮਿਲ ਨਹੀਂ ਹੋ ਸਕਿਆ। ਕਰਮ ਸਿੰਘ ਹਿਸਟੋਰੀਅਨ ਤੇ ਵਿਲੀਅਮ ਇਰਵਿਨ ਨੇ ਮੀਰ ਮੁਹੰਮਦ ਅਹਿਸਨ ਈਜਾਦ ਦੇ ਜਿਸ ਹੱਥ-ਲਿਖਤ ਖਰੜੇ ਵਿੱਚੋਂ ਹਵਾਲੇ ਦਿੱਤੇ ਹਨ, ਉਸ ਵਿਚ ਹੋਰਨਾਂ ਵਾਕਿਆਤ ਤੋਂ ਇਲਾਵਾ, ਬੰਦਾ ਸਿੰਘ ਬਹਾਦੁਰ ਦੁਆਰਾ ਜਾਰੀ ਕੀਤੇ ਸਿੱਕੇ ਉਪਰ ਉਕਰੀ ਇਬਾਰਤ ਦਾ ਹਵਾਲਾ ਵੀ ਸੀ। ਪਰ ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਵਿਚ ਮੀਰ ਮੁਹੰਮਦ ਅਹਿਸਨ ਈਜਾਦ ਦੁਆਰਾ ਰਚੇ *ਫ਼ਰੁਖ਼ਸੀਅਰਨਾਮਾ* ਦਾ ਜੋ ਨੁਸਖ਼ਾ ਪ੍ਰਾਪਤ ਹੈ, ਉਸ ਵਿਚ ਬੰਦਾ ਸਿੰਘ ਬਹਾਦੁਰ ਸੰਬੰਧੀ ਕੋਈ ਵਾਕਿਆਤ ਨਜ਼ਰੀਂ ਨਹੀਂ ਆਇਆ। ਕਰਮ ਸਿੰਘ ਹਿਸਟੋਰੀਅਨ ਤੇ ਵਿਲੀਅਮ ਇਰਵਿਨ ਦੁਆਰਾ ਜ਼ਿਕਰ ਕੀਤੇ *ਫ਼ਰੁਖ਼ਸੀਅਰਨਾਮਾ* ਦੇ ਨੁਸਖ਼ੇ ਦੀ ਢੂੰਡ-ਭਾਲ ਹਾਲੇ ਵੀ ਜਾਰੀ ਹੈ, ਜਦ ਵੀ ਉਕਤ ਨੁਸਖ਼ਾ ਹੱਥ ਲੱਗਿਆ, ਉਸ ਵਿੱਚੋਂ ਸੰਬੰਧਿਤ ਪਾਠ ਦਾ ਤਰਜਮਾ ਅਗਲੇ ਸੰਸਕਰਣ ਰਾਹੀਂ ਪਾਠਕਾਂ ਦੀ ਨਜ਼ਰ ਕਰ ਦਿੱਤਾ ਜਾਵੇਗਾ। ਸੰਭਵ ਹੈ ਕਿ ਫ਼ਾਰਸੀ ਦੇ ਕੁਝ ਹੋਰ ਸਰੋਤ ਵੀ ਹੋਣ, ਜਿਨ੍ਹਾਂ ਦੀ ਨਿਕਟ ਭਵਿੱਖ ਵਿਚ ਪ੍ਰਗਟ ਹੋਣ ਦੀ ਸੰਭਾਵਨਾ ਤੋਂ ਕਦਾਚਿਤ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ।

ਫ਼ਾਰਸੀ ਦੇ ਕੁਝ ਸਰੋਤਾਂ ਵਿਚ ਭਾਵੇਂ ਬੰਦਾ ਸਿੰਘ ਬਹਾਦੁਰ ਬਾਰੇ ਹਵਾਲੇ ਮਿਲਦੇ

ਹਨ, ਪਰ ਮੌਲਿਕਤਾ ਦੀ ਅਣਹੋਂਦ ਕਾਰਨ ਐਸੇ ਕੁਝ ਸਰੋਤਾਂ ਨੂੰ ਇਸ ਸੰਗ੍ਰਹਿ ਵਿਚ ਸ਼ਾਮਿਲ ਕਰਨ ਤੋਂ ਗੁਰੇਜ਼ ਕੀਤਾ ਹੈ। ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪ੍ਰਾਪਤ *ਤਾਰੀਖ਼ਿ-ਫ਼ਰੁਖ਼ਸੀਅਰ* ਵਿਚ ਜੋ ਜਾਣਕਾਰੀ ਮਿਲਦੀ ਹੈ, ਉਸ ਦੇ ਅਧਿਐਨ ਤੋਂ ਇਉਂ ਲੱਗਦਾ ਹੈ ਜਿਵੇਂ ਇਸ ਦਾ ਲੇਖਕ ਕੋਈ ਚਸ਼ਮਦੀਦ ਗਵਾਹ ਸੀ। ਪਰ ਇਹ ਸਾਰਾ ਵਿਵਰਣ ਉਸੇ ਰੂਪ ਵਿਚ ਸ਼ਿਵਦਾਸ ਲਖਨਵੀ ਰਚਿਤ *ਸ਼ਾਹਨਾਮਾ ਮੁਨੱਵਰ ਕਲਾਮ* ਵਿਚ ਵੀ ਮਿਲਦਾ ਹੈ। ਇਸੇ ਤਰ੍ਹਾਂ ਫ਼ਾਰਸੀ ਦੇ ਇਕ ਹੋਰ ਸਰੋਤ, *ਇਕਬਾਲਨਾਮਾ* (1748 ਈ.) ਵਿਚ ਵੀ ਬੰਦਾ ਸਿੰਘ ਬਹਾਦੁਰ ਬਾਰੇ ਜ਼ਿਕਰ ਹੈ, ਪਰ ਇਹ ਵੀ ਸਾਰੇ ਦਾ ਸਾਰਾ *ਸ਼ਾਹਨਾਮਾ ਮੁਨੱਵਰ ਕਲਾਮ* ਨਾਲ ਮੇਲ ਖਾਂਦਾ ਹੈ। ਮੌਲਿਕ ਇਤਿਹਾਸ ਦੀ ਕਸਵੱਟੀ ਤੇ ਬੇਲੋੜੇ ਦੁਹਰਾਉ ਨੂੰ ਧਿਆਨ ਵਿਚ ਰੱਖਦਿਆਂ *ਤਾਰੀਖ਼ਿ-ਫ਼ਰੁਖ਼ਸੀਅਰ* ਤੇ *ਇਕਬਾਲਨਾਮਾ* ਦੇ ਅੰਸ਼ਾਂ ਦਾ ਤਰਜਮਾ ਇਸ ਸੰਗ੍ਰਹਿ ਵਿੱਚੋਂ ਖ਼ਾਰਿਜ ਕਰ ਦਿੱਤਾ ਗਿਆ ਹੈ। ਗ਼ੁਲਾਮ ਹੁਸੈਨ ਖ਼ਾਨ ਦੁਆਰਾ ਲਿਖੀ ਬਹੁ-ਚਰਚਿਤ ਕਿਤਾਬ *ਸੈਰੁਲਮੁਤਾਖ਼ਰੀਨ*, ਜੋ ਉਸ ਨੇ ਅੰਗਰੇਜ਼ਾਂ ਦੇ ਕਹਿਣ ਉੱਤੇ 1781-82 ਈ. ਵਿਚ ਲਿਖੀ ਸੀ, ਵਿਚ ਵੀ ਸਿੱਖ ਗੁਰੂ ਸਾਹਿਬਾਨ ਤੇ ਬੰਦਾ ਸਿੰਘ ਬਹਾਦੁਰ ਬਾਰੇ ਜ਼ਿਕਰ ਆਇਆ ਹੈ। ਆਧੁਨਿਕ ਇਤਿਹਾਸਕਾਰਾਂ ਨੇ 18ਵੀਂ ਸਦੀ ਦੇ ਭਾਰਤ ਦਾ ਇਤਿਹਾਸ ਲਿਖਣ ਲਈ ਇਸ ਨੂੰ ਬੜੀ ਮਹੱਤਾ ਦਿੱਤੀ ਹੈ ਤੇ ਇਸ ਵਿਚਲੇ ਹਵਾਲਿਆਂ ਦਾ ਭਰਪੂਰ ਪ੍ਰਯੋਗ ਕੀਤਾ ਹੈ। ਪਰ ਹੈਰਾਨੀਜਨਕ ਤੱਥ ਇਹ ਸਾਹਮਣੇ ਆਇਆ ਹੈ ਕਿ ਗ਼ੁਲਾਮ ਹੁਸੈਨ ਖ਼ਾਨ ਨੇ ਸਿੱਖ ਗੁਰੂ ਸਾਹਿਬਾਨ ਤੇ ਬੰਦਾ ਸਿੰਘ ਬਹਾਦੁਰ ਬਾਰੇ ਜੋ ਵਿਵਰਣ ਦਿੱਤਾ ਹੈ, ਉਹ ਸਾਰੇ ਦਾ ਸਾਰਾ ਯਹੀਯਾ ਖ਼ਾਨ ਦੁਆਰਾ 1736-37 ਈ. ਵਿਚ ਲਿਖੇ *ਤਜ਼ਕਿਰਾਤੁ-ਲ-ਮਲੂਕ* ਨਾਲ ਮੇਲ ਖਾਂਦਾ ਹੈ। ਏਸੇ ਤਰ੍ਹਾਂ ਕਾਜ਼ੀ ਫ਼ਕੀਰ ਮੁਹੰਮਦ ਨੇ *ਜਾਮਿ-ਉਤ-ਤਵਾਰੀਖ਼* ਵਿਚ ਬੰਦਾ ਸਿੰਘ ਬਹਾਦੁਰ ਬਾਰੇ ਜੋ ਲਿਖਿਆ ਹੈ, ਉਹ ਇੰਨ-ਬਿੰਨ ਗ਼ੁਲਾਮ ਹੁਸੈਨ ਖ਼ਾਨ ਵਾਲਾ ਹੀ ਹੈ। ਮੌਲਿਕਤਾ ਦੀ ਅਣਹੋਂਦ ਕਾਰਨ ਗ਼ੁਲਾਮ ਹੁਸੈਨ ਖ਼ਾਨ ਤੇ ਕਾਜ਼ੀ ਫ਼ਕੀਰ ਮੁਹੰਮਦ ਦੀਆਂ ਰਚਨਾਵਾਂ ਨੂੰ ਵੀ ਇਸ ਸੰਗ੍ਰਹਿ ਵਿਚ ਕੋਈ ਸਥਾਨ ਨਹੀਂ ਦਿੱਤਾ ਗਿਆ।

ਇਸ ਸੰਗ੍ਰਹਿ ਲਈ 1800 ਈ. ਤੱਕ ਰਚੇ ਗਏ ਫ਼ਾਰਸੀ ਦੇ ਸਰੋਤਾਂ ਦੀ ਚੋਣ ਕੀਤੀ ਗਈ ਹੈ। ਇਕ ਕਿਸਮ ਨਾਲ ਇਹ ਮਜਮੂਆ ਲਗਭਗ ਇਕ ਸਦੀ ਦੀ ਬੰਦਾ ਸਿੰਘ ਬਹਾਦੁਰ ਸੰਬੰਧੀ ਫ਼ਾਰਸੀ ਦੀ ਇਤਿਹਾਸਕਾਰੀ ਨੂੰ ਪ੍ਰਸਤੁਤ ਕਰਦਾ ਹੈ। ਇਹ ਇਕ ਐਸਾ ਝਰੋਖਾ ਹੈ, ਜਿਸ ਵਿੱਚੋਂ ਵੱਖੋ-ਵੱਖਰੀ ਵੰਨਗੀ ਤੇ ਰੰਗਾਂ ਦੀ ਇਤਿਹਾਸਕਾਰੀ ਦੇ ਦ੍ਰਿਸ਼ ਨਜ਼ਰ ਆਉਂਦੇ ਹਨ। ਧਾਰਮਿਕ ਦ੍ਰਿਸ਼ਟੀ ਤੋਂ ਬਹੁਤੇ ਇਤਿਹਾਸਕਾਰ ਮੁਸਲਮਾਨ ਸਨ, ਜਿਸ ਕਾਰਨ ਧਾਰਮਿਕ ਉਲਾਰ ਤੇ ਪੱਖਪਾਤੀ ਦ੍ਰਿਸ਼ਟੀਕੋਣ ਇਨ੍ਹਾਂ ਦੀਆਂ ਰਚਨਾਵਾਂ ਵਿਚ ਸਹਿਜੇ ਹੀ ਪ੍ਰਵੇਸ਼ ਕਰ ਗਿਆ ਹੈ। ਭਾਵੇਂ ਕਾਮਰਾਜ ਬਿਨ ਨੈਣ ਸਿੰਘ, ਸ਼ਿਵਦਾਸ ਲਖਨਵੀ, ਖ਼ੁਸ਼ਹਾਲ ਚੰਦ ਤੇ ਬੁੱਧ ਸਿੰਘ ਅਰੋੜਾ ਦਾ ਸੰਬੰਧ ਹਿੰਦੂਆਂ ਦੇ ਮੁਨੀਮ ਤੇ ਵਾਪਾਰੀ ਘਰਾਣਿਆਂ ਨਾਲ ਸੀ, ਪਰ ਇਨ੍ਹਾਂ ਦੀਆਂ ਰਚਨਾਵਾਂ ਸਿੱਖਾਂ ਪ੍ਰਤੀ ਕੋਈ ਹਮਦਰਦੀ ਨਹੀਂ ਰੱਖਦੀਆਂ, ਬਲਕਿ ਉਨ੍ਹਾਂ ਨੇ ਤਾਂ ਬੰਦਾ ਸਿੰਘ ਬਹਾਦੁਰ ਤੇ ਸਿੱਖਾਂ ਲਈ ਅਪਮਾਨਜਨਕ ਸ਼ਬਦਾਵਲੀ ਦਾ ਪ੍ਰਯੋਗ ਕਰਨ ਵਿਚ ਮੁਸਲਿਮ ਇਤਿਹਾਸਕਾਰਾਂ ਨੂੰ ਵੀ ਪਛਾੜ ਦਿੱਤਾ ਹੈ। ਢਾਡੀ ਨੱਥ ਮਲ ਹੀ ਇਕ ਅਜਿਹਾ ਇਤਿਹਾਸਕਾਰ ਹੈ,

ਜੋ ਸਿੱਖ ਪਰੰਪਰਾ ਨਾਲ ਸੰਬੰਧਿਤ ਸੀ। ਨੱਥ ਮਲ ਤੋਂ ਬਗ਼ੈਰ ਸਾਰੇ ਇਤਿਹਾਸਕਾਰ ਮੁਗ਼ਲ ਜਾਂ ਅੰਗਰੇਜ਼ ਸਰਕਾਰ ਵਿਚ ਕਿਸੇ ਨਾ ਕਿਸੇ ਅਹੁਦੇ ਉੱਤੇ ਨਿਯੁਕਤ ਸਨ। ਦਰਬਾਰੀ ਕਰਮਚਾਰੀ ਹੋਣ ਕਰਕੇ ਇਨ੍ਹਾਂ ਨੇ ਮੁਗ਼ਲ ਸੈਨਾਪਤੀਆਂ ਦੀ ਅਸਫਲਤਾ ਨੂੰ ਜ਼ਾਹਿਰ ਕਰਨ ਵਿਚ ਖੁਲ੍ਹ-ਦਿਲੀ ਨਹੀਂ ਵਿਖਾਈ, ਜਦੋਂ ਕਿ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਜੁਰਅਤ ਅਤੇ ਦਲੇਰੀ ਨੂੰ ਮੁਸਲਮਾਨਾਂ ਉਪਰ ਅਤਿਆਚਾਰ ਤੇ ਵਹਿਸ਼ੀ ਰੰਗ ਵਿਚ ਪੇਸ਼ ਕੀਤਾ ਹੈ। ਚੁਨਾਂਚਿ ਇਨ੍ਹਾਂ ਸਰੋਤਾਂ ਵਿੱਚੋਂ ਸਹੀ ਇਤਿਹਾਸਕ ਤੱਥ ਲੱਭਣ ਲਈ ਬੜੀ ਸਾਵਧਾਨੀ ਵਰਤਣ ਦੀ ਲੋੜ ਹੈ।

ਇਕ ਬਹੁਤ ਹੀ ਮਹੱਤਵਪੂਰਣ ਤੱਥ ਜੋ ਉਭਰ ਕੇ ਸਾਹਮਣੇ ਆਉਂਦਾ ਹੈ, ਉਹ ਇਹ ਕਿ ਚੰਦ ਕੁ ਇਤਿਹਾਸਕਾਰਾਂ ਨੂੰ ਛੱਡ ਕੇ ਬਾਕੀ ਸਾਰੇ ਇਤਿਹਾਸਕਾਰ ਮੌਕੇ 'ਤੇ ਮੌਜੂਦ ਸਨ। ਇਨ੍ਹਾਂ ਵਿੱਚੋਂ ਬਹੁਤੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਦੀਆਂ ਮੁਗ਼ਲ ਸੈਨਾ ਨਾਲ ਲੜਾਈਆਂ, ਲੋਹਗੜ੍ਹ ਤੇ ਗੁਰਦਾਸ ਨੰਗਲ ਦੇ ਮੁਹਾਸਿਰੇ, ਬੰਦਾ ਸਿੰਘ ਬਹਾਦੁਰ ਦੀ ਗ੍ਰਿਫ਼ਤਾਰੀ ਤੇ ਦਿੱਲੀ ਵਿਚ ਸਿੱਖਾਂ ਦੀ ਸ਼ਹੀਦੀ ਦੇ ਵਾਕਿਆਤ ਦੇ ਚਸ਼ਮਦੀਦ ਗਵਾਹ ਸਨ। ਇਸ ਲਈ ਇਨ੍ਹਾਂ ਦੀ ਗਵਾਹੀ ਇਤਿਹਾਸਕ ਨੁਕਤਾ-ਨਿਗਾਹ ਤੋਂ ਬੜੀ ਮੁੱਲਵਾਨ ਹੈ। ਇਹ ਵੀ ਜ਼ਿਕਰ ਕਰਨਾ ਕੁਥਾਂਇ ਨਹੀਂ ਹੋਵੇਗਾ ਕਿ ਇਨ੍ਹਾਂ ਨੇ ਸਿੱਧੇ ਤੌਰ 'ਤੇ ਬੰਦਾ ਸਿੰਘ ਬਹਾਦੁਰ ਨੂੰ ਆਪਣੀ ਇਤਿਹਾਸਕਾਰੀ ਦਾ ਵਿਸ਼ਾ ਨਹੀਂ ਬਣਾਇਆ। ਇਨ੍ਹਾਂ ਨੇ ਮੁਗ਼ਲ ਬਾਦਸ਼ਾਹਾਂ ਦੇ ਵਾਕਿਆਤ ਵਰਣਨ ਕਰਦੇ ਸਮੇਂ ਬੰਦਾ ਸਿੰਘ ਬਹਾਦੁਰ ਸੰਬੰਧੀ ਆਪਣੇ ਵਿਚਾਰ ਪ੍ਰਗਟਾਏ ਹਨ। ਫਲਸਰੂਪ ਕਿਸੇ ਨੇ ਕੋਈ ਵਾਕਿਆ ਤੇ ਕਿਸੇ ਨੇ ਕੋਈ ਹੋਰ ਘਟਨਾ ਨੂੰ ਕਲਮਬੰਦ ਕੀਤਾ ਹੈ। ਕੁਝ ਕੁ ਇਤਿਹਾਸਕਾਰਾਂ ਜਿਵੇਂ ਯਾਰ ਮੁਹੰਮਦ ਖ਼ਾਨ ਕਲੰਦਰ, ਇਰਾਦਤ ਖ਼ਾਨ, ਨੂਰੁਦੀਨ ਫ਼ਾਰੂਕੀ, ਸ਼ਿਵਦਾਸ ਲਖਨਵੀ, ਸਈਦ ਮੁਹੰਮਦ, ਮੁਰਤਜ਼ਾ ਹੁਸੈਨ ਅੱਲ੍ਹਾ ਯਾਰ ਬਿਲਗਰਾਮੀ, ਖ਼ੁਸ਼ਹਾਲ ਚੰਦ, ਬੁੱਧ ਸਿੰਘ ਅਰੋੜਾ ਆਦਿ ਨੇ ਕੁਝ ਕੁ ਘਟਨਾਵਾਂ ਉਪਰ ਹੀ ਕਲਮ ਚਲਾਈ ਹੈ, ਜਦੋਂ ਕਿ ਮਿਰਜ਼ਾ ਮੁਹੰਮਦ ਹਾਰਿਸੀ, ਕਾਮਰਾਜ ਬਿਨ ਨੈਣ ਸਿੰਘ, ਗ਼ੁਲਾਮ ਮਹੀਉਦੀਨ, ਮੁਹੰਮਦ ਕਾਸਿਮ ਲਾਹੌਰੀ, ਮੁਹੰਮਦ ਹਾਦੀ ਕਾਮਵਰ ਖ਼ਾਨ, ਖ਼ਾਫ਼ੀ ਖ਼ਾਨ, ਮੁਹੰਮਦ ਸ਼ਫ਼ੀ ਵਾਰਿਦ ਤੇ ਯਹੀਯਾ ਖ਼ਾਨ ਨੇ ਕੁਝ ਵਿਸਥਾਰ ਸਹਿਤ ਵਾਕਿਆਤ ਵਰਣਨ ਕੀਤੇ ਹਨ। ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਬਾਰੇ ਫ਼ਾਰਸੀ ਦੇ ਇਨ੍ਹਾਂ ਸਰੋਤਾਂ ਵਿਚ ਕੋਈ ਮਹੱਤਵਪੂਰਣ ਜਾਣਕਾਰੀ ਨਹੀਂ ਮਿਲਦੀ। ਬਹੁਤ ਸਾਰੇ ਇਤਿਹਾਸਕਾਰਾਂ ਨੇ ਵਾਕਿਆਤ ਦੀਆਂ ਤਾਰੀਖ਼ਾਂ ਉਧਰਿਤ ਕਰਨ ਤੋਂ ਸੰਕੋਚ ਕੀਤਾ ਹੈ। ਖ਼ੈਰ ਇਸ ਘਾਟੇ ਨੂੰ ਪੂਰਾ ਕਰਨ ਲਈ ਮੁਹੰਮਦ ਹਾਦੀ ਕਾਮਵਰ ਖ਼ਾਨ ਰਚਿਤ *ਤਜ਼ਕਿਰਾਤ-ਸਲਾਤੀਨ ਚੁਗਤੱਈਆ* ਤੇ *ਅਖ਼ਬਾਰਿ- ਦਰਬਾਰਿ-ਮੁਅੱਲਾ* ਬੜੀ ਉਮਦਾ ਜਾਣਕਾਰੀ ਪ੍ਰਦਾਨ ਕਰਦੇ ਹਨ। ਇਨ੍ਹਾਂ ਸਰੋਤਾਂ ਦੇ ਅਧਿਐਨ ਤੋਂ ਬੰਦਾ ਸਿੰਘ ਬਹਾਦੁਰ ਅਧੀਨ ਸਿੱਖ ਸੰਘਰਸ਼ ਦੇ ਇਤਿਹਾਸ ਦੀ ਸਮੁੱਚੀ ਤਸਵੀਰ ਨੂੰ ਬਾਖ਼ੂਬੀ ਸਿਰਜਿਆ ਜਾ ਸਕਦਾ ਹੈ।

ਸਿੱਖ ਧਰਮ ਤੇ ਇਤਿਹਾਸ ਦੀ ਦ੍ਰਿਸ਼ਟੀ ਤੋਂ ਫ਼ਾਰਸੀ ਦੇ ਇਨ੍ਹਾਂ ਸਰੋਤਾਂ ਵਿਚ ਕਈ ਦੋਸ਼ ਹਨ, ਜਿਨ੍ਹਾਂ ਬਾਰੇ ਪਾਠਕਾਂ ਨੂੰ ਚੇਤੰਨ ਕਰਨਾ ਬੜਾ ਜ਼ਰੂਰੀ ਹੈ। ਕੁਝ ਇਤਿਹਾਸਕਾਰਾਂ ਨੇ ਬੇਸਮਝੀ ਕਾਰਨ ਗੁਰੂ ਗੋਬਿੰਦ ਸਿੰਘ ਸੰਬੰਧੀ ਘਟਨਾਵਾਂ ਨੂੰ ਬੰਦਾ

ਸਿੰਘ ਬਹਾਦੁਰ ਨਾਲ ਜੋੜ ਦਿੱਤਾ ਹੈ। ਬਹੁਤ ਸਾਰੇ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਨੂੰ 'ਗੁਰੂ' ਪਦ ਨਾਲ ਸੰਬੋਧਿਤ ਕਰਨ ਦੀ ਗ਼ਲਤੀ ਕੀਤੀ ਹੈ। ਏਸੇ ਤਰ੍ਹਾਂ ਕੁਝ ਕੁ ਨੇ ਬੰਦਾ ਸਿੰਘ ਬਹਾਦੁਰ ਨੂੰ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਕਹਿਣ ਦਾ ਟੱਪਲਾ ਖਾਧਾ ਹੈ। ਇਨ੍ਹਾਂ ਸਰੋਤਾਂ ਵਿਚਲੀ ਗਵਾਹੀ ਨੂੰ ਵਰਤਦੇ ਸਮੇਂ ਵਿਦਵਾਨਾਂ ਨੂੰ ਐਸੇ ਭੁਲੇਖਾ ਪਾਊ ਪਦਾਂ ਦੇ ਪ੍ਰਯੋਗ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਇਨ੍ਹਾਂ ਸਰੋਤਾਂ ਵਿਚ ਜਿਥੇ ਕਿਧਰੇ ਵੀ ਬੰਦਾ ਸਿੰਘ ਬਹਾਦੁਰ ਨੂੰ 'ਗੁਰੂ' ਪਦ ਨਾਲ ਸੰਬੋਧਿਤ ਕੀਤਾ ਗਿਆ ਹੈ, ਉਥੇ ਸਪੱਸ਼ਟਤਾ ਲਈ ਚੌਰਸ ਬ੍ਰੈਕਟ ਵਿਚ ਬੰਦਾ ਸਿੰਘ ਬਹਾਦੁਰ ਦਾ ਨਾਮ ਅੰਕਿਤ ਕਰ ਦਿੱਤਾ ਗਿਆ ਹੈ।

ਧਾਰਮਿਕ ਦ੍ਰਿਸ਼ਟੀ ਤੋਂ ਬਹੁਤੇ ਲਿਖਾਰੀ ਮੁਸਲਿਮ ਸਨ ਤੇ ਪੇਸ਼ੇ ਦੇ ਪੱਖੋਂ ਮੁਗ਼ਲ ਸਰਕਾਰ ਦੇ ਕਰਮਚਾਰੀ ਵੀ ਸਨ। ਸੁਭਾਵਿਕ ਹੈ ਕਿ ਇਨ੍ਹਾਂ ਦੇ ਦਿਲਾਂ ਵਿਚ ਮੁਗ਼ਲ ਬਾਦਸ਼ਾਹਾਂ ਤੇ ਸੈਨਾਪਤੀਆਂ ਲਈ ਬੜੀ ਵਫ਼ਾਦਾਰੀ ਤੇ ਹਮਦਰਦੀ ਸੀ, ਜਦੋਂ ਕਿ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਪ੍ਰਤੀ ਦੁਸ਼ਮਣੀ, ਨਫ਼ਰਤ ਤੇ ਈਰਖਾ ਕੁੱਟ ਕੁੱਟ ਕੇ ਭਰੀ ਹੋਈ ਸੀ। ਐਸੀ ਸਥਿਤੀ ਵਿਚ ਇਨ੍ਹਾਂ ਲੇਖਕਾਂ ਤੋਂ ਨਿਰਪੱਖ ਦ੍ਰਿਸ਼ਟੀਕੋਣ ਤੋਂ ਵਾਕਿਆਤ ਦੇ ਵਰਣਨ ਦੀ ਆਸ ਕਰਨੀ ਮੁਮਕਿਨ ਨਹੀਂ। ਧਾਰਮਿਕ ਪੱਖਪਾਤ ਤੇ ਰਾਜਨੀਤਕ ਹਿਤਾਂ ਦੀ ਸੌੜੀ ਸੋਚ ਕਾਰਨ ਇਨ੍ਹਾਂ ਨੇ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੇ ਲੋਕ-ਪੱਖੀ, ਨੇਕ, ਸੱਚੇ-ਸੁੱਚੇ ਤੇ ਜੁਝਾਰੂ ਕਿਰਦਾਰ ਨੂੰ ਲਹੂ-ਲੁਹਾਣ ਤੇ ਕਤਲ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਇਨ੍ਹਾਂ ਦੀ ਪੱਖਪਾਤੀ ਤੇ ਤੁਅੱਸਬੀ ਮਾਨਸਿਕਤਾ ਵਿਚ ਬੰਦਾ ਸਿੰਘ ਬਹਾਦੁਰ ਤੇ ਸਿੱਖਾਂ ਪ੍ਰਤੀ ਜੋ ਨਫ਼ਰਤ 'ਤੇ ਈਰਖਾ ਦਾ ਜ਼ਹਿਰ ਘੁਲਿਆ ਹੋਇਆ ਸੀ, ਉਸ ਦਾ ਪ੍ਰਗਟਾਵਾ ਇਨ੍ਹਾਂ ਨੇ ਬੜੀ ਕਠੋਰ, ਅਭੱਦਰ, ਅਸੱਭਯ ਤੇ ਅਪਮਾਨਜਨਕ ਸ਼ਬਦਾਵਲੀ ਦੇ ਪ੍ਰਯੋਗ ਰਾਹੀਂ ਕੀਤਾ ਹੈ। ਇਨ੍ਹਾਂ ਸਰੋਤਾਂ ਵਿਚ ਬੰਦਾ ਸਿੰਘ ਬਹਾਦੁਰ ਨੂੰ ਕਾਫ਼ਿਰ, ਕੁੱਤਾ, ਕੁਨਸਲਾ, ਬਦਨਸਲ, ਬਦਜ਼ਾਤ, ਬੇ-ਦੀਨਾ, ਜਹੰਨਮੀ, ਧੋਖੇਬਾਜ਼, ਮਰਦੂਦ, ਗੁੰਮਰਾਹ, ਜ਼ਲੀਲ, ਲਾਅਨਤੀ, ਨਾਪਾਕ-ਉਲੂ, ਬਦਕਿਰਦਾਰ, ਬਹਿਰੂਪੀਆ, ਕਲ-ਮੂੰਹਾ, ਮਕਹੂਰ (ਰੱਬੀ ਕਹਿਰ ਦਾ ਮਾਰਿਆ), ਜ਼ਾਲਿਮ, ਬੇਰਹਿਮ, ਬਾਗ਼ੀ, ਫ਼ਸਾਦੀ ਆਦਿ ਦੇ ਵਿਸ਼ੇਸ਼ਣ ਦਿੱਤੇ ਗਏ ਹਨ। ਇਨ੍ਹਾਂ ਇਤਿਹਾਸਕਾਰਾਂ ਨੇ ਜੰਗਾਂ-ਜੁੱਧਾਂ ਵਿਚ ਮਾਰੇ ਗਏ ਮੁਗ਼ਲ ਸੈਨਿਕਾਂ ਤੇ ਵਜ਼ੀਰ ਖ਼ਾਨ ਵਰਗੇ ਜ਼ਾਲਿਮ ਫ਼ੌਜਦਾਰਾਂ ਨੂੰ ਸ਼ਹੀਦ ਦਾ ਦਰਜਾ ਦਿੱਤਾ ਹੈ, ਜਦੋਂ ਕਿ ਸਿੱਖਾਂ ਨੂੰ ਸਜ਼ਾ ਤੇ ਕਤਲ ਦੇ ਯੋਗ ਠਹਿਰਾਇਆ ਹੈ। ਐਸੀ ਸ਼ਬਦਾਵਲੀ ਨੂੰ ਪਾਠ ਵਿੱਚੋਂ ਖ਼ਾਰਿਜ ਨਹੀਂ ਕੀਤਾ ਗਿਆ, ਪਰ ਇਸ ਤੋਂ ਇਹ ਭਾਵ ਹਰਗਿਜ਼ ਨਹੀਂ ਕਿ ਅਸੀਂ ਸਿੱਖ ਪੰਥ ਦੀਆਂ ਧਾਰਮਿਕ ਭਾਵਨਾਵਾਂ ਨੂੰ ਕੋਈ ਠੇਸ ਪਹੁੰਚਾਉਣਾ ਚਾਹੁੰਦੇ ਹਾਂ। ਦਰਅਸਲ ਇਤਿਹਾਸਕ ਸਬੂਤਾਂ ਦੀ ਮੌਲਿਕਤਾ ਨਾਲ ਛੇੜ-ਛਾੜ ਕਰਨ ਨਾਲ ਇਤਿਹਾਸਕਾਰ ਦੀ ਈਮਾਨਦਾਰੀ ਤੇ ਨਿਰਪੱਖ ਦ੍ਰਿਸ਼ਟੀਕੋਣ ਉਪਰ ਪ੍ਰਸ਼ਨ-ਚਿੰਨ੍ਹ ਲੱਗ ਜਾਂਦਾ ਹੈ। ਇਤਿਹਾਸਕ ਪਰਿਪੇਖ ਦੀ ਉਸਾਰੀ ਲਈ ਉਕਤ ਕਿਸਮ ਦੀ ਸ਼ਬਦਾਵਲੀ ਨੂੰ ਪਾਠ ਵਿਚ ਸ਼ਾਮਿਲ ਕਰ ਲਿਆ ਗਿਆ ਹੈ, ਪਰ ਵਿਦਵਾਨਾਂ ਨੂੰ ਬੇਨਤੀ ਹੈ ਕਿ ਐਸੀ ਸ਼ਬਦਾਵਲੀ ਦੇ ਪ੍ਰਯੋਗ ਤੋਂ ਸਾਵਧਾਨ ਰਹਿਣ ਤੇ ਇਨ੍ਹਾਂ ਸਰੋਤਾਂ ਦੇ ਲੇਖਕਾਂ ਦੇ ਮੰਤਵ ਨੂੰ ਖ਼ੁਦ ਪਹਿਚਾਨਣ ਦਾ ਜਤਨ ਕਰਨ।

ਜਿਵੇਂ ਕਿ ਪਹਿਲੇ ਵੀ ਉਲੇਖ ਕੀਤਾ ਗਿਆ ਹੈ ਕਿ ਫ਼ਾਰਸੀ ਦੇ ਵਿਚਾਰਾਧੀਨ ਸਰੋਤਾਂ ਦੇ ਜ਼ਿਆਦਾਤਰ ਲਿਖਾਰੀ ਮੁਗ਼ਲ ਸਰਕਾਰ ਤੇ ਇਸ ਦੇ ਅਧੀਨ ਮੁਗ਼ਲ ਸੂਬੇਦਾਰਾਂ ਤੇ ਫ਼ੌਜਦਾਰਾਂ ਦੇ ਕਰਮਚਾਰੀ ਸਨ। ਫਲਸਰੂਪ ਇਨ੍ਹਾਂ ਦੇ ਕਥਨ ਵਿਚ ਦਰਬਾਰੀ ਅੰਦਾਜ਼ ਸਹਿਜੇ ਹੀ ਪ੍ਰਵੇਸ਼ ਕਰ ਗਿਆ ਹੈ। ਇਨ੍ਹਾਂ ਤੋਂ ਨਿਰਪੱਖ ਦ੍ਰਿਸ਼ਟੀਕੋਣ ਤੋਂ ਇਤਿਹਾਸ ਨੂੰ ਲਿਖਣ ਦੀ ਉਮੀਦ ਕਰਨੀ ਮੁਮਕਿਨ ਨਹੀਂ। ਸੁਭਾਵਿਕ ਹੈ ਕਿ ਇਨ੍ਹਾਂ ਨੇ ਮੁਗ਼ਲ ਸਾਮਰਾਜ ਤੇ ਇਸ ਨਾਲ ਸੰਬੰਧਿਤ ਹਾਕਿਮ ਸ਼੍ਰੇਣੀ ਦੀ ਲੋਕਾਂ ਨਾਲ ਬੇਇਨਸਾਫ਼ੀ, ਜ਼ਿਆਦਤੀਆਂ ਤੇ ਜ਼ਾਲਿਮਾਨਾ ਵਿਹਾਰ ਤੋਂ ਪਰਦਾ ਨਹੀਂ ਉਠਾਇਆ। ਏਸੇ ਤਰ੍ਹਾਂ ਇਨ੍ਹਾਂ ਨੇ ਮੁਗ਼ਲ ਸਾਮਰਾਜ ਦੇ ਸਿੱਖ ਪੰਥ ਵਿਰੋਧੀ ਰਵੱਈਏ, ਵਿਸ਼ੇਸ਼ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਤੇ ਪਿਆਰੇ ਸਿੱਖਾਂ ਉਪਰ ਕੀਤੇ ਜ਼ੁਲਮ ਤੇ ਜ਼ਿਆਦਤੀ ਨੂੰ ਜਾਇਜ਼ ਠਹਿਰਾਇਆ ਹੈ। ਬੰਦਾ ਸਿੰਘ ਬਹਾਦੁਰ ਜਾਂ ਸਿੱਖਾਂ ਵਿਰੁੱਧ ਮਾਮੂਲੀ ਜਿਹੀ ਜਿੱਤ ਲਈ ਮੁਗ਼ਲ ਸੈਨਾਪਤੀਆਂ ਦੀ ਤਾਰੀਫ਼ ਦੇ ਪੁਲ ਬੰਨ੍ਹ ਦਿੱਤੇ ਹਨ, ਜਦੋਂ ਕਿ ਉਨ੍ਹਾਂ ਦੀ ਸਿੱਖਾਂ ਹੱਥੋਂ ਹਾਰ ਨੂੰ ਦੱਬੀ ਜ਼ਬਾਨ ਵਿਚ ਟਾਲ ਦਿੱਤਾ ਹੈ। ਇਨ੍ਹਾਂ ਅਨੁਸਾਰ ਸਿੱਖ ਵਿਦਰੋਹ ਦਾ ਮੰਤਵ ਭਾਰਤ ਵਿੱਚੋਂ ਇਸਲਾਮ ਤੇ ਮੁਸਲਮਾਨਾਂ ਦਾ ਸੱਤਿਆਨਾਸ਼ ਕਰਨਾ ਸੀ। ਇਸ ਲਈ ਇਨ੍ਹਾਂ ਇਤਿਹਾਸਕਾਰਾਂ ਦੀਆਂ ਨਜ਼ਰਾਂ ਵਿਚ ਬੰਦਾ ਸਿੰਘ ਬਹਾਦੁਰ ਤੇ ਸਿੱਖਾਂ ਵਿਰੁੱਧ ਤੋਰੀਆਂ ਸ਼ਾਹੀ ਮੁਹਿੰਮਾਂ ਵਿਚ ਸ਼ਾਮਿਲ ਹੋਣ ਵਾਲੇ ਮੁਗ਼ਲ ਸੈਨਿਕ ਇਸਲਾਮ ਦੇ ਗਾਜ਼ੀ ਸਨ।

ਮੁਗ਼ਲ ਦਰਬਾਰ ਨਾਲ ਸੰਬੰਧਿਤ ਹੋਣ ਕਰਕੇ ਇਨ੍ਹਾਂ ਸਰੋਤਾਂ ਦੇ ਲਿਖਾਰੀਆਂ ਦਾ ਇਤਿਹਾਸ-ਵਰਣਨ ਦਰਬਾਰੀ ਅੰਦਾਜ਼ ਤੋਂ ਮੁਕਤ ਨਹੀਂ ਹੈ। ਪੰਡਤਾਊ ਤੇ ਲੱਛੇਦਾਰ ਸ਼ਬਦਾਵਲੀ ਦਾ ਪ੍ਰਯੋਗ ਉਂਜ ਵੀ ਫ਼ਾਰਸੀ ਦੀ ਇਤਿਹਾਸਕਾਰੀ ਦਾ ਵਿਸ਼ੇਸ਼ ਖ਼ਾਸਾ ਹੈ, ਜਿਸ ਦੀਆਂ ਕੁਝ ਕੁ ਵੰਨਗੀਆਂ ਇਨ੍ਹਾਂ ਸਰੋਤਾਂ ਵਿਚ ਵੀ ਮਿਲਦੀਆਂ ਹਨ। ***ਫ਼ਤੂਹਾਤਨਾਮਾ-ਏ-ਸਮਦੀ*** ਤੇ ***ਅਸਰਾਰਿ ਸਮਦੀ*** ਦੇ ਲੇਖਕਾਂ ਨੇ ਇਤਿਹਾਸਕ ਘਟਨਾਵਾਂ ਉਪਰ ਆਪਣੇ ਜਜ਼ਬਾਤ ਦੇ ਪ੍ਰਗਟਾਓ ਲਈ ਕਵਿਤਾ ਦਾ ਸਹਾਰਾ ਵੀ ਲਿਆ ਹੈ। ਕੁਝ ਸਰੋਤਾਂ ਜਿਵੇਂ ***ਫ਼ਤੂਹਾਤਨਾਮਾ-ਏ-ਸਮਦੀ*** ਦੀ ਸ਼ੈਲੀ ਬੜੀ ਹੀ ਪੇਚੀਦਾ ਹੈ। ਵਾਕ ਬਣਤਰ ਇਤਨੀ ਲੰਬੀ ਹੈ, ਜੋ ਬਿਨਾਂ ਕਿਸੇ ਰੋਕ-ਟੋਕ ਦੇ ਲਗਾਤਾਰ ਜਾਰੀ ਰਹਿੰਦੀ ਹੈ। ਕਈ ਵਾਰੀ ਤਾਂ ਇਕ ਵਾਕਿਆਤ ਤੋਂ ਬਾਅਦ ਦੂਸਰਾ ਆਰੰਭ ਹੋ ਜਾਂਦਾ ਹੈ ਤੇ ਕਿਧਰੇ ਕੋਈ ਪੈਰਾ ਨਹੀਂ ਬਦਲਦਾ। ਕੁਝ ਕੁ ਇਤਿਹਾਸਕਾਰਾਂ ਨੇ ਪ੍ਰਮੁੱਖ ਘਟਨਾਵਾਂ ਦੇ ਸਿਰਲੇਖ ਦਿੱਤੇ ਹਨ, ਪਰ ਕਈ ਥਾਈਂ ਕੋਈ ਸਿਰਲੇਖ ਨਹੀਂ ਮਿਲਦਾ। ਐਸੀ ਸੂਰਤ ਵਿਚ ਪਾਠਕਾਂ ਦੀ ਸਹੂਲਤ ਲਈ ਲੰਬੇ ਵਾਕਾਂ ਦੀ ਵਾਕ-ਵੰਡ ਕਰ ਦਿੱਤੀ ਹੈ। ਏਸੇ ਤਰ੍ਹਾਂ ਜਿਥੇ-ਕਿਤੇ ਸਿਰਲੇਖ ਦੇਣ ਦੀ ਲੋੜ ਮਹਿਸੂਸ ਹੋਈ ਹੈ, ਉਹ ਚੌਰਸ ਬ੍ਰੈਕਟ ਵਿਚ ਅੰਕਿਤ ਕਰ ਦਿੱਤੇ ਗਏ ਹਨ।

ਇਸ ਸੰਗ੍ਰਹਿ ਵਿਚ ਸ਼ਾਮਿਲ ਸਰੋਤਾਂ ਦੇ ਕੁਝ ਲਿਖਾਰੀਆਂ ਨੇ ਸਿੱਖ ਗੁਰੂ ਸਾਹਿਬਾਨ ਬਾਰੇ ਵੀ ਆਪਣੇ ਵਿਚਾਰ ਵਿਅਕਤ ਕੀਤੇ ਹਨ। ਮਸਲਨ ਢਾਡੀ ਨੱਥ ਮਲ ਤੇ ਬੁੱਧ ਸਿੰਘ ਅਰੋੜਾ ਦੀਆਂ ਰਚਨਾਵਾਂ ਤੋਂ ਇਲਾਵਾ ***ਹਕੀਕਤ-ਬਿਨਾ-ਵ-ਉਰੂਜ਼-ਫ਼ਿਰਕਾ-ਏ-ਸਿੱਖਾਂ*** ਸਿੱਧੇ ਤੌਰ 'ਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਸਰੋਤ ਹਨ। ਪਰ ਕੁਝ ਇਤਿਹਾਸਕਾਰ ਜਿਵੇਂ ***ਕੈਫ਼ੀਯਾਤਿ ਖ਼ਾਲਸਾ ਸਿੱਖਾਂ*** (ਜੈਪੁਰ ਰੀਕਾਰਡਜ਼) ਦਾ

ਲੇਖਕ, ਮਿਰਜ਼ਾ ਮੁਹੰਮਦ ਹਾਰਿਸੀ, ਮੁਹੰਮਦ ਕਾਸਿਮ ਲਾਹੌਰੀ, ਖ਼ਾਫ਼ੀ ਖ਼ਾਨ, ਮੁਹੰਮਦ ਸ਼ਫ਼ੀ ਵਾਰਿਦ, ਯਹੀਯਾ ਖ਼ਾਨ, ਸਈਦ ਮੁਹੰਮਦ, ਮੁਰਤਜ਼ਾ ਹੁਸੈਨ ਤੇ ਮੁਹੰਮਦ ਅਲੀ ਖ਼ਾਨ ਅਨਸਾਰੀ ਨੇ ਵੀ ਸਿੱਖ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਧਰਮ ਸੰਬੰਧੀ ਆਪਣੀ ਕਲਮ ਚਲਾਈ ਹੈ। ਦਰਅਸਲ ਇਨ੍ਹਾਂ ਦਾ ਮਨੋਰਥ ਸਿੱਖ ਗੁਰੂਆਂ ਦੇ ਇਤਿਹਾਸ ਨੂੰ ਵਰਣਨ ਕਰਨਾ ਨਹੀਂ ਸੀ, ਪਰ ਇਨ੍ਹਾਂ ਨੇ ਬੰਦਾ ਸਿੰਘ ਬਹਾਦੁਰ ਸੰਬੰਧੀ ਵਾਕਿਆਤ ਦੀ ਭੂਮਿਕਾ ਬੰਨ੍ਹਣ ਜਾਂ ਪ੍ਰਸੰਗ ਦੀ ਉਸਾਰੀ ਹਿਤ ਸਿੱਖ ਗੁਰੂ ਸਾਹਿਬਾਨ ਬਾਰੇ ਜ਼ਿਕਰ ਕਰਨਾ ਜ਼ਰੂਰੀ ਸਮਝਿਆ ਹੈ। ਇਸ ਦ੍ਰਿਸ਼ਟੀ ਤੋਂ ਅਠਾਰ੍ਹਵੀਂ ਸਦੀ ਦੀ ਸਿੱਖ ਗੁਰੂ ਸਾਹਿਬਾਨ ਸੰਬੰਧੀ ਫ਼ਾਰਸੀ ਦੀ ਇਤਿਹਾਸਕਾਰੀ ਵਿਚ ਬੰਦਾ ਸਿੰਘ ਬਹਾਦੁਰ ਦੇ ਉਥਾਨ ਨਾਲ ਚੋਖਾ ਵਾਧਾ ਹੋਇਆ ਹੈ। ਇਸ ਸੰਗ੍ਰਹਿ ਵਿਚ ਸ਼ਾਮਿਲ ਸਰੋਤ ਭਾਵੇਂ ਮੁੱਖ ਤੌਰ 'ਤੇ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਹਨ, ਪਰ ਇਨ੍ਹਾਂ ਵਿੱਚੋਂ ਸਿੱਖ ਗੁਰੂ ਸਾਹਿਬਾਨ ਸੰਬੰਧੀ ਹਵਾਲਿਆਂ ਨੂੰ ਖ਼ਾਰਿਜ ਨਹੀਂ ਕੀਤਾ ਗਿਆ, ਬਲਕਿ ਉਸੇ ਤਰ੍ਹਾਂ ਸ਼ਾਮਿਲ ਕਰ ਲਿਆ ਗਿਆ ਹੈ। ਇਹ ਇਸ ਲਈ ਕੀਤਾ ਹੈ ਤਾਂ ਕਿ ਵਿਦਵਾਨ ਪਾਠਕ ਇਨ੍ਹਾਂ ਇਤਿਹਾਸਕਾਰਾਂ ਦੇ ਸਿੱਖ ਗੁਰੂ ਸਾਹਿਬਾਨ ਤੇ ਸਿੱਖਾਂ ਸੰਬੰਧੀ ਵਿਚਾਰਾਂ ਤੋਂ ਵੀ ਵਾਕਿਫ਼ ਹੋ ਜਾਣ ਤੇ ਇਨ੍ਹਾਂ ਲਿਖਤਾਂ ਦਾ ਸਹੀ ਇਤਿਹਾਸਕ ਮੁਲੰਕਣ ਵੀ ਖ਼ੁਦ ਕਰ ਸਕਣ।

ਵਿਚਾਰਾਧੀਨ ਫ਼ਾਰਸੀ ਸਰੋਤਾਂ ਵਿਚ ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਵਿਸ਼ੇਸ਼ ਕਰਕੇ ਉਸ ਦੇ ਗੁਰੂ ਗੋਬਿੰਦ ਸਿੰਘ ਨਾਲ ਸੰਪਰਕ ਵਿਚ ਆਉਣ ਤੋਂ ਪੂਰਬਲੇ ਜੀਵਨ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਇਨ੍ਹਾਂ ਸਰੋਤਾਂ ਵਿਚ ਉਸ ਦੇ ਜੰਮੂ ਨਾਲ ਸੰਬੰਧ ਦੀ ਕੰਨਸੋਅ ਮਿਲਦੀ ਹੈ ਤੇ ਇਹ ਵੀ ਜ਼ਿਕਰ ਆਇਆ ਹੈ ਕਿ ਉਸ ਦਾ ਹਿੰਦੂ ਸੰਨਿਆਸੀਆਂ ਦੀ ਬੈਰਾਗੀ ਸੰਪ੍ਰਦਾਇ ਨਾਲ ਸੰਬੰਧ ਸੀ। *ਅਮਰਨਾਮਾ* ਦੀ ਗਵਾਹੀ ਅਨੁਸਾਰ ਨਾਂਦੇੜ ਵਿਚ ਉਸ ਦਾ ਅੱਛਾ-ਖ਼ਾਸਾ ਮੱਠ ਸੀ, ਉਸ ਦੀ ਸਿੱਧ-ਜੋਗੀ ਵਜੋਂ ਚੰਗੀ ਮਾਨਤਾ ਸੀ ਤੇ ਉਹ ਬੜੇ ਅੜਬ ਸੁਭਾਅ ਦਾ ਸਾਧੂ ਸੀ। ਉਸ ਦੀ ਤੰਤਰ-ਵਿੱਦਿਆ ਵਿਚ ਮੁਹਾਰਤ, ਕਰਾਮਾਤੀ ਤੇ ਗ਼ੈਬੀ ਸ਼ਕਤੀਆਂ ਉਪਰ ਅਖ਼ਤਿਆਰ ਦਾ ਜੋ ਬਿੰਬ ਸਿੱਖ ਸਰੋਤਾਂ ਵਿਚ ਮਿਲਦਾ ਹੈ, ਉਸ ਦੀ ਝਲਕ ਫ਼ਾਰਸੀ ਸਰੋਤਾਂ ਵਿਚ ਵੀ ਮਿਲਦੀ ਹੈ। ਉਸ ਦੇ ਜਾਦੂਗਰ ਹੋਣ ਬਾਰੇ ਬਹੁਤ ਸਾਰੇ ਫ਼ਾਰਸੀ ਦੇ ਇਤਿਹਾਸਕਾਰਾਂ ਨੇ ਜ਼ਿਕਰ ਕੀਤਾ ਹੈ। ਕੁਝ ਕੁ ਉਸ ਨੂੰ ਬਹਿਰੂਪੀਆ ਵੀ ਕਹਿੰਦੇ ਹਨ, ਜੋ ਮੌਕੇ ਅਨੁਸਾਰ ਆਪਣੀ ਸ਼ਕਲ ਤਬਦੀਲ ਕਰ ਲੈਂਦਾ ਸੀ। ਮੁਹੰਮਦ ਕਾਸਿਮ ਲਾਹੌਰੀ ਲਿਖਦਾ ਹੈ ਕਿ ਬੰਦਾ ਸਿੰਘ ਬਹਾਦੁਰ ਦੇ ਖ਼ਾਨਦਾਨ ਬਾਰੇ ਕਿਸੇ ਨੂੰ ਕੋਈ ਪਤਾ ਨਹੀਂ। ਮੁਹੰਮਦ ਹਾਦੀ ਕਾਮਵਰ ਖ਼ਾਨ ਉਸ ਨੂੰ ਗੁੰਮਨਾਮ ਮਜ਼ਹਬ ਦਾ ਵਿਅਕਤੀ ਦੱਸਦਾ ਹੈ। ਖ਼ਾਫ਼ੀ ਖ਼ਾਨ ਅਨੁਸਾਰ ਬੰਦਾ ਸਿੰਘ ਬਹਾਦੁਰ ਦੇ ਅਸਲੀ ਨਾਮ ਬਾਰੇ ਇਤਿਹਾਸ ਵਿਚ ਮਤਭੇਦ ਹਨ। ਇਸ ਤੋਂ ਸਾਫ਼ ਸਿੱਧ ਹੈ ਕਿ ਫ਼ਾਰਸੀ ਦੇ ਇਹ ਸਰੋਤ ਬੰਦਾ ਸਿੰਘ ਬਹਾਦੁਰ ਦਾ ਮੁੱਢਲਾ ਜੀਵਨ ਚਿੱਤ੍ਰਣ ਵਿਚ ਸਾਡੀ ਕੋਈ ਸਹਾਇਤਾ ਨਹੀਂ ਕਰਦੇ।

ਫ਼ਾਰਸੀ ਦੇ ਸਰੋਤਾਂ ਵਿੱਚੋਂ *ਅਮਰਨਾਮਾ* ਇਕ ਅਜਿਹਾ ਸਰੋਤ ਹੈ, ਜੋ ਗੁਰੂ ਗੋਬਿੰਦ ਸਿੰਘ ਤੇ ਬੰਦਾ ਸਿੰਘ ਬਹਾਦੁਰ ਉਰਫ਼ ਮਾਧੋ ਦਾਸ ਵਿਚਕਾਰ ਨਾਂਦੇੜ ਵਿਖੇ ਪਹਿਲੀ ਮੁਲਾਕਾਤ ਸੂਰਜ ਗ੍ਰਹਿਣ ਵਾਲੇ ਦਿਨ ਭਾਵ 3 ਸਤੰਬਰ, 1708 ਈ. ਨੂੰ ਹੋਣ ਦੀ ਦੱਸ ਪਾਉਂਦਾ ਹੈ। ਇਸ ਤੋਂ ਇਹ ਵੀ ਪਤਾ ਚੱਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ

ਜੋਤੀ-ਜੋਤਿ ਸਮਾਉਣ ਤੋਂ ਪੂਰਵ ਬੰਦਾ ਸਿੰਘ ਬਹਾਦੁਰ ਨੂੰ ਸਿੱਖਾਂ ਦਾ ਜੱਥੇਦਾਰ ਥਾਪ ਕੇ ਪੰਜਾਬ ਰਵਾਨਾ ਕੀਤਾ ਸੀ। ਮੁਹੰਮਦ ਸ਼ਫ਼ੀ ਵਾਰਿਦ ਦੀ ਲਿਖਤ ਤੋਂ ਵੀ ਇਹ ਸਿੱਧ ਹੁੰਦਾ ਹੈ ਕਿ ਬੰਦਾ ਸਿੰਘ ਬਹਾਦੁਰ ਦੱਖਣ ਤੋਂ ਹੀ ਪੰਜਾਬ ਨੂੰ ਆਇਆ ਸੀ।

ਕਈ ਵਾਰੀ ਬੰਦਾ ਸਿੰਘ ਬਹਾਦੁਰ ਦੇ ਖ਼ਾਲਸਾ ਸਿੱਖ ਹੋਣ ਬਾਰੇ ਸ਼ੱਕ ਜਤਾਈ ਜਾਂਦੀ ਹੈ, ਪਰ *ਅਮਰਨਾਮਾ* ਦੇ ਅਧਿਐਨ ਤੋਂ ਵਿਸ਼ਵਾਸ ਬੱਝਦਾ ਹੈ ਕਿ ਉਹ ਇਕ ਅੰਮ੍ਰਿਤਧਾਰੀ ਸਿੰਘ ਸੀ ਤੇ ਉਹ 'ਬੰਦਾ' ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਫ਼ਾਰਸੀ ਦੇ ਕਈ ਸਰੋਤਾਂ ਵਿਚ ਉਸ ਨੂੰ 'ਬੰਦਾ' ਦੇ ਨਾਮ ਨਾਲ ਹੀ ਸੰਬੋਧਿਤ ਕੀਤਾ ਗਿਆ ਹੈ। ਸਰਹਿੰਦ ਫ਼ਤਹਿ ਉਪਰੰਤ ਬਹੁਤ ਸਾਰੇ ਹਿੰਦੂ ਤੇ ਮੁਸਲਿਮ ਅਹਿਲਕਾਰ ਖ਼ੁਦ-ਬ-ਖ਼ੁਦ ਸਿੰਘ ਸਜ ਗਏ ਸਨ। *ਦਸਤੂਰ-ਉਲ-ਇੰਸ਼ਾ* ਦਾ ਲੇਖਕ ਯਾਰ ਮੁਹੰਮਦ ਖ਼ਾਨ ਲਿਖਦਾ ਹੈ ਕਿ ਜਿਹੜਾ ਵੀ ਕੋਈ ਹਿੰਦੂ ਜਾਂ ਮੁਸਲਮਾਨ, ਬੰਦਾ ਸਿੰਘ ਬਹਾਦੁਰ ਪਾਸ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਲਈ ਪੁੱਜਦਾ ਸੀ, ਉਹ ਉਸ ਨੂੰ 'ਸਿੰਘ' ਦੇ ਨਾਮ ਨਾਲ ਸੰਬੋਧਿਤ ਕਰਦਾ ਤੇ ਕਰਵਾਉਂਦਾ ਸੀ। *ਫ਼ਤੂਹਾਤਨਾਮਾ-ਏ-ਸਮਦੀ* ਦਾ ਲੇਖਕ, ਗ਼ੁਲਾਮ ਮੁਹੀਉਦੀਨ ਲਿਖਦਾ ਹੈ ਕਿ ਜੋ ਵੀ ਕੋਈ ਉਸ ਪਾਸ ਆਉਂਦਾ ਸੀ, ਉਹ ਉਸ ਨੂੰ ਆਪਣੇ ਵਰਗਾ ਲਿਬਾਸ ਪਹਿਨਾ ਦਿੰਦਾ ਸੀ, ਭਾਵ ਸਿੰਘ ਸਜਾ ਦਿੰਦਾ ਸੀ। ਫ਼ਾਰਸੀ ਦੇ ਇਤਿਹਾਸਕਾਰ ਇਹ ਵੀ ਮੰਨਦੇ ਹਨ ਕਿ ਸਿੱਖਾਂ ਵਿਚ ਜੰਗਜੂ ਤੇ ਬਹਾਦੁਰੀ ਦਾ ਮਾਦਾ ਖੰਡੇ ਦੀ ਪਾਹੁਲ ਦੀ ਬਦੌਲਤ ਹੈ। ਬੰਦਾ ਸਿੰਘ ਬਹਾਦੁਰ ਦੁਆਰਾ 12 ਦਸੰਬਰ, 1710 ਈ. ਨੂੰ ਜੌਨਪੁਰ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਵਿਚ ਸਿੱਖਾਂ ਨੂੰ 'ਖ਼ਾਲਸੇ ਦੀ ਰਹਿਤ' ਰੱਖਣ ਦੀ ਬਾਰ ਬਾਰ ਤਾਕੀਦ ਕੀਤੀ ਗਈ ਹੈ। ਫ਼ਾਰਸੀ ਦੇ ਇਨ੍ਹਾਂ ਸਰੋਤਾਂ ਵਿਚ ਮੁਗ਼ਲ ਸਰਕਾਰ ਦੇ ਉਨ੍ਹਾਂ ਫ਼ੁਰਮਾਨਾਂ ਦਾ ਜ਼ਿਕਰ ਆਮ ਮਿਲਦਾ ਹੈ, ਜਿਨ੍ਹਾਂ ਵਿਚ ਹਿੰਦੂ ਅਹਿਲਕਾਰਾਂ ਨੂੰ ਸਿਰ ਤੇ ਦਾੜ੍ਹੀ ਦੇ ਵਾਲ ਮੁਨਵਾਉਣ ਦੇ ਆਦੇਸ਼ ਕੀਤੇ ਗਏ ਸਨ ਤਾਂ ਜੋ ਸਿੱਖਾਂ ਦੀ ਪਹਿਚਾਣ ਕਰਨ ਵਿਚ ਦੇਰ ਨਾ ਲੱਗੇ। ਸਪੱਸ਼ਟ ਹੈ ਕਿ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਅੰਮ੍ਰਿਤਧਾਰੀ ਸਿੰਘ ਸਨ।

ਫ਼ਾਰਸੀ ਦੇ ਕਈ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਨੂੰ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਕਹਿਣ ਦੀ ਗ਼ਲਤੀ ਕੀਤੀ ਹੈ। ਬਹੁਤ ਸਾਰੇ ਇਤਿਹਾਸਕਾਰਾਂ ਨੇ ਉਸ ਨੂੰ 'ਗੁਰੂ' ਪਦ ਨਾਲ ਸੰਬੋਧਿਤ ਕੀਤਾ ਹੈ। ਉਸ ਨੇ ਸਿੱਖ ਸੰਗਤਾਂ ਨੂੰ ਜੋ ਹੁਕਮਨਾਮੇ ਭੇਜੇ ਸਨ, ਉਹ ਨਿੱਜੀ ਹੈਸੀਅਤ ਵਿਚ ਨਹੀਂ, ਬਲਕਿ ਗੁਰੂ ਸਾਹਿਬ ਦੇ ਨਾਉਂ 'ਤੇ ਭੇਜੇ ਸਨ। ਸਰਹਿੰਦ ਫ਼ਤਹਿ ਉਪਰੰਤ ਸਿੱਖ ਰਾਜ ਦੀ ਸਥਾਪਤੀ ਦੇ ਐਲਾਨ ਵਜੋਂ ਜੋ ਸਿੱਕਾ ਜਾਰੀ ਕੀਤਾ, ਉਸ ਉਪਰ ਆਪਣੇ ਨਾਮ ਦੀ ਬਜਾਇ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਉਂ ਉਕਰਵਾਇਆ ਸੀ। ਸਿੱਖ ਰਾਜ ਦੇ ਸਰਕਾਰੀ ਦਸਤਾਵੇਜ਼ਾਂ ਉਪਰ ਲਗਾਈ ਜਾਂਦੀ ਉਕਤ ਸਿੱਕੇ ਵਰਗੀ ਇਬਾਰਤ ਦਾ ਜ਼ਿਕਰ ਫ਼ਾਰਸੀ ਸਰੋਤਾਂ ਨੇ ਵੀ ਕੀਤਾ ਹੈ। ਫ਼ਾਰਸੀ ਦੇ ਇਤਿਹਾਸਕਾਰਾਂ ਦੁਆਰਾ ਬੰਦਾ ਸਿੰਘ ਬਹਾਦੁਰ ਨੂੰ 'ਗੁਰੂ' ਪਦ ਨਾਲ ਸੰਬੋਧਿਤ ਕਰਨ ਦਾ ਰੁਝਾਨ ਉਨ੍ਹਾਂ ਦੀ ਸਿੱਖ ਧਰਮ ਤੇ ਇਤਿਹਾਸ ਸੰਬੰਧੀ ਅਧੂਰੀ ਸਮਝ ਦਾ ਸੂਚਕ ਹੈ। ਸੰਭਵ ਹੈ ਕਿ ਉਸ ਨੂੰ 'ਗੁਰੂ' ਵਜੋਂ ਸੰਬੋਧਿਤ ਕਰਨ ਦੀ ਰੀਤ ਉਸ ਨੂੰ ਸਿੱਖਾਂ ਵਿਚ ਬਦਨਾਮ ਕਰਨ ਤੇ ਸਿੱਖਾਂ ਵਿਚ ਫੁੱਟ ਪਾਉਣ ਦੀ ਨੀਤ ਨਾਲ ਮੁਗ਼ਲ ਸਰਕਾਰ ਨੇ ਹੀ ਕਰਵਾਈ ਹੋਵੇ।

ਫ਼ਾਰਸੀ ਦੀ ਬੰਦਾ ਸਿੰਘ ਬਹਾਦੁਰ ਸੰਬੰਧੀ ਇਤਿਹਾਸਕਾਰੀ ਦੀ ਇਕ ਹੋਰ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਉਸ ਨੂੰ ਇਕ ਐਸੇ ਜ਼ਾਲਿਮ ਤੇ ਖ਼ੂੰਖ਼ਾਰ ਸ਼ਖ਼ਸ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਜਿਸ ਦਾ ਉਦੇਸ਼ ਇਸਲਾਮ ਤੇ ਮੁਸਲਮਾਨਾਂ ਦਾ ਤੁਖ਼ਮ ਨਾਸ ਕਰਨਾ ਸੀ। ਫ਼ਾਰਸੀ ਇਤਿਹਾਸਕਾਰਾਂ ਦੀਆਂ ਲਿਖਤਾਂ ਬੰਦਾ ਸਿੰਘ ਬਹਾਦੁਰ ਦੁਆਰਾ ਮੁਸਲਮਾਨਾਂ ਉਪਰ ਜ਼ੁਲਮੋ-ਸਿਤਮ, ਕਤਲੋ-ਗ਼ਾਰਤ ਤੇ ਲੁੱਟ-ਮਾਰ ਤੋਂ ਇਲਾਵਾ ਉਨ੍ਹਾਂ ਦੇ ਧਾਰਮਿਕ ਅਸਥਾਨਾਂ ਭਾਵ ਮਸਜਿਦਾਂ, ਮਕਬਰਿਆਂ, ਮਜ਼ਾਰਾਂ, ਕ਼ਬਰਾਂ ਆਦਿ ਦੀ ਵਿਆਪਕ ਪੱਧਰ 'ਤੇ ਕੀਤੀ ਤਬਾਹੀ ਨਾਲ ਭਰੀਆਂ ਪਈਆਂ ਹਨ। ਜਿਥੇ ਇਨ੍ਹਾਂ ਲਿਖਤਾਂ ਵਿਚ ਅਤਿਕਥਨੀ ਦੀ ਭਰਮਾਰ ਹੈ, ਉਥੇ ਇਹ ਧਾਰਮਿਕ ਤੁਅੱਸਬ ਤੇ ਰਾਜਸੀ ਪੱਖਪਾਤ ਦੀ ਨੀਤੀ ਤੋਂ ਮੁਕਤ ਨਹੀਂ ਹਨ। ਇਹ ਵੀ ਇਕ ਹਕੀਕਤ ਹੈ ਕਿ ਸਿੱਖ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਬੜੀ ਸੰਕੁਚਿਤ ਦ੍ਰਿਸ਼ਟੀ ਤੋਂ ਤੱਕਿਆ ਹੈ ਤੇ ਇਸ ਦਾ ਮੰਤਵ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਤੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣਾ ਚਿਤਵਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਪੰਥ ਵਿਚ ਵਜ਼ੀਰ ਖ਼ਾਨ ਪ੍ਰਤੀ ਗਹਿਰਾ ਰੰਜ ਤੇ ਗ਼ੁੱਸਾ ਸੀ, ਕਿਉਂਕਿ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਜ਼ਿਆਦਤੀ ਤੇ ਬੇਇਨਸਾਫ਼ੀ ਕਰਨ ਤੋਂ ਇਲਾਵਾ ਨਾਂਦੇੜ ਵਿਚ ਗੁਰੂ ਸਾਹਿਬ ਉੱਤੇ ਕਾਤਿਲਾਨਾ ਹਮਲਾ ਕਰਵਾਉਣ ਦੀ ਸਾਜ਼ਿਸ਼ ਵੀ ਰਚੀ ਸੀ। ਉਕਤ ਕਾਰਨਾਂ ਕਰਕੇ ਸਿੱਖ ਮਾਨਸਿਕਤਾ ਵਿਚ ਵਜ਼ੀਰ ਖ਼ਾਨ ਪ੍ਰਤੀ ਜੋ ਨਫ਼ਰਤ ਤੇ ਦੁਸ਼ਮਣੀ ਦੀ ਅੱਗ ਸੁਲਗ ਰਹੀ ਸੀ, ਉਸ ਦਾ ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਉਲੇਖ ਵੀ ਕੀਤਾ ਹੈ। ਦਰਅਸਲ ਬੰਦਾ ਸਿੰਘ ਬਹਾਦੁਰ ਇਸਲਾਮ ਜਾਂ ਮੁਸਲਮਾਨਾਂ ਦਾ ਕਤਈ ਵਿਰੋਧੀ ਨਹੀਂ ਸੀ। ਉਹ ਤਾਂ ਜ਼ਾਲਿਮ ਤੇ ਅਤਿਆਚਾਰੀ ਮੁਗ਼ਲ ਹਾਕਮਾਂ ਦਾ ਵਿਰੋਧੀ ਸੀ, ਜੋ ਕਿ ਇਤਫ਼ਾਕ ਨਾਲ ਇਸਲਾਮ ਦੇ ਧਾਰਨੀ ਸਨ। ਇਸ ਸ਼੍ਰੇਣੀ ਵਿਚ ਵਜ਼ੀਰ ਖ਼ਾਨ ਦੇ ਪੇਸ਼ਕਾਰ ਸੁੱਚਾ ਨੰਦ ਵਰਗੇ ਹਿੰਦੂ ਅਹਿਲਕਾਰ ਵੀ ਸ਼ਾਮਿਲ ਸਨ।

ਮੁਗ਼ਲ ਸਾਮਰਾਜ ਦੀ ਹਾਕਮ ਸ਼੍ਰੇਣੀ ਵਿਚ ਜ਼ਿਆਦਾਤਰ ਲੋਕ ਸੱਯਦ, ਮੁਗ਼ਲ ਤੇ ਪਠਾਨ ਸਨ, ਜਿਨ੍ਹਾਂ ਨੂੰ ਸਰਕਾਰ ਵੱਲੋਂ ਵਿਸ਼ੇਸ਼ ਜਾਗੀਰਾਂ, ਰੁਤਬੇ, ਮਨਸਬ ਤੇ ਅਖ਼ਤਿਆਰ ਹਾਸਲ ਸਨ। ਏਸੇ ਤਰ੍ਹਾਂ ਮੁਸਲਿਮ ਧਾਰਮਿਕ ਵਰਗ ਵਿੱਚੋਂ ਕੱਟੜ ਸੁੰਨੀ ਮੌਲਾਣੇ, ਸੂਫ਼ੀ ਪੀਰ ਤੇ ਪੀਰਜ਼ਾਦੇ ਮੁਗ਼ਲ ਹਾਕਮਾਂ ਦੀ ਮਜ਼ਬੂਤ ਧਿਰ ਸਨ। ਜਦ ਬੰਦਾ ਸਿੰਘ ਬਹਾਦੁਰ ਨੇ ਸਮਾਣਾ, ਸਢੌਰਾ, ਸਰਹਿੰਦ ਆਦਿ ਥਾਵਾਂ ਉਪਰ ਧਾਵਾ ਕੀਤਾ ਤੇ ਬਾਅਦ ਵਿਚ ਸਿੱਖ ਰਾਜ ਸਥਾਪਤ ਕੀਤਾ ਤਾਂ ਉਪਰੋਕਤ ਕਿਸਮ ਦੇ ਮੁਗ਼ਲ ਅਮੀਰਾਂ ਤੇ ਮੁਸਲਿਮ ਧਾਰਮਿਕ ਪੁਰਸ਼ਾਂ ਨੂੰ ਆਪਣੇ ਪੁਸ਼ਤੈਨੀ ਅਧਿਕਾਰਾਂ ਤੋਂ ਦਸਤ-ਬਰਦਾਰ ਹੋਣਾ ਪਿਆ ਸੀ। ਕਿਉਂਕਿ ਇਹ ਲੋਕ ਖ਼ੁਦਗ਼ਰਜ਼ੀ ਤੇ ਤੁਅੱਸਬ ਕਾਰਨ ਮੁਗ਼ਲ ਫ਼ੌਜਦਾਰਾਂ ਨੂੰ ਸਿੱਖਾਂ ਵਿਰੁੱਧ ਜਹਾਦ ਵਿਚ ਸਹਿਯੋਗ ਹੀ ਨਹੀਂ ਸਨ ਦੇ ਰਹੇ, ਬਲਕਿ ਹਥਿਆਰਬੰਦ ਹੋ ਕੇ ਮੈਦਾਨਿ-ਜੰਗ ਵਿਚ ਵੀ ਉਤਰ ਆਏ ਸਨ। ਲੜਾਈ ਦੇ ਦੌਰਾਨ ਸਿੱਖਾਂ ਦੁਆਰਾ ਇਨ੍ਹਾਂ ਦੇ ਘਰ-ਘਾਟ ਦੀ ਬਰਬਾਦੀ ਗ਼ੈਰ-ਮੁਮਕਿਨ ਨਹੀਂ। ਪਰ ਫ਼ਾਰਸੀ ਦੇ ਬਹੁਤੇ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਨਿਰ੍ਹਪੱਖਤਾ ਸਹਿਤ ਬਿਆਨ ਕਰਨ ਦੀ ਬਜਾਇ ਫ਼ਿਰਕਾਪ੍ਰਸਤੀ ਦੇ ਤੰਗ ਨਜ਼ਰੀਏ ਤੋਂ ਤੱਕਿਆ ਹੈ ਤੇ

ਉਸ ਉਪਰ ਖ਼ਾਹ-ਮਖ਼ਾਹ ਇਸਲਾਮ ਤੇ ਮੁਸਲਮਾਨਾਂ ਦਾ ਦੁਸ਼ਮਣ ਹੋਣ ਦਾ ਇਲਜ਼ਾਮ ਲਾ ਦਿੱਤਾ ਹੈ। ਮੁਸਲਮਾਨਾਂ ਦੇ ਧਰਮ-ਸਥਾਨਾਂ ਦੀ ਵਿਆਪਕ ਪੱਧਰ 'ਤੇ ਤਬਾਹੀ ਤੇ ਬੇਹੁਰਮਤੀ ਦਾ ਦੋਸ਼ ਵੀ ਨਿਰਮੂਲ ਹੈ, ਕਿਉਂਕਿ ਜਿਨ੍ਹਾਂ ਧਰਮ-ਸਥਾਨਾਂ ਦੀ ਸਢੌਰੇ ਤੇ ਸਰਹਿੰਦ ਵਿਚ ਬਰਬਾਦੀ ਦੇ ਹਵਾਲੇ ਇਨ੍ਹਾਂ ਸਰੋਤਾਂ ਵਿਚ ਮਿਲਦੇ ਹਨ, ਉਹ ਅੱਜ ਵੀ ਉਸੇ ਤਰ੍ਹਾਂ ਕਾਇਮ ਹਨ। ਵਿਸ਼ੇਸ਼ ਉਲੇਖਨੀਯ ਤੱਥ ਇਹ ਵੀ ਹੈ ਕਿ ਬੰਦਾ ਸਿੰਘ ਬਹਾਦੁਰ ਨੂੰ ਮੁਗ਼ਲਾਂ ਵਿਰੁੱਧ ਸੰਘਰਸ਼ ਵਿਚ ਮੁਸਲਿਮ ਪਰਜਾ ਦਾ ਸਹਿਯੋਗ ਵੀ ਪ੍ਰਾਪਤ ਸੀ। ਉਸ ਦੀ ਸੈਨਾ ਵਿਚ ਮੁਸਲਿਮ ਸੈਨਿਕ ਵੀ ਸ਼ਾਮਿਲ ਸਨ, ਜਿਨ੍ਹਾਂ ਨੂੰ ਆਪਣੀਆਂ ਧਾਰਮਿਕ ਰਸਮਾਂ-ਰੀਤਾਂ ਅਦਾ ਕਰਨ ਭਾਵ ਬਾਂਗ ਦੇਣ ਤੇ ਨਿਮਾਜ਼ ਪੜ੍ਹਨ ਦੀ ਪੂਰੀ ਆਜ਼ਾਦੀ ਸੀ। ਭਾਵੇਂ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੇ ਬੰਦਾ ਸਿੰਘ ਬਹਾਦੁਰ ਵਿਰੁੱਧ ਆਪਣੀ ਮੁਹਿੰਮ ਨੂੰ ਜਹਾਦ ਦਾ ਦਰਜਾ ਦਿੱਤਾ ਸੀ ਤੇ ਸਿੱਖਾਂ ਨੂੰ ਇੱਕ ਧਾਰਮਿਕ ਸਮੁਦਾਇ ਦੇ ਵਜੋਂ ਖ਼ਤਮ ਕਰਨ ਦੇ ਹੁਕਮ ਵੀ ਚਾੜ੍ਹ ਦਿੱਤੇ ਸਨ, ਪਰ ਬੰਦਾ ਸਿੰਘ ਬਹਾਦੁਰ ਨੇ ਆਪਣੇ ਮੁਗ਼ਲਾਂ ਵਿਰੁੱਧ ਸੰਘਰਸ਼ ਨੂੰ ਕਿਧਰੇ ਵੀ ਧਾਰਮਿਕ ਰੰਗਤ ਨਹੀਂ ਸੀ ਦਿੱਤੀ। ਉਸ ਨੇ ਸਿੱਖ ਰਾਜ ਸਥਾਪਤ ਕਰ ਕੇ ਮੁਸਲਮਾਨਾਂ ਨੂੰ ਵੀ ਉੱਚ-ਅਹੁਦਿਆਂ ਉੱਤੇ ਨਿਯੁਕਤ ਕੀਤਾ ਸੀ। ਉਪਰੋਕਤ ਕਿਸਮ ਦੀਆਂ ਗਵਾਹੀਆਂ ਫ਼ਾਰਸੀ ਦੇ ਵਿਚਾਰਾਧੀਨ ਸਰੋਤਾਂ ਵਿਚ ਹੀ ਮੌਜੂਦ ਹਨ। ਚੁਨਾਂਚਿ ਬੰਦਾ ਸਿੰਘ ਬਹਾਦੁਰ ਨੂੰ ਇਸਲਾਮ ਤੇ ਮੁਸਲਿਮ ਵਿਰੋਧੀ ਕਹਿਣਾ ਬਿਲਕੁਲ ਗ਼ੈਰ-ਵਾਜਿਬ ਹੈ।

ਬੰਦਾ ਸਿੰਘ ਬਹਾਦੁਰ ਨੂੰ ਮੁਗ਼ਲ ਹਾਕਮ ਸ਼੍ਰੇਣੀ ਦੇ ਭ੍ਰਿਸ਼ਟ ਤੇ ਵਿਲਾਸੀ ਕਿਰਦਾਰ ਤੋਂ ਇਲਾਵਾ ਇਸ ਦੁਆਰਾ ਆਮ ਲੋਕਾਂ ਉਪਰ ਕੀਤੇ ਜਾ ਰਹੇ ਜ਼ੁਲਮ, ਬੇਇਨਸਾਫ਼ੀ, ਸ਼ੋਸ਼ਣ ਆਦਿ ਦੀ ਭਲੀ-ਭਾਂਤ ਵਾਕਫ਼ੀਅਤ ਸੀ। ਐਸੇ ਮਾਹੌਲ ਵਿਚ ਉਸ ਦੀ ਭੂਮਿਕਾ ਗ਼ਰੀਬਾਂ ਦੇ ਰੱਖਿਅਕ ਤੇ ਦੀਨ-ਦੁਖੀਆਂ ਦੀ ਪੀੜਾ ਦੇ ਵਿਮੋਚਨਕਾਰੀ ਦੀ ਸੀ। ਸਰਹਿੰਦ ਫ਼ਤਹਿ ਉਪਰੰਤ ਜਦ ਸਿੱਖ ਰਾਜ ਸਥਾਪਤ ਹੋਇਆ ਤਾਂ ਇਸ ਦਾ ਮਨੋਰਥ ਲੋਕ-ਹਿਤਾਂ ਦੀ ਰਾਖੀ ਤੇ ਇਨਸਾਫ਼ ਨੂੰ ਯਕੀਨੀ ਬਣਾਉਣਾ ਸੀ। ਉਸ ਨੇ ਮੁਗ਼ਲਾਂ ਦੇ ਜ਼ਿਮੀਂਦਾਰਾ ਪ੍ਰਬੰਧ ਨੂੰ ਖ਼ਤਮ ਕਰ ਕੇ ਹਲਵਾਹ ਕਿਸਾਨਾਂ ਨੂੰ ਭੂਮੀ ਦੇ ਮਾਲਕ ਬਣਾਇਆ। ਮੁਗ਼ਲ ਸਰਕਾਰ ਕਿਸਾਨਾਂ ਤੋਂ ਉਪਜ ਦਾ ਅੱਧਾ ਹਿੱਸਾ ਭੂਮੀ ਲਗਾਨ ਵਜੋਂ ਉਗਰਾਹੁੰਦੀ ਸੀ। ਪਰ ਬੰਦਾ ਸਿੰਘ ਬਹਾਦੁਰ ਅਧੀਨ ਸਥਾਪਤ ਹੋਏ ਸਿੱਖ ਰਾਜ ਵਿਚ ਕਿਸਾਨਾਂ ਤੋਂ ਉਪਜ ਦਾ ਅੱਧਾ ਹਿੱਸਾ ਨਹੀਂ, ਬਲਕਿ ਤੀਜਾ ਹਿੱਸਾ ਹੀ ਵਸੂਲ ਕੀਤਾ ਜਾਂਦਾ ਸੀ। ਫ਼ਾਰਸੀ ਦੇ ਇਤਿਹਾਸਕਾਰ ਮੰਨਦੇ ਹਨ ਕਿ ਉਸ ਨੇ ਭਾਰਤੀ ਸਮਾਜ ਵਿਚ ਸਦੀਆਂ ਤੋਂ ਅਛੂਤ ਕਹਾਏ ਜਾਂਦੇ ਲੋਕਾਂ ਨੂੰ ਰਾਜ-ਭਾਗ ਵਿਚ ਭਾਈਵਾਲ ਬਣਾਇਆ। ਭਾਰਤੀ ਵਰਣ ਵਿਵਸਥਾ ਵਿਚ ਅਖੌਤੀ ਅਛੂਤਾਂ ਤੇ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਉੱਚ ਅਹੁਦਿਆਂ 'ਤੇ ਮੁਕਰਰ ਕੀਤਾ। ਮੁਹੰਮਦ ਸ਼ਫ਼ੀ ਵਾਰਿਦ ਲਿਖਦਾ ਹੈ ਕਿ ਹਿੰਦੂਆਂ ਤੇ ਮੁਸਲਮਾਨਾਂ ਵਿੱਚੋਂ ਜਿਹੜਾ ਵੀ ਸਿੱਖਾਂ ਦੀ ਲੜੀ ਵਿਚ ਪਰੋਇਆ ਜਾਂਦਾ ਸੀ, ਉਹ ਉਨ੍ਹਾਂ ਨਾਲ ਇੱਕੋ ਥਾਲੀ ਵਿਚ ਖਾਣਾ ਖਾਣ ਦਾ ਭਾਈਵਾਲ ਬਣ ਜਾਂਦਾ ਸੀ। ਨੀਵੇਂ ਪੇਸ਼ੇ ਵਾਲਾ ਭੰਗੀ ਤੇ ਵੱਡੀ ਕਦਰ ਵਾਲਾ ਰਾਜਾ ਇੱਕੋ ਭਾਂਡੇ ਵਿੱਚੋਂ ਖਾਣਾ ਖਾਂਦੇ ਸਨ। ਅਖੌਤੀ ਚੂਹੜੇ ਜਾਂ ਚਮਿਆਰ ਜੋ ਹਿੰਦੁਸਤਾਨ ਵਿਚ ਨੀਚਾਂ ਤੋਂ ਵੀ ਨੀਚ ਗਿਣੇ ਜਾਂਦੇ ਸਨ, ਉਨ੍ਹਾਂ ਨੂੰ ਉਸ ਨੇ ਹਕੂਮਤ ਕਰਨ ਦਾ ਅਧਿਕਾਰ ਦਿੱਤਾ।

ਸਮਾਜਿਕ ਤੇ ਰਾਜਨੀਤਕ ਖੇਤਰ ਵਿਚ ਇਹ ਇਕ ਐਸਾ ਇਨਕਲਾਬ ਸੀ, ਜਿਸ ਦੀ ਭਾਰਤ ਦੇ ਇਤਿਹਾਸ ਵਿਚ ਹੋਰ ਕਿਧਰੇ ਕੋਈ ਮਿਸਾਲ ਨਹੀਂ ਮਿਲਦੀ।

ਕੁਝ ਕੁ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਮੁਗ਼ਲਾਂ ਵਿਰੁੱਧ ਸੰਘਰਸ਼ ਦੀਆਂ ਜੜ੍ਹਾਂ ਮੁਗ਼ਲ ਸਾਮਰਾਜ ਵਿਚ ਕਿਸਾਨੀ ਦੇ ਸੰਕਟ ਵਿਚ ਟਟੋਲੀਆਂ ਹਨ ਤੇ ਇਸ ਨੂੰ ਕਿਸਾਨ ਵਿਦਰੋਹ ਦੀ ਸੰਗਿਆ ਦਿੱਤੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬੰਦਾ ਸਿੰਘ ਬਹਾਦੁਰ ਨੇ ਕਿਸਾਨੀ ਦੇ ਖੇਤਰ ਵਿਚ ਬੜੇ ਇਨਕਲਾਬੀ ਸੁਧਾਰ ਲਿਆਂਦੇ ਸਨ ਤੇ ਉਸ ਨੂੰ ਪੰਜਾਬ ਦੇ ਕਿਸਾਨਾਂ ਤੇ ਜ਼ਿਮੀਂਦਾਰਾਂ ਦੀ ਭਰਪੂਰ ਹਮਾਇਤ ਵੀ ਹਾਸਲ ਸੀ। ਪਰ ਜ਼ਿਕਰਯੋਗ ਤੱਥ ਇਹ ਹੈ ਕਿ ਇਨ੍ਹਾਂ ਲੋਕਾਂ ਨੂੰ ਮੁਗ਼ਲਾਂ ਦੇ ਜ਼ੁਲਮ, ਬੇਇਨਸਾਫ਼ੀ ਤੇ ਸ਼ੋਸ਼ਣ ਵਿਰੁੱਧ ਉਠ ਖੜੇ ਹੋਣ ਦੀ ਪ੍ਰੇਰਣਾ ਤੇ ਹੌਂਸਲਾ ਸਿੱਖ ਚਿੰਤਨ ਤੋਂ ਹੀ ਮਿਲਿਆ ਸੀ। ਮੁਗ਼ਲ ਸਰਕਾਰ ਨੂੰ ਵੀ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਵਿੱਚੋਂ ਧਾਰਮਿਕ ਗੰਧ ਆਉਂਦੀ ਸੀ। ਏਸੇ ਕਰਕੇ ਤਾਂ ਸਿੱਖਾਂ ਨੂੰ ਇਕ ਧਾਰਮਿਕ ਸਮੁਦਾਇ ਦੇ ਤੌਰ 'ਤੇ ਕਤਲ ਕਰਨ ਦੇ ਸ਼ਾਹੀ ਹੁਕਮ ਜਾਰੀ ਕੀਤੇ ਗਏ ਸਨ। ਜੇਕਰ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਵਿੱਚੋਂ ਸਿੱਖਾਂ ਦਾ ਧਾਰਮਿਕ ਜਜ਼ਬਾ ਮਨਫ਼ੀ ਕਰ ਦਿੱਤਾ ਜਾਏ ਤਾਂ ਇਸ ਦੀ ਉਤਪਤੀ ਦੀ ਕੋਈ ਗੁੰਜਾਇਸ਼ ਹੀ ਬਾਕੀ ਨਹੀਂ ਰਹਿੰਦੀ। ਵਿਚਾਰਾਧੀਨ ਸਰੋਤਾਂ ਦੇ ਅਧਿਐਨ ਤੋਂ ਇਹ ਸਾਫ਼ ਜ਼ਾਹਿਰ ਹੈ ਕਿ ਪੰਜਾਬ ਵਿਚ ਸਿੱਖ ਵਿਦਰੋਹ ਨੂੰ ਦਬਾਉਣ ਲਈ ਮੁਗ਼ਲ ਬਾਦਸ਼ਾਹ ਤੇ ਉਸ ਦੇ ਸੂਬੇਦਾਰਾਂ ਤੇ ਸੈਨਾਪਤੀਆਂ ਨੇ ਮੁਸਲਿਮ ਪਰਜਾ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਉਣ ਲਈ ਆਪਣੀਆਂ ਮੁਹਿੰਮਾਂ ਨੂੰ ਜਹਾਦ ਦਾ ਨਾਮ ਦਿੱਤਾ ਤਾਂ ਕਿ ਮੁਸਲਿਮ ਪਰਜਾ ਦਾ ਵੱਧ ਤੋਂ ਵੱਧ ਸਹਿਯੋਗ ਹਾਸਲ ਕੀਤਾ ਜਾ ਸਕੇ। ਮੁਸਲਿਮ ਮੌਲਾਣਿਆਂ ਤੇ ਸੂਫ਼ੀ ਪੀਰਾਂ ਨੇ ਜਹਾਦ ਦੇ ਇਨ੍ਹਾਂ ਨਾਅਰਿਆਂ ਨੂੰ ਉਚਿਤ ਠਹਿਰਾਇਆ ਤੇ ਆਪਣੇ ਮੁਰੀਦਾਂ ਸਮੇਤ ਮੁਗ਼ਲ ਸੈਨਿਕਾਂ ਦਾ ਸਿੱਖਾਂ ਵਿਰੁੱਧ ਲੜਾਈਆਂ ਵਿਚ ਸਾਥ ਦਿੱਤਾ। ਇਨ੍ਹਾਂ ਸਬੂਤਾਂ ਦੀ ਮੌਜੂਦਗੀ ਵਿਚ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਸਿਰਫ਼ ਕਿਸਾਨੀ ਦੇ ਸੰਕਟ ਦੇ ਨਜ਼ਰੀਏ ਤੋਂ ਦੇਖਣਾ ਵਾਜਿਬ ਨਹੀਂ ਹੈ।

ਬੰਦਾ ਸਿੰਘ ਬਹਾਦੁਰ ਦੀ ਦੀਦਾ ਦਲੇਰੀ, ਅਸਾਧਾਰਨ ਤੇ ਲਾਸਾਨੀ ਕਾਰਨਾਮਿਆਂ ਨੂੰ ਦੇਖ ਕੇ ਮੁਗ਼ਲ ਸੈਨਾਪਤੀਆਂ ਦੀ ਅਕਲ ਦੰਗ ਰਹਿ ਗਈ ਸੀ। ਫ਼ਾਰਸੀ ਦੇ ਇਤਿਹਾਸਕਾਰਾਂ ਨੂੰ ਵੀ ਇਹ ਹੈਰਾਨੀ ਸੀ ਕਿ ਉਸ ਨੇ ਐਨੀ ਹਿੰਮਤ ਤੇ ਸ਼ਕਤੀ ਕਿਥੋਂ ਗ੍ਰਹਿਣ ਕੀਤੀ ਹੈ ? ਕੁਝ ਇਤਿਹਾਸਕਾਰ ਉਸ ਨੂੰ ਗ਼ੈਬ ਤੋਂ ਉਤਰਿਆ 'ਸੱਯਦ' ਕਹਿੰਦੇ ਸਨ ਤੇ ਕੁਝ ਉਸ ਨੂੰ 'ਆਸਮਾਨੀ ਆਫ਼ਤ' ਦਾ ਨਾਮ ਦਿੰਦੇ ਸਨ। ਕੋਈ ਉਸ ਨੂੰ ਜਾਦੂਗਰ ਕਹਿੰਦਾ ਸੀ ਤੇ ਕੋਈ ਕਹਿੰਦਾ ਸੀ ਕਿ ਦਰਿਆਵਾਂ ਦਾ ਪਾਣੀ ਵੀ ਉਸ ਨੂੰ ਰਸਤਾ ਦੇ ਦਿੰਦਾ ਹੈ। ਉਸ ਦੀ ਅਦਭੁੱਤ ਸ਼ਖ਼ਸੀਅਤ ਤੇ ਜਾਂਬਾਜ਼ੀ ਦੇ ਕਾਰਨਾਮੇ ਮੁਗ਼ਲ ਸੈਨਾ ਲਈ ਇਕ ਬੁਝਾਰਤ ਬਣ ਗਏ ਸਨ। ਉਸ ਦੇ ਬਾਰੇ ਕਈ ਕਿਸਮ ਦੀਆਂ ਕਰਾਮਾਤੀ ਕਹਾਣੀਆਂ ਤੇ ਦੰਦ-ਕਥਾਵਾਂ ਮੁਗ਼ਲ ਸੈਨਿਕਾਂ ਵਿਚ ਫੈਲ ਗਈਆਂ ਸਨ। ਫ਼ਾਰਸੀ ਦੇ ਕਈ ਇਤਿਹਾਸਕਾਰ ਮੰਨਦੇ ਹਨ ਕਿ ਮੁਗ਼ਲ ਸੈਨਾਪਤੀਆਂ ਦੇ ਦਿਲੋ- ਦਿਮਾਗ਼ ਉੱਤੇ ਬੰਦਾ ਸਿੰਘ ਬਹਾਦੁਰ ਦੀ ਬਹਾਦਰੀ ਦੀ ਐਸੀ ਦਹਿਸ਼ਤ ਛਾਈ ਹੋਈ ਸੀ ਕਿ ਡਰਦਾ ਹੋਇਆ ਕੋਈ ਵੀ ਮੁਗ਼ਲ ਸੂਬੇਦਾਰ ਜਾਂ ਫ਼ੌਜਦਾਰ ਪੰਜਾਬ

ਵੱਲ ਮੂੰਹ ਨਹੀਂ ਸੀ ਕਰਦਾ। ਸ਼ਾਇਦ ਇਹੋ ਕਾਰਨ ਸੀ ਕਿ ਬਾਦਸ਼ਾਹ ਨੂੰ ਖ਼ੁਦ ਬੰਦਾ ਸਿੰਘ ਬਹਾਦੁਰ ਵਿਰੁੱਧ ਮੁਹਿੰਮ ਦੀ ਅਗਵਾਈ ਕਰਨੀ ਪਈ।

ਫ਼ਾਰਸੀ ਦੇ ਇਨ੍ਹਾਂ ਸਰੋਤਾਂ ਤੋਂ ਬੰਦਾ ਸਿੰਘ ਬਹਾਦੁਰ ਦੀ ਇਕ ਸੈਨਾਪਤੀ ਦੇ ਵਜੋਂ ਜੰਗੀ-ਕਲਾ ਤੇ ਹੁਨਰ ਦੇ ਕਈ ਪੱਖ ਦ੍ਰਿਸ਼ਟੀਗੋਚਰ ਹੁੰਦੇ ਹਨ। ਉਸ ਦੀ ਇਕ ਸੈਨਾਪਤੀ ਦੇ ਵਜੋਂ ਪ੍ਰਤਿਭਾ ਕਮਾਲ ਦੀ ਸੀ। ਫ਼ਾਰਸੀ ਦੇ ਇਤਿਹਾਸਕਾਰ ਮੰਨਦੇ ਹਨ ਕਿ ਲੜਾਈ ਦੀ ਕਲਾ ਵਿਚ ਉਹ ਬੜਾ ਹੀ ਹੁਸ਼ਿਆਰ ਸੀ। ਨਿੱਜੀ ਤੌਰ 'ਤੇ ਉਹ ਬਹੁਤ ਹੀ ਦਮ-ਖਮ ਵਾਲਾ ਵਿਅਕਤੀ ਸੀ। ਰਫ਼ਤਾਰ ਦੇ ਪੱਖੋਂ ਬੜਾ ਹੀ ਫੁਰਤੀਲਾ ਸੀ ਕਿ ਵੀਹ ਵੀਹ ਕੋਹਾਂ ਦਾ ਪੈਦਲ ਪੈਂਡਾ ਉਹ ਕੁਝ ਹੀ ਪਹਿਰਾਂ ਵਿਚ ਮਾਰ ਲੈਂਦਾ ਸੀ। ਭੁੱਖ ਤੇ ਪਿਆਸ ਨੂੰ ਬਰਦਾਸ਼ਤ ਕਰਨ ਦੀ ਉਸ ਵਿਚ ਅਥਾਹ ਸ਼ਕਤੀ ਸੀ। ਆਤਮਿਕ ਤੌਰ 'ਤੇ ਇਤਨਾ ਬਲਵਾਨ ਸੀ ਕਿ ਲੋਹਗੜ੍ਹ ਤੇ ਗੁਰਦਾਸ ਨੰਗਲ ਦੇ ਲੰਮੇ ਮੁਹਾਸਰਿਆਂ ਦੌਰਾਨ ਪੈਦਾ ਹੋਈਆਂ ਭੁੱਖਮਰੀ ਆਦਿ ਦੀਆਂ ਤਕਲੀਫ਼ਾਂ, ਸ਼ਹੀਦੀ ਤੋਂ ਪਹਿਲੇ ਦਿੱਤੇ ਅਸਹਿ ਤਸੀਹੇ ਤੇ ਦਰਦਨਾਕ ਸਾਕੇ ਉਸ ਨੂੰ ਆਪਣੇ ਸਿਦਕ ਤੇ ਇਰਾਦੇ ਤੋਂ ਡੋਗ ਨਹੀਂ ਸਨ ਸਕੇ। ਉਹ ਇਕ ਐਸਾ ਸੈਨਿਕ ਨੇਤਾ ਸੀ, ਜਿਸ ਉਪਰ ਉਸ ਦੇ ਸਾਥੀ ਆਪਣੀ ਜਾਨ ਨਿਛਾਵਰ ਕਰਨ ਨੂੰ ਹਮੇਸ਼ਾ ਤਿਆਰ ਰਹਿੰਦੇ ਸਨ। ਉਸ ਵਿਚ ਲੋਕਾਂ ਨੂੰ ਪ੍ਰੇਰਨ ਤੇ ਜਜ਼ਬੇ ਨੂੰ ਉਭਾਰਨ ਦੀ ਬੜੀ ਅਦਭੁੱਤ ਕਲਾ ਸੀ। ਉਹ ਜੰਗ ਦੇ ਦੌਰਾਨ ਨਿਰ-ਸਾਹਸ ਹੋਏ ਸਿੱਖਾਂ ਵਿਚ ਐਸੀ ਰੂਹ ਫੂਕ ਦਿੰਦਾ ਸੀ ਕਿ ਹਾਰੀ ਹੋਈ ਬਾਜ਼ੀ ਵੀ ਜਿੱਤ ਲੈਂਦਾ ਸੀ। ਉਸ ਦੀ ਜੰਗੀ-ਕਲਾ ਦੀ ਵਿਸ਼ੇਸ਼ਤਾ ਇਹ ਸੀ ਕਿ ਉਹ ਅਚਾਨਕ ਜ਼ੋਰਦਾਰ ਧਾਵਾ ਕਰਦਾ ਸੀ, ਜੋ ਵੈਰੀ ਨੂੰ ਇਕਦਮ ਪੈਰਾਂ ਤੋਂ ਉਖੇੜ ਦਿੰਦਾ ਸੀ। ਧਾਵਾ ਕਰਨ ਸਮੇਂ ਉਹ ਬਿਜਲੀ ਦੀ ਰਫ਼ਤਾਰ ਨਾਲ ਅੱਗੇ ਵਧਦਾ ਸੀ ਤੇ ਗ਼ਜ਼ਬ ਦੀ ਸ਼ਕਤੀ ਨਾਲ ਪਰਹਾਰ ਕਰਦਾ ਸੀ, ਜਿਸ ਨਾਲ ਵੈਰੀ ਦੀ ਸਫ਼ਬੰਦੀ ਤਹਿਸ-ਨਹਿਸ ਹੋ ਜਾਂਦੀ ਸੀ। ਸ਼ੂਟ ਵੱਟ ਕੇ ਧਾਵਾ ਕਰਨਾ ਤੇ ਧੁੱਸ ਦੇ ਕੇ ਵੈਰੀ ਦੇ ਘੇਰੇ ਨੂੰ ਤੋੜ ਕੇ ਸਾਫ਼ ਨਿਕਲ ਜਾਣਾ, ਉਸ ਦੀ ਜੰਗੀ-ਹਿਕਮਤ ਦੇ ਵਿਸ਼ੇਸ਼ ਪਹਿਲੂ ਸਨ। ਗੁਰਦਾਸ ਨੰਗਲ ਦੇ ਮੁਹਾਸਰੇ ਤੋਂ ਪੂਰਵ ਮੁਗ਼ਲ ਸੈਨਾ ਨੇ ਉਸ ਨੂੰ ਦੋ ਵਾਰ ਲੋਹਗੜ੍ਹ (ਨਵੰਬਰ 1710 ਈ. ਤੇ ਜੂਨ 1713 ਈ.) ਵਿਚ ਤੇ ਇਕ ਵਾਰ ਪਸਰੂਰ ਨੇੜੇ (ਜੂਨ 1711 ਈ.) ਘੇਰ ਕੇ ਮਾਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਹਮੇਸ਼ਾ ਹੀ ਦੁਸ਼ਮਣ ਦੇ ਘੇਰੇ ਨੂੰ ਚੀਰ ਕੇ ਨਿਕਲ ਜਾਂਦਾ ਰਿਹਾ। ਗੁਰਦਾਸ ਨੰਗਲ ਦੇ ਘੇਰੇ ਸਮੇਂ ਮੁਗ਼ਲ ਸੈਨਾਪਤੀਆਂ ਨੂੰ ਹਮੇਸ਼ਾ ਹੀ ਇਹ ਡਰ ਲੱਗਾ ਰਹਿੰਦਾ ਸੀ ਕਿ ਕਿਲ੍ਹੇ ਅੰਦਰਲੇ ਸਿੰਘ ਕਿਧਰੇ ਇਕੱਠੇ ਹੋ ਕੇ ਜ਼ੋਰਦਾਰ ਹਮਲਾ ਕਰ ਕੇ ਘੇਰੇ ਨੂੰ ਤੋੜ ਕੇ, ਆਪਣੇ ਆਗੂ ਨੂੰ ਬਾਹਰ ਕੱਢ ਕੇ ਹੀ ਨਾ ਲੈ ਜਾਣ। ਦੁਸ਼ਮਣ ਦੇ ਹਮਲੇ ਤੋਂ ਸੁਰੱਖਿਆ ਦਾ ਜੰਗੀ ਹੁਨਰ ਵੀ ਕਮਾਲ ਦਾ ਸੀ। ਉਸ ਨੇ ਸਢੌਰਾ-ਲੋਹਗੜ੍ਹ ਅਤੇ ਲੋਹਗੜ੍ਹ-ਸਿਤਾਰਾਗੜ੍ਹ ਵਿਚਕਾਰ ਕਈ ਫ਼ੌਜੀ ਮੋਰਚੇ ਕਾਇਮ ਕੀਤੇ ਸਨ। ਇਨ੍ਹਾਂ ਦੀ ਤਕਮੀਲ ਇਸ ਢੰਗ ਦੀ ਸੀ ਕਿ ਇਨ੍ਹਾਂ ਤੋਂ ਸਹਿਜੇ ਹੀ ਪਿਛਾਂਹ ਨੂੰ ਹਟਿਆ ਜਾ ਸਕਦਾ ਸੀ ਅਤੇ ਲੋੜ ਪੈਣ 'ਤੇ ਇਕ ਤੋਂ ਦੂਸਰੇ ਨੂੰ ਕੁਮਕ ਪਹੁੰਚਾਈ ਜਾ ਸਕਦੀ ਸੀ। ਜੇਕਰ ਵੈਰੀ ਇਨ੍ਹਾਂ ਨੂੰ ਸਰ ਕਰ ਲੈਂਦਾ ਸੀ ਤਾਂ ਉਹ ਸਿੱਧਾ ਸਿੱਖਾਂ ਦੇ ਤੀਰਾਂ ਤੇ ਬੰਦੂਕਾਂ ਦੀ ਮਾਰ ਹੇਠ ਆ ਜਾਂਦਾ ਸੀ। ਸੁਰੱਖਿਆ ਦੀ ਦ੍ਰਿਸ਼ਟੀ ਤੋਂ ਲੋਹਗੜ੍ਹ ਤੇ ਸਿਤਾਰਾਗੜ੍ਹ ਬਹੁਤ ਮਹਿਫ਼ੂਜ਼ ਥਾਵਾਂ ਸਨ। ਖ਼ਾਫ਼ੀ ਖ਼ਾਨ ਵਰਗੇ ਫ਼ਾਰਸੀ ਦੇ

ਇਤਿਹਾਸਕਾਰ ਮੰਨਦੇ ਹਨ ਕਿ ਸੱਠ-ਸੱਤਰ ਹਜ਼ਾਰ ਸੈਨਿਕ ਵੀ ਇਨ੍ਹਾਂ ਨੂੰ ਸਰ ਕਰਨ ਲਈ ਨਾਕਾਫ਼ੀ ਸਨ। ਉਸ ਦੀ ਗੁਰਦਾਸ ਨੰਗਲ ਦੇ ਘੇਰੇ ਤੋਂ ਪਹਿਲਾਂ ਇਸ ਦੇ ਆਸੇ-ਪਾਸੇ ਫ਼ੌਜੀ ਚੌਕੀਆਂ ਉਸਾਰਨ ਦੀ ਯੋਜਨਾ ਸੀ, ਪਰ ਵਕਤ ਦੀ ਤੰਗੀ ਕਾਰਨ ਅਜਿਹਾ ਹੋ ਨਹੀਂ ਸੀ ਸਕਿਆ।

ਫ਼ਾਰਸੀ ਦੇ ਇਨ੍ਹਾਂ ਸਰੋਤਾਂ ਤੋਂ ਇਕ ਹੋਰ ਤੱਥ ਜੋ ਉਭਰ ਕੇ ਸਾਹਮਣੇ ਆਉਂਦਾ ਹੈ, ਉਹ ਇਹ ਹੈ ਕਿ ਬੰਦਾ ਸਿੰਘ ਬਹਾਦੁਰ ਨੇ ਮੁਗ਼ਲ ਸੈਨਾ ਨਾਲ ਸੰਘਰਸ਼ ਲਈ ਕੁਝ ਨਵੀਆਂ ਜੰਗੀ ਚਾਲਾਂ ਤੇ ਪੈਂਤੜੇ ਵੀ ਅਜ਼ਮਾਏ। ਮੁਗ਼ਲ ਸੈਨਾ ਦੀ ਸਭ ਤੋਂ ਵੱਡੀ ਤਾਕਤ ਉਸ ਦਾ ਭਾਰੀ ਤੋਪਖ਼ਾਨਾ ਸੀ। ਬੰਦਾ ਸਿੰਘ ਬਹਾਦੁਰ ਪਾਸ ਗਿਣਤੀ ਦੀਆਂ ਤੋਪਾਂ ਤੇ ਰਹਿਕਲੇ ਸਨ, ਜੋ ਸਰਹਿੰਦ ਫ਼ਤਹਿ ਉਪਰੰਤ ਹੱਥ ਲੱਗੇ ਸਨ। ਨਵੀਆਂ ਤੋਪਾਂ ਦੀ ਢਲਾਈ ਲਈ ਲੋਹਾ ਤੇ ਗੋਲੇ ਲਈ ਸਿੱਕਾ ਚਾਹੀਦਾ ਸੀ, ਜਿਸ ਦੀ ਪੂਰਤੀ ਬੜੀ ਮੁਸ਼ਕਿਲ ਸੀ। ਤੋਪਖ਼ਾਨੇ ਦੀ ਘਾਟ ਨੂੰ ਦੂਰ ਕਰਨ ਲਈ ਇਮਲੀ ਦੇ ਦਰੱਖ਼ਤ ਦੇ ਮੋਟੇ ਤਣੇ ਵਿਚ ਛੇਕ ਮਾਰ ਕੇ ਤੇ ਇਸ ਦੇ ਉਪਰ ਲੋਹੇ ਦੇ ਕੜੇ ਚਾੜ੍ਹ ਕੇ ਤੋਪਾਂ ਤਿਆਰ ਕੀਤੀਆਂ ਗਈਆਂ। ਇਨ੍ਹਾਂ ਵਿਚ ਸਿੱਕੇ ਦੇ ਗੋਲਿਆਂ ਦੀ ਥਾਂ ਪੱਥਰਾਂ ਦੀ ਵਰਤੋਂ ਕੀਤੀ ਗਈ। ਫ਼ਾਰਸੀ ਦੇ ਇਤਿਹਾਸਕਾਰ ਬੰਦਾ ਸਿੰਘ ਬਹਾਦੁਰ ਦੀ ਸੈਨਾ ਦੁਆਰਾ ਅਜਿਹੀਆਂ ਤੋਪਾਂ ਦੀ ਸਫਲਤਾ ਸਹਿਤ ਵਰਤੋਂ ਦਾ ਜ਼ਿਕਰ ਕਰਦੇ ਲਿਖਦੇ ਹਨ ਕਿ ਭਾਵੇਂ ਐਸੀ ਤੋਪ ਪੂਰੀ ਤੋਪ ਦਾ ਕੰਮ ਨਹੀਂ ਸੀ ਦਿੰਦੀ, ਪਰ ਤੋਪ ਦੀ ਅੱਧੀ ਮਾਰ ਦਾ ਕੰਮ ਜ਼ਰੂਰ ਕਰਦੀ ਸੀ। ਏਸੇ ਹੀ ਤਰ੍ਹਾਂ ਮੁਗ਼ਲਾਂ ਦੇ ਕਿਲ੍ਹਿਆਂ ਨੂੰ ਸਰ ਕਰਨ ਲਈ ਮੋਰਚਾਲ ਈਜਾਦ ਕੀਤੇ ਗਏ। ਲੱਕੜ ਦੇ ਸ਼ਤੀਰਾਂ ਨੂੰ ਜੋੜ ਕੇ ਅਜਿਹੇ ਚੱਲਦੇ ਫਿਰਦੇ ਮੋਰਚੇ ਤਿਆਰ ਕੀਤੇ ਗਏ, ਜਿਨ੍ਹਾਂ ਦੇ ਥੱਲੇ ਗੱਡੀ ਦੀ ਤਰ੍ਹਾਂ ਪਹੀਏ ਲੱਗੇ ਸਨ। ਇਨ੍ਹਾਂ ਨੂੰ ਰੇੜ੍ਹ ਕੇ ਕਿਲ੍ਹਿਆਂ ਦੀਆਂ ਦੀਵਾਰਾਂ ਤੇ ਦਰਵਾਜ਼ਿਆਂ ਦੇ ਨੇੜੇ ਲਿਜਾਇਆ ਜਾ ਸਕਦਾ ਸੀ। ਇਨ੍ਹਾਂ ਨਾਲ ਬਿਨਾਂ ਕਿਸੇ ਨੁਕਸਾਨ ਦੇ ਕਿਲ੍ਹਿਆਂ ਦੀਆਂ ਦੀਵਾਰਾਂ ਨੂੰ ਸੰਨ੍ਹ ਲਾਈ ਜਾ ਸਕਦੀ ਸੀ ਤੇ ਦਰਵਾਜ਼ਿਆਂ ਨੂੰ ਤੋੜਿਆ ਜਾ ਸਕਦਾ ਸੀ। ਉਪਰੋਕਤ ਕਿਸਮ ਦੀਆਂ ਜੰਗੀ ਕਾਢਾਂ ਤੇ ਇਨ੍ਹਾਂ ਦੀ ਸਫਲਤਾ ਸਹਿਤ ਵਰਤੋਂ ਬੰਦਾ ਸਿੰਘ ਬਹਾਦੁਰ ਦੀ ਸੈਨਿਕ ਪ੍ਰਤਿਭਾ ਦੀਆਂ ਗਵਾਹ ਹਨ।

ਬੰਦਾ ਸਿੰਘ ਬਹਾਦੁਰ ਦੁਆਰਾ ਸਥਾਪਤ ਕੀਤੇ ਪਹਿਲੇ ਸਿੱਖ ਰਾਜ ਦਾ ਸਰੂਪ ਤੇ ਸ਼ਾਸਨ-ਵਿਵਸਥਾ ਹੀ ਨਹੀਂ, ਬਲਕਿ ਇਸ ਦੀਆਂ ਸਰਹੱਦਾਂ ਤੇ ਪ੍ਰਭਾਵ ਖੇਤਰ ਵੀ ਇਤਿਹਾਸਕਾਰਾਂ ਲਈ ਦਿਲਚਸਪੀ ਦਾ ਵਿਸ਼ਾ ਹਨ। ਉਸ ਨੇ ਪਹਿਲੇ ਗੇੜ ਵਿਚ ਸਰਕਾਰ ਸਰਹਿੰਦ ਅਧੀਨ ਪੈਂਦੇ ਸਾਰੇ ਪਰਗਣਿਆਂ ਵਿੱਚੋਂ ਮੁਗ਼ਲ ਹਕੂਮਤ ਦਾ ਸਫ਼ਾਇਆ ਕਰ ਦਿੱਤਾ ਸੀ। ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਲੁਧਿਆਣੇ ਤੋਂ ਲੈ ਕੇ ਕਰਨਾਲ ਤੱਕ ਦੇ ਇਲਾਕੇ ਵਿਚ ਬੰਦਾ ਸਿੰਘ ਬਹਾਦੁਰ ਦੀ ਹਕੂਮਤ ਸੀ। *ਫ਼ਤੂਹਾਤਨਾਮਾ-ਏ-ਸਮਦੀ* ਦੇ ਲਿਖਾਰੀ ਦੀ ਗਵਾਹੀ ਅਨੁਸਾਰ ਬੰਦਾ ਸਿੰਘ ਬਹਾਦੁਰ ਨੇ ਪਾਣੀਪਤ ਦੇ ਮੈਦਾਨ ਵਿਚ ਖ਼ਾਲਸਾਈ ਨਿਸ਼ਾਨ ਝੁਲਾ ਦਿੱਤੇ ਸਨ, ਜੋ ਸਿੱਖ ਰਾਜ ਦੀ ਖ਼ੁਦਮੁਖ਼ਤਾਰੀ ਦੇ ਪ੍ਰਤੀਕ ਸਨ। ਇਨ੍ਹਾਂ ਫ਼ਾਰਸੀ ਸਰੋਤਾਂ ਦੇ ਅਧਿਐਨ ਤੋਂ ਸਾਫ਼ ਜ਼ਾਹਿਰ ਹੈ ਕਿ ਪੰਜਾਬ ਵਿਚ ਸਰਹਿੰਦ, ਬਿਸਤ-ਦੁਆਬ ਤੇ ਬਾਰੀ-ਦੁਆਬ ਹੀ ਨਹੀਂ, ਬਲਕਿ ਰਚਨਾ-ਦੁਆਬ ਦੇ ਪਸਰੂਰ ਤੇ ਏਮਨਾਬਾਦ ਦੇ ਪਰਗਣੇ ਉਸ ਦੇ ਅਧੀਨ ਆ

ਚੁੱਕੇ ਸਨ। ਫ਼ਾਰਸੀ ਦੇ ਇਤਿਹਾਸਕਾਰਾਂ ਦੀ ਗਵਾਹੀ ਅਨੁਸਾਰ ਲਾਹੌਰ ਸ਼ਹਿਰ ਦੀਆਂ ਬਾਹਰਲੀਆਂ ਬਸਤੀਆਂ ਤੱਕ ਸਿੱਖਾਂ ਦਾ ਦਬਦਬਾ ਕਾਇਮ ਹੋ ਗਿਆ ਸੀ। ਪੰਜਾਬ ਦੇ ਨਾਲ ਲੱਗਦਾ ਜਮੁਨਾ-ਦੁਆਬ ਦਾ ਖੇਤਰ ਤਾਂ ਪਹਿਲੇ ਹੱਲੇ ਵਿਚ ਹੀ ਸਿੱਖਾਂ ਨੇ ਮੁਗ਼ਲਾਂ ਤੋਂ ਖੋਹ ਲਿਆ ਸੀ। ਏਸੇ ਤਰ੍ਹਾਂ ਜਮੁਨਾ-ਗੰਗ ਦੁਆਬ ਵਿਚ ਸਹਾਰਨਪੁਰ ਦੀ ਸਰਕਾਰ ਦੇ ਕਾਫ਼ੀ ਸਾਰੇ ਇਲਾਕੇ ਉੱਤੇ ਸਿੱਖਾਂ ਨੇ ਅਧਿਕਾਰ ਜਮ੍ਹਾ ਲਿਆ ਸੀ। ਏਥੇ ਹੀ ਬੱਸ ਨਹੀਂ, ਬੰਦਾ ਸਿੰਘ ਬਹਾਦੁਰ ਦੇ ਰਾਜਨੀਤਕ ਪ੍ਰਭਾਵ ਦਾ ਖੇਤਰ ਪੂਰਬ ਵਿਚ ਸ਼ਿਮਲਾ ਦੀਆਂ ਪਹਾੜੀਆਂ ਵਿਚ ਨਾਹਨ ਤੋਂ ਲੈ ਕੇ ਕਾਂਗੜੇ ਤਾਈਂ ਹੁੰਦਾ ਹੋਇਆ ਉੱਤਰ-ਪੱਛਮ ਵਿਚ ਜੰਮੂ ਦੇ ਪਹਾੜਾਂ ਤਕ ਫੈਲਿਆ ਹੋਇਆ ਸੀ। ਨਿਸਚੇ ਹੀ ਇਹ ਇਕ ਬੜਾ ਵਿਸ਼ਾਲ ਇਲਾਕਾ ਸੀ, ਜਿਸ ਵਿੱਚੋਂ ਮੁਗ਼ਲ ਹਕੂਮਤ ਨੂੰ ਖਦੇੜ ਦਿੱਤਾ ਗਿਆ ਸੀ। ਬੰਦਾ ਸਿੰਘ ਬਹਾਦੁਰ ਦੀ ਇਹ ਸੈਨਿਕ ਤੇ ਰਾਜਨੀਤਕ ਤੌਰ 'ਤੇ ਬਹੁਤ ਵੱਡੀ ਪ੍ਰਾਪਤੀ ਸੀ, ਜਿਸ ਨੇ ਮੁਗ਼ਲ ਸਾਮਰਾਜ ਦੇ ਵਕਾਰ ਨੂੰ ਰੋਲ ਕੇ ਰੱਖ ਦਿੱਤਾ ਸੀ।

ਬੰਦਾ ਸਿੰਘ ਬਹਾਦੁਰ ਦੇ ਬਾਰੇ ਕਈ ਵਾਰ ਇਹ ਵੀ ਸੁਣਨ ਨੂੰ ਮਿਲਦਾ ਹੈ ਕਿ ਉਹ ਨੀਤੀਵਾਨ ਨਹੀਂ ਸੀ। ਪਰ *ਅਖ਼ਬਾਰਿ-ਦਰਬਾਰਿ-ਮੁਅੱਲਾ* ਤੇ ਰਾਜਸਥਾਨੀ ਸਮਕਾਲੀ ਸਰੋਤਾਂ ਦੇ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਬੰਦਾ ਸਿੰਘ ਬਹਾਦੁਰ ਇਕ ਆਲ੍ਹਾ ਦਰਜੇ ਦਾ ਸਿਆਸਤਦਾਨ ਵੀ ਸੀ। ਉਸ ਨੂੰ ਮੁਗ਼ਲ ਸਾਮਰਾਜ ਦੀ ਸੈਨਿਕ ਸ਼ਕਤੀ ਤੇ ਜੰਗੀ ਵਸੀਲਿਆਂ ਦਾ ਚੰਗੀ ਤਰ੍ਹਾਂ ਗਿਆਨ ਸੀ। ਉਸ ਨੂੰ ਆਪਣੇ ਸੀਮਿਤ ਸੈਨਿਕ ਵਸੀਲਿਆਂ ਦਾ ਅਹਿਸਾਸ ਵੀ ਸੀ ਕਿ ਮੁਗ਼ਲ ਸੈਨਾ ਨਾਲ ਲੰਮੇ ਸਮੇਂ ਲਈ ਟੱਕਰ ਲੈਣਾ ਕੋਈ ਆਸਾਨ ਕੰਮ ਨਹੀਂ ਹੈ। ਇਸ ਸਥਿਤੀ ਵਿਚ ਉਸ ਨੇ ਮੁਗ਼ਲਾਂ ਦੇ ਅਤਿਆਚਾਰ, ਬੇਇਨਸਾਫ਼ੀ ਤੇ ਗ਼ਲਤ ਨੀਤੀਆਂ ਤੋਂ ਦੁਖੀ ਲੋਕਾਂ ਨੂੰ ਲਾਮਬੰਦ ਕਰਨ ਦਾ ਬੀੜਾ ਉਠਾਇਆ। ਇਸ ਮਕਸਦ ਹਿਤ ਉਸ ਨੇ ਜਮੁਨਾ-ਗੰਗ ਦੁਆਬ ਦੇ ਗੁੱਜਰਾਂ ਤੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੇ ਰਜਵਾੜਿਆਂ ਨੂੰ ਆਪਣੇ ਨਾਲ ਰਲਾਉਣ ਦੀ ਕੋਸ਼ਿਸ਼ ਕੀਤੀ। ਰਾਜਪੂਤਾਨੇ ਵਿਚ ਅੰਬੇਰ (ਜੈਪੁਰ) ਤੇ ਜੋਧਪੁਰ ਦੇ ਰਾਜਪੂਤ ਰਾਜੇ ਮੁਗ਼ਲਾਂ ਵਿਰੁੱਧ ਬਗ਼ਾਵਤ ਦੇ ਰਾਹ ਉੱਤੇ ਤੁਰੇ ਹੋਏ ਸਨ। ਬੰਦਾ ਸਿੰਘ ਬਹਾਦੁਰ ਨੇ ਰਾਜਪੂਤ ਰਾਜਿਆਂ ਨਾਲ ਸੰਪਰਕ ਸਥਾਪਤ ਕਰਨ ਦੀ ਪਹਿਲ-ਕਦਮੀ ਕੀਤੀ ਤੇ ਮੁਗ਼ਲਾਂ ਨਾਲ ਸੰਘਰਸ਼ ਕਰਨ ਲਈ ਸਾਂਝੇ ਮੁਹਾਜ਼ ਭਾਵ ਸਿੱਖ-ਰਾਜਪੂਤ ਗਠਬੰਧਨ ਦੀ ਤਜਵੀਜ਼ ਪੇਸ਼ ਕੀਤੀ। ਸਿਆਸਤ ਦੀ ਦ੍ਰਿਸ਼ਟੀ ਤੋਂ ਇਹ ਬੜੀ ਆਲ੍ਹਾ ਦਰਜੇ ਦੀ ਚਾਲ ਸੀ, ਪਰ ਰਾਜਪੂਤ ਰਾਜਿਆਂ ਦੀ ਬੇਰੁਖ਼ੀ ਤੇ ਰਾਜਨੀਤਕ ਦ੍ਰਿਸ਼ਟੀ ਤੋਂ ਸੌੜੀ ਸੋਚ ਕਾਰਨ ਬੰਦਾ ਸਿੰਘ ਬਹਾਦੁਰ ਦੀ ਇਹ ਯੋਜਨਾ ਨਾਕਾਮ ਹੋ ਗਈ, ਨਹੀਂ ਤਾਂ ਮੁਗ਼ਲ ਸਾਮਰਾਜ ਦਾ ਭੋਗ ਬੜਾ ਸਮਾਂ ਪਹਿਲਾਂ ਹੀ ਪੈ ਜਾਣਾ ਸੀ।

ਬੰਦਾ ਸਿੰਘ ਬਹਾਦੁਰ ਤੇ ਤੱਤ ਖ਼ਾਲਸਾ ਵਿਚਕਾਰ ਪੈਦਾ ਹੋਏ ਮੱਤਭੇਦਾਂ ਦਾ ਮੁੱਦਾ ਬੜਾ ਗੁੰਝਲਦਾਰ ਹੈ। ਰਤਨ ਸਿੰਘ ਭੰਗੂ ਤੇ ਗਿਆਨੀ ਗਿਆਨ ਸਿੰਘ ਵਰਗੇ ਇਤਿਹਾਸਕਾਰਾਂ ਨੇ ਇਨ੍ਹਾਂ ਮੱਤਭੇਦਾਂ ਦੇ ਉਭਰਨ ਦੀ ਵਜ੍ਹਾ ਬੰਦਾ ਸਿੰਘ ਬਹਾਦੁਰ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਦੀ ਉਲੰਘਣਾ ਦੱਸਿਆ ਹੈ। ਪਰ ਇਨ੍ਹਾਂ ਆਦੇਸ਼ਾਂ ਵਿਚ ਉਹ ਕੁਝ ਐਸੀਆਂ ਸ਼ਰਤਾਂ, ਜਿਵੇਂ ਗ੍ਰਿਹਸਥ ਦਾ ਤਿਆਗ ਆਦਿ ਗਿਣਾਉਂਦੇ ਹਨ, ਜਿਨ੍ਹਾਂ ਦਾ ਗੁਰੂ ਗੋਬਿੰਦ ਸਿੰਘ ਦੁਆਰਾ ਲਾਗੂ ਕੀਤੇ ਜਾਣਾ ਤਰਕ-ਸੰਗਤ ਨਹੀਂ ਜਾਪਦਾ। ਉਕਤ ਵਾਦ-ਵਿਵਾਦ ਵਿਚ ਮਾਤਾ ਸੁੰਦਰੀ ਜੀ ਦੀ ਭੂਮਿਕਾ

ਬਾਰੇ ਵੀ ਕਈ ਭਰਮ-ਭੁਲੇਖੇ ਹਨ। ਇਨ੍ਹਾਂ ਇਤਿਹਾਸਕਾਰਾਂ ਅਨੁਸਾਰ ਮਾਤਾ ਸੁੰਦਰੀ ਜੀ ਨੇ, ਬਾਦਸ਼ਾਹ ਫ਼ਰੁੱਖ਼ਸੀਅਰ ਦੇ ਕਹਿਣ 'ਤੇ ਸਿੱਖਾਂ ਨੂੰ ਬੰਦਾ ਸਿੰਘ ਬਹਾਦੁਰ ਦਾ ਸਾਥ ਛੱਡ ਦੇਣ ਦੇ ਆਦੇਸ਼ ਦੇ ਦਿੱਤੇ ਸਨ। ਤੱਤ ਖ਼ਾਲਸਾ ਵਿਚ ਬੰਦਾ ਸਿੰਘ ਬਹਾਦੁਰ ਪ੍ਰਤੀ ਨਾਰਾਜ਼ਗੀ ਨੂੰ ਉਸ ਦੁਆਰਾ 'ਵਾਹਿਗੁਰੂ ਜੀ ਕਾ ਖ਼ਾਲਸਾ' ਦੀ ਬਜਾਇ 'ਫ਼ਤਹਿ ਦਰਸ਼ਨ' ਦੇ ਨਾਹਰੇ ਨੂੰ ਤਰਜੀਹ ਦੇਣ ਨਾਲ ਵੀ ਜੋੜਿਆ ਜਾਂਦਾ ਹੈ। ਗ਼ੁਲਾਮ ਮੁਹੀਉਦੀਨ ਅਨੁਸਾਰ ਗੁਰਦਾਸ ਨੰਗਲ ਦੇ ਮੁਹਾਸਿਰੇ ਦੌਰਾਨ ਸਿੱਖਾਂ ਵਿਚ ਮੁਗ਼ਲਾਂ ਨਾਲ ਜੁੱਧ-ਨੀਤੀ ਸੰਬੰਧੀ ਵੀ ਬਹਿਸ-ਮੁਬਾਹਿਸਾ ਸੀ ਅਤੇ ਖਾਧ-ਖ਼ੁਰਾਕ ਦੀ ਕਮੀ ਤੇ ਬਾਹਰੋਂ ਕੁਮਕ ਨਾ ਪਹੁੰਚਣ ਬਾਰੇ ਵੀ ਸਿੱਖਾਂ ਵਿਚ ਬੰਦਾ ਸਿੰਘ ਬਹਾਦੁਰ ਪ੍ਰਤੀ ਨਾਰਾਜ਼ਗੀ ਸੀ। ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਕਾਮਰਾਜ ਬਿਨ ਨੈਣ ਸਿੰਘ (1719 ਈ.) ਦੀ ਦੱਸ ਅਨੁਸਾਰ ਬੰਦਾ ਸਿੰਘ ਬਹਾਦੁਰ ਦੇ ਸਮੇਂ ਸਿੱਖਾਂ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ' ਦਾ ਜੈਕਾਰਾ ਪ੍ਰਚਲਿਤ ਸੀ। ਦੂਜੇ ਪਾਸੇ ਮੁਹੰਮਦ ਕਾਸਿਮ ਲਾਹੌਰੀ (1722 ਈ.) ਤੇ ਖ਼ਾਫ਼ੀ ਖ਼ਾਨ (1731-32 ਈ.) ਅਨੁਸਾਰ ਬੰਦਾ ਸਿੰਘ ਬਹਾਦੁਰ ਦੇ ਸਾਥੀ ਸਿੱਖਾਂ ਵਿਚ 'ਫ਼ਤਹਿ ਦਰਸ਼ਨ' ਦਾ ਨਾਹਰਾ ਲਾਇਆ ਜਾਂਦਾ ਸੀ। ਫ਼ਾਰਸੀ ਸਰੋਤਾਂ ਦੇ ਅਧਿਐਨ ਤੋਂ ਸਾਫ਼ ਸਿੱਧ ਹੈ ਕਿ ਸਿੱਖ ਪੰਥ ਵਿਚ ਮਰਯਾਦਾ ਸੰਬੰਧੀ ਕੁਝ ਮੁੱਦਿਆਂ ਉਪਰ ਇਕਸੁਰਤਾ ਨਹੀਂ ਸੀ। ਸੰਭਵ ਹੈ ਕਿ ਮੁਗ਼ਲ ਹਕੂਮਤ ਨੇ ਸਿੱਖ ਪੰਥ ਵਿਚ ਫੁੱਟ ਪਾਉਣ ਦੀ ਨੀਤੀ ਨਾਲ ਉਕਤ ਕਿਸਮ ਦੇ ਮੁੱਦਿਆਂ ਨੂੰ ਤੂਲ ਦੇਣ ਲਈ ਪੰਥ ਵਿਚ ਵਿਘਟਨਕਾਰੀ ਅਨਸਰਾਂ ਦੀ ਸਰਪ੍ਰਸਤੀ ਵੀ ਕੀਤੀ ਹੋਵੇ। ਅਸਲ ਵਿਚ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਖ਼ਤਮ ਕਰਨ ਲਈ ਮੁਗ਼ਲ ਹਕੂਮਤ ਦੀ ਕੂਟਨੀਤੀ ਵੱਲ ਆਧੁਨਿਕ ਇਤਿਹਾਸਕਾਰਾਂ ਦਾ ਹਾਲੇ ਤੱਕ ਕੋਈ ਵਿਸ਼ੇਸ਼ ਧਿਆਨ ਨਹੀਂ ਗਿਆ।

ਵਿਚਾਰਾਧੀਨ ਫ਼ਾਰਸੀ ਦੇ ਸਰੋਤਾਂ ਵਿਚ ਮਾਤਾ ਸੁੰਦਰੀ ਜੀ ਦੁਆਰਾ ਮੁਗ਼ਲ ਹਕੂਮਤ ਦੇ ਦਬਾਅ ਹੇਠ ਆ ਕੇ ਸਿੱਖਾਂ ਨੂੰ ਬੰਦਾ ਸਿੰਘ ਬਹਾਦੁਰ ਦਾ ਸਾਥ ਛੱਡ ਦੇਣ ਦੇ ਹੁਕਮ ਬਾਰੇ ਕੋਈ ਗਵਾਹੀ ਨਹੀਂ ਮਿਲਦੀ। ਮਹੱਤਵਪੂਰਣ ਤੱਥ ਇਹ ਹੈ ਕਿ ਮਾਤਾ ਸੁੰਦਰੀ ਜੀ ਦੇ ਪਾਲਕ (ਪੁੱਤਰ) ਅਜੀਤ ਸਿੰਘ ਦੁਆਰਾ ਉਕਤ ਕਿਸਮ ਦੀ ਭੂਮਿਕਾ ਨਿਭਾਏ ਜਾਣ ਦੇ ਹਵਾਲੇ ਜ਼ਰੂਰ ਮਿਲਦੇ ਹਨ। ਮੁਗ਼ਲ ਸਰਕਾਰ ਨੇ ਬੰਦਾ ਸਿੰਘ ਬਹਾਦੁਰ ਦੇ ਮੁਕਾਬਲੇ ਅਜੀਤ ਸਿੰਘ ਨੂੰ ਸਿੱਖ ਪੰਥ ਦਾ ਨੇਤਾ ਬਣਾਉਣ ਦਾ ਹਰ ਸੰਭਵ ਜਤਨ ਕੀਤਾ ਸੀ। ਚੁਨਾਂਚਿ ਅਜੀਤ ਸਿੰਘ ਦੁਆਰਾ ਸਿੱਖਾਂ ਨੂੰ ਬੰਦਾ ਸਿੰਘ ਬਹਾਦੁਰ ਦਾ ਸਾਥ ਛੱਡ ਦੇਣ ਦੀ ਅਪੀਲ ਕਰਨਾ ਵਧੇਰੇ ਸੰਭਵ ਪ੍ਰਤੀਤ ਹੁੰਦਾ ਹੈ। ਇਹ ਵੀ ਸੰਭਵ ਹੈ ਕਿ ਅਜੀਤ ਸਿੰਘ ਨੇ ਸਿੱਖਾਂ ਪਾਸੋਂ ਸਹਿਯੋਗ ਗ੍ਰਹਿਣ ਕਰਨ ਲਈ ਮਾਤਾ ਸੁੰਦਰੀ ਜੀ ਦੇ ਨਾਮ ਦਾ ਵਾਸਤਾ ਵੀ ਪਾਇਆ ਹੋਵੇ। ਬੰਦਾ ਸਿੰਘ ਬਹਾਦੁਰ ਦੀ ਸੈਨਿਕ ਸ਼ਕਤੀ ਨੂੰ ਕਮਜ਼ੋਰ ਕਰਨ ਲਈ ਮੁਗ਼ਲ ਸਰਕਾਰ ਨੇ ਪੰਥ ਅੰਦਰ ਫੁੱਟ-ਪਾਊ ਅਨਸਰਾਂ ਦੀ ਸਰਪ੍ਰਸਤੀ ਕਰਕੇ ਜੋ ਕੂਟਨੀਤੀ ਖੇਡੀ, ਇਤਿਹਾਸਕਾਰਾਂ ਨੂੰ ਉਸ ਉਪਰ ਨਜ਼ਰਸਾਨੀ ਅਵੱਸ਼ ਕਰਨੀ ਚਾਹੀਦੀ ਹੈ।

ਫ਼ਾਰਸੀ ਦੇ ਵਿਚਾਰਾਧੀਨ ਸਰੋਤਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਬੰਦਾ ਸਿੰਘ ਬਹਾਦੁਰ ਦੀ ਬਹੁ-ਪੱਖੀ ਪ੍ਰਤਿਭਾ ਤੇ ਦਿਲਕਸ਼ ਸ਼ਖ਼ਸੀਅਤ ਦੀ ਭਰਪੂਰ ਜਾਣਕਾਰੀ ਦਿੰਦੇ ਹਨ। ਇਨ੍ਹਾਂ ਇਤਿਹਾਸਕਾਰਾਂ ਨੇ 3 ਸਤੰਬਰ, 1708 ਈ. ਵਿਚ ਬੰਦਾ ਸਿੰਘ

ਬਹਾਦੁਰ ਦੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆਉਣ ਤੋਂ ਲੈ ਕੇ ਉਸ ਦੀ ਦਿੱਲੀ ਵਿਚ ਸ਼ਹੀਦੀ, ਭਾਵ 9 ਜੂਨ, 1716 ਈ. ਤੱਕ ਦੇ ਵਾਕਿਆਤ ਉਪਰ ਖ਼ੂਬ ਰੌਸ਼ਨੀ ਪਾਈ ਹੈ। ਗੁਰਦਾਸ ਨੰਗਲ ਦੇ ਲੰਮੇ ਮੁਹਾਸਿਰੇ ਦੇ ਵੇਰਵੇ, ਦੁੱਖ, ਭੁੱਖ ਤੇ ਪਿਆਸ ਦੀਆਂ ਦਿਲ ਨੂੰ ਦਹਿਲਾ ਦੇਣ ਵਾਲੀਆਂ ਤਕਲੀਫ਼ਾਂ, ਗ੍ਰਿਫ਼ਤਾਰ ਕਰ ਕੇ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਣ ਦੇ ਵੇਰਵੇ, ਚਬੂਤਰਾ ਕੋਤਵਾਲੀ ਦੇ ਸਥਾਨ ਉੱਤੇ ਰੋਜ਼ਾਨਾ ਸੌ ਸੌ ਸਿੱਖਾਂ ਦਾ ਕਤਲ, ਗ੍ਰਿਫ਼ਤਾਰ ਤੇ ਕੈਦ ਵਿਚ ਰੱਖੇ ਸਿੱਖਾਂ ਵਿਚ ਸ਼ਹੀਦੀ ਜਜ਼ਬਾ, ਸ਼ਹੀਦੀ ਤੋਂ ਪੂਰਵ ਬੰਦਾ ਸਿੰਘ ਬਹਾਦੁਰ ਨੂੰ ਮਾਨਸਿਕ ਤੇ ਸਰੀਰਕ ਤੌਰ 'ਤੇ ਦਿੱਤੇ ਤਸੀਹੇ ਅਤੇ ਉਸ ਦਾ ਅੰਤਲੇ ਸਾਹਾਂ ਤੱਕ ਦਿਖਾਇਆ ਸਬਰ ਤੇ ਸਿਦਕ, ਇਨ੍ਹਾਂ ਫ਼ਾਰਸੀ ਦੇ ਸਰੋਤਾਂ ਵਿੱਚੋਂ ਭਲੀ-ਭਾਂਤ ਪ੍ਰਗਟ ਹੁੰਦਾ ਹੈ।

ਸਿੱਖ ਇਤਿਹਾਸ ਸੰਬੰਧੀ ਫ਼ਾਰਸੀ ਦੇ ਸਰੋਤਾਂ ਵਿਚ ਮੇਰੀ ਰੁਚੀ ਤਾਂ ਭਾਵੇਂ ਚਿਰੋਕਣੀ ਸੀ, ਪਰ ਹਥਲੇ ਅਧਿਐਨ ਲਈ ਸਰੋਤਾਂ ਦੀ ਢੂੰਡ-ਭਾਲ ਤੇ ਮੁਲੰਕਣ ਦਾ ਕਾਰਜ ਜੁਲਾਈ 2003 ਵਿਚ ਬ੍ਰਿਟਿਸ਼ ਲਾਇਬ੍ਰੇਰੀ, ਲੰਦਨ ਦੀ ਫੇਰੀ ਤੋਂ ਆਰੰਭ ਹੋਇਆ ਸੀ। ਦਿਲੀ ਖ਼ਾਹਿਸ਼ ਸੀ ਕਿ ਇਸ ਕਾਰਜ ਨੂੰ ਬੰਦਾ ਸਿੰਘ ਬਹਾਦੁਰ ਦੀ ਸਰਹਿੰਦ ਫ਼ਤਹਿ ਦੀ ਤੀਸਰੀ ਸ਼ਤਾਬਦੀ ਦੇ ਮੌਕੇ ਪਾਠਕਾਂ ਦੀ ਨਜ਼ਰ ਕਰ ਦਿਆਂਗਾ, ਪਰ ਅਕਾਦਮਿਕ ਰੁਝੇਵੇਂ ਤੇ ਇਨ੍ਹਾਂ ਸਰੋਤਾਂ ਨੂੰ ਬਾਰ ਬਾਰ ਘੋਖਣ ਦੀ ਪ੍ਰਕ੍ਰਿਆ ਕਾਰਨ ਉਸ ਵਕਤ ਇਹ ਕੰਮ ਮੁਕੰਮਲ ਨਹੀਂ ਸੀ ਹੋ ਸਕਿਆ। ਖ਼ੈਰ ਹੁਣ ਇਸ ਦੇ ਸਿਰੇ ਚੜ੍ਹਨ 'ਤੇ ਬੇਹੱਦ ਮਾਨਸਿਕ ਸੰਤੁਸ਼ਟੀ ਦਾ ਅਹਿਸਾਸ ਹੋ ਰਿਹਾ ਹੈ। ਇਸ ਖੋਜ-ਕਾਰਜ ਨੂੰ ਮੁਕੰਮਲ ਕਰਨ ਲਈ ਦੇਸ-ਵਿਦੇਸ਼ ਦੀਆਂ ਬਹੁਤ ਸਾਰੀਆਂ ਲਾਇਬ੍ਰੇਰੀਆਂ ਦੇ ਅਧਿਕਾਰੀਆਂ, ਪ੍ਰਕਾਸ਼ਕਾਂ ਤੇ ਵਿਦਵਾਨ ਦੋਸਤਾਂ ਦਾ ਸਹਿਯੋਗ ਪ੍ਰਾਪਤ ਹੋਇਆ ਹੈ, ਜਿਸ ਦਾ ਸ਼ਬਦਾਂ ਰਾਹੀਂ ਧੰਨਵਾਦ ਪ੍ਰਗਟਾਉਣਾ ਮੁਮਕਿਨ ਨਹੀਂ। ਫਿਰ ਵੀ ਬ੍ਰਿਟਿਸ਼ ਲਾਇਬ੍ਰੇਰੀ, ਲੰਦਨ; ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ; ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ; ਖ਼ੁਦਾ ਬਖ਼ਸ਼ ਲਾਇਬ੍ਰੇਰੀ, ਬਾਂਕੀਪੁਰ, ਪਟਨਾ; ਜਾਨਕੀ ਪ੍ਰਕਾਸ਼ਨ, ਪਟਨਾ; ਨੈਸ਼ਨਲ ਲਾਇਬ੍ਰੇਰੀ ਕਲਕੱਤਾ; ਰਾਜਸਥਾਨ ਸਟੇਟ ਆਰਕਾਈਵਜ਼, ਬੀਕਾਨੇਰ; ਜਾਮੀਆ ਮਿਲੀਆ ਇਸਲਾਮੀਆ ਲਾਇਬ੍ਰੇਰੀ, ਦਿੱਲੀ; ਈਰਾਨ ਕਲਚਰਲ ਹਾਊਸ, ਨਵੀਂ ਦਿੱਲੀ ਆਦਿ ਦੇ ਅਧਿਕਾਰੀ ਤੇ ਕਰਮਚਾਰੀ ਮੇਰੇ ਧੰਨਵਾਦ ਦੇ ਵਿਸ਼ੇਸ਼ ਪਾਤਰ ਹਨ। ਡਾ. ਜਸਬੀਰ ਸਿੰਘ ਮਾਨ (ਕੈਲੀਫ਼ੋਰਨੀਆ), ਡਾ. ਅਜ਼ਹਰ ਮਹਿਮੂਦ, ਡਾ. ਖ਼ਵਾਜ਼ਾ ਮਹਿਦੀ ਪੀਰੀ, ਡਾ. ਕੁਲਵਿੰਦਰ ਸਿੰਘ ਬਾਜਵਾ, ਡਾ. ਇੰਦਰਜੀਤ ਸਿੰਘ ਗੋਗੋਆਣੀ, ਡਾ. ਅਜ਼ੀਜ਼ ਅਬਾਸ, ਡਾ. ਗੋਪਾਲ ਸਿੰਘ ਆਦਿ ਨੇ ਗਾਹੇ-ਬਗਾਹੇ ਇਸ ਕੰਮ ਵਿਚ ਜੋ ਸਹਿਯੋਗ ਦਿੱਤਾ ਹੈ, ਉਸ ਦੇ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ। ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਥਾਵਾਂ ਨੂੰ ਮੌਕੇ 'ਤੇ ਵੇਖਣ ਲਈ ਮਾਰਚ 2010 ਵਿਚ ਜੋ ਸਾਥ ਸ. ਵਰਿਆਮ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ; ਸ. ਸਿਮਰਜੀਤ ਸਿੰਘ, ਐਡੀਟਰ, *ਗੁਰਮਤਿ ਪ੍ਰਕਾਸ਼* ਤੇ ਡਾ. ਅਮਰਜੀਤ ਸਿੰਘ, ਪ੍ਰਿੰਸੀਪਲ, ਗੁਰੂ ਕਾਸ਼ੀ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼, ਦਮਦਮਾ ਸਾਹਿਬ, ਤਲਵੰਡੀ ਸਾਬੋ ਨੇ ਨਿਭਾਇਆ, ਉਸ ਦੇ ਲਈ ਮੈਂ ਉਨ੍ਹਾਂ ਦਾ ਆਭਾਰੀ ਹਾਂ। ਸਮੱਗਰੀ ਦੀ ਮੁੱਢਲੀ ਕੰਪੋਜ਼ਿੰਗ ਦਾ ਕਾਰਜ ਸ. ਪ੍ਰਿਤਪਾਲ ਸਿੰਘ ਤੇ ਸ. ਪਰਮਜੀਤ ਸਿੰਘ ਨੇ ਕੀਤਾ

ਹੈ। ਇਹ ਦੋਨੋਂ ਸੱਜਣ ਵੀ ਮੇਰੇ ਧੰਨਵਾਦ ਦੇ ਪਾਤਰ ਹਨ। ਡਾ. ਸੁਲੱਖਣ ਸਿੰਘ, ਪ੍ਰੋਫ਼ੈਸਰ, ਇਤਿਹਾਸ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਡਾ. ਜਸਵਿੰਦਰ ਕੌਰ ਢਿੱਲੋਂ, ਸਾਬਕਾ ਪ੍ਰੋਫ਼ੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਮੁੱਢਲੇ ਖਰੜੇ ਨੂੰ ਪੜ੍ਹ ਕੇ ਇਸ ਦੀ ਪ੍ਰਸਤੁਤੀ ਸੰਬੰਧੀ ਬੜੇ ਕੀਮਤੀ ਸੁਝਾਅ ਦਿੱਤੇ ਹਨ, ਉਨ੍ਹਾਂ ਦਾ ਵੀ ਕ੍ਰਿਤੱਗ ਹਾਂ।

ਇਸ ਸੰਗ੍ਰਹਿ ਵਿਚ ਸ਼ਾਮਿਲ ਸਰੋਤਾਂ ਨੂੰ ਇਤਿਹਾਸਕ ਕ੍ਰਮ ਅਨੁਸਾਰ ਤਰਤੀਬ ਦਿੱਤੀ ਗਈ ਹੈ। ਮੁੱਖ ਤੌਰ 'ਤੇ ਹਰੇਕ ਸਰੋਤ ਦੇ ਦੋ ਹਿੱਸੇ ਹਨ। ਪਹਿਲੇ ਹਿੱਸੇ ਵਿਚ ਹਰੇਕ ਇਤਿਹਾਸਕਾਰ ਦੇ ਜੀਵਨ ਬਾਰੇ ਸੰਖਿਪਤ ਜਾਣਕਾਰੀ ਦੇਣ ਤੋਂ ਇਲਾਵਾ ਵਿਚਾਰਾਧੀਨ ਰਚਨਾ ਦੇ ਵਿਸ਼ੇ-ਵਸਤੂ ਤੇ ਇਸ ਵਿਚਲੀ ਇਤਿਹਾਸਕ ਗਵਾਹੀ ਦੀ ਬੰਦਾ ਸਿੰਘ ਬਹਾਦੁਰ ਦੇ ਇਤਿਹਾਸ ਲਈ ਮਹੱਤਾ ਨੂੰ ਸਾਰ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਦੂਸਰੇ ਹਿੱਸੇ ਵਿਚ ਸੰਬੰਧਿਤ ਸਰੋਤ ਵਿੱਚੋਂ ਸਿੱਖ ਇਤਿਹਾਸ ਸੰਬੰਧੀ ਪਾਠ ਦਾ ਤਰਜਮਾ ਦਿੱਤਾ ਗਿਆ ਹੈ। ਫ਼ਾਰਸੀ ਦੇ ਇਨ੍ਹਾਂ ਸਰੋਤਾਂ ਵਿਚ ਇਤਿਹਾਸਕ ਤੇ ਧਾਰਮਿਕ ਨਜ਼ਰੀਏ ਤੋਂ ਉਕਾਈਆਂ ਨੂੰ ਪਦ-ਟਿੱਪਣੀਆਂ ਤੇ ਹਵਾਲਿਆਂ ਰਾਹੀਂ ਸਪੱਸ਼ਟ ਕਰਨ ਦਾ ਹਰ ਸੰਭਵ ਜਤਨ ਕੀਤਾ ਗਿਆ ਹੈ। ਵਾਕਿਆਤ ਦੀ ਸਪੱਸ਼ਟਤਾ ਲਈ ਸੰਪਾਦਕ ਵੱਲੋਂ ਦਰਜ ਸਿਰਲੇਖ ਤੇ ਪਦਾਂ ਨੂੰ ਚੌਰਸ ਬ੍ਰੈਕਟ ਵਿਚ ਦਿੱਤਾ ਹੈ। ਹਿਜਰੀ ਤੋਂ ਈਸਵੀ ਸਾਲ ਦੀਆਂ ਤਾਰੀਖ਼ਾਂ ਨਿਸਚਿਤ ਕਰਨ ਲਈ ਸ. ਪਾਲ ਸਿੰਘ ਪੁਰੇਵਾਲ ਦੀ 500 ਸਾਲਾ ਜੰਤਰੀ ਨੂੰ ਆਧਾਰ ਬਣਾਇਆ ਗਿਆ ਹੈ।

ਫ਼ਾਰਸੀ ਦੀਆਂ ਰਚਨਾਵਾਂ ਦੀ ਢੂੰਡ-ਭਾਲ, ਇਨ੍ਹਾਂ ਵਿਚਲੇ ਸੰਬੰਧਿਤ ਇਤਿਹਾਸਕ ਵਾਕਿਆਤ ਦੀ ਨਿਸ਼ਾਨਦੇਹੀ ਤੇ ਚੁਣੇ ਹੋਏ ਪਾਠ ਦਾ ਪੰਜਾਬੀ ਵਿਚ ਤਰਜਮਾ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਇਸ ਔਖੇ ਕਾਰਜ ਨੂੰ ਸਹਿਲ ਬਣਾਉਣ ਦਾ ਸਾਰਾ ਸਿਹਰਾ ਮੇਰੇ ਫ਼ਾਰਸੀ ਦੇ ਅਧਿਆਪਕ ਡਾ. ਅਮਰਵੰਤ ਸਿੰਘ ਦੇ ਸਿਰ ਬੱਝਦਾ ਹੈ। ਉਸਤਾਦ ਜੀ ਨਾਲ ਪਿਛਲੇ ਸਾਲਾਂ ਵਿਚ ਇਸ ਸੰਬੰਧੀ ਕਈ ਬੈਠਕਾਂ ਕੀਤੀਆਂ ਤੇ ਵਿਚਾਰਾਂ ਹੋਈਆਂ। ਜ਼ਿਆਦਾਤਰ ਰਚਨਾਵਾਂ ਦਾ ਮੁੱਢਲਾ ਤਰਜਮਾ ਉਨ੍ਹਾਂ ਨੇ ਹੀ ਕੀਤਾ ਹੈ, ਜਿਸ ਦੇ ਲਈ ਮੈਂ ਉਨ੍ਹਾਂ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। ਪਰ ਇਸ ਦੀ ਪ੍ਰਸਤੁਤੀ ਵਿਚ ਜੋ ਖਾਮੀਆਂ ਰਹਿ ਗਈਆਂ ਹਨ, ਉਨ੍ਹਾਂ ਸਭ ਦੇ ਲਈ ਮੈਂ ਜ਼ਿੰਮੇਵਾਰ ਹਾਂ।

ਇਸ ਸੰਗ੍ਰਹਿ ਦੀ ਤਿਆਰੀ ਤੇ ਇਤਿਹਾਸਕ ਵਾਕਿਆਤ ਦਾ ਮੁਲੰਕਣ ਕਰਦੇ ਸਮੇਂ ਘਰ ਵਿਚ ਜੋ ਸੁਖਾਵਾਂ ਮਾਹੌਲ ਮੇਰੀ ਪਤਨੀ ਡਾ. ਊਸ਼ਾ ਢਿੱਲੋਂ ਤੇ ਪੁੱਤਰਾਂ ਸਮਰਾਟ ਸਿੰਘ ਤੇ ਸ਼ਾਹਬਾਜ਼ ਸਿੰਘ ਨੇ ਬਣਾਈ ਰੱਖਿਆ, ਉਸ ਦੀ ਮੈਂ ਦਾਦ ਦਿੰਦਾ ਹਾਂ। ਸ. ਗੁਰਸਾਗਰ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੇ ਇਸ ਖੋਜ-ਕਾਰਜ ਨੂੰ ਪਾਠਕਾਂ ਤੱਕ ਪਹੁੰਚਾਉਣ ਲਈ ਪ੍ਰਕਾਸ਼ਨ ਦੀ ਜੋ ਜ਼ਿੰਮੇਵਾਰੀ ਉਠਾਈ ਹੈ, ਉਸ ਦਾ ਸ਼ਬਦਾਂ ਵਿਚ ਧੰਨਵਾਦ ਪ੍ਰਗਟ ਕਰਨਾ ਕਠਿਨ ਹੈ। ਉਮੀਦ ਹੈ ਹੱਥਲਾ ਕਾਰਜ ਸਿੱਖ ਧਰਮ ਤੇ ਇਤਿਹਾਸ ਦੇ ਅਧਿਐਨ ਲਈ ਵਿਦਵਾਨ ਖੋਜੀਆਂ ਤੇ ਪਾਠਕਾਂ ਲਈ ਲਾਹੇਵੰਦ ਸਾਬਤ ਹੋਵੇਗਾ।

5 ਨਵੰਬਰ, 2010 **ਬਲਵੰਤ ਸਿੰਘ ਢਿੱਲੋਂ (ਡਾ.)**

ਬੰਦੀਛੋੜ ਦਿਵਸ

# ਢਾਡੀ ਨੱਥ ਮਲ

## *ਅਮਰਨਾਮਾ*

## (1708 ਈ.)

ਬਾਬਾ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਫ਼ਾਰਸੀ ਦੇ ਸਮਕਾਲੀ ਸਰੋਤਾਂ ਵਿਚ ਸਿਰਫ਼ *ਅਮਰਨਾਮਾ* ਹੀ ਇਕ ਅਜਿਹੀ ਕ੍ਰਿਤ ਹੈ, ਜੋ ਸਿੱਖ ਪਰੰਪਰਾ ਵਿੱਚੋਂ ਆਈ ਹੈ। ਇਸ ਦੀ ਪ੍ਰਾਪਤੀ 1946 ਈ. ਵਿਚ ਗਿਆਨੀ ਗੁਰਦਿਤ ਸਿੰਘ ਨੂੰ ਪੈਪਸੂ ਦੇ ਮੁਖ-ਮੰਤਰੀ ਸ. ਗਿਆਨ ਸਿੰਘ ਰਾੜੇਵਾਲਾ ਦੇ ਡਰਾਈਵਰ ਦੇ ਪਿਤਾ ਭਾਈ ਫੱਤਾ ਜੀ ਪਾਸੋਂ ਪ੍ਰਾਪਤ ਹੋਈ ਸੀ। ਗਿਆਨੀ ਜੀ ਪਾਸ *ਅਮਰਨਾਮਾ* ਦੀ ਗੁਰਮੁਖੀ ਅੱਖਰਾਂ ਵਿਚ ਜੋ ਨਕਲ ਸੀ, ਉਹ ਭਾਈ ਫੱਤਾ ਜੀ ਦੀ ਪੋਥੀ ਤੋਂ ਗਿਆਨੀ ਗੁਰਦਿਤ ਸਿੰਘ ਗ਼ਰੀਬ ਨੇ 11 ਦਸੰਬਰ, 1946 ਨੂੰ ਤਿਆਰ ਕੀਤੀ ਸੀ।[1] ਏਸੇ ਉਤਾਰੇ ਤੋਂ ਪ੍ਰੋ. ਗੰਡਾ ਸਿੰਘ ਨੇ ਦਸੰਬਰ 1949 ਵਿਚ *ਅਮਰਨਾਮਾ* ਨੂੰ ਫ਼ਾਰਸੀ ਅੱਖਰਾਂ ਵਿਚ ਉਲਥਾਇਆ ਤੇ ਇਸ ਦੀ ਸੋਧ-ਸੁਧਾਈ ਉਪਰੰਤ ਪੰਜਾਬੀ ਵਿਚ ਤਰਜਮੇ ਸਹਿਤ ਅਪ੍ਰੈਲ 1953 ਈ. ਵਿਚ ਪ੍ਰਕਾਸ਼ਿਤ ਕੀਤਾ ਸੀ।[2] ਪ੍ਰੋਫ਼ੈਸਰ ਸਾਹਿਬ ਅਨੁਸਾਰ ਭਾਈ ਫੱਤਾ ਜੀ ਨੇ ਆਪਣਾ ਖ਼ਾਨਦਾਨੀ ਕੁਰਸੀਨਾਮਾ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਸਿੱਧ ਢਾਡੀ ਨੱਥ ਮੱਲ ਨਾਲ ਜੋੜਦਿਆਂ ਇਹ ਜਾਣਕਾਰੀ ਵੀ ਦਿੱਤੀ ਸੀ ਕਿ ਨੱਥ ਮਲ, ਗੁਰੂ ਗੋਬਿੰਦ ਸਿੰਘ ਦੇ ਸਮੇਂ ਤੱਕ ਜੀਵਿਤ ਹੀ ਨਹੀਂ ਰਿਹਾ, ਬਲਕਿ ਦੱਖਣ ਦੇ ਸਫ਼ਰ ਸਮੇਂ ਗੁਰੂ ਸਾਹਿਬ ਦੇ ਨਾਲ ਸੀ।[3] ਉਹ ਗੁਰੂ ਸਾਹਿਬ ਦੇ ਜੋਤੀ-ਜੋਤਿ ਸਮਾਉਣ ਸਮੇਂ ਨਾਂਦੇੜ ਵਿਖੇ ਮੌਜੂਦ ਸੀ ਤੇ *ਅਮਰਨਾਮਾ* ਦੀ ਰਚਨਾ ਨਾਂਦੇੜ ਵਿਖੇ ਹੀ ਕੀਤੀ ਗਈ ਸੀ।

*ਅਮਰਨਾਮਾ* ਦੇ ਆਰੰਭ ਵਿਚ 'ਅਥ ਅਮਰਨਾਮਾ ਤਟ ਗੋਦਾਵਰੀ ਸ੍ਰੀ ਮੁਖਵਾਕ ਪਾਤਸ਼ਾਹੀ ੧੦' ਅੰਕਿਤ ਕੀਤਾ ਗਿਆ ਹੈ।[4] ਪਰ ਇਸ ਤੋਂ ਇਹ ਪ੍ਰਭਾਵ ਗ੍ਰਹਿਣ ਕਰਨਾ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਹੈ, ਦਰੁਸਤ ਨਹੀਂ। ਪ੍ਰੋ. ਗੰਡਾ ਸਿੰਘ ਨੇ *ਅਮਰਨਾਮਾ* ਦੀ ਭਾਸ਼ਾ, ਸ਼ੈਲੀ, ਬੋਲੀ ਤੇ ਕਾਵਿਕ ਮਿਆਰ ਤੋਂ ਇਹ ਸਿੱਟਾ ਕੱਢਿਆ ਹੈ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਦੀ ਨਹੀਂ, ਬਲਕਿ ਢਾਡੀ ਨੱਥ ਮਲ ਜਾਂ ਉਸ ਦੇ ਪੁੱਤਰ-ਪੋਤਰੇ ਦੀ ਰਚੀ ਹੋਈ ਹੈ।[5] ਇਸ ਦੀ ਅੰਦਰਲੀ ਗਵਾਹੀ

---

1. *ਅਮਰਨਾਮਾ* (ਸੰਪਾ. ਗੰਡਾ ਸਿੰਘ), ਸਿੱਖ ਹਿਸਟਰੀ ਸੁਸਾਇਟੀ, ਅੰਮ੍ਰਿਤਸਰ, 1975, ਪੰਨੇ 3-4.
2. *ਉਹੀ*, ਪੰਨਾ 4.
3. *ਉਹੀ*, ਪੰਨਾ 3.
4. *ਉਹੀ*, ਪੰਨਾ 18.
5. *ਉਹੀ*, ਪੰਨਾ 6.

ਤੋਂ ਇਸ ਦਾ ਸੰਬੰਧ ਨੱਥ ਮਲ ਨਾਲ ਹੋਣ ਦੀ ਸੂਹ ਮਿਲਦੀ ਹੈ। *ਅਮਰਨਾਮਾ* ਦੀ ਸਮਾਪਤੀ ਉੱਤੇ 'ਸਾਲ 1765 ਮਾਹ ਕੱਤਕ ਜਮਾ ਦਰਜ ਕੀਤਾ *ਗੁਰ ਸੋਭਾ* ਮੇਂ' ਦਾ ਉਲੇਖ ਹੈ[6], ਜਿਸ ਤੋਂ *ਅਮਰਨਾਮਾ* ਦੀ ਰਚਨਾ *ਗੁਰ ਸੋਭਾ* ਤੋਂ ਬਾਅਦ ਹੋਣ ਦਾ ਭੁਲੇਖਾ ਪੈਂਦਾ ਹੈ। ਅਸਲ ਵਿਚ ਢਾਡੀਆਂ ਦੀਆਂ ਰਚਨਾਵਾਂ ਮੌਖਿਕ ਪਰੰਪਰਾ ਵਿਚ ਚਲਦੀਆਂ ਰਹਿੰਦੀਆਂ ਸਨ। ਏਸੇ ਤਰ੍ਹਾਂ *ਅਮਰਨਾਮਾ* ਨੂੰ ਕਿਧਰੇ ਬਾਅਦ ਵਿਚ ਲਿਖਤੀ ਰੂਪ ਮਿਲਿਆ ਤੇ ਲਿਖਾਰੀਆਂ ਨੇ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹੋਣ ਕਰਕੇ *ਗੁਰ ਸੋਭਾ* ਦੇ ਪਿੱਛੇ ਦਰਜ ਕਰ ਦਿੱਤਾ।

ਪ੍ਰੋ. ਗੰਡਾ ਸਿੰਘ ਦਾ ਵਿਚਾਰ ਹੈ ਕਿ *ਅਮਰਨਾਮਾ* ਅਕਤੂਬਰ 1708 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਕੁਝ ਦਿਨ ਬਾਅਦ ਹੀ ਰਚਿਆ ਗਿਆ ਸੀ।[7] ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਖੇ ਅੰਤਲੇ ਦਿਨਾਂ ਸੰਬੰਧੀ ਬੜੇ ਮਹੱਤਵਪੂਰਨ ਤੱਥ ਪ੍ਰਾਪਤ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦੁਰ ਬਾਰੇ ਕੁਝ ਅਜਿਹੇ ਤੱਥ ਪ੍ਰਗਟਾਏ ਹਨ ਜੋ ਕਿਸੇ ਹੋਰ ਸਮਕਾਲੀ ਫ਼ਾਰਸੀ ਸਰੋਤ ਵਿਚ ਨਹੀਂ ਮਿਲਦੇ। ਉਦਾਹਰਣ ਵਜੋਂ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦੁਰ ਵਿਚਕਾਰ ਪਹਿਲੀ ਮੁਲਾਕਾਤ ਦੀ ਤਾਰੀਖ਼, 3 ਸਤੰਬਰ, 1708 (ਸੂਰਜ ਗ੍ਰਹਿਣ 3 ਅੱਸੂ, 1765 ਬਿ.) ਦਾ ਜ਼ਿਕਰ ਕਿਸੇ ਹੋਰ ਸਮਕਾਲੀ ਸਰੋਤ ਵਿਚ ਨਹੀਂ ਮਿਲਦਾ। ਏਸੇ ਹੀ ਤਰ੍ਹਾਂ ਬੰਦਾ ਸਿੰਘ ਬਹਾਦੁਰ ਦੀ ਧਾਰਮਿਕ ਸ਼ਖ਼ਸੀਅਤ ਦੇ ਆਲੇ-ਦੁਆਲੇ ਸਿਰਜਿਆ ਕਰਾਮਾਤੀ ਮਾਹੌਲ, ਘੁਮੰਡੀ ਵਿਹਾਰ, ਦੈਵੀ-ਸ਼ਕਤੀਆਂ ਉਪਰ ਇਖ਼ਤਿਆਰ ਆਦਿ *ਅਮਰਨਾਮਾ* ਵਿੱਚੋਂ ਬਖ਼ੂਬੀ ਪ੍ਰਗਟ ਹੁੰਦੇ ਹਨ। ਗੁਰੂ ਸਾਹਿਬ ਦੇ ਸਿੰਘਾਂ ਦੁਆਰਾ ਗੋਦਾਵਰੀ ਕਿਨਾਰੇ ਮਾਧੋ ਦਾਸ ਦੇ ਮੱਠ ਵਿਚਲੀਆਂ ਬੱਕਰੀਆਂ ਦਾ ਝਟਕਾ, ਮਾਧੋ ਦਾਸ ਦਾ ਗੁਰੂ ਸਾਹਿਬ ਅੱਗੇ ਸਮਰਪਣ ਤੇ ਗੁਰੂ ਜੀ ਦੁਆਰਾ ਉਸ ਨੂੰ ਸਿੰਘ ਸਜਾ ਕੇ ਪੰਜਾਂ ਸਿੰਘਾਂ ਸਮੇਤ ਪੰਜਾਬ ਵੱਲ ਰਵਾਨਾ ਕਰਨ ਦੀਆਂ ਘਟਨਾਵਾਂ, ਸਿੱਖ ਪਰੰਪਰਾ ਨਾਲ ਮੇਲ ਖਾਂਦੀਆਂ ਹਨ। ਹੱਥਲੇ ਕਾਰਜ ਲਈ ਬਾਬਾ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਜੋ ਅੰਸ਼ ਉਧਰਿਤ ਕੀਤੇ ਗਏ ਹਨ, ਉਹ ਪ੍ਰੋ. ਗੰਡਾ ਸਿੰਘ ਦੁਆਰਾ ਸੰਪਾਦਿਤ ਸੰਸਕਰਣ ਵਿੱਚੋਂ ਲਏ ਗਏ ਹਨ।

## -2-

### ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ

### ਅਥ ਅਮਰਨਾਮਾ ਤਟ ਗੋਦਾਵਰੀ ਸ੍ਰੀ ਮੁਖਵਾਕ ਪਾਤਸ਼ਾਹੀ ੧੦॥

**ਚੂੰ ਖ਼ੁਦ ਆਤਿਫ਼ਤ ਕਰਦ ਯਜ਼ਦਾਨਿ ਪਾਕ।**
**ਜ਼ਮੀਂ ਬਰ ਗ੍ਰਿਫ਼ਤ ਅਜ਼ ਸੁਮਕ ਤਾ ਸੁਮਾਕ॥੧॥**

[ਜਦੋਂ ਸੱਚੇ ਕਰਤਾਰ ਆਪ ਮਿਹਰ ਕੀਤੀ, ਪਾਤਾਲ ਤੋਂ ਲੈ ਕੇ ਆਕਾਸ਼ ਤਕ ਸਾਰੀ ਧਰਤੀ ਵਸ ਗਈ।1।]

6. *ਉਹੀ*, ਪੰਨਾ 39.
7. *ਉਹੀ*, ਪੰਨਾ 6.

**ਲਬੇ ਗੋਦਰੀ ਗੁਰ ਬ-ਜ਼ਦ ਖ਼ੈਮਾ ਖ਼ੂਲ।**
**ਬ-ਜਾਏ ਕਿ ਆਸੂਦਾ ਅਹਿਲੇ ਕਬੂਲ ॥੨॥**

[ਗੋਦਰੀ (ਗੁਦਾਵਰੀ) ਦੇ ਕੰਢੇ 'ਤੇ ਗੁਰੂ (ਜੀ) ਨੇ ਇਕ ਐਸੀ ਥਾਂ ਸ਼ਾਨਦਾਰ ਤੰਬੂ (ਖ਼ੈਮੇਂ) ਲਾ ਦਿੱਤੇ ਜਿਥੇ ਕਿ (ਰੱਬ ਦੀ ਦਰਗਾਹ ਵਿਚ) ਪਰਵਾਣ ਹੋਇਆਂ ਦੀਆਂ ਕਬਰਾਂ ਸਨ।2।]

**ਬਸਾ ਕਰਦ ਤੁਰਕਾਨ ਸ਼ੋਰੋ ਫ਼ੁਗਾਂ।**
**ਜ਼ ਸਤਗੁਰ ਸ਼ੁਦਾ ਖ਼ਰਕਿ ਆਦਤ ਇਯਾਂ ॥੩॥**

[ਤੁਰਕਾਂ (ਮੁਸਲਮਾਨਾਂ) ਨੇ ਬਹੁਤ ਸ਼ੋਰ-ਸ਼ਰਾਬਾ ਕੀਤਾ (ਅਤੇ) ਸਤਿਗੁਰ ਜੀ ਨੇ ਆਪਣੀ ਚਮਤਕਾਰੀ ਕਰਾਮਾਤ ਵਿਖਾਈ।3।]

**ਬ-ਨਾਲੈਨਿ ਚੋਬੀ ਓ ਯਕ ਕੂਜ਼ਾ ਸ਼ੀਰ।**
**ਬਿਆਰਾਸਤ ਸੱਜਾਦਾਏ ਚੂੰ ਸਰੀਰ ॥੪॥**
**ਗਦਾ ਬੂਦ ਆਂ ਜਾ ਯਕੇ ਤੁੰਦ ਖ਼ੂ।**
**ਕਿ ਗ਼ੂਲੇ ਬਿਆਬਾਂ ਬ-ਤਸਖ਼ੀਰਿ ਊ ॥੫॥**

[ਉਥੇ ਇਕ ਕੌੜੇ ਸੁਭਾਉ ਵਾਲਾ ਸਾਧੂ ਸੀ ਜਿਸ ਦੇ ਵੱਸ ਵਿਚ ਜੰਗਲੀ ਭੂਤ-ਪ੍ਰੇਤ ਸਨ। ਉਸ ਕੋਲ ਲੱਕੜੀ ਦੀਆਂ ਖੜਾਵਾਂ ਤੇ ਦੁੱਧ ਦੀ ਇਕ ਗੜਵੀ ਸੀ ਤੇ ਉਸ ਨੇ ਆਪਣਾ ਆਸਣ ਸ਼ਾਹੀ ਤਖ਼ਤ (ਰਾਜ ਸਿੰਘਾਸਨ) ਵਾਂਞੂ ਸਜਾਇਆ ਹੋਇਆ ਸੀ।4।5।]

**ਦਿਲਸ਼ ਬੇ-ਮੁਹੱਬਤ ਸਰਸ਼ ਪੁਰ-ਗ਼ਰੂਰ।**
**ਕਿ ਅਜ਼ ਆਬਿਦੋ ਹਕ-ਪ੍ਰਸਤਾਂ ਨਫ਼ੂਰ ॥੬॥**

[ਉਸ ਦਾ ਦਿਲ ਪਿਆਰ ਤੋਂ ਖ਼ਾਲੀ ਤੇ ਦਿਮਾਗ਼ ਹੰਕਾਰ ਨਾਲ ਭਰਿਆ ਹੋਇਆ ਸੀ ਤੇ ਉਹ ਭਗਤਾਂ ਤੇ ਰੱਬ ਦੇ ਉਪਾਸ਼ਕਾਂ ਨੂੰ ਘਿਰਣਾ ਕਰਦਾ ਸੀ।6।]

**ਕਿ ਬਾ ਮਨ ਚੁਨਾਂ ਗੁਫ਼ਤ ਬਾਤਲ ਸੁਖ਼ਨ।**
**ਕਿ ਬਰ ਨੁਸਰਤੇ ਸ਼ਾਹ ਲਾਫ਼ੇ ਮਜ਼ਨ ॥੭॥**

[ਉਸ ਨੇ ਮੈਨੂੰ ਇਉਂ ਕੂੜੀ ਗੱਲ ਆਖੀ ਕਿ ਬਾਦਸ਼ਾਹ ਦੀ ਯਾਰੀ 'ਤੇ ਫੜ ਨਾ ਮਾਰ।7।]

**ਬ-ਸਾਲ ਅੰਦਰ ਆਯਦ ਗ੍ਰਹਣ ਆਫ਼ਤਾਬ।**
**ਮਨੀਂ ਬਾ ਹਜ਼ਾਰਾਂ ਬ-ਕਰਦਮ ਖ਼ਿਤਾਬ ॥੮॥**

[ਇਕ ਸਾਲ ਵਿਚ ਸੂਰਜ ਨੂੰ ਗ੍ਰਹਿਣ ਲਗਦਾ ਹੈ, ਮੈਂ ਹਜ਼ਾਰਾਂ (ਹੀ ਆਦਮੀਆਂ) ਨੂੰ ਸੰਬੋਧਨ ਕਰ ਕੇ ਇਹ ਗੱਲ ਕਹੀ।8।]

**ਪ੍ਰਸਤਸ਼ ਬ-ਆਈਨਿ ਗੁਰ ਨਾਨਕ ਅਸਤ।**
**ਦਰੀਂ ਹੀਚ ਅੰਦੇਸ਼ਾ-ਓ ਨੈ ਸ਼ਕ ਅਸਤ ॥੯॥**

[ਉਸ ਦਾ ਪਾਠ ਪੂਜਾ ਦਾ ਢੰਗ ਗੁਰੂ ਨਾਨਕ ਦੇ ਤਰੀਕੇ 'ਤੇ ਹੈ। ਇਸ ਗੱਲ ਵਿਚ ਮੈਨੂੰ ਕੋਈ ਭਉ ਤੇ ਸ਼ੱਕ ਨਹੀਂ।9।]

**ਸੂਏ ਗੋਦਰੀ ਬੰਦਾ ਰਫ਼ਤਾ-ਉ-ਪਸ।**
**ਸਰੇ ਬਿਸਤਰਸ਼ ਮਾਂਦ ਬੇ-ਹੀਚ ਕਸ ॥੧੦॥**

[ਬੰਦਾ ਗੁਦਾਵਰੀ ਵੱਲ ਗਿਆ। ਉਸ ਦੇ ਪਿੱਛੋਂ ਉਸ ਦੇ ਬਿਸਤਰੇ 'ਤੇ ਕੋਈ ਨਹੀਂ ਸੀ।10।]

**ਹਯੱਬਰੇ ਮਨ ਆਨਸਤ ਫ਼ਰਮਾਂ ਪਜ਼ੀਰ।**
**ਹਮਾਂ ਗੋਸਫ਼ੰਦਾਨਿ ਬੰਦਾ ਬ-ਗੀਰ ॥੧੧॥**

[ਮੇਰੇ ਸਿੰਘ ਅਜਿਹੇ ਆਗਿਆਕਾਰ ਹਨ ਕਿ (ਜਦ ਉਨ੍ਹਾਂ ਨੂੰ ਕਿਹਾ ਕਿ) ਬੰਦੇ ਦੀਆਂ ਸਾਰੀਆਂ ਬੱਕਰੀਆਂ ਫੜ ਲਉ।11।]

**ਚੁ ਸ਼ੇਰ ਆਂ ਚੁਨੀਂ ਹੁਕਮਿ ਮਾਰਾ ਸ਼ੁਨੀਦ।**
**ਸੂਏ ਗੋਸਫ਼ੰਦਾਨ ਖ਼ੰਜਰ ਕਸ਼ੀਦ ॥੧੨॥**

[ਸਿੰਘਾਂ ਨੇ ਸਾਡਾ ਅਜਿਹਾ ਹੁਕਮ ਸੁਣਿਆ (ਤੇ) ਬੱਕਰੀਆਂ ਉਨ੍ਹਾਂ ਨੇ ਝਟਕਾ ਦਿੱਤੀਆਂ।12।]

**ਵਹੂਸ਼ਾਂ ਦਵਾਂ ਚੂੰ ਸਬਾ ਆਮਦੰਦ।**
**ਪਏ ਪੁਖ਼ਤਨਸ਼ ਬਰਮਲਾ ਆਮਦੰਦ ॥੧੩॥**

[ਜਾਂਗਲੀ ਲੋਕ ਹਵਾ ਦੀ ਤਰ੍ਹਾਂ ਦੌੜੇ ਆਏ। ਬੱਕਰੀਆਂ ਨੂੰ ਪਕਾਉਣ ਲਈ ਪਰਤੱਖ ਤਤਪਰ ਹੋ ਆਏ।13।]

**ਚੁ ਮਨ ਕਰਦ ਖ਼ੈਰਾਤ ਅਜ਼ ਹਰ ਦੋ ਦਸਤ।**
**ਦਰੇ ਖ਼ੈਰ ਜੁਜ਼ ਖ਼ਾਕਰੂਬਾਂ ਬ-ਬਸਤ ॥੧੪॥**

[ਜਦ ਮੈਂ ਦੋਹੀਂ ਹੱਥੀਂ (ਵਧ ਚੜ੍ਹ ਕੇ) ਦਾਨ ਦਿੱਤਾ, ਦਾਨ ਦਾ ਦਰ ਗ਼ਰੀਬ-ਗ਼ੁਰਬੇ ਤੋਂ ਬਿਨਾਂ ਸਭ ਲਈ ਬੰਦ ਕਰ ਦਿੱਤਾ।14।]

**ਯਕੇ ਫ਼ੀਲਾ-ਓ-ਪੰਜ ਮੇਸ਼ਾਨਿ ਨਰ।**
**ਬੁਲੰਦੋ ਕਵੀ ਜੁੱਸਾ-ਓ ਫ਼ਰਬਾ ਤਰ ॥੧੫॥**

[ਇਕ ਹਾਥੀ, ਪੰਜ ਸੰਢੇ ਉੱਚੇ ਕੱਦ ਦੇ, ਤਕੜੇ ਜੁੱਸੇ ਵਾਲੇ ਤੇ ਮੋਟੇ ਤਾਜ਼ੇ (ਦਾਨ ਦਿੱਤੇ)।15।]

**ਵ ਮਨ ਬਾ ਕਸੇ ਮਾਦਾ ਗਾਵਾਂ ਨ ਦਾਦ।**
**ਕਿ ਹਰਗਿਜ਼ ਬ-ਦਸਤੇ ਵਹੂਸ਼ਾਂ ਨ-ਦਾਦ ॥੧੬॥**

[ਪਰ ਮੈਂ ਕਿਸੇ ਨੂੰ ਗਊਆਂ ਨਾ ਦਿੱਤੀਆਂ। ਕਦਾਚਿਤ ਜਾਂਗਲੀਆਂ ਦੇ ਹੱਥ ਨਾ ਦਿੱਤੀਆਂ।16।]

**ਚੂੰ ਖ਼ੈਰਾਤ ਬਾ-ਖ਼ਾਕਰੂਬਾਂ ਸਪੁਰਦ।**
**ਅਜ਼ਾਂ ਬਾਦ ਮਨ ਜਸ਼ਨਿ ਸ਼ਹਾਨਾ ਕਰਦ ॥੧੭॥**

[ਜਦੋਂ ਦਾਨ ਗ਼ਰੀਬ-ਗ਼ੁਰਬੇ ਨੂੰ ਦਿੱਤਾ ਗਿਆ। ਉਸ ਤੋਂ ਬਾਦ ਮੈਂ ਸ਼ਾਹਾਨਾ ਜਸ਼ਨ ਕੀਤਾ।17।]

**ਦਰਾਂ ਵਕਤ ਯਕ ਪਾਸਿ ਆਂ ਰੂਜ਼ ਬੂਦ।**
**ਸਰਾਈਦ ਢਾਡੀ ਸਰੂਦੋ ਸਰੂਦ ॥੧੮॥**

[ਉਸ ਵੇਲੇ ਦਿਨ ਇਕ ਪਹਿਰ ਰਹਿੰਦਾ ਸੀ (ਅਰਥਾਤ ਲੌਢੇ ਵੇਲਾ ਸੀ) ਢਾਡੀ ਨੇ (ਕਈ) ਗਾਉਣ ਗਾਏ (ਕਈ ਵਾਰਾਂ ਲਾਈਆਂ)।18।]

**ਬ-ਔਕਾਤਿ ਅਰਦਾਸ ਸ਼ੀਰੀਂ ਤੁਆਮ।**
**ਅਦਾ ਕਰਦ ਰਹਿਰਾਸ ਹੰਗਾਮਿ ਸ਼ਾਮ ॥੧੯॥**

[ਸ਼ਾਮ ਵੇਲੇ ਰਹਰਾਸਿ ਪੜ੍ਹੀ ਗਈ (ਤੇ) ਅਰਦਾਸ ਦੇ ਸਮੇਂ (ਤੋਂ ਬਾਅਦ) ਕੜਾਹ ਪ੍ਰਸ਼ਾਦਿ ਵੰਡਿਆ ਗਿਆ।19।]

**ਕਿ ਮਨ ਭੰਗਿ ਰਹਿਰਾਸ ਬਾ ਖ਼ੁਦ ਸਿਤਾਦ॥**
**ਅਜ਼ਾਂ ਪਸ ਬ-ਸਿੰਘਾਨ ਫ਼ਰਮਾਂ ਬਿਦਾਦ ॥੨੦॥**

[ਮੈਂ ਰਹਰਾਸਿ ਦਾ ਪ੍ਰਸ਼ਾਦਿ ਨਾਲ ਲੈ ਲਿਆ। ਉਸ ਤੋਂ ਬਾਅਦ ਸਿੰਘਾਂ ਨੂੰ ਆਗਿਆ ਕੀਤੀ।20।]

**ਹਮਾਂ ਗੁਸਲਿ ਫ਼ਰਹਤ ਬ-ਫ਼ਰਹਤ ਕੁਨੇਦ।**
**ਬ-ਇਸਮੇ ਗੁਰੂ ਨਾਨਕ ਹਿੰਮਤ ਕੁਨੇਦ ॥੨੧॥**
[(ਕਿ) ਸਾਰੇ ਮੌਜਾਂ ਨਾਲ ਇਸ਼ਨਾਨ ਕਰੋ (ਅਤੇ) ਗੁਰੂ ਨਾਨਕ ਦਾ ਨਾਉਂ ਲੈ ਕੇ ਖ਼ੁਸ਼ੀਆਂ ਮਨਾਓ।21।]

**ਹਯੱਬਰਾਂ ਚੁਨੀਂ ਫ਼ਿਹਲੇ ਬਾਦ ਅਜ਼ ਸਮਾਅ।**
**ਕਿ ਗਾਵਾਂ ਨ-ਦਾਦਾ ਵਹੂਸ਼ਾਨ ਰਾ ॥੨੨॥**
[ਸਿੰਘਾਂ ਨੇ ਇਹ ਕਰਨ ਦਾ ਹੁਕਮ ਸੁਣਨ ਪਿੱਛੋਂ ਗਾਈਆਂ ਜਾਂਗਲੀਆਂ ਨੂੰ ਨਾ ਦਿੱਤੀਆਂ।22।]

**ਬ-ਦਿਲ ਦਾਸ਼ਤਮ ਹੁਕਮਿ ਪਰਵਰਦਗਾਰ।**
**ਨਾ ਮਾਨਿੰਦਿ ਊ ਦੀਗਰੇ ਜ਼ੀਨਹਾਰ ॥੨੩॥**
[ਦਿਲ ਵਿਚ ਪਰਵਰਦਗਾਰ (ਵਾਹਿਗੁਰੂ) ਦੀ ਯਾਦ ਸੀ। ਕੋਈ ਹੋਰ (ਇਸ਼ਟ) ਉਸ (ਅਕਾਲ ਪੁਰਖ ਪ੍ਰਭੂ) ਦੇ ਟਾਕਰੇ ਦਾ ਹਰਗਿਜ਼ ਨਹੀਂ।23।]

**ਸਰੇ ਇਕਤਿਦਾਏ ਹਨੂਦਾਂ ਮਦਾਰ।**
**ਜ਼ਿ ਮਾਬੂਦਿ ਮਨ ਬਾਸ਼ ਉਮੀਦਵਾਰ ॥੨੪॥**
[ਹਿੰਦੂਆਂ ਦੇ ਰਾਹ 'ਤੇ ਚੱਲਣ ਦਾ ਖ਼ਿਆਲ (ਭੀ) ਨਾ ਕਰੋ। ਮੇਰੇ ਪੂਜਨੀਕ (ਅਕਾਲ ਪੁਰਖ) ਪਰ ਆਸ ਰੱਖੋ।24।]

**ਬ-ਪੀਸ਼ਸ਼ ਸਰੇ ਬੰਦਗੀ ਦਾਸ਼ਤਮ।**
**ਕਿ ਜ਼ੋ ਕੁਦਰਤੋ ਅਜ਼ਮਤੇ ਯਾਫ਼ਤਮ ॥੨੫॥**
[ਮੈਂ ਉਸੇ ਇਕ (ਸਰਬ-ਸ਼ਕਤੀਮਾਨ) ਪ੍ਰਭੂ ਦੇ ਹਜ਼ੂਰ ਬੰਦਗੀ ਲਈ ਸਿਰ ਨਿਵਾਂਦਾ ਹਾਂ ਕਿਉਂਕਿ ਉਸੇ ਤੋਂ ਮੈਂ ਤਾਕਤ ਤੇ ਵਡਿਆਈ ਪਾਈ ਹੈ।25।]

**ਕਿ ਅਜ਼ ਗੋਦਰੀ ਬੰਦਾ ਆਮਦ ਬਿਰੂੰ।**
**ਹਮਾ ਦੀਦਾ ਊ ਗੋਸਫ਼ੰਦਾਂ ਬ-ਖ਼ੂੰ ॥੨੬॥**
[(ਜਦ) ਬੰਦਾ ਗੋਦਾਵਰੀ ਤੋਂ ਬਾਹਰ ਆਇਆ ਤੇ ਸਾਰੀਆਂ ਬੱਕਰੀਆਂ ਲਹੂ-ਲੁਹਾਣ ਵੇਖੀਆਂ।26।]

**ਰਵਾਂ ਕਰਦ ਆਂ ਸੂਇ ਮਨ ਪੰਜ ਬੀਰ।**
**ਪਏ ਕੁਸ਼ਤਨਮ ਬੂਦ ਹਰ ਯਕ ਸ਼ਰੀਰ ॥੨੭॥**
[ਉਸ ਨੇ ਮੇਰੇ ਉੱਤੇ ਪੰਜ ਬੀਰ ਭੇਜੇ। ਉਹ ਹਰ ਇਕ ਮੈਨੂੰ ਮਾਰਨ ਲਈ ਉਤਾਵਲਾ ਸੀ।27।]

**ਬਸਾ ਬਰ ਸਰਮ ਦਾਸ਼ਤ ਬੀਰਾਂ ਬਲਾ।**
**ਮਨ ਏਮਨ ਸ਼ੁਦਾ ਦਰ ਪਨਾਏ ਖ਼ੁਦਾ ॥੨੮॥**
[ਬੀਰਾਂ ਨੇ ਮੇਰੇ ਉੱਤੇ ਕਈ ਬਲਾਵਾਂ ਲਿਆਂਦੀਆਂ (ਪਰ) ਮੈਂ ਅਕਾਲ ਪੁਰਖ ਦੀ ਸ਼ਰਨ ਵਿਚ ਬਚਿਆ ਰਿਹਾ।28।]

**ਹਮਾ ਵਕਤ ਬੀਰਾਂ ਦਰ ਜੰਗ ਬਸਤ।**
**ਕਿ ਗਸ਼ਤੰਦ ਸਿੰਘਾਨਿ ਮਨ ਚੀਰਾ ਦਸਤ ॥੨੯॥**
[ਉਸ ਵੇਲੇ ਬੀਰਾਂ ਨੇ ਜੰਗ ਬੰਦ ਕਰ ਦਿੱਤੀ ਕਿਉਂ ਜੋ ਮੇਰੇ ਸਿੰਘ ਉਨ੍ਹਾਂ 'ਤੇ ਭਾਰੂ ਹੋ ਗਏ।29।]

**ਸੂਇ ਬੰਦਾ ਰਫ਼ਤੰਦ ਬੀਰਾਂ ਜ਼ਬੂੰ।**
**ਕਿ ਜ਼ੀਂ ਜੰਗਿ ਸਤਗੁਰ ਸਦਾ ਗ਼ਰਕਿ ਖ਼ੂੰ ॥੩੦॥**
[ਬੀਰ ਠਿੱਠ ਹੋ ਕੇ ਬੰਦੇ ਕੋਲ ਗਏ ਕਿਉਂਕਿ ਉਹ ਸਤਿਗੁਰ ਨਾਲ ਲੜਾਈ ਵਿਚ ਲਹੂ-ਲੁਹਾਣ ਹੋ ਗਏ ਸਨ।30।]

**ਬਦੂ ਗੁਫ਼ਤ ਬੀਰਾਂ ਕਿ ਅਫ਼ਸੁਰਦਾਏਮ।**
**ਜ਼ ਸਤਗੁਰ ਬ-ਦੁਸ਼ਵਾਰ ਜਾਂ ਬੁਰਦ ਏਮ ॥੩੧॥**
[ਬੀਰਾਂ ਉਸ ਨੂੰ ਆਖਿਆ ਕਿ ਅਸੀਂ ਭੱਜ ਟੁੱਟ ਗਏ ਹਾਂ ਤੇ ਬੜੀ ਮੁਸ਼ਕਲ ਨਾਲ ਸਤਿਗੁਰ ਤੋਂ ਜਾਨ ਬਚਾਈ ਹੈ।31।]

**ਬਸਾ ਬੀਰ ਸ਼ੁਦ ਬਰ ਗੁਰੂ ਜਾਂ-ਨਿਸਾਰ।**
**ਬ-ਹਮਰਾਹੀਅਸ਼ ਗਸ਼ਤ ਗ਼ੈਬੀ ਸਵਾਰ ॥੩੨॥**
[ਹੋਰ ਬਹੁਤ ਸਾਰੇ ਬੀਰ ਗੁਰੂ ਤੋਂ ਜਾਨ ਵਾਰਨ ਲਈ ਤਿਆਰ ਹੋ ਗਏ ਸਨ ਤੇ ਉਸ ਦੇ ਨਾਲ ਗੁਪਤ ਘੋੜ-ਚੜ੍ਹੇ ਹੋ ਗਏ ਸਨ।32।]

**ਨ ਤਰਸੇਮ ਅਜ਼ ਯੋਗਨੀ ਸਿਸਤੋ ਚਾਰ।**
**ਜ਼ ਬੀਰਾਨਿ ਪੰਜਾਹ-ਦੋ ਤੀਰ ਬਾਰ ॥੩੩॥**
[ਨਾ ਅਸੀਂ ਚੌਹਠ ਜੋਗੀਆਂ ਤੋਂ ਡਰਦੇ ਹਾਂ ਅਤੇ ਨਾ ਬਵੰਜਾ ਤੀਰ ਵਰਸਾਉਣ ਵਾਲੇ ਬੀਰਾਂ ਤੋਂ।33।]

**ਤਰੀਕੇ ਗੁਰੂ ਅਜ਼ ਖ਼ਾਸਤੇਮ।**
**ਕਿ ਜਾਂ ਰਾ ਸਲਾਮਤ ਅਜ਼ੀਂ ਦਾਸ਼ਤੇਮ ॥੩੪॥**
[ਅਸਾਂ ਗੁਰੂ ਤੋਂ ਗੁਰੂ ਦੇ ਪੰਥ (ਵਿਚ ਆਉਣ) ਦੀ ਬੇਨਤੀ ਕੀਤੀ, ਕਿਉਂ ਜੋ ਅਸੀਂ ਜਾਨ ਦਾ ਬਚਾਉ ਇਸੇ ਗੱਲ ਵਿਚ ਵੇਖਦੇ ਸਾਂ।34।]

**ਨੰਦੇੜ ਅੰਦਰਾਂ ਬੰਦਾ ਆਵਰੁਦ ਤਾਖ਼ਤ।**
**ਗਰੋਹੇ ਹਨੂਦਾਂ ਫ਼ਰਾਹਮ ਬਸਾਖ਼ਤ ॥੩੫॥**
[ਬੰਦਾ ਨੰਦੇੜ ਵੱਲ ਭੱਜਾ ਗਿਆ ਅਤੇ ਬਹੁਤ ਸਾਰੇ ਹਿੰਦੂ ਇਕੱਠੇ ਕਰ ਲਏ।35।]

**ਗੁਰੂ ਗੋਸਫ਼ੰਦਾਨਿ ਮਨ ਕੁਸ਼ਤਾ ਕਰਦ।**
**ਬ-ਸੂਰਜ ਗ੍ਰਿਹ ਚੰਦ ਤਾ ਕੁਸ਼ਤਾ ਕਰਦ ॥੩੬॥**
[(ਤੇ ਉਨ੍ਹਾਂ ਨੂੰ ਕਿਹਾ) ਕਿ ਗੁਰੂ ਨੇ ਮੇਰੀਆਂ ਬੱਕਰੀਆਂ ਮਾਰ ਦਿੱਤੀਆਂ ਹਨ (ਤੇ) ਸੂਰਜ ਗ੍ਰਹਿਣ ਵੇਲੇ ਇਨ੍ਹਾਂ ਕਈਆਂ ਨੂੰ ਮਾਰਿਆ ਹੈ।36।]

**ਹਨੂਦਾਂ ਸੂਏ ਬੰਦਾ ਕਰਦੰਦ ਨਿਗਾਹ।**
**ਵ ਬੁਰਦੰਦ ਫ਼ਰਯਾਦਿ ਖ਼ੁਦ ਪੀਸ਼ਿ ਸ਼ਾਹ ॥੩੭॥**
[ਹਿੰਦੂਆਂ ਨੇ ਬੰਦੇ ਵੱਲ ਧਿਆਨ ਕੀਤਾ ਤੇ ਉਹ ਆਪਣੀ ਫ਼ਰਿਆਦ ਬਾਦਸ਼ਾਹ ਕੋਲ ਲੈ ਕੇ ਗਏ।37।]

**ਹਮਾ ਮਾਲਦਾਰਾਨੇ ਮੀਰੋ ਵਜ਼ੀਰ।**
**ਬ-ਦਰਗਾਹਿ ਸੁਲਤਾਂ ਮੁਕੱਰਬ ਕਸੀਰ ॥੩੮॥**
[ਸਾਰੇ ਧਨੀਆਂ, ਅਮੀਰਾਂ ਤੇ ਵਜ਼ੀਰਾਂ ਨੇ ਜੋ ਕਈ ਬਾਦਸ਼ਾਹ ਦੇ ਦਰਬਾਰ ਦੇ ਨਿਕਟਵਰਤੀ ਸਨ।38।]

**ਬਪੀਸ਼ੇ ਸ਼ਹਨਸ਼ਾਹ ਆਵਾਜ਼ ਦਾਦ।**
**ਗੁਰੂ ਕਰਦ ਮਾ ਹਿੰਦੂਆਂ ਰਾ ਬਰਬਾਦ ॥੩੯॥**
[ਹਿੰਦੂਆਂ ਨੇ ਸ਼ਹਿਨਸ਼ਾਹ ਦੇ ਸਾਮ੍ਹਣੇ ਪੁਕਾਰ ਕੀਤੀ (ਕਿ) ਗੁਰੂ ਨੇ ਸਾਨੂੰ ਬਰ੍ਬਾਦ ਕਰ ਦਿੱਤਾ ਹੈ।39।]

**ਹਮਾ ਮੁਸਤਗ਼ੀਸੋ ਹਮਾ ਦਾਦ ਖ਼ਾਹ।**
**ਹਮਾ ਈਸਤਾਦਾ ਬ-ਹਾਲੇ ਤਬਾਹ ॥੪੦॥**
[ਸਾਰੇ ਫ਼ਰਿਆਦੀ ਤੇ ਨਿਆਂ ਮੰਗਣ ਵਾਲੇ ਮੰਦੇ ਹਾਲੀਂ ਬਾਦਸ਼ਾਹ ਦੇ ਹਜ਼ੂਰ ਖਲੋਤੇ ਸਨ।40।]

**ਬ-ਫ਼ਰਯਾਦ ਇਜ਼ਹਾਰਿ ਅਹਿਵਾਲ ਕਰਦ।**
**ਸ਼ਹਨਸ਼ਾਹ ਅੰਦੇਸ਼ਾ ਫ਼ਿਲਹਾਲ ਕਰਦ ॥੪੧॥**
[ਉਨ੍ਹਾਂ ਰੋ ਪਿੱਟ ਕੇ ਹਾਲ ਦੱਸਿਆ। ਸ਼ਹਿਨਸ਼ਾਹ ਉਸ ਵੇਲੇ ਸੋਚੀਂ ਪੈ ਗਿਆ।41।]

**ਜ਼ ਵੁਜ਼ਰਾਇ ਸੁਲਤਾਂ ਬੁਦਾ ਨੰਦ ਲਾਲ।**
**ਸ਼ੁਦਾ ਹਮਰਹੇ ਸ਼ਾਹਿ ਵਾਲਾ-ਕਮਾਲ ॥੪੨॥**
[ਬਾਦਸ਼ਾਹ ਦੇ ਵਜ਼ੀਰਾਂ ਵਿੱਚੋਂ ਇਕ ਨੰਦ ਲਾਲ ਸੀ ਜੋ ਪ੍ਰਭੁਤਾ-ਸ਼ੀਲ ਬਾਦਸ਼ਾਹ ਦੇ ਨਾਲ ਸੀ।42।]

**ਹਮਾ ਖ਼ੇਲਿ ਹਿੰਦੂ ਬ-ਸਦ ਬੇਕਸੀ।**
**ਬਰਜ਼ਤੰਦ ਬਾ ਸ਼ਾਹ ਬਰ ਗੋਦਰੀ ॥੪੩॥**
[ਸਾਰੇ ਹਿੰਦੂ ਬੜੀ ਬੇ-ਕਸੀ ਨਾਲ ਬਾਦਸ਼ਾਹ ਦੇ ਨਾਲ ਗੋਦਾਵਰੀ 'ਤੇ ਗਏ।43।]

**ਦਰਾਂ ਵਕਤ ਖ਼ੁਸ਼ ਬੂਦ ਬਾ ਸਦ ਤਰਬ।**
**ਖ਼ਿਆਲੇ ਗੁਰੂ ਸੂਏ ਦਰਗਾਹੇ ਰਬ ॥੪੪॥**
[ਉਹ ਸੈਂਕੜਿਆਂ ਖ਼ੁਸ਼ੀਆਂ ਵਾਲਾ ਇਕ ਬੜਾ ਸੁਹਾਵਣਾ ਸਮਾਂ ਸੀ, ਗੁਰੂ ਸਾਹਿਬ ਦਾ ਧਿਆਨ ਰੱਬ ਦੀ ਦਰਗਾਹ ਵੱਲ ਜੁੜਿਆ ਹੋਇਆ ਸੀ।44।]

**ਸ਼ਹਨਸ਼ਾਹ ਜਵਾਹਰ ਪਏ ਨਜ਼ਰ ਦਾਦ।**
**ਗਹੁਰ ਬਰ ਕਫ਼ੇ ਦਸਤਿ ਸਤਗੁਰ ਨਿਹਾਦ ॥੪੫॥**
[ਸ਼ਹਿਨਸ਼ਾਹ ਨੇ ਹੀਰੇ ਭੇਟ ਕੀਤੇ ਅਤੇ ਇਕ ਮੋਤੀ ਸਤਿਗੁਰੂ ਦੇ ਹੱਥ ਦੀ ਤਲੀ 'ਤੇ ਰੱਖਿਆ।45।]

**ਗਹੁਰ ਗੁਰ ਬ-ਦਰਯਾ ਬ-ਪਰਦਾਖ਼ਤਾ।**
**ਸ਼ਹਨਸ਼ਹ ਅਜ਼ੀਂ ਹੈਰਤੇ ਸਾਖ਼ਤਾ ॥੪੬॥**
[ਗੁਰੂ ਜੀ ਨੇ ਮੋਤੀ ਦਰਿਆ ਵਿਚ ਸੁੱਟ ਦਿੱਤਾ। ਸ਼ਹਿਨਸ਼ਾਹ ਇਸ ਤੋਂ ਬੜਾ ਹੈਰਾਨ ਹੋਇਆ।46।]

**ਬ-ਫ਼ਰਮੂਦ ਸਤਿਗੁਰ ਬ-ਸੁਲਤਾਂ ਸੁਖਨ।**
**ਗੁਹਰ ਨਜ਼ਰ ਮੀਖ਼ਾਸਤ ਦਰਯਾ ਜ਼-ਮਨ ॥੪੭॥**
[ਸਤਿਗੁਰ ਨੇ ਸੁਲਤਾਨ ਨੂੰ ਇਉਂ ਫ਼ਰਮਾਇਆ : ਦਰਿਆ ਮੇਰੇ ਕੋਲੋਂ ਮੋਤੀ ਦੀ ਭੇਟ ਮੰਗਦਾ ਸੀ।47।]

**ਸ਼ਹਨਸ਼ਹ ਕਰਾਮਾਤਿ ਸਤਗੁਰ ਸ਼ੁਨੀਦ।**
**ਸ਼ੁਦਾ ਦਸਤ-ਬਸਤਾ ਬ-ਇਜਜ਼ੇ ਮਜ਼ੀਦ ॥੪੮॥**
[ਸ਼ਹਿਨਸ਼ਾਹ ਨੇ ਸਤਿਗੁਰ ਦੀ ਵਡਿਆਈ ਸੁਣੀ (ਹੋਈ ਸੀ)। ਉਸ ਨੇ ਬੜੀ ਨਿਮ੍ਰਤਾ ਨਾਲ ਹੱਥ ਜੋੜੇ।48।]

**ਚੂੰ ਸਤਗੁਰ ਨ ਦੀਦਾ ਨਿਗਾਹੇ ਬਦਸ਼।**
**ਨਿਸ਼ਾਂਦਾ ਜ਼-ਅਲਤਾਫ਼ ਬਰ ਮਸਨਦਸ਼ ॥੪੯॥**
[ਸਤਿਗੁਰੂ ਨੇ ਚੂੰਕਿ ਉਸ ਦੀ ਅੱਖ ਮੈਲੀ ਨਾ ਦੇਖੀ, ਕਿਰਪਾ ਕਰ ਕੇ ਉਸ ਨੂੰ ਤਖ਼ਤ 'ਤੇ ਬਿਠਾ ਲਿਆ।49।]

**ਬਿਯਾਂ ਕਰਦ ਸੁਲਤਾਨ ਈਂ ਮਾਜਰਾ।**
**ਕਿ ਬੁਰਦੰਦ ਹਿੰਦੂ ਬੁਕਾ ਬਰ ਸਮਾ ॥੫੦॥**

[ਬਾਦਸ਼ਾਹ ਨੇ ਇਹ ਸਾਰੀ ਵਾਰਤਾ ਕਹਿ ਸੁਣਾਈ ਕਿ ਹਿੰਦੂਆਂ ਨੇ ਹਾਲ-ਪੁਕਾਰ ਨਾਲ ਅਸਮਾਨ ਸਿਰ 'ਤੇ ਚੁੱਕ ਲਿਆ ਹੈ।50।]

**ਚੂੰ ਮਨ ਗੁਫ਼ਤ ਬਾ ਸ਼ਾਹ ਇਨਸਾਫ਼ ਕੁਨ।**
**ਕਿ ਖ਼ੁਰਸ਼ੀਦ ਰਾ ਅਜ਼ ਗ੍ਰਹਿ ਸਾਫ਼ ਕੁਨ ॥੫੧॥**

[ਜਦ ਮੈਂ ਬਾਦਸ਼ਾਹ ਨੂੰ ਕਿਹਾ ਕਿ ਤੂੰ ਇਨਸਾਫ਼ ਕਰ ਤੇ ਸੂਰਜ ਨੂੰ ਗ੍ਰਹਿਣ ਤੋਂ ਮੁਕਤ ਕਰ।51।]

**ਸੁਖ਼ਨ ਗੁਫ਼ਤ ਹਿੰਦੂ ਬ-ਸਾਹੇ ਜ਼ਮਾਂ।**
**ਗ੍ਰਹਿ ਕਰਦ ਖ਼ੁਰਸ਼ੀਦ ਰਾ ਰਾਕਸ਼ਾਂ ॥੫੨॥**

[ਹਿੰਦੂਆਂ ਨੇ ਸਮੇਂ ਦੇ ਬਾਦਸ਼ਾਹ ਨੂੰ ਕਿਹਾ ਕਿ ਰਾਖਸ਼ਾਂ ਨੇ ਤਾਂ ਸੂਰਜ ਨੂੰ ਗ੍ਰਹਿਣਿਆਂ ਹੋਇਆ ਹੈ।52।]

**ਬਸੇ ਰਾਜ਼ ਈਂ ਕਰਦ ਮਨ ਖ਼ੁਦ ਇਯਾਂ।**
**ਤੁਆਮੇ ਹੁਮਾ-ਦਾਦਾ-ਅਮ ਬਰ ਹੁਮਾਂ ॥੫੩॥**

[(ਫਿਰ) ਮੈਂ ਇਸ (ਸ਼ਿਕਾਇਤ ਵਾਲੀ) ਗੱਲ ਦੇ ਬਹੁਤ ਸਾਰੇ ਭੇਦ ਖੋਲ੍ਹੇ (ਤੇ ਕਿਹਾ) ਮੈਂ ਹੁਮਾ ਦੀ ਖ਼ੁਰਾਕ ਹੀ ਹੁਮਾ ਨੂੰ ਦਿੱਤੀ ਹੈ।53।]

**ਸ਼ਰਾਬੋ ਕਬਾਬ ਅਸਤ ਈਂ ਰਾ ਗ਼ਜ਼ਾ।**
**ਅਜ਼ੀਂ ਗੋਸਫ਼ੰਦਾਂ ਬ-ਕਰਦਮ ਅਤਾ ॥੫੪॥**

[ਸ਼ਰਾਬ ਕਬਾਬ ਇਨ੍ਹਾਂ (ਜਾਂਗਲੀਆਂ) ਦਾ ਖਾਜਾ ਹੈ, ਇਸ ਲਈ ਮੈਂ ਬੱਕਰੀਆਂ ਇਨ੍ਹਾਂ ਨੂੰ ਬਖ਼ਸ਼ੀਆਂ ਸਨ।54।]

**ਹਨੂਦਾਂ ਹਮਾ ਨਾਦਮੋ ਸ਼ਰਮਸਾਰ।**
**ਸੂਏ ਖ਼ਾਨਾਏ ਖ਼ੇਸ਼ ਰਫ਼ਤੰਦ ਜ਼ਾਰ ॥੫੫॥**

[ਸਾਰੇ ਹਿੰਦੂ ਬਹੁਤ ਸ਼ਰਮਿੰਦੇ ਤੇ ਠਿੱਠ ਹੋਏ ਤੇ ਨਿੰਮੋ-ਝੂਣੇ ਆਪਣੇ ਆਪਣੇ ਘਰਾਂ ਨੂੰ ਮੁੜ ਗਏ।55।]

**ਕਦਮ ਬੋਸੀਏ ਮਨ ਦਰਾਂ ਦਮ ਸ਼ੁਦਾ।**
**ਤਲਬਗਾਰਿ ਲੁਤਫ਼ੋ ਤ੍ਰੱਹੁਮ ਸ਼ੁਦਾ ॥੫੬॥**

[ਉਹ (ਬੰਦਾ) ਮੇਰੇ ਚਰਨੀਂ ਢਹਿ ਪਿਆ (ਤੇ) ਰਹਿਮ ਦੀ ਕਿਰਪਾ-ਦ੍ਰਿਸ਼ਟੀ ਦਾ ਜਾਚਕ ਹੋਇਆ।56।]

**ਫ਼ਰਿਸਤਾਦਨਸ਼ ਸੂਇ ਪੰਜਾਬ ਕਰਦ।**
**ਮਏ ਪੰਜ ਸਿੰਘਾਨਿ ਆਜ਼ਾਦ ਮਰਦ ॥੫੭॥**

[ਮੈਂ ਪੰਜ ਸੁਤੰਤਰ-ਚਿੱਤ ਸਿੰਘਾਂ ਸਮੇਤ ਉਸ ਨੂੰ ਪੰਜਾਬ ਵੱਲ ਜਾਣ ਦੀ ਆਗਿਆ ਕੀਤੀ।57।]

**ਚੂ ਫ਼ਰਮਾਨਿ ਏਜ਼ਦ ਅਤਾ ਸ਼ੁਦ ਬ-ਮਨ।**
**ਅਮਲ ਕਰਦਾ ਅਜ਼ ਦਿਲ ਬ-ਦਾਰੁਲ-ਮਹਨ ॥੫੮॥**

[ਜਿਵੇਂ ਮੈਨੂੰ ਪ੍ਰਭੂ ਦਾ ਹੁਕਮ ਹੋਇਆ ਤਿਵੇਂ ਮੈਂ ਇਸ ਦੁੱਖਾਂ-ਭਰੀ ਦੁਨੀਆਂ ਵਿਚ ਤਨੋਂ ਮਨੋਂ ਅਮਲ ਕੀਤਾ।58।]

# ਯਾਰ ਮੁਹੰਮਦ ਖ਼ਾਨ ਕਲੰਦਰ

## *ਦਸਤੂਰ-ਉਲ-ਇੰਸ਼ਾ*

## (1710-11 ਈ.)

ਯਾਰ ਮੁਹੰਮਦ ਖ਼ਾਨ ਕਲੰਦਰ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। *ਦਸਤੂਰ-ਉਲ-ਇੰਸ਼ਾ* ਨਾਮ ਦੀ ਇਕ ਰਚਨਾ ਉਸ ਨਾਲ ਸੰਬੰਧਿਤ ਹੈ। ਇਸ ਦੇ ਦੋ ਹਿੱਸੇ ਹਨ। ਪਹਿਲੇ ਹਿੱਸੇ ਵਿਚ ਨਵਾਬ ਅਮੀਨੁ-ਦੌਲਾ ਦੁਆਰਾ ਮੁਗ਼ਲ ਅਮੀਰਾਂ ਨੂੰ ਸੰਬੋਧਿਤ ਖ਼ਤਾਂ ਦਾ ਮਜਮੂਆ ਹੈ। ਦੂਸਰੇ ਹਿੱਸੇ ਵਿਚ ਯਾਰ ਮੁਹੰਮਦ ਖ਼ਾਨ ਦੁਆਰਾ ਲਿਖੇ ਦੋ ਲੰਬੇ ਖ਼ਤ ਉਧਰਿਤ ਹਨ। ਇਨ੍ਹਾਂ ਦੋ ਖ਼ਤਾਂ ਵਿਚ ਲੇਖਕ ਨੇ ਆਪਣੇ ਨਿੱਜੀ ਅਨੁਭਵ ਖ਼ਾਸ ਕਰਕੇ ਉਸ ਦੇ ਅਵਧ ਦੇ ਸੂਬੇਦਾਰ, ਬੁਰਹਾਨ ਉਲ ਮੁਲਕ, ਸਆਦਤ ਖ਼ਾਂ ਨਾਲ ਗੂੜ੍ਹੇ ਸੰਬੰਧਾਂ ਤੇ ਲੇਖਕ ਦੀ ਕਮਾਊਂ ਦੀਆਂ ਪਹਾੜੀਆਂ ਦੀ ਯਾਤਰਾ ਦਾ ਵਿਸਤਰਿਤ ਵਰਣਨ ਹੈ।[1] ਮੁਰਤਜ਼ਾ ਹੁਸੈਨ (ਕਰਤਾ *ਹਦੀਕਤੁ-ਲ-ਅਕਾਲੀਮ*) ਦੀ ਜਾਣਕਾਰੀ ਅਨੁਸਾਰ ਯਾਰ ਮੁਹੰਮਦ ਖ਼ਾਨ ਉਸ ਸਮੇਂ ਲਾਹੌਰ ਵਿਚ ਮੌਜੂਦ ਸੀ ਜਦੋਂ 1711-1712 ਈ. ਵਿਚ ਸ਼ਾਹੀ ਖ਼ੁਤਬੇ ਦੀ ਇਬਾਰਤ ਨੂੰ ਲੈ ਕੇ ਲਾਹੌਰ ਦੇ ਮੌਲਾਣਿਆਂ ਨੇ ਬਹਾਦਰ ਸ਼ਾਹ ਵਿਰੁੱਧ ਵਾਵੇਲਾ ਖੜਾ ਕੀਤਾ ਹੋਇਆ ਸੀ। ਉਸ ਨੇ ਬਹਾਦਰ ਸ਼ਾਹ ਦੀ ਮੌਤ ਉਪਰੰਤ ਫ਼ਰਵਰੀ 1712 ਈ. ਵਿਚ ਉਸ ਦੇ ਪੁੱਤਰਾਂ ਵਿਚਕਾਰ ਛਿੜੀ ਉਤਰਾਧਿਕਾਰ ਦੀ ਜੰਗ ਨੂੰ ਵੀ ਅੱਖੀਂ ਵੇਖਿਆ ਸੀ।[2]

ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਸਿੱਖਾਂ ਦੀਆਂ ਸਰਹਿੰਦ ਦੇ ਆਸੇ-ਪਾਸੇ ਮਾਰੀਆਂ ਮੱਲਾਂ ਤੋਂ ਵੀ ਯਾਰ ਮੁਹੰਮਦ ਖ਼ਾਨ ਭਲੀਭਾਂਤ ਜਾਣੂੰ ਸੀ। ਉਹ ਲਿਖਦਾ ਹੈ ਕਿ ਸਿੱਖਾਂ ਦੀ ਸਰਹਿੰਦ ਉਪਰ ਫ਼ਤਹਿ ਤੋਂ ਪ੍ਰਭਾਵਿਤ ਹੋ ਕੇ ਕਈ ਮੁਗ਼ਲ ਅਧਿਕਾਰੀ ਇਸਲਾਮ ਤਿਆਗ ਕੇ ਸਿੱਖ ਧਰਮ ਵਿਚ ਪਰਵਰਤਿਤ ਹੋ ਗਏ ਸਨ। ਉਦਾਹਰਣ ਵਜੋਂ ਸਰਹਿੰਦ ਦਾ ਖ਼ਬਰ-ਨਵੀਸ ਨਾਸੀਰੁਦੀਨ ਖ਼ਾਂ ਸਿੰਘ ਸਜ ਕੇ ਨਾਸੀਰ ਸਿੰਘ ਤੇ ਦੀਨਦਾਰ ਖ਼ਾਂ ਜੋ ਜਲਾਲ ਖ਼ਾਂ ਰੁਹੇਲੇ ਦਾ ਪੁੱਤਰ ਸੀ, ਦੀਨਦਾਰ ਸਿੰਘ ਬਣ ਗਿਆ ਸੀ। ਯਾਰ ਮੁਹੰਮਦ ਖ਼ਾਨ ਦੀ ਲਿਖਤ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਰੁਸਤਮ ਦਿਲ ਖ਼ਾਨ ਦੇ ਭਤੀਜੇ ਸੁਲਤਾਨ ਕੁਲੀ ਖ਼ਾਨ ਦੀ ਅਗਵਾਈ ਵਿਚ ਸਿੱਖਾਂ ਵਿਰੁੱਧ ਭੇਜੀ ਮੁਗ਼ਲ ਸੈਨਾ ਦੀ ਅਕਤੂਬਰ 1710 ਈ. ਵਿਚ, ਕਰਨਾਲ ਦੇ ਨੇੜੇ ਖੇੜਾ ਅਮੀਨ ਦੇ ਸਥਾਨ ਉੱਤੇ ਸਿੱਖਾਂ ਨਾਲ ਹੋਈ ਲੜਾਈ ਨੂੰ ਬੜੇ ਵਿਸਥਾਰ ਨਾਲ

1. Muzaffar Alam, *The Crisis of Empire in Mughal North India,* p. 322.
2. Ganda Singh, *A Bibliography of the Punjab,* p. 171.

ਬਿਆਨ ਕੀਤਾ ਹੈ। ਉਲੇਖਨੀਯ ਤੱਥ ਇਹ ਹੈ ਕਿ ਸੂਫ਼ੀ ਪੀਰ ਸ਼ਾਹ ਸ਼ਫ਼ੀ ਕਲੰਦਰ ਤੇ ਉਸ ਦੇ ਮੁਰੀਦ ਮੁਗ਼ਲ ਸੈਨਿਕਾਂ ਦੀ ਮਦਦ ਲਈ ਸਿੱਖਾਂ ਵਿਰੁੱਧ ਉਕਤ ਜੰਗ ਵਿਚ ਉਤਰੇ ਸਨ। ਲੇਖਕ ਨੇ ਲੋਹਗੜ੍ਹ ਦੇ ਘੇਰੇ ਸਮੇਂ ਬੇ-ਮੌਸਮੀ ਬਰਸਾਤ ਤੇ ਠੰਢ ਕਾਰਨ ਮੁਗ਼ਲ ਸੈਨਾ ਦੀ ਜੋ ਬਦਹਾਲੀ ਹੋਈ ਸੀ, ਉਸ ਨੂੰ ਵੀ ਬਾਖ਼ੂਬੀ ਬਿਆਨ ਕੀਤਾ ਹੈ। ਉਹ ਲੋਹਗੜ੍ਹ ਦੇ ਜੰਗ ਵਿਚ ਜਿਥੇ ਰੁਸਤਮ ਦਿਲ ਖ਼ਾਨ ਦੀ ਬਹਾਦਰੀ ਦੀ ਪ੍ਰਸ਼ੰਸਾ ਕਰਦਾ ਹੈ ਉਥੇ ਖ਼ਾਨਿ-ਖ਼ਾਨਾ ਮੁਨਾਇਮ ਖ਼ਾਨ ਦੀ ਦਿਆਨਤਦਾਰੀ ਤੇ ਸੈਨਿਕ ਪ੍ਰਤਿਭਾ ਉਪਰ ਵੀ ਪ੍ਰਸ਼ਨ ਚਿੰਨ੍ਹ ਖੜੇ ਕਰਦਾ ਹੈ। ਲੇਖਕ ਸਿੱਖਾਂ ਨੂੰ ਨਾਨਕ-ਪ੍ਰਸਤ ਕਹਿੰਦਾ ਹੋਇਆ ਬੰਦਾ ਸਿੰਘ ਬਹਾਦੁਰ ਨੂੰ ਘਟੀਆ ਜੋਤਸ਼ੀ ਤੇ ਜਾਦੂਗਰ ਕਹਿੰਦਾ ਹੈ ਪਰ ਉਸ ਨੂੰ ਸਿੱਖਾਂ ਦੇ ਗੁਰੂ ਵਜੋਂ ਪੇਸ਼ ਨਹੀਂ ਕਰਦਾ। ਯਾਰ ਮੁਹੰਮਦ ਖ਼ਾਨ ਨੇ ਅਕਤੂਬਰ 1711 ਈ. ਵਿਚ ਬਾਦਸ਼ਾਹ ਵਲੋਂ ਸਾਰੇ ਹਿੰਦੂ ਅਹਿਲਕਾਰਾਂ ਨੂੰ ਦਾੜ੍ਹੀ ਮੁਨਵਾਉਣ ਲਈ ਜਾਰੀ ਕੀਤੇ ਹੁਕਮ ਤੇ ਇਸ ਉਪਰ ਹਾਸੋ-ਹੀਣੇ ਅਮਲ ਦਾ ਹਵਾਲਾ ਵੀ ਦਿੱਤਾ ਹੈ ਤਾਂ ਕਿ ਦਾੜ੍ਹੀ-ਕੇਸਾਂ ਵਾਲੇ ਸਿੱਖਾਂ ਦੀ ਪਹਿਚਾਨ ਸਹਿਜੇ ਹੋ ਸਕੇ।

## -2-

**ਪਿਤਾ ਦੀ ਸੇਵਾ ਵਿਚ : ਸ਼ਾਹ ਆਲਮ ਬਹਾਦੁਰ ਸ਼ਾਹ ਬਾਦਸ਼ਾਹ ਦਾ ਪੂਰੀ ਤੇਜ਼ੀ ਨਾਲ ਦੱਖਣ ਤੋਂ ਪੰਜਾਬ ਵੱਲ ਨਾਨਕ-ਪ੍ਰਸਤਾਂ ਦੇ ਫ਼ਸਾਦ ਦੀ ਅੱਗ ਨੂੰ ਬੁਝਾਉਣ ਦੇ ਇਰਾਦੇ ਨਾਲ ਸ਼ਾਹੀ ਝੰਡੇ ਚੁੱਕ ਕੇ ਕੂਚ ਕਰਨਾ, ਇਸ ਮੁਹਿੰਮ ਨੂੰ ਨੇਪਰੇ ਚਾੜ੍ਹਨ ਲਈ ਸੁਲਤਾਨ ਕੁਲੀ ਖ਼ਾਨ ਦੀ ਨਿਯੁਕਤੀ, ਬਾਦਸ਼ਾਹ ਦਾ ਪੁੱਜਣਾ, ਸੁਲਤਾਨ ਕੁਲੀ ਖ਼ਾਨ ਦੇ ਝੰਡਿਆਂ 'ਤੇ ਫ਼ਤਹਿ ਦੀ ਹਵਾ ਦਾ ਝੁਲਣਾ ਅਤੇ ਦੁਸ਼ਮਣ ਦਾ ਮੁਖਲਿਸਪੁਰ ਦੇ ਬਰਾਬਰ ਕਿਲ੍ਹਾ ਲੋਹਗੜ੍ਹ ਵਿਚ ਪਨਾਹ ਲੈਣੀ :**

ਕ੍ਰਿਪਾ ਦੇ ਨਮੂਨੇ, ਦੋ ਜਹਾਨਾਂ ਦੇ ਸਤਿਕਾਰਯੋਗ, ਬਾਦਸ਼ਾਹਾਂ ਦੇ ਮਾਲਿਕ ਅਤੇ ਪਾਲਕ ਵਿਅਕਤੀਆਂ ਦੇ ਮਦਦਗਾਰ ਬਣੇ ਰਵ੍ਹੋ।

ਕੱਲ੍ਹ ਬਿਨੈ-ਪੱਤਰ ਪੂਰੇ ਵੇਰਵੇ ਨਾਲ ਪੜ੍ਹ ਕੇ ਸੁਣਾਇਆ ਗਿਆ, ਜਿਸ ਰਾਹੀਂ ਅਹੁਦੇ ਤੇ ਖ਼ਿਤਾਬ ਬਾਰੇ ਅਰਜ਼ੀ ਹਜ਼ਰਤ ਜ਼ਿਲ-ਏ-ਸੁਬਹਾਨੀ ਦੇ ਦਸਤਖ਼ਤਾਂ ਨਾਲ ਮਨਜ਼ੂਰ ਹੋ ਗਈ, ਬਾਦਸ਼ਾਹ ਸ਼ਾਹ ਅਜ਼ੀਮਉਸ਼ਾਨ ਦੀਆਂ ਬਖ਼ਸ਼ਿਸ਼ਾਂ, ਉਨ੍ਹਾਂ ਵਲੋਂ ਅਸਲਾਖ਼ਾਨਾ ਦੇ ਦਾਰੋਗੇ ਦਾ ਅਹੁਦਾ ਤੇ ਬਾਦਸ਼ਾਹੀ ਸੁਗ਼ਾਤਾਂ ਸੌਂਪਣ ਦਾ ਵੇਰਵਾ ਦੱਸਿਆ ਗਿਆ ਸੀ।

ਤਾਜ਼ੀ ਘਟਨਾ ਇਹ ਹੈ ਕਿ ਮੁਹੰਮਦ ਕਾਮ ਬਖ਼ਸ਼ ਦਾ ਝਗੜਾ ਖ਼ਤਮ ਹੋਣ ਮਗਰੋਂ ਬਾਦਸ਼ਾਹ ਦੇ ਮਨ ਵਿਚ ਇਹ ਗੱਲ ਸੀ ਕਿ ਫ਼ੌਰਨ ਮੁਲਕ ਦੱਖਣ ਜਾ ਕੇ ਛੇਆਂ ਸੂਬਿਆਂ ਦਾ ਪ੍ਰਬੰਧ ਕੀਤਾ ਜਾਵੇ, ਪਰ ਅਚਾਨਕ ਰਾਜਧਾਨੀ ਸ਼ਾਹਜਹਾਨਾਬਾਦ ਦੇ ਸੂਬੇਦਾਰ ਮੁਹੰਮਦ ਖ਼ਾਂ ਤੇ ਉਥੇ ਦੀਆਂ ਘਟਨਾਵਾਂ ਬਾਰੇ ਲਿਖਣ ਵਾਲੇ ਖ਼ਬਰ-ਨਵੀਸ ਦੇ ਬਿਨੈ-ਪੱਤਰ ਲਗਾਤਾਰ ਪੁੱਜੇ, ਜਿਨ੍ਹਾਂ ਵਿਚ ਨਾਨਕ-ਪ੍ਰਸਤਾਂ ਦੇ ਸ਼ੋਰ-ਸ਼ਰਾਬੇ ਤੇ ਆਵਾਰਾਗਰਦੀ ਬਾਰੇ ਲਿਖਿਆ ਹੋਇਆ ਸੀ। ਇਹ ਬਿਨੈ-ਪੱਤਰ ਬਾਦਸ਼ਾਹ ਦੀ ਨਿਗਾਹ ਵਿੱਚੋਂ ਲੰਘੇ। ਉਨ੍ਹਾਂ (ਬਾਦਸ਼ਾਹ) ਨੇ ਦੇਰੀ ਕਰਨ ਨੂੰ ਹਕੂਮਤ ਵਾਸਤੇ ਠੀਕ

ਨਾ ਜਾਣਦੇ ਹੋਏ, ਉਥੋਂ ਵਾਪਸ ਪਰਤਣਾ ਹੀ ਚੰਗਾ ਸਮਝਿਆ। ਸੋ ਉਨ੍ਹਾਂ ਨੇ ਰੁਸਤਮ ਦਿਲ ਖ਼ਾਨ ਦੇ ਭਤੀਜੇ, ਸੁਲਤਾਨ ਕੁਲੀ ਖ਼ਾਨ ਦੀ ਅਗਵਾਈ ਵਿਚ ਇਕ ਫ਼ੌਜ ਨੂੰ ਨਿਯੁਕਤ ਕੀਤਾ ਕਿ ਉਹ ਧਾਵੇ ਦੇ ਤੌਰ 'ਤੇ ਰਾਜਧਾਨੀ ਦੇ ਕੋਲ ਪੁੱਜ ਕੇ, ਗੁਮਰਾਹਾਂ (ਸਿੱਖਾਂ) ਦੇ ਰਾਹ ਦਾ ਅੜਿੱਕਾ ਬਣਨ, ਜਿਥੋਂ ਤੱਕ ਹੋ ਸਕੇ ਉਨ੍ਹਾਂ ਨੂੰ ਖ਼ਤਮ ਕਰ ਛੱਡਣ ਅਤੇ ਉਨ੍ਹਾਂ ਦੇ ਫ਼ਸਾਦ ਦੀ ਅੱਗ ਨੂੰ ਵਧੇਰੇ ਉੱਚਾ ਨਾ ਹੋਣ ਦੇਣ ਤੇ ਉਸ ਸੂਬੇ ਦੇ ਵਸਨੀਕਾਂ ਨੂੰ ਕੋਈ ਦੁੱਖ ਨਾ ਪੁੱਜੇ।[3] ਉਸ ਤੋਂ ਮਗਰੋਂ ਬਾਦਸ਼ਾਹ ਖ਼ੁਦ ਬਹੁ-ਅਧਿਕਾਰੀ ਦੋਹਾਂ ਸ਼ਹਿਜ਼ਾਦਿਆਂ ਤੇ ਉਘੇ ਸਰਦਾਰਾਂ ਸਮੇਤ ਬਦਕਾਰ ਕਾਫ਼ਿਰਾਂ (ਸਿੱਖਾਂ) ਨੂੰ ਸੋਧਣ ਲਈ ਚੱਲ ਪਏ। ਕਿਉਂਕਿ ਉਸ ਬਦਬਖ਼ਤ ਗਰੋਹ ਦਾ ਫ਼ਸਾਦ ਦਿਨ ਪ੍ਰਤੀ ਦਿਨ ਵਧਦਾ ਗਿਆ ਅਤੇ ਖੱਤਰੀ ਕੌਮ ਦੇ ਬਹੁਤੇ ਵਿਅਕਤੀ ਤੇ ਹੋਰ ਹਿੰਦੂ ਲੋਕ, ਉਨ੍ਹਾਂ ਅਭਾਗਿਆਂ ਨਾਲ ਰਲ ਗਏ। ਉਨ੍ਹਾਂ ਲੁਟੇਰਿਆਂ ਦੀ ਦਹਿਸ਼ਤ ਤੋਂ, ਰਾਜਧਾਨੀ ਦੂਰ ਨਾ ਰਹੀ। ਉਪਰੋਕਤ (ਸੁਲਤਾਨ) ਕੁਲੀ ਖ਼ਾਨ ਬਹੁਤ ਤੇਜ਼ੀ ਨਾਲ ਪਾਣੀਪਤ ਤੋਂ ਉਸ ਪਾਸੇ ਪੁੱਜ ਕੇ ਉਨ੍ਹਾਂ ਨੂੰ ਖਦੇੜਨ ਵਿਚ ਰੁਝ ਗਿਆ। ਭਾਵੇਂ ਪ੍ਰਗਟ ਤੌਰ 'ਤੇ ਉਨ੍ਹਾਂ ਕਤਲ ਕਰਨਯੋਗ (ਸਿੱਖਾਂ) ਜਿਹੜੇ ਟਿੱਡੀ ਦਲ ਨਾਲੋਂ ਵਧੇਰੇ ਸਨ, ਦੀ ਬਰਾਬਰੀ ਕਰਨ ਦੀ ਜ਼ਿੰਮੇਵਾਰੀ ਨੂੰ ਨਿਭਾਉਣਾ, ਦੂਰ-ਦ੍ਰਿਸ਼ਟ ਵਿਅਕਤੀ ਦੀ ਅਕਲ ਤਜਵੀਜ਼ ਨਹੀਂ ਕਰਦੀ ਸੀ ਪਰ ਉਪਰੋਕਤ ਖ਼ਾਨ ਫ਼ਤਹਿ ਬਖ਼ਸ਼ਣ ਵਾਲੇ ਰੱਬ ਦੀ ਮਿਹਰ 'ਤੇ ਭਰੋਸਾ ਕਰ ਕੇ, ਬਾਦਸ਼ਾਹ ਦੇ ਪਾਲਿਕ ਹੋਣ ਸਦਕਾ ਬਹਾਦੁਰੀ ਨਾਲ ਡੱਟ ਗਿਆ ਅਤੇ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਪਾਣੀਪਤ ਤੋਂ ਅੱਗੇ ਲੰਘ ਗਿਆ।

**[ਮੁਸਲਮਾਨਾਂ ਤੇ ਹਿੰਦੂਆਂ ਦਾ ਸਿੰਘ ਸਜਣਾ]:**

ਭੈੜੇ ਦਸਤੂਰ ਵਾਲੇ ਲਾਅਨਤੀ (ਸਿੱਖ) ਸਰਹਿੰਦ ਲੁੱਟਣ, ਉਸ ਇਲਾਕੇ ਨੂੰ ਉਜਾੜਨ ਅਤੇ ਮਕਬਰੇ, ਮਸੀਤਾਂ ਨੂੰ ਤਬਾਹ ਕਰਨ ਤੇ ਦੀਨ ਵਿਚ ਕਮਾਲ ਦੀਆਂ ਨਵੀਆਂ ਰਸਮਾਂ ਜਾਰੀ ਕਰਨ ਮਗਰੋਂ ਥਾਨੇਸਰ ਪੁੱਜ ਗਏ। ਉਨ੍ਹਾਂ ਨੇ ਉਸ ਇਲਾਕਿਆਂ ਦੇ ਵਸਨੀਕਾਂ ਨੂੰ ਨਾਵਾਜਿਬ ਦੁੱਖ ਪਹੁੰਚਾਏ ਅਤੇ ਉਹ ਕੁਰਾਹੀ ਧਿਰ (ਸਿੱਖਾਂ) ਦਾ ਇਸ ਹੱਦ ਤੱਕ ਕਬਜ਼ਾ ਹੋ ਗਿਆ ਕਿ ਸਾਰੇ ਹਿੰਦੂਆਂ ਤੇ ਮੁਸਲਮਾਨਾਂ ਨੇ ਉਨ੍ਹਾਂ ਦੀ ਤਾਬੇਦਾਰੀ ਕਰਨ ਤੋਂ ਬਿਨਾਂ ਕੋਈ ਚਾਰਾ ਨਾ ਵੇਖਦੇ ਹੋਏ, ਉਨ੍ਹਾਂ ਦਾ ਧਰਮ ਤੇ ਦਸਤੂਰ ਇਖ਼ਤਿਆਰ ਕਰ ਲਿਆ। ਉਨ੍ਹਾਂ ਦਾ ਸਰਦਾਰ (ਬੰਦਾ ਸਿੰਘ ਬਹਾਦੁਰ) ਇਕ ਐਸਾ ਜੋਤਿਸ਼ੀ ਤੇ ਜਾਦੂਗਰ ਸੀ, ਜਿਹੜਾ ਖ਼ੁਦ ਨੂੰ ਬਹਾਦੁਰ ਤੇ ਦ੍ਰਿੜ੍ਹ ਇਰਾਦੇ ਵਾਲੇ ਵਿਅਕਤੀਆਂ ਦਾ ਮੁਖੀਆ ਸਮਝਦਾ ਸੀ, ਮੱਕਰ ਫ਼ਰੇਬ ਤੇ ਧੋਖਾ ਦੇਣ ਵਾਲੇ ਉਪਾਉ ਨਾਲ ਨਵੇਂ-ਨਵੇਂ ਜਾਦੂ ਕਰਦਾ ਰਹਿੰਦਾ ਸੀ ਅਤੇ ਹਰੇਕ ਦੇ ਦਿਲ ਨੂੰ ਆਪਣੇ ਸ਼ਰਧਾ ਦੇ ਜਾਲ ਵਿਚ ਫਸਾਉਂਦਾ ਸੀ। ਕੀ ਹਿੰਦੂ ਤੇ ਕੀ ਮੁਸਲਮਾਨ, ਜਿਹੜਾ ਭੀ ਉਸ ਕੋਲ ਪੁੱਜ ਗਿਆ, ਉਸ ਨੂੰ 'ਸਿੰਘ' ਦੇ ਖ਼ਿਤਾਬ ਨਾਲ ਸੰਬੋਧਨ ਕਰਵਾਉਂਦਾ ਸੀ, ਜਿਵੇਂ ਕਿ ਦੀਨਦਾਰ ਖ਼ਾਂ, ਜਿਹੜਾ ਉਸ ਇਲਾਕੇ ਦਾ ਰਈਸ ਸੀ, ਨੂੰ ਦੀਨਦਾਰ ਸਿੰਘ ਦੀ ਉਪਾਧੀ ਦਿੱਤੀ ਅਤੇ ਸਰਹੰਦ ਦਾ ਖ਼ਬਰ-ਨਵੀਸ ਮੀਰ ਨਸੀਰੁਦੀਨ 'ਮੀਰ ਨਸੀਰੁਦੀਨ

3. ਇਹ ਹੁਕਮ 28 ਜੁਲਾਈ, 1711 ਈ. ਨੂੰ ਜਾਰੀ ਹੋਇਆ ਸੀ।

ਸਿੰਘ' ਬਣ ਗਿਆ। ਇਸੇ ਤਰ੍ਹਾਂ ਬਹੁਤ ਸਾਰੇ ਲੋਕ ਇਸਲਾਮੀ ਰਸਮ ਛੱਡ ਕੇ ਔਝੜ ਦੇ ਰਾਹ ਪੈ ਗਏ ਤੇ ਉਸ ਦਾ ਸਾਥ ਦੇਣ ਲਈ ਪੱਕੇ ਕੌਲ ਇਕਰਾਰ ਕਰ ਲਏ।

**[ਖੇੜਾ ਅਮੀਨ ਦੀ ਲੜਾਈ] :**

ਉਪਰੋਕਤ ਖ਼ਾਨ ਇਨ੍ਹਾਂ ਘਟਨਾਵਾਂ ਬਾਰੇ ਸੁਣ ਕੇ ਬੇਹੱਦ ਹੈਰਾਨ ਤੇ ਅਸ਼ਾਂਤ ਹੋ ਗਿਆ ਅਤੇ ਉਸ ਨੇ ਆਪਣੇ ਪੀਰ-ਓ-ਮੁਰਸ਼ਿਦ ਭਾਵ ਬ੍ਰਹਮ ਗਿਆਨ ਦੇ ਆਕਾਸ਼ ਦੇ ਸੂਰਜ ਤੇ ਨਜ਼ਾਤ ਦੇ ਜੰਗਲ ਦੇ ਸ਼ੇਰ 'ਸ਼ਾਹ ਸ਼ਫ਼ੀ ਕਲੰਦਰ' ਦੇ ਹਜ਼ੂਰ ਆ ਕੇ ਮਦਦ ਲਈ ਬੇਨਤੀ ਕੀਤੀ। ਸ਼ਾਹ ਸ਼ਫ਼ੀ ਕਲੰਦਰ ਮਿਹਰਬਾਨੀ ਦੇ ਤਕਾਜ਼ੇ ਅਨੁਸਾਰ ਇਸ ਮੁਹਿੰਮ ਵਿਚ ਉਪਰੋਕਤ ਖ਼ਾਨ ਦੇ ਹਮਰਾਹ ਸੀ ਤੇ ਉਸ ਦੀ ਫ਼ਤਹਿਮੰਦੀ ਦਾ ਚਾਹਵਾਨ ਸੀ। ਉਸ ਬਜ਼ੁਰਗ, ਜਿਸ ਦੀ ਦੁਆ ਰੱਬ ਦੀ ਦਰਗਾਹ ਵਿਚ ਕਬੂਲ ਹੁੰਦੀ ਹੈ, ਨੇ ਫ਼ੁਰਮਾਇਆ ਕਿ "ਤੂੰ ਗ਼ਮ ਨਾ ਕਰ, ਕਾਫ਼ਿਰਾਂ ਦੇ ਗਰੋਹ ਸੰਬੰਧੀ ਕੋਈ ਗੱਲ ਮਨ ਵਿਚ ਨਾ ਲਿਆ, ਹਕੀਕੀ ਮਦਦਗਾਰ (ਰੱਬ) ਦੀ ਮਦਦ ਨਾਲ ਫ਼ਤਹਿ, ਸਫਲਤਾ ਤੇ ਨੁਮਾਇਆ ਤਰੱਕੀ ਦਿਖਾਈ ਦੇ ਰਹੀ ਹੈ ਅਤੇ ਕਹਿਰ ਦੇ ਮਾਰੇ ਹੋਏ (ਸਿੱਖ) ਕਤਲ ਹੋ ਰਹੇ ਹਨ।" ਉਪਰ ਲਿਖਿਆ ਖ਼ਾਨ ਇਹ ਖ਼ੁਸ਼ਖ਼ਬਰੀ ਸੁਣ ਕੇ ਹਜ਼ਾਰ ਗੁਣਾ ਹੌਸਲੇ ਵਿਚ ਹੋ ਕੇ, ਸਵਾਰ ਹੋਇਆ। ਉਸ ਪਾਸੇ ਤੋਂ ਸਿੱਖ ਘੁਮੰਡ ਸਹਿਤ ਟੋਲਿਆਂ ਵਿਚ ਚੌਹਾਂ ਪਾਸਿਆਂ ਤੋਂ ਮੈਦਾਨ ਵਿਚ ਆ ਡਟੇ, ਅਤੇ ਆਪਸੀ ਕੱਟਾ-ਵੱਢੀ ਦੀ ਅੱਗ ਭੜਕ ਉਠੀ। ਨਗਾਰਿਆਂ ਤੇ ਬਿਗਲਾਂ ਦਾ ਸ਼ੋਰ ਆਕਾਸ਼ ਤੱਕ ਪੁੱਜ ਗਿਆ। ਬਹਾਦੁਰ ਦਸਤੀ ਹਥਿਆਰ ਚਲਾਉਣ ਵਿਚ ਰੁੱਝ ਗਏ ਅਤੇ ਮੌਤ ਦੇ ਫ਼ਰਿਸ਼ਤੇ ਨੇ ਬਾਜ਼ਾਰ ਨੂੰ ਨਵੇਂ ਸਿਰੇ ਤੋਂ ਸ਼ਿੰਗਾਰ ਦਿੱਤਾ। ਮਾਰੇ ਗਏ ਵਿਅਕਤੀਆਂ ਦੇ ਢੇਰਾਂ ਦੇ ਢੇਰ ਲੱਗ ਗਏ ਅਤੇ ਜ਼ਖ਼ਮੀਆਂ ਨਾਲ ਜ਼ਮੀਨ ਏਨੀ ਭਰੀ ਪਈ ਸੀ ਕਿ ਧਰਤੀ ਵਿਖਾਈ ਨਹੀਂ ਦਿੰਦੀ ਸੀ। ਕਾਫ਼ੀ ਦੇਰ ਤੱਕ ਭਾਰੀ ਜੰਗ ਹੋਇਆ ਅਤੇ ਖਿੱਚ-ਧੂਹ ਤੇ ਜਦੋ-ਜਹਿਦ ਬਿਆਨ ਦੀ ਹੱਦ ਤੋਂ ਬਾਹਰ ਚਲੀ ਗਈ। ਫ਼ੀਰੋਜ਼ ਖ਼ਾਂ ਤੇ ਬਾਜ਼ੀਦ ਖ਼ਾਂ ਮੇਵਾਤੀ, ਜਿਹੜੇ ਬਾਦਸ਼ਾਹੀ ਦਰਬਾਰ ਵਿਚ ਪ੍ਰਸ਼ੰਸਾਯੋਗ ਖ਼ਾਨਦਾਨ ਵਾਲੇ ਖ਼ਾਨ ਦੇ ਨਾਲ ਨਿਯੁਕਤ ਹੋਏ ਸਨ, ਦੇ ਚਿਹਰਿਆਂ ਦਾ ਰੰਗ ਉਡ ਗਿਆ। ਅੰਤ ਨੂੰ ਦੋਹਾਂ ਦੇ ਪੈਰ ਹਿੱਲ ਗਏ ਅਤੇ ਇਸਲਾਮ ਵਾਲਿਆਂ ਦੀ ਹਾਲਤ ਬਹੁਤ ਭੈੜੀ ਹੋ ਗਈ ਤੇ ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ। ਸ਼ਾਹ ਸ਼ਫ਼ੀ ਕਲੰਦਰ ਸਾਹਿਬ ਨੇ ਜਦੋਂ ਫ਼ੌਜ ਦੇ ਦਿਲ ਟੁੱਟੇ ਵੇਖੇ ਤਾਂ ਉਹ ਰਣ-ਭੂਮੀ ਵਿਚ ਆਪਣੇ ਮੁਰੀਦਾਂ ਦੇ ਟੋਲੇ ਕੋਲ ਪੁੱਜੇ ਅਤੇ ਉਪਰੋਕਤ ਖ਼ਾਨ ਨੂੰ ਨਾਲ ਲੈ ਕੇ ਮਾਰ-ਧਾੜ ਦਾ ਢੰਗ ਅਪਣਾਇਆ। ਲਾਅਨਤੀਆਂ ਦੀ ਫ਼ੌਜ ਦਾ ਕੀਰਤ ਸਿੰਘ ਨਾਮੀ ਬਖ਼ਸ਼ੀ ਤੀਰ ਲੱਗਣ ਨਾਲ ਮਾਰਿਆ ਗਿਆ। ਕਾਫ਼ਿਰਾਂ ਵਿਚ ਮੁੜ ਕੇ ਮੁਕਾਬਲਾ ਕਰਨ ਦੀ ਤਾਕਤ ਨਾ ਰਹੀ ਤੇ ਉਹ ਫ਼ਰਾਰ ਹੋ ਗਏ। ਸ਼ਾਹ ਸਾਹਿਬ ਥਾਨੇਸਰ ਤੋਂ ਉਸ ਪਾਸੇ ਵੱਲ ਤਲਵਾਰ ਵਾਹੁੰਦਾ ਤੇ ਪਿੱਛਾ ਕਰਦਾ ਹੋਇਆ ਪੁੱਜ ਗਿਆ। ਉਨ੍ਹਾਂ ਨੇ ਚਾਰ ਪੰਜ ਕੋਹ ਪੈਂਡਾ ਮਾਰਿਆ ਹੋਵੇਗਾ ਕਿ ਉਹ ਸਾਰਾ ਜੰਗਲ ਤੇ ਬੀਆਬਾਨ ਲਾਸ਼ਾਂ ਨਾਲ ਭਰਿਆ ਪਿਆ ਸੀ। ਉਨ੍ਹਾਂ (ਸਿੱਖਾਂ) 'ਚੋਂ ਇਕ ਭੀ ਵਾਪਸ ਨਹੀਂ ਪਰਤਿਆ, ਸਾਰੇ ਇਕੱਠਿਆਂ ਭੱਜਣ ਵਿਚ ਸ਼ਰਮ ਨਾ ਖਾਧੀ

ਅਤੇ ਡਰਪੋਕਾਂ ਵਾਂਗ ਦੁਰੇਡੇ ਚਲੇ ਗਏ।[4] ਜਦੋਂ ਸੂਰਜ ਡੁੱਬ ਗਿਆ ਤੇ ਸ਼ਾਹ ਸਾਹਿਬ ਨੇ ਉਪਰੋਕਤ (ਸੁਲਤਾਨ ਕੁਲੀ) ਖ਼ਾਨ ਨੂੰ ਫ਼ੁਰਮਾਇਆ ਕਿ "ਰਾਤ ਦੇ ਹਨੇਰੇ ਵਿਚ ਦੌੜਨਾ ਠੀਕ ਨਹੀਂ ਹੈ। ਬਿਹਤਰ ਇਹੋ ਹੈ ਕਿ ਆਪਾਂ ਅੱਜ ਦੀ ਰਾਤ ਇਥੇ ਹੀ ਤੰਬੂ ਗੱਡ ਲਈਏ। ਸਵੇਰ ਨੂੰ ਤਲਵਾਰ ਦੀ ਮਾਰ ਤੋਂ ਬਚੇ ਹੋਏ ਸਿੱਖ ਜਿਥੇ ਗਏ ਹੋਣਗੇ, ਅਸੀਂ ਭੱਜ ਕੇ ਉਨ੍ਹਾਂ ਨੂੰ ਜਾਨੋਂ ਮਾਰ ਸਕਦੇ ਹਾਂ ਜਾਂ ਜਿਉਂਦੇ ਫੜ ਸਕਦੇ ਹਾਂ।" ਉਪਰੋਕਤ ਖ਼ਾਨ ਨੇ ਪੀਰ-ਓ-ਮੁਰਸ਼ਿਦ ਦੇ ਹੁਕਮ ਅਨੁਸਾਰ ਉਥੇ ਹੀ ਤੰਬੂ ਗੱਡ ਲਿਆ ਤੇ ਉਥੇ ਹੀ ਪੜਾਉ ਕਰ ਕੇ ਕਿਰਪਾਲੂ ਸ਼ਕਤੀਮਾਨ ਰੱਬ ਦਾ ਸ਼ੁਕਰ ਅਦਾ ਕਰਨ ਲਈ ਸਿਜਦਾ ਕੀਤਾ। ਜਿਸ ਸਮੇਂ ਆਰਾਮ ਕਰ ਲਿਆ, ਉਸ ਸਮੇਂ ਇਕ ਪਹਿਰ ਰਾਤ ਬਾਕੀ ਰਹਿ ਗਈ ਸੀ, ਤਾਂ ਉਨ੍ਹਾਂ ਨੇ ਇਸ ਹੱਡ-ਬੀਤੀ ਨੂੰ ਵੇਰਵੇ ਸਹਿਤ ਲਿਖ ਕੇ ਬਾਦਸ਼ਾਹ ਕੋਲ ਭੇਜ ਦਿੱਤਾ। ਸੂਰਜ ਨਿਕਲਣ ਤੋਂ ਪਹਿਲਾਂ ਕੂਚ ਦਾ ਨਗਾਰਾ ਉੱਚੀ-ਉੱਚੀ ਆਵਾਜ਼ ਵਿਚ ਵੱਜ ਗਿਆ ਅਤੇ ਉਹ ਪਹੁ-ਫੁੱਟੇ ਹੀ ਅੱਗੇ ਨੂੰ ਰਵਾਨਾ ਹੋ ਗਏ। ਉਹ ਦਸ ਕੋਹ ਗਏ ਹੋਣਗੇ ਪਰ ਉਨ੍ਹਾਂ ਬਦਬਖ਼ਤਾਂ (ਸਿੱਖਾਂ) ਦਾ ਉੱਕਾ ਹੀ ਕੋਈ ਪਤਾ ਨਾ ਲੱਗਾ। ਹਰਕਾਰੇ (ਏਲਚੀ) ਖ਼ਬਰ ਲਿਆਏ ਕਿ ਕਹਿਰ ਦੇ ਮਾਰੇ ਹੋਏ (ਸਿੱਖ), (ਮੁਖਲਿਸਪੁਰ) ਦੇ ਬਰਾਬਰ ਕਿਲ੍ਹਾ ਲੋਹਗੜ੍ਹ ਵੱਲ ਜਾ ਕੇ ਕਿਸੇ ਘੁਰਨੇ ਵਿਚ ਜਾ ਵੜੇ। ਕਿਉਂਕਿ ਰਸਤਾ ਅਲੰਘ ਸੀ ਤੇ ਪਹਾੜੀ ਸਿਲਸਿਲੇ ਦੇ ਉਪਰ ਚੜ੍ਹਨਾ ਮੁਸ਼ਕਿਲ ਸੀ, ਇਸ ਲਈ ਮਜਬੂਰਨ ਉਥੇ ਠਹਿਰਨਾ ਹੀ ਠੀਕ ਸਮਝਿਆ। ਜਾਸੂਸ ਤੇ ਏਲਚੀ ਹਰ ਪਾਸੇ ਦੌੜਨ-ਭੱਜਣ ਲੱਗੇ, ਤਾਂਕਿ ਉਹ ਉਨ੍ਹਾਂ ਕੁਨਸਲੇ ਬੇਖ਼ਬਰਾਂ (ਸਿੱਖਾਂ) ਦੀ ਖ਼ਬਰ ਲਿਆਉਣ।

**[ਖ਼ਾਨਿ-ਖ਼ਾਨਾ ਮੁਨਾਇਮ ਖ਼ਾਨ ਦੀ ਆਮਦ] :**

ਕਿਉਂਕਿ ਬਾਦਸ਼ਾਹ ਦਾ ਮਨ ਪੂਰੀ ਤਰ੍ਹਾਂ ਇਸ ਮੁਹਿੰਮ ਵੱਲ ਸੀ, ਇਸ ਲਈ ਉਨ੍ਹਾਂ ਨੇ ਸੁਲਤਾਨ ਕੁਲੀ ਖ਼ਾਨ ਦੀ ਮਦਦ ਲਈ ਨਵਾਬ ਖ਼ਾਨਿ-ਖ਼ਾਨਾ ਪ੍ਰਧਾਨ ਮੰਤਰੀ ਨੂੰ ਭਾਰੀ ਫ਼ੌਜ ਸਮੇਤ ਵਿਸ਼ੇਸ਼ ਤੌਰ 'ਤੇ ਭੇਜਿਆ ਸੀ। ਉਸ ਨੂੰ ਹੱਦੋਂ ਵੱਧ ਤਾਕੀਦ ਕੀਤੀ ਗਈ ਸੀ ਕਿ ਉਹ ਜਿੰਨੀ ਛੇਤੀ ਹੋ ਸਕੇ, ਜਾ ਕੇ ਉਕਤ ਖ਼ਾਨ ਦੀ ਮਜ਼ਬੂਤੀ ਵਿਚ ਵਾਧਾ ਕਰੇ ਪਰ ਖ਼ਾਨਿ-ਖ਼ਾਨਾਂ ਫ਼ਤਹਿ ਤੋਂ ਇਕ ਹਫ਼ਤਾ ਮਗਰੋਂ ਪੁੱਜਾ ਅਤੇ ਉਸ ਨੇ ਉਪਰੋਕਤ ਖ਼ਾਨ ਤੋਂ ਆਪਣੇ ਪਹੁੰਚਣ ਦੀ ਰਸੀਦ ਲਿਖਵਾ ਲਈ। ਜਦੋਂ ਉਪਰੋਕਤ ਖ਼ਾਨ ਦਾ ਬਦਦਿਆਨਤ ਤੇ ਨੁਕਸਾਨ ਕਰਨ ਵਾਲੇ (ਖ਼ਾਨਖ਼ਾਨਾਂ) ਦੇ ਚਲੇ ਜਾਣ, ਕਹਿਰ ਦੇ ਮਾਰਿਆਂ ਦੇ ਫ਼ਰਾਰ ਹੋ ਜਾਣ ਤੇ ਜ਼ਬਰਦਸਤ ਹਕੂਮਤ ਵਾਲਿਆਂ ਦੀ ਫ਼ਤਹਿ 'ਤੇ ਆਧਾਰਿਤ ਬਿਨੈ-ਪੱਤਰ, ਬਾਦਸ਼ਾਹ ਦੀ ਨਿਗਾਹ ਵਿੱਚੋਂ ਲੰਘਿਆ ਤਾਂ ਬਾਦਸ਼ਾਹ ਨੇ ਸੱਚੇ ਰੱਬ ਦਾ ਸ਼ੁਕਰ ਅਦਾ ਕੀਤਾ ਅਤੇ ਰੁਸਤਮ ਦਿਲ ਖ਼ਾਨ ਬਹਾਦੁਰ ਨੂੰ ਫ਼ੁਰਮਾਇਆ ਕਿ, "ਬੇਵਫ਼ਾ ਲੋਕ ਇਸ ਦੁਰਘਟਨਾ ਦੀ ਹਾਲਤ ਬਾਰੇ ਉਲਟ ਤੇ ਝੂਠ ਅਰਜ਼ ਕਰਦੇ ਸਨ ਅਤੇ ਘਾਹ ਨੂੰ ਪਹਾੜ ਵਿਖਾਉਂਦੇ ਹਨ ਤੇ ਵਿਖਾਇਆ।" ਰੁਸਤਮ

4. ਇਹ ਲੜਾਈ ਕਰਨਾਲ ਤੇ ਥਾਨੇਸਰ ਦੇ ਵਿਚਕਾਰ ਖੇੜਾ ਅਮੀਨ ਦੇ ਸਥਾਨ ਉੱਤੇ 16 ਅਕਤੂਬਰ, 1710 ਈ. ਨੂੰ ਲੜੀ ਗਈ ਸੀ।

ਦਿਲ ਖ਼ਾਨ ਨੇ ਬੇਨਤੀ ਕੀਤੀ, "ਇਹ ਹੰਗਾਮਾ ਪਹਾੜ ਕੀ ਬਲਕਿ ਆਸਮਾਨੀ ਸੀ। ਮੈਨੂੰ ਦੁਸ਼ਮਣ ਨੂੰ ਸੰਘਾਰਨ ਵਾਲੇ (ਬਾਦਸ਼ਾਹ) ਦੇ ਤੇਜ-ਪ੍ਰਤਾਪ 'ਤੇ ਫ਼ਖ਼ਰ ਹੈ ਕਿ ਇਹ ਤੁੱਛ ਤੇ ਘਰ ਦਾ ਪ੍ਰਵਰਦਾ, ਹਜ਼ਰਤ ਮਾਸੂਮ ਇਮਾਮਾਂ ਦੀਆਂ ਪਾਕ ਰੂਹਾਂ ਦੀ ਮਦਦ ਤੇ ਸਾਹਿਬੇ ਕਮਾਲ ਦਰਵੇਸ਼ ਦੀ ਦਇਆ ਦ੍ਰਿਸ਼ਟੀ ਸਦਕਾ ਅਜਿਹੇ ਸੰਘਰਸ਼ ਵਿਚ ਕਾਮਯਾਬ ਹੋਇਆ। ਬਾਦਸ਼ਾਹ ਨੂੰ ਇਹ ਚੰਗੀ ਤਰ੍ਹਾਂ ਪਤਾ ਹੈ ਕਿ ਬਹੁਅਧਿਕਾਰੀ ਸ਼ਹਿਜ਼ਾਦਿਆਂ ਨੂੰ ਬਥੇਰਾ ਸ਼ਾਹੀ ਹੁਕਮ ਜਾਰੀ ਹੁੰਦਾ ਸੀ ਅਤੇ ਜ਼ੁਲਫ਼ਿਕਾਰ ਖ਼ਾਨ ਤੇ ਖ਼ਾਨਿ-ਖ਼ਾਨਾਂ ਵਰਗੇ ਵੱਡੇ ਅਮੀਰਾਂ-ਵਜ਼ੀਰਾਂ ਤੇ ਹੋਰ ਉੱਘੇ ਨੌਕਰਾਂ ਨੂੰ ਸ਼ਾਹੀ ਹੁਕਮ ਜਾਰੀ ਹੁੰਦਾ ਸੀ, ਪਰ ਕੋਈ ਭੀ ਇਸ ਹੁਕਮ ਦੀ ਪਾਲਣਾ ਕਰਨ ਦੀ ਜੁਰਅਤ ਨਹੀਂ ਕਰਦਾ ਸੀ, ਉਹ ਪੂਰਨ ਤੌਰ 'ਤੇ ਸਿਰ ਫੇਰ ਲੈਂਦੇ ਸਨ ਅਤੇ ਹਰ ਪ੍ਰਕਾਰ ਦੇ ਬਹਾਨੇ ਲਾਉਂਦੇ ਸਨ। ਹੁਣ ਜਦੋਂ ਕਿ ਅਜਿਹਾ ਹੁਕਮ ਜਾਰੀ ਹੁੰਦਾ ਹੈ ਤਾਂ ਘਰ ਦੇ ਜੰਮੇ ਇਸ ਗ਼ੁਲਾਮ ਦੀ ਬਦਨਸੀਬੀ ਤੋਂ ਬਿਨਾਂ ਹੋਰ ਕੀ ਹੈ ?" ਉਸ ਵੇਲੇ ਬਾਦਸ਼ਾਹ ਨੇ ਮਿਹਰਬਾਨੀ ਕਰਦੇ ਹੋਏ ਵਾਅਦਾ ਕੀਤਾ ਕਿ ਉਸ ਨੂੰ ਰਾਜਧਾਨੀ ਪੁੱਜਣ 'ਤੇ ਸੁ਼ਗਾਤਾਂ ਤੇ ਬਖ਼ਸ਼ਿਸ਼ਾਂ ਨਾਲ ਨਿਵਾਜਿਆ ਜਾਵੇਗਾ।

**[ਬਹਾਦਰ ਸ਼ਾਹ ਦੀ ਸਢੌਰਾ ਲਈ ਰਵਾਨਗੀ]:**

ਮੁਕਦੀ ਗੱਲ ਖ਼ੁਦਾਦਾਦ ਹਕੂਮਤ ਦੇ ਜ਼ਾਬਤੇ ਅਨੁਸਾਰ ਬਾਦਸ਼ਾਹ ਨੇ ਲਗਾਤਾਰ ਕੂਚ-ਦਰ-ਕੂਚ ਕਰਦੇ ਹੋਇਆਂ ਰਾਜਧਾਨੀ (ਦਿੱਲੀ) ਦੇ ਕੋਲ ਜਾ ਸ਼ਾਹੀ ਡੇਰਾ ਕੀਤਾ। ਮੁਹੰਮਦ ਯਾਰ ਖ਼ਾਨ ਸੂਬੇਦਾਰ ਤੇ ਹਕੂਮਤ ਦੇ ਹੋਰ ਮੁਲਾਜ਼ਮ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋਏ। ਸਾਰਿਆਂ ਨੇ ਬਦਜ਼ਾਤ ਕਾਫ਼ਿਰਾਂ (ਸਿੱਖਾਂ) ਦਾ ਗ਼ਲਬਾ ਪਾਉਣ ਅਤੇ ਸੁਲਤਾਨ ਕੁਲੀ ਖ਼ਾਨ ਦੀ ਜਾਨ-ਤੋੜ ਕੋਸ਼ਿਸ਼ ਨਾਲ ਲੜਾਈ ਕਰਨ ਬਾਰੇ ਬਾਦਸ਼ਾਹ ਨੂੰ ਦੱਸਿਆ। ਕਿਉਂਕਿ ਬਾਦਸ਼ਾਹ ਦੀ ਦਿਲੀ ਮੁਰਾਦ ਭੈੜੇ ਅੰਤ ਵਾਲੇ ਕਾਫ਼ਿਰਾਂ (ਸਿੱਖਾਂ) ਨੂੰ ਖ਼ਤਮ ਕਰਨ ਦੀ ਸੀ, ਇਸ ਲਈ ਬਾਦਸ਼ਾਹ ਦੇਰ ਕਰਨ ਨੂੰ ਮੁਨਾਸਿਬ ਨਾ ਜਾਣ ਕੇ, ਰਾਜਧਾਨੀ ਵਿਚ ਸਥਿਤ ਮੁਬਾਰਕ ਕਿਲ੍ਹੇ ਦੇ ਸ਼ਾਹੀ ਮਹੱਲ ਵਿਚ ਦਾਖ਼ਲ ਨਾ ਹੋਇਆ ਅਤੇ ਹੋਰ ਰਸਤੇ ਰਾਹੀਂ ਕੂਚ ਕਰਦਾ ਹੋਇਆ ਛੇਤੀ-ਛੇਤੀ ਉਸ ਥਾਂ ਜਾ ਡੇਰਾ ਕੀਤਾ ਜਿਥੇ ਖ਼ਾਨਿ-ਖ਼ਾਨਾਂ ਤੇ ਸੁਲਤਾਨ ਕੁਲੀ ਖ਼ਾਨ ਸਨ। ਬਾਦਸ਼ਾਹ ਦਾ ਇਥੇ ਆਉਣਾ ਇਨ੍ਹਾਂ ਦੋਹਾਂ ਵਾਸਤੇ ਖ਼ੁਸ਼ਕਿਸਮਤੀ ਦਾ ਕਾਰਨ ਬਣਿਆ। ਦੋਹਾਂ ਨੇ ਸਿਜਦਾ ਕਰਨ ਦਾ ਸੁਭਾਗ ਪ੍ਰਾਪਤ ਕੀਤਾ ਅਤੇ ਬਾਦਸ਼ਾਹੀ ਮਿਹਰਬਾਨੀਆਂ ਨਾਲ ਆਪਣਾ ਬੇਹੱਦ ਸਨਮਾਨ ਵਧਾਇਆ। ਇਸ ਸਮੇਂ ਤੱਕ, ਸ਼ਾਹੀ ਲਸ਼ਕਰ ਦੇ ਕੂਚ ਕਰਨ ਤੇ ਪੜਾਉ ਕਰਨ ਸਦਕਾ, ਦਰਬਾਰ ਦੇ ਕੰਮਾਂ-ਕਾਜਾਂ ਦਾ ਜਾਰੀ ਰਹਿਣਾ ਮੁਕੰਮਲ ਤੌਰ 'ਤੇ ਮੁਲਤਵੀ ਹੋਇਆ ਪਿਆ ਸੀ। ਇਸ ਦਾਸ (ਲਿਖਾਰੀ) ਦੀ ਜਾਗੀਰ ਦੇ ਕੇਸ ਵਿਚ ਸ਼ਹਿਜ਼ਾਦਾ ਮੁਹੰਮਦ ਅਜ਼ੀਮਉਸ਼ਾਨ ਦੀ ਕੋਸ਼ਿਸ਼ ਸਿਰੇ ਨਹੀਂ ਚੜ੍ਹੀ, ਪਰ ਜੇ ਅੱਲਾਹ ਨੇ ਚਾਹਿਆ ਤਾਂ ਥੋੜ੍ਹੇ ਸਮੇਂ ਵਿਚ ਹੀ ਆਪਣੇ ਰੁਤਬੇ ਦੇ ਮੁਤਾਬਿਕ ਰਕਮ ਲੈਣ ਲਈ ਆਪਣੀ ਜਨਮ-ਭੂਮੀ ਦੇ ਇਲਾਕਿਆਂ ਵਿੱਚੋਂ ਕੁਝ ਇਲਾਕਾ ਤਨਖ਼ਾਹ ਵਿਚ (ਮਾਲੀਏ ਦੀ ਰਕਮ ਉਗਰਾਹੁਣ ਲਈ ਸਰਕਾਰੀ ਲਿਖਤ) ਲਿਖਵਾ ਲਿਆ ਜਾਵੇਗਾ ਅਤੇ ਇਹ ਦਾਸ ਛੇਤੀ ਹੀ ਬੇਨਤੀ ਕਰਨ ਵਾਲਾ ਹੈ।

**ਰੱਬੀ ਰਹਿਮਤ ਦੀ ਬਾਰਿਸ਼ ਤੇ ਬੇਅੰਤ ਕਾਲ ਦੇ ਹੱਥੋਂ ਸ਼ਾਹੀ ਫ਼ੌਜਾਂ ਨੇ ਤਕਲੀਫ਼ ਉਠਾਉਣੀ, ਇਸੇ ਅਰਸੇ ਵਿਚ ਦੁਸ਼ਮਣ ਦਾ ਭਾਰੀ ਇਕੱਠ ਕਰਕੇ ਤੇ ਲੋਹਗੜ੍ਹ ਤੋਂ ਬਾਹਰ ਨਿਕਲ ਕੇ ਲੁੱਟ-ਮਾਰ ਕਰਨਾ, ਉਨ੍ਹਾਂ ਨੂੰ ਸੋਧਣ ਲਈ ਪ੍ਰਧਾਨ ਮੰਤਰੀ ਖ਼ਾਨਿ-ਖ਼ਾਨਾਂ ਮੁਨਾਇਮ ਖ਼ਾਨ ਦਾ ਨਿਯੁਕਤ ਹੋਣਾ, ਉਸ ਦਾ ਹਾਰ ਖਾ ਕੇ ਮੈਦਾਨ ਵਿੱਚੋਂ ਵਾਪਸ ਪਰਤਣਾ, ਰੁਸਤਮ ਦਿਲ ਖ਼ਾਨ ਦੀ ਕੋਸ਼ਿਸ਼ ਸਦਕਾ ਦੁਸ਼ਮਣ ਦਾ ਹਾਰ ਖਾਣਾ, ਉਨ੍ਹਾਂ ਦੇ ਬਖ਼ਸ਼ੀ ਗੁਲਾਬ ਸਿੰਘ ਦਾ ਕਤਲ ਹੋਣਾ, ਖ਼ਾਨਿ-ਖ਼ਾਨਾਂ ਦੀ ਮੌਤ ਅਤੇ ਬਾਦਸ਼ਾਹ ਦਾ ਰਾਜਧਾਨੀ ਲਾਹੌਰ ਵੱਲ ਸ਼ਾਹੀ ਝੰਡੇ ਚੁੱਕਣਾ :**

ਉਸ ਤੋਂ ਬਾਅਦ ਜੋ ਕੁਝ ਵਾਪਰਿਆ, ਉਹ ਇਹ ਹੈ ਕਿ ਪੂਰਨ ਰੂਪ ਵਿਚ ਢਹਿੰਦੀਆਂ ਕਲਾਂ ਵਾਲੇ ਕਾਫ਼ਿਰਾਂ (ਸਿੱਖਾਂ) ਦੀ ਖ਼ਬਰ ਦੀ ਉਡੀਕ ਵਿਚ ਕੁਝ ਅਰਸਾ ਸ਼ਾਹਪੁਰ [ਸਢੌਰਾ] ਵਿਖੇ ਠਹਿਰਣ ਦਾ ਮੌਕਾ ਮਿਲਿਆ। ਉਥੇ ਪੂਰੇ ਜ਼ੋਰ ਦਾ ਮੀਂਹ ਪਿਆ।[5] ਇਕ ਮਹੀਨੇ ਤੋਂ ਕੁਝ ਘੱਟ ਸਮਾਂ ਸੂਰਜ ਨੇ ਬੱਦਲਾਂ ਦੇ ਪਰਦੇ ਵਿੱਚੋਂ ਮੂੰਹ ਨਾ ਕੱਢਿਆ। ਅਨਾਜ ਦੀ ਕਿੱਲਤ ਸਦਕਾ ਫ਼ੌਜੀ ਪੂਰੇ ਹੰਭ-ਹਾਰ ਗਏ। ਜੇ ਕੋਈ ਕਣਕ ਦਾ ਆਟਾ ਪ੍ਰਾਪਤ ਕਰਨਾ ਚਾਹੁੰਦਾ ਸੀ ਤਾਂ ਪ੍ਰਾਪਤ ਹੋਣਾ ਅਸੰਭਵ ਸੀ। ਭਾਲਣ ਵਾਲਿਆਂ ਨੂੰ ਚਾਵਲ ਬੇਹੱਦ ਕੋਸ਼ਿਸ਼ ਕਰਨ ਦੇ ਬਾਵਜੂਦ ਸ਼ਕਲ ਨਹੀਂ ਵਿਖਾਉਂਦਾ ਸੀ, ਲੋਕ ਛੋਲਿਆਂ ਦੀ ਤਲਾਸ਼ ਵਿਚ ਬਥੇਰਾ ਪਾਗਲ ਹੋਈ ਫਿਰਦੇ ਸਨ ਪਰ ਛੋਲੇ ਹੱਥ ਨਹੀਂ ਲੱਗ ਰਹੇ ਸਨ। ਮਾਂਹ ਮਾਸਾ ਭਰ ਭੀ ਹੱਥ ਨਹੀਂ ਲੱਗ ਰਹੇ ਸਨ। ਦਾਲ ਦਾ ਦਾਣਾ ਭੀ ਨਹੀਂ ਲੱਭਦਾ ਸੀ। ਆਦਮੀਆਂ ਦੀ ਤਾਕਤ ਖ਼ਤਮ ਹੋ ਰਹੀ ਸੀ ਅਤੇ ਉਨ੍ਹਾਂ ਦਾ ਸਬਰ ਖ਼ਤਮ ਹੋਣ ਸਦਕਾ, ਉਹ ਮੌਤ ਦੇ ਮੂੰਹ ਪੈ ਰਹੇ ਸਨ। ਡੰਗਰ-ਪਸ਼ੂ ਘਾਹ ਉੱਕਾ ਹੀ ਨਾ ਮਿਲਣ ਕਾਰਨ ਮਰਦੇ ਜਾ ਰਹੇ ਸਨ। ਸਾਰੇ ਘੋੜੇ ਆਕਾਸ਼ ਦਾ ਹਰਾ ਖੇਤ ਵੇਖ ਕੇ ਉਪਰਲੇ ਜਹਾਨ ਵੱਲ ਚਲੇ ਗਏ। ਹਕੂਮਤ ਦੀ ਸਲਾਹ ਇਹ ਬਣੀ ਕਿ ਜੇ ਮੀਂਹ ਪੈਣਾ ਕੁਝ ਸਮੇਂ ਲਈ ਬੰਦ ਹੋ ਜਾਵੇ ਤਾਂ ਕੁਝ ਮੀਲ ਅੱਗੇ ਜਾ ਕੇ ਫ਼ੌਜ ਦਾ ਡੇਰਾ ਕਰ ਲੈਣਾ ਚਾਹੀਦਾ ਹੈ, ਤਾਂ ਕਿ ਚਿੱਕੜ ਰੂਪੀ ਬਲਾ ਤੋਂ ਛੁਟਕਾਰਾ ਪਾਇਆ ਜਾਵੇ ਅਤੇ ਆਉਣਾ ਜਾਣਾ ਸੁਖਾਲਾ ਹੋ ਜਾਵੇ। ਰੱਬ ਦੀ ਮਿਹਰ ਸਦਕਾ ਇਕ ਦਿਨ ਮੀਂਹ ਪੈਣਾ ਘੱਟ ਗਿਆ ਅਤੇ ਤਕਲੀਫ਼ ਉਠਾਉਣ ਵਾਲਿਆਂ ਨੂੰ ਜਾਨ ਸਹੀ ਸਲਾਮਤ ਲੈ ਜਾਣ ਦੀ ਆਸ ਬੱਝ ਗਈ। ਅਜੇ ਕੂਚ ਦੇ ਨਗਾਰੇ ਨੇ ਉਸ ਮੌਤ ਦੇ ਅਸਥਾਨ ਤੋਂ ਛੁਟਕਾਰੇ ਦੀ ਆਵਾਜ਼ ਨਹੀਂ ਦਿੱਤੀ ਸੀ ਕਿ ਫ਼ੌਜੀ ਜੇਲਖ਼ਾਨੇ 'ਚੋਂ ਬਾਹਰ ਨਿਕਲਦੇ ਕੈਦੀਆਂ ਵਾਂਗ, ਆਪਣੀ ਛਾਉਣੀ 'ਚੋਂ ਭੱਜਦੇ ਹੋਏ ਬਾਹਰ ਨਿਕਲ ਆਏ। ਉਨ੍ਹਾਂ ਨੇ ਕੋਹਾਂ ਦੇ ਫ਼ਾਸਲੇ 'ਤੇ ਉੱਚੀ ਜ਼ਮੀਨ ਵੇਖ ਕੇ ਜਿਹੜੀ ਚਿੱਕੜ ਦੇ ਦੁੱਖ ਤੋਂ ਮੁਕਤ ਸੀ, ਜਾ ਡੇਰਾ ਕੀਤਾ। ਉੱਚੀ ਸ਼ਾਨ ਵਾਲੀ ਸਰਕਾਰ (ਬਾਦਸ਼ਾਹ), ਸ਼ਹਿਜ਼ਾਦਿਆਂ, ਸਾਰੇ ਅਮੀਰਾਂ-ਵਜ਼ੀਰਾਂ ਤੇ ਸਾਰੇ ਮਨਸਬਦਾਰਾਂ ਦੇ ਤੰਬੂ ਉਸੇ ਧਰਤੀ 'ਤੇ ਗੱਡ ਦਿੱਤੇ ਗਏ।

ਰੱਬੀ ਕਹਿਰ ਦੇ ਮਾਰੇ ਹੋਏ ਸਿੱਖਾਂ ਨੇ ਮੌਕਾ ਪਾ ਕੇ ਲੋਹਗੜ੍ਹ ਵਿਚ ਭਾਰੀ ਇਕੱਠ ਕਰ ਕੇ ਲੁੱਟ-ਮਾਰ ਕਰਨੀ ਸ਼ੁਰੂ ਕੀਤੀ। ਉਨ੍ਹਾਂ ਨੇ ਇਕ ਦਿਨ ਖ਼ਾਨਿ-ਖ਼ਾਨਾਂ (ਮੁਨਾਇਮ

5. ਬੇ-ਮੌਸਮੀ ਬਰਸਾਤ ਦਸੰਬਰ 1710 - ਜਨਵਰੀ 1711 ਈ. ਵਿਚ ਹੋਈ ਸੀ।

ਖ਼ਾਂ ਵਜ਼ੀਰ) ਦੀ ਫ਼ੌਜ 'ਤੇ, ਜਿਹੜੀ ਫ਼ੌਜ ਦੇ ਅਗਲੇ ਦਸਤੇ ਵਜੋਂ ਨਿਯੁਕਤ ਸੀ, ਧਾਵਾ ਬੋਲ ਕੇ ਅਨੋਖੀ ਜੁਰਅਤ ਵਿਖਾਈ। ਆਖ਼ਿਰਕਾਰ ਉਸ ਫ਼ੌਜ ਨੂੰ ਭਾਰੀ ਹਾਰ ਹੋਈ ਅਤੇ ਹਰਾਵਲ-ਦਸਤੇ ਨੇ ਥੋੜ੍ਹ-ਦਿਲੀ ਤੇ ਨਾਮਰਦੀ ਸਦਕਾ ਮੈਦਾਨ ਵਿੱਚੋਂ ਵਾਗਾਂ ਮੋੜ ਲਈਆਂ। ਕਾਫ਼ਿਰਾਂ (ਸਿੱਖਾਂ) ਦੀ ਭਾਰੀ ਜਿੱਤ ਹੋਣ ਹੀ ਵਾਲੀ ਸੀ ਤੇ ਸ਼ਾਹੀ ਫ਼ੌਜਾਂ ਨੱਠਣ ਵਾਲੀਆਂ ਸਨ, ਕਿ ਇਸੇ ਦੌਰਾਨ ਰੁਸਤਮ ਦਿਲ ਖ਼ਾਨ ਬਹਾਦੁਰ ਨੇ ਢੁਕਵੀਂ ਫ਼ੌਜ ਸਮੇਤ ਅੱਗੇ ਆ ਕੇ ਖ਼ਾਨਿ-ਖ਼ਾਨਾਂ ਦੀ ਬਹੁਤ ਡਾਂਟ-ਡਪਟ ਕੀਤੀ ਅਤੇ ਉਸ ਨੂੰ ਆਪਣੀ ਥਾਂ ਤੋਂ ਵਾਪਸ ਨਾ ਜਾਣ ਦਿੱਤਾ। ਰੁਸਤਮ ਦਿਲ ਖ਼ਾਨ ਬਹਾਦੁਰ ਨੇ ਖ਼ੁਦ ਬਹਾਦੁਰਾਂ ਵਾਂਗ ਰੁਸਤਮੀ ਕਾਰਨਾਮਾ ਕਰ ਕੇ ਉਸ ਗੁਮਰਾਹ ਟੋਲੇ ਵਿੱਚੋਂ ਬਹੁਤ ਸਾਰਿਆਂ ਨੂੰ ਕਤਲ ਕਰ ਦਿੱਤਾ ਅਤੇ ਉਨ੍ਹਾਂ ਦੇ ਗੁਲਾਬ ਸਿੰਘ ਨਾਮੀ 'ਬਖ਼ਸ਼ੀ' (ਫ਼ੌਜ ਨੂੰ ਤਨਖ਼ਾਹ ਵੰਡਣ ਵਾਲਾ) ਨੂੰ ਕਤਲ ਕਰ ਦਿੱਤਾ।[6] ਕਾਫ਼ਿਰ (ਸਿੱਖ) ਵਧੇਰੇ ਪਰੇਸ਼ਾਨ ਤੇ ਤੰਗ ਹੋ ਗਏ, ਅਤੇ ਉਨ੍ਹਾਂ ਵਿਚ ਮੁੜ ਜੰਗ ਕਰਨ ਦੀ ਤਾਕਤ ਨਾ ਰਹੀ ਤੇ ਉਹ ਫ਼ਰਾਰ ਹੋ ਗਏ। ਉਪਰੋਕਤ ਖ਼ਾਨ ਉਨ੍ਹਾਂ ਦੇ ਪਿੱਛੇ ਨੱਠਿਆ ਅਤੇ ਜਿਹੜਾ ਭੀ ਉਸ ਦੇ ਸਾਹਮਣੇ ਆਇਆ, ਉਹ ਮਾਰਿਆ ਗਿਆ। ਰੱਬੀ ਕਹਿਰ ਦੇ ਮਾਰੇ ਹੋਏ (ਸਿੱਖ) ਉਸੇ ਲੋਹਗੜ੍ਹ ਵਿਚ ਜਾ ਬੈਠੇ। ਰੁਸਤਮ ਦਿਲ ਖ਼ਾਨ ਨੇ ਪਹਾੜ 'ਤੇ ਚੜ੍ਹ ਕੇ ਉਪਰੋਕਤ ਕਿਲ੍ਹੇ ਨੂੰ ਘੇਰਾ ਪਾ ਲਿਆ। ਉਹ ਬਦਬਖ਼ਤ ਉਥੇ ਠਹਿਰਨ ਨੂੰ ਮੁਸ਼ਕਿਲ ਸਮਝ ਕੇ ਲੂੰਬੜਾਂ ਵਾਂਗ ਇਕ ਪਹਾੜੀ ਘੁਰਨੇ ਵਿਚ ਜਾ ਵੜੇ। ਉਸ (ਬੰਦਾ ਸਿੰਘ ਬਹਾਦੁਰ) ਦੀ ਤੇ ਉਸ ਦੇ ਸਾਥੀਆਂ ਦੀ ਇੱਜ਼ਤ ਫ਼ੌਜ ਦੇ ਬਹਾਦੁਰਾਂ ਹੱਥੋਂ ਮਿੱਟੀ ਵਿਚ ਮਿਲ ਗਈ। ਫ਼ੌਜੀਆਂ ਨੂੰ ਬਹੁਤ ਸਾਰਾ ਲੁੱਟ ਦਾ ਮਾਲ ਪ੍ਰਾਪਤ ਹੋ ਗਿਆ। ਸਤਿਕਾਰਯੋਗ ਖ਼ਾਨ ਜਿੱਤ ਪ੍ਰਾਪਤ ਕਰ ਕੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਬਾਦਸ਼ਾਹੀ ਮਿਹਰਬਾਨੀਆਂ ਤੇ ਬਖ਼ਸ਼ਿਸ਼ਾਂ ਦਾ ਭਾਗੀ ਬਣ ਕੇ ਗ਼ਾਜ਼ੀ ਖ਼ਾਨ ਬਹਾਦੁਰ ਦੇ ਖ਼ਿਤਾਬ ਨਾਲ ਸਨਮਾਨਤ ਹੋਇਆ, ਜਿਸ ਸਦਕਾ ਉਸ ਦੀ ਇੱਜ਼ਤ ਤੇ ਗੌਰਵ ਵਿਚ ਵਾਧਾ ਹੋਇਆ। ਖ਼ਾਨਿ-ਖ਼ਾਨਾਂ ਦੀ ਬੇਦਿਮਾਗ਼ੀ ਦੀ ਗੱਲ ਹਰ ਪਾਸੇ ਫੈਲ ਗਈ। ਕਹਿੰਦੇ ਹਨ ਕਿ ਖ਼ਾਨਿ-ਖ਼ਾਨਾਂ ਨੇ ਉਸੇ ਗ਼ੈਰਤ ਸਦਕਾ ਜ਼ਹਿਰ ਪੀ ਲਈ ਅਤੇ ਪ੍ਰਲੋਕ ਸਿਧਾਰ ਗਿਆ।[7] ਉਸ ਲਾਅਨਤੀ (ਬੰਦਾ ਸਿੰਘ ਬਹਾਦੁਰ) ਦਾ ਪਤਾ ਲਾਉਣ ਲਈ ਉਸ ਖਿੱਤੇ ਵਿਚ ਕੁਝ ਦਿਨ ਬੀਤ ਗਏ। ਜਦੋਂ ਉਸ ਦੀ ਕੋਈ ਖ਼ਬਰ ਨਾ ਆਈ ਤੇ ਉਸ ਦੇ ਥਹੁ-ਟਿਕਾਣੇ ਦਾ ਕੋਈ ਪਤਾ ਨਾ ਲੱਗਾ ਤਾਂ ਸ਼ਾਹੀ ਡੇਰਾ ਲਾਹੌਰ ਰਾਜਧਾਨੀ ਵੱਲ ਚਲਾ ਗਿਆ। ਲਾਹੌਰ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਜੋ ਕੁਝ ਵਾਪਰੇਗਾ, ਉਸ ਬਾਰੇ ਲਿਖ ਭੇਜਿਆ ਜਾਵੇਗਾ।

**ਬਹਾਦੁਰਸ਼ਾਹੀ ਹੁਕਮ ਜਾਰੀ ਹੋਣਾ ਕਿ ਉਹ ਸਾਰੇ ਹਿੰਦੂਆਂ ਦੀਆਂ ਦਾੜ੍ਹੀਆਂ ਕੱਟਣ...**

ਬਾਦਸ਼ਾਹ ਦੇ ਦਰਬਾਰ ਦਾ ਤਾਜ਼ਾ ਵੇਰਵਾ ਇਹ ਹੈ: ਉਸੇ ਦਿਨ ਜਦੋਂ

---

6. ਗੁਲਾਬ ਸਿੰਘ ਨੂੰ ਲੋਹਗੜ੍ਹ ਉਪਰ ਕਬਜ਼ੇ ਸਮੇਂ 1 ਦਸੰਬਰ, 1710 ਈ. ਨੂੰ ਗ੍ਰਿਫ਼ਤਾਰ ਕੀਤਾ ਗਿਆ ਸੀ।
7. ਲੇਖਕ ਅਤਿਕਥਨੀ ਰਾਹੀਂ ਮੁਨਾਇਮ ਖ਼ਾਨ ਨੂੰ ਬਦਨਾਮ ਕਰ ਰਿਹਾ ਹੈ। ਮੁਨਾਇਮ ਖ਼ਾਨ ਨੂੰ ਬੰਦਾ ਸਿੰਘ ਬਹਾਦੁਰ ਦੇ ਲੋਹਗੜ੍ਹ ਵਿੱਚੋਂ ਬਚ ਕੇ ਨਿਕਲ ਜਾਣ ਦਾ ਤਾਂ ਗ਼ਮ ਸੀ ਪਰ ਉਸ ਦੀ ਮੌਤ 18 ਫ਼ਰਵਰੀ, 1711 ਈ. ਨੂੰ ਬੀਮਾਰੀ ਕਾਰਨ ਹੋਈ ਸੀ ਨਾ ਕਿ ਜ਼ਹਿਰ ਪੀ ਕੇ।

ਨਾਨਕਪ੍ਰਸਤਾਂ ਨੂੰ ਪਰੇਸ਼ਾਨ ਹੋਣ ਦੀ ਜ਼ਿਆਦਾ ਸਜ਼ਾ ਮਿਲੀ, ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਸ਼ਾਹੀ ਲਸ਼ਕਰ ਦੇ ਹਿੰਦੂਆਂ ਦੀਆਂ ਦਾੜ੍ਹੀਆਂ ਕੱਟਣ, ਅਤੇ ਇਹ ਸ਼ਾਹੀ ਹੁਕਮ ਸੂਬਿਆਂ ਨੂੰ ਭੇਜਿਆ ਜਾਵੇ ਕਿ ਕਿਸੇ ਬੇਦੀਨੇ (ਗ਼ੈਰ-ਮੁਸਲਿਮ) ਦੀ ਦਾੜ੍ਹੀ ਲੰਬੀ ਨਾ ਹੋਵੇ ਅਤੇ ਉਹ ਜਿਸ ਕਿਸੇ ਨੂੰ ਪਾਉਣ, ਉਸ ਦੀ ਦਾੜ੍ਹੀ ਪੁੱਟ ਸੁੱਟਣ। ਸ਼ਾਹੀ ਫ਼ਰਮਾਨ ਦੇ ਮੁਤਾਬਿਕ ਆਪਣੀ ਨਿਗਰਾਨੀ ਵਾਲੇ ਸਾਰੇ ਇਲਾਕਿਆਂ ਵਿਚ ਹੁਕਮ ਭੇਜ ਦਿੱਤੇ ਗਏ।[8] ਬਾਦਸ਼ਾਹ ਦੇ ਹਜ਼ੂਰ ਇਕ ਅਨੋਖੀ ਵਾਰਤਾਲਾਪ ਹੋਈ ਕਿ ਰਾਖਸ਼ ਸੁਭਾਅ ਸਿਪਾਹੀ ਹਰੇਕ ਗਲੀ ਤੇ ਬਾਜ਼ਾਰ ਵਿਚ ਹੱਜਾਮਾਂ ਨੂੰ ਨਾਲ ਲੈ ਕੇ ਤੇ ਭੰਗੀਆਂ ਨੂੰ ਗੰਦਾ ਪਾਣੀ ਫੜਾ ਕੇ ਘੁੰਮਦੇ ਫਿਰਦੇ ਸਨ ਤੇ ਜਿਹੜਾ ਮਿਲਦਾ ਸੀ, ਉਸ ਦੀ ਦਾੜ੍ਹੀ ਬੇਇੱਜ਼ਤੀ ਨਾਲ ਮੁੰਨਦੇ ਸਨ ਤੇ ਉਸ ਦੀ ਪਗੜੀ ਤੇ ਕਪੜੇ, ਧੱਕੇ ਨਾਲ ਲਾਹ ਦਿੰਦੇ ਸਨ। ਸ਼ਾਹੀ ਸਰਕਾਰ ਦੇ ਮੁਨਸ਼ੀ, ਮੁਸੱਦੀ, ਸ਼ਹਿਜ਼ਾਦੇ ਤੇ ਹੋਰ ਵਾਕਿਫ਼ ਹਿੰਦੂ, ਆਪਣੇ ਘਰਾਂ ਵਿਚ ਦਾੜ੍ਹੀਆਂ ਕੱਟ ਕੇ ਬਾਦਸ਼ਾਹ ਕੋਲ ਆਉਂਦੇ ਸਨ। ਮੁਕਦੀ ਗੱਲ ਕਿ ਇਹ ਊਧਮ ਵਧ ਗਿਆ ਅਤੇ ਦਿਨ-ਬਦਿਨ ਵਧੇਰੇ ਹੁੰਦਾ ਗਿਆ। (ਪੱਤਰੇ 8-16)

---

8. ਬਾਦਸ਼ਾਹ ਨੇ ਹਿੰਦੂ ਮੁਲਾਜ਼ਮਾਂ ਨੂੰ ਦਾੜ੍ਹੀ ਕਤਰਾਉਣ ਦਾ ਇਕ ਹੁਕਮ 29 ਅਗਸਤ, 1710 ਈ. ਨੂੰ ਤੇ ਦੁਬਾਰਾ ਫਿਰ 28 ਅਕਤੂਬਰ, 1711 ਈ. ਨੂੰ ਜਾਰੀ ਕੀਤਾ ਸੀ।

# ਜੈਪੁਰ ਰੀਕਾਰਡਜ਼

(1710-11 ਈ.)

ਮੁਗ਼ਲ ਸਰਕਾਰ ਦਾ ਦੇਸ ਦੇ ਵਿਭਿੰਨ ਇਲਾਕਿਆਂ ਵਿੱਚੋਂ ਸੂਚਨਾ ਪ੍ਰਾਪਤ ਕਰਨ ਦਾ ਬੜਾ ਉੱਤਮ ਪ੍ਰਬੰਧ ਸੀ। ਦੇਸ ਦੇ ਕੋਨੇ-ਕੋਨੇ ਵਿਚ ਪਰਗਨਾ, ਸਰਕਾਰ ਤੇ ਸੂਬਾਈ ਪੱਧਰ ਉੱਤੇ ਵਾਕਿਆ-ਨਵੀਸ, ਵਾਕਿਆ-ਨਿਗਾਰ ਜਾਂ ਖ਼ਬਰ-ਨਵੀਸ ਮੌਜੂਦ ਸਨ, ਜੋ ਆਪੋ-ਆਪਣੇ ਇਲਾਕਿਆਂ ਵਿਚ ਰਾਜਨੀਤਿਕ ਤੇ ਸੈਨਿਕ ਮਹੱਤਵ ਦੀਆਂ ਵਾਪਰ ਰਹੀਆਂ ਘਟਨਾਵਾਂ ਦੀ ਸੂਚਨਾ ਬਾਦਸ਼ਾਹ ਦੇ ਪਾਸ ਰਾਜਧਾਨੀ ਵਿਚ ਜਾਂ ਫਿਰ ਜਿਥੇ ਵੀ ਸ਼ਾਹੀ ਕੈਂਪ ਹੋਇਆ ਕਰਦਾ ਸੀ, ਪਹੁੰਚਾ ਦਿਆ ਕਰਦੇ ਸਨ। ਮੁਗ਼ਲ ਸਰਕਾਰ ਦਾ ਰੋਜ਼ਾਨਾ ਦੀਆਂ ਰਿਪੋਰਟਾਂ ਨੂੰ ਇਕੱਠੇ ਕਰਨ, ਇਨ੍ਹਾਂ ਨੂੰ ਸੰਖੇਪ ਰੂਪ ਵਿਚ ਬਾਦਸ਼ਾਹ ਦੇ ਅੱਗੇ ਪੇਸ਼ ਕਰਨ ਤੇ ਇਨ੍ਹਾਂ ਸੰਬੰਧੀ ਸ਼ਾਹੀ ਹੁਕਮ ਪ੍ਰਾਪਤ ਕਰਨ ਲਈ ਇਕ ਵਿਸ਼ੇਸ਼ ਮਹਿਕਮਾ ਹੋਇਆ ਕਰਦਾ ਸੀ। ਇਸ ਮਹਿਕਮੇ ਵੱਲੋਂ ਸੰਖੇਪ ਵਿਚ ਪੇਸ਼ ਕੀਤੀਆਂ ਇਨ੍ਹਾਂ ਰਿਪੋਰਟਾਂ ਅਤੇ ਇਨ੍ਹਾਂ ਸੰਬੰਧੀ ਜਾਰੀ ਹੋਏ ਆਦੇਸ਼ਾਂ ਨੂੰ *ਅਖ਼ਬਾਰਿ-ਦਰਬਾਰਿ-ਮੁਅੱਲਾ* ਕਿਹਾ ਜਾਂਦਾ ਸੀ।

ਭਾਰਤ ਦੇ ਬਹੁਤ ਸਾਰੇ ਦੇਸੀ ਰਾਜਿਆਂ ਨੇ ਮੁਗ਼ਲਾਂ ਦੀ ਅਧੀਨਗੀ ਸਵੀਕਾਰ ਕਰ ਲਈ ਸੀ। ਇਨ੍ਹਾਂ ਰਾਜਿਆਂ ਖ਼ਾਸ ਕਰਕੇ ਵੱਡੇ-ਵੱਡੇ ਮਨਸਬ ਪ੍ਰਾਪਤ ਰਾਜਪੂਤ ਰਾਜਿਆਂ ਦੇ ਨੁਮਾਇੰਦੇ, ਜਿਨ੍ਹਾਂ ਨੂੰ ਆਮ ਤੌਰ 'ਤੇ ਵਕੀਲ ਕਿਹਾ ਜਾਂਦਾ ਸੀ, ਮੁਗ਼ਲ ਰਾਜਧਾਨੀ ਵਿਚ ਹਮੇਸ਼ਾ ਤਾਇਨਾਤ ਰਹਿੰਦੇ ਸਨ। ਬਾਦਸ਼ਾਹ ਦੇ ਸਫ਼ਰ ਦੌਰਾਨ ਜਿਧਰ ਸ਼ਾਹੀ ਕੈਂਪ ਚੱਲਦਾ ਸੀ, ਇਹ ਵਕੀਲ ਨਾਲੋ-ਨਾਲ ਚੱਲਦੇ ਰਹਿੰਦੇ ਸਨ। ਮੁਗ਼ਲ ਬਾਦਸ਼ਾਹਾਂ ਵਲੋਂ ਇਨ੍ਹਾਂ ਰਾਜਿਆਂ ਨੂੰ ਜੋ ਸ਼ਾਹੀ ਫ਼ੁਰਮਾਨ ਜਾਰੀ ਹੁੰਦਾ ਸੀ ਜਾਂ ਫਿਰ ਇਨ੍ਹਾਂ ਰਾਜਿਆਂ ਨੇ ਬਾਦਸ਼ਾਹ ਦੇ ਹਜ਼ੂਰ ਕੋਈ ਅਰਜ਼ ਪਹੁੰਚਾਉਣੀ ਹੁੰਦੀ ਸੀ ਤਾਂ ਇਹ ਸਾਰਾ ਕਾਰਜ ਉਕਤ ਵਕੀਲਾਂ ਦੇ ਰਾਹੀਂ ਕੀਤਾ ਜਾਂਦਾ ਸੀ। ਦੇਸ ਦੇ ਵੱਖੋ-ਵੱਖਰੇ ਹਿੱਸਿਆਂ ਵਿੱਚੋਂ ਰਾਜਧਾਨੀ ਵਿਚ ਪਹੁੰਚੀਆਂ ਖ਼ਬਰਾਂ ਤੇ ਮੁਗ਼ਲ ਦਰਬਾਰ ਵਿਚ ਵਾਪਰ ਰਹੀਆਂ ਘਟਨਾਵਾਂ ਉੱਤੇ ਇਹ ਵਕੀਲ ਬੜੀ ਤਿੱਖੀ ਨਜ਼ਰ ਰੱਖਦੇ ਸਨ ਤੇ ਇਸ ਦੀ ਸਾਰੀ ਖ਼ਬਰ ਆਪਣੇ ਮਾਲਿਕਾਂ ਨੂੰ ਭੇਜ ਦਿਆ ਕਰਦੇ ਸਨ। ਰਾਜਪੂਤ ਰਾਜਿਆਂ ਖ਼ਾਸ ਕਰਕੇ ਜੈਪੁਰ ਘਰਾਣੇ ਦੇ ਇਨ੍ਹਾਂ ਵਕੀਲਾਂ ਦੁਆਰਾ ਭੇਜੀਆਂ ਰਿਪੋਰਟਾਂ ਫ਼ਾਰਸੀ ਤੇ ਰਾਜਸਥਾਨੀ ਦੋਨੋਂ ਭਾਸ਼ਾਵਾਂ ਵਿਚ ਮਿਲਦੀਆਂ ਹਨ। ਇਨ੍ਹਾਂ ਹੱਥ-ਲਿਖਤ ਰਿਪੋਰਟਾਂ ਦਾ ਬਹੁਤ ਵੱਡਾ ਜ਼ਖ਼ੀਰਾ ਰਾਜਸਥਾਨ ਸਟੇਟ ਆਰਕਾਈਵਜ਼, ਬੀਕਾਨੇਰ ਵਿਚ ਹੁਣ ਵੀ ਸੁਰੱਖਿਅਤ ਹੈ। ਮੁਗ਼ਲ ਕਾਲ ਦਾ ਇਤਿਹਾਸ ਲਿਖਣ ਲਈ ਇਹ ਰਿਪੋਰਟਾਂ ਬੇਸ਼-ਕੀਮਤੀ ਸਰੋਤ ਹਨ। ਡਾ. ਗੰਡਾ ਸਿੰਘ ਨੇ 1944-45 ਈ. ਵਿਚ ਇਸ ਜ਼ਖ਼ੀਰੇ

ਨੇ ਖੰਘਾਲ ਕੇ ਪੰਜਾਬ ਦੇ ਇਤਿਹਾਸ ਲਈ ਜੋ ਰਿਪੋਰਟਾਂ ਉਪਯੋਗੀ ਪਾਈਆਂ, ਉਨ੍ਹਾਂ ਦੀਆਂ ਨਕਲਾਂ ਤਿਆਰ ਕਰਵਾਈਆਂ ਸਨ।[1] ਡਾ. ਸਾਹਿਬ ਨੇ ਸਿੱਖ ਇਤਿਹਾਸ, ਖ਼ਾਸ ਕਰਕੇ ਬੰਦਾ ਸਿੰਘ ਬਹਾਦਰ ਦਾ ਇਤਿਹਾਸ ਲਿਖਣ ਲਈ ਇਨ੍ਹਾਂ ਰਿਪੋਰਟਾਂ ਦਾ ਭਰਪੂਰ ਪ੍ਰਯੋਗ ਕੀਤਾ ਹੈ। ਬਾਅਦ ਵਿਚ ਡਾ. ਭਗਤ ਸਿੰਘ ਨੇ ਇਨ੍ਹਾਂ ਰਿਪੋਰਟਾਂ/ਖ਼ਬਰਾਂ ਦੇ ਜ਼ਰੂਰੀ ਹਿੱਸਿਆਂ ਦਾ ਅੰਗਰੇਜ਼ੀ ਅਨੁਵਾਦ 1984 ਈ. ਵਿਚ ਪ੍ਰਕਾਸ਼ਿਤ ਕਰਵਾਇਆ ਸੀ।[2] ਇਸ ਸੰਗ੍ਰਹਿ ਵਿਚ ਬਾਬਾ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਲਗਭਗ ਸਾਰੀਆਂ ਖ਼ਬਰਾਂ ਪ੍ਰਾਪਤ ਹਨ। ਇਸ ਤੋਂ ਇਲਾਵਾ ਡਾ. ਜ.ਸ. ਗਰੇਵਾਲ ਤੇ ਡਾ. ਇਰਫ਼ਾਨ ਹਬੀਬ ਨੇ ਆਪਣੇ ਦੁਆਰਾ ਸੰਪਾਦਿਤ ਸੰਗ੍ਰਹਿ ਵਿਚ ਦੋ ਕੁ ਰਿਪੋਰਟਾਂ ਨੂੰ ਥਾਂ ਦਿੱਤੀ ਹੈ।[3] ਕਿਉਂਕਿ *ਅਖ਼ਬਾਰਿ-ਦਰਬਾਰਿ-ਮੁਅੱਲਾ* ਵਿੱਚੋਂ ਬਹੁਤ ਸਾਰਾ ਹਿੱਸਾ ਉਕਤ ਕਿਤਾਬਾਂ ਵਿਚ ਪਹਿਲੋਂ ਹੀ ਪ੍ਰਾਪਤ ਹੈ, ਇਸ ਲਈ ਅਸੀਂ *ਅਖ਼ਬਾਰਿ-ਦਰਬਾਰਿ-ਮੁਅੱਲਾ* ਦੀਆਂ ਸਾਰੀਆਂ ਖ਼ਬਰਾਂ ਨੂੰ ਏਥੇ ਉਧਰਿਤ ਕਰਨ ਤੋਂ ਸੰਕੋਚ ਕੀਤਾ ਹੈ।

ਉਲੇਖਨੀਯ ਹੈ ਕਿ ਜੈਪੁਰ ਦੇ ਮਹਾਰਾਜਾ ਸਵਾਈ ਮਾਨ ਸਿੰਘ ਦੂਸਰੇ ਨੇ ਜੈਪੁਰ ਦਾ ਇਤਿਹਾਸ ਲਿਖਣ ਲਈ ਪ੍ਰਸਿੱਧ ਇਤਿਹਾਸਕਾਰ ਸਰ ਜਾਦੂ ਨਾਥ ਸਰਕਾਰ ਦੀਆਂ ਸੇਵਾਵਾਂ ਲਈਆਂ ਸਨ।[4] ਉਕਤ ਕਾਰਜ ਹਿਤ ਸਰ ਜਾਦੂ ਨਾਥ ਸਰਕਾਰ ਨੂੰ ਜੈਪੁਰ ਵਿਚ ਉਪਲਬਧ *ਅਖ਼ਬਾਰਿ-ਦਰਬਾਰਿ-ਮੁਅੱਲਾ* ਦੀਆਂ ਨਕਲਾਂ ਮੁਹੱਈਆ ਕਰਵਾਈਆਂ ਗਈਆਂ ਸਨ। ਹੱਥਲੇ ਅਧਿਐਨ ਵਿਚ ਚਾਰ ਖ਼ਬਰਾਂ (ਨੰ. 1, 2, 4, ਤੇ 6) ਜਾਦੂ ਨਾਥ ਸਰਕਾਰ ਦੀ ਕੁਲੈਕਸ਼ਨ ਵਿੱਚੋਂ ਲਈਆਂ ਹਨ। ਏਸੇ ਹੀ ਤਰ੍ਹਾਂ ਦੋ ਰਿਪੋਰਟਾਂ (ਨੰ. 3 ਤੇ 5) ਸਾਨੂੰ ਰਾਜਸਥਾਨ ਸਟੇਟ ਆਰਕਾਈਵਜ਼, ਬੀਕਾਨੇਰ ਵਿੱਚੋਂ ਸਿੱਖ ਇਤਿਹਾਸ ਲਈ ਰਾਜਸਥਾਨੀ ਸਰੋਤਾਂ ਦੀ ਭਾਲ ਕਰਦਿਆਂ ਇਕ ਬਸਤੇ ਵਿੱਚੋਂ ਲੱਭੀਆਂ ਸਨ। ਇਨ੍ਹਾਂ ਵਿੱਚੋਂ ਸਿਵਾਇ ਨੰ. 1 ਦੇ ਬਾਕੀ ਸਭ ਹਾਲੇ ਅਣ-ਪਛਾਤੀਆਂ ਰਹੀਆਂ ਹਨ। ਏਥੇ ਅਸੀਂ ਇਨ੍ਹਾਂ ਨੂੰ ਇਤਿਹਾਸਕ ਕ੍ਰਮ ਵਿਚ ਪੇਸ਼ ਕਰ ਰਹੇ ਹਾਂ।

ਪਹਿਲੇ ਨੰਬਰ ਉੱਤੇ ਦਰਜ ਰਿਪੋਰਟ ਮਿਤੀ-ਹੀਣ ਹੈ। ਇਸ ਦੀ ਅੰਦਰੂਨੀ ਗਵਾਹੀ ਤੋਂ ਸਪੱਸ਼ਟ ਹੈ ਕਿ ਇਹ ਉਦੋਂ ਲਿਖੀ ਗਈ ਜਦੋਂ ਹਾਲੇ ਤਕ ਬਾਦਸ਼ਾਹ ਨੂੰ ਸਿੱਖਾਂ ਦੁਆਰਾ ਸਰਹਿੰਦ ਉਪਰ ਕਬਜ਼ੇ ਦੀ ਖ਼ਬਰ (14 ਮਈ, 1710) ਪ੍ਰਾਪਤ ਨਹੀਂ ਸੀ ਹੋਈ। ਇਸ ਵਿਚ ਸਰਹਿੰਦ ਦੀ ਫ਼ਤਹਿ ਤੋਂ ਪਹਿਲੇ ਸਿੱਖਾਂ ਦੇ ਪੰਜਾਬ ਵਿਚ ਮੁਗ਼ਲਾਂ ਵਿਰੁੱਧ ਉਠ ਖੜੇ ਹੋਣ ਦੀਆਂ ਖ਼ਬਰਾਂ ਤੋਂ ਇਲਾਵਾ ਮੁਗ਼ਲ ਸਰਕਾਰ ਦੁਆਰਾ ਸਿੱਖਾਂ ਨੂੰ ਦਬਾਉਣ ਲਈ ਕੀਤੇ ਉਪਰਾਲਿਆਂ ਦੀ ਸੂਹ ਵੀ ਮਿਲਦੀ ਹੈ। ਦੂਸਰੇ ਨੰਬਰ ਵਾਲੀ ਰਿਪੋਰਟ ਜੋ 11 ਸਤੰਬਰ, 1711 ਈ. ਤੋਂ ਪੂਰਵ ਦੀ ਹੈ, ਬੜੇ ਇਤਿਹਾਸਕ ਮਹੱਤਵ

1. Bhagat Singh, 'Akhbar-i-Darbar-i-Mualla', *The Punjab Past and Present,* October 1984, p. 1.
2. *Ibid.,* pp. 24-174.
3. J.S. Grewal and Irfan Habib, *Sikh History from Persian Sources,* pp. 106-108.
4. ਸਰ ਜਾਦੂ ਨਾਥ ਸਰਕਾਰ ਨੇ *A History of Jaipur,* 1939-40 ਵਿਚ ਮੁਕੰਮਲ ਕਰ ਦਿੱਤੀ ਸੀ ਪਰ ਇਸ ਦੀ ਪ੍ਰਕਾਸ਼ਨਾ Orient Longman, New Delhi ਦੁਆਰਾ 1984 ਵਿਚ ਕੀਤੀ ਗਈ ਸੀ।

ਦੀ ਹੈ। ਇਸ ਵਿਚ ਬੰਦਾ ਸਿੰਘ ਬਹਾਦੁਰ ਦੁਆਰਾ ਮੁਗ਼ਲਾਂ ਵਿਰੁੱਧ ਸੰਘਰਸ਼ ਲਈ ਰਾਜਪੂਤ ਰਾਜਿਆਂ ਨਾਲ ਗੱਠ-ਜੋੜ ਕਰਨ ਲਈ ਕੀਤੇ ਜਤਨਾਂ ਦੀ ਗਵਾਹੀ ਹੈ। ਤੀਸਰੀ ਰਿਪੋਰਟ 14 ਸਤੰਬਰ, 1711 ਈ. ਦੀ ਹੈ, ਜਿਸ ਵਿਚ ਮੁਹੰਮਦ ਅਮੀਨ ਖ਼ਾਨ ਤੇ ਰੁਸਤਮ ਦਿਲ ਖ਼ਾਨ ਦੀ ਸਿਆਲਕੋਟ ਦੇ ਗਿਰਦ ਸਿੱਖਾਂ ਨਾਲ ਹੋਈ ਲੜਾਈ ਦਾ ਵਿਵਰਣ ਹੈ। ਚੌਥੀ ਰਿਪੋਰਟ ਵਿਚ ਬੰਦਾ ਸਿੰਘ ਬਹਾਦਰ ਬਾਰੇ ਪੱਕੀ ਵਾਕਫ਼ੀਅਤ ਪ੍ਰਾਪਤ ਨਾ ਹੋਣ ਦਾ ਜ਼ਿਕਰ ਹੈ। ਪੰਜਵੀਂ ਰਿਪੋਰਟ ਵਿਚ ਲਿਖਿਆ ਹੈ ਕਿ ਬੰਦਾ ਸਿੰਘ ਬਹਾਦੁਰ ਪਹਾੜੀ ਇਲਾਕੇ ਵਿੱਚੋਂ ਨਿਕਲ ਕੇ ਕੰਢੀ ਵਿਚ ਆ ਗਿਆ ਹੈ ਅਤੇ ਜੰਗ ਕਰਨ ਦੀ ਤਿਆਰੀ ਵਿਚ ਹੈ ਅਤੇ ਬਾਜ਼ ਸਿੰਘ ਆਪਣੇ ਬਾਰ੍ਹਾਂ ਹਜ਼ਾਰ ਸਾਥੀ ਸਿੱਖਾਂ ਨਾਲ (ਸ਼ਿਵਾਲਿਕ ਵਿਚ) ਕਿਸੇ ਨਾਲੇ ਉੱਤੇ ਠਹਿਰਿਆ ਹੋਇਆ ਹੈ। ਛੇਵੀਂ ਰਿਪੋਰਟ ਵਿਚ ਵੀ ਸਿੱਖਾਂ ਨੂੰ ਸੋਧਣ ਲਈ ਕੀਤੇ ਕੂਚ ਦਾ ਜ਼ਿਕਰ ਹੈ।

-2-

## ਹਕੀਕਤ ਕੈਫ਼ੀਅਤ ਖ਼ਾਲਸਾ ਸਿੱਖਾਂ

ਖ਼ਾਲਸਾ ਸਿੱਖਾਂ ਦੇ ਹਾਲਾਤ ਲਿਖਣ ਬਾਰੇ ਇਸ਼ਾਰਾ ਹੋਇਆ। ਹਕੀਕਤ ਇਹ ਹੈ ਕਿ ਗੁਰੂ ਨਾਨਕ ਦਾ ਉਤਰਾਧਿਕਾਰੀ ਗੁਰੂ ਤਿਆਗ ਮੱਲ[5] ਆਸਾਮ ਵਿਚ ਸਵਰਗਵਾਸੀ ਮਹਾਰਾਜਾ ਰਾਮ ਸਿੰਘ ਜੀਉ ਦੇ ਨਾਲ ਸੀ।[6] ਉਨ੍ਹਾਂ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਉਤਰਾਧਿਕਾਰੀ ਬਣ ਗਿਆ ਅਤੇ ਕਹਿਲੂਰ ਦੇ ਪਹਾੜ ਦੇ ਹੇਠਲੇ ਇਲਾਕੇ ਵਿਚ ਇਕ ਮੁੱਦਤ ਤੱਕ ਕਬਜ਼ਾ ਜਮਾਈ ਟਿਕਿਆ ਰਿਹਾ। ਜਿਸ ਵੇਲੇ ਪਹਾੜੀ ਰਾਜਿਆਂ ਨਾਲ ਅਣਬਣ ਹੋ ਗਈ ਤਾਂ ਲਾਹੌਰ, ਜੰਮੂ ਤੇ ਸਰਹੰਦ ਤੋਂ ਸ਼ਾਹੀ ਫ਼ੌਜਾਂ ਅਤੇ ਸਾਰੇ ਰਾਜਿਆਂ ਦੀਆਂ ਫ਼ੌਜਾਂ ਨੇ ਆ ਕੇ ਘੇਰਾ ਪਾ ਲਿਆ। ਬਹੁਤ ਜੰਗ ਹੋਣ ਉਪਰੰਤ ਗੁਰੂ ਗੋਬਿੰਦ ਸਿੰਘ ਉ=ਵਸ ਇਲਾਕੇ ਵਿੱਚੋਂ ਬਾਹਰ ਨਿਕਲ ਗਏ ਤੇ ਉਸ ਦੇ ਪੁੱਤਰ ਮਾਰੇ ਗਏ। ਸਵਰਗੀ ਬਾਦਸ਼ਾਹ (ਔਰੰਗਜ਼ੇਬ) ਨੇ ਕਈਆਂ ਦੇ ਬੇਨਤੀ ਕਰਨ 'ਤੇ ਉਨ੍ਹਾਂ (ਗੁਰੂ) ਨੂੰ ਆਪਣੇ ਕੋਲ ਬੁਲਾਇਆ ਅਤੇ ਉਸੇ ਸਮੇਂ ਗੁਰੂ ਗੋਬਿੰਦ ਸਿੰਘ ਨੇ ਬਾਦਸ਼ਾਹ ਕੋਲ ਜਾਣ ਦਾ ਇਰਾਦਾ ਕੀਤਾ। ਸਬੱਬ ਨਾਲ ਬਾਦਸ਼ਾਹ ਨੂੰ ਦੌਰੇ 'ਤੇ ਜਾਣਾ ਪੈ ਗਿਆ।[7] ਫਿਰ ਗੁਰੂ ਕਿਸੇ ਹੋਰ ਸਮੇਂ ਜੁਮਦਾਤ-ਉਲ-ਮੁਲਕ ਰਾਹੀਂ ਬਾਦਸ਼ਾਹ ਕੋਲ ਪੁੱਜੇ ਤੇ ਬਾਦਸ਼ਾਹ ਨੇ ਉਨ੍ਹਾਂ ਨਾਲ ਮੁਲਾਕਾਤ ਕੀਤੀ।[8] ਆਖ਼ਿਰ ਨੂੰ ਇਕ

---

5. ਸਿੱਖ ਇਤਿਹਾਸ ਵਿਚ ਕਿਧਰੇ-ਕਿਧਰੇ ਗੁਰੂ ਤੇਗ ਬਹਾਦਰ ਨੂੰ ਗੁਰੂ ਤਿਆਗ ਮੱਲ ਦੇ ਨਾਮ ਨਾਲ ਵੀ ਲਿਖਿਆ ਗਿਆ ਹੈ।
6. ਜੈਪੁਰ ਦੇ ਰਾਜਾ ਰਾਮ ਸਿੰਘ ਨੂੰ ਔਰੰਗਜ਼ੇਬ ਨੇ ਦਸੰਬਰ 1667 ਈ. ਵਿਚ ਆਸਾਮ ਦੀ ਮੁਹਿੰਮ ਉਪਰ ਭੇਜਿਆ ਸੀ ਤੇ ਉਹ 1676 ਈ. ਤੱਕ ਉਧਰ ਹੀ ਰਿਹਾ ਸੀ।
7. ਗੁਰੂ ਗੋਬਿੰਦ ਸਿੰਘ ਬਾਦਸ਼ਾਹ ਔਰੰਗਜ਼ੇਬ ਨਾਲ ਵਾਰਤਾਲਾਪ ਕਰਨ ਦੇ ਇਰਾਦੇ ਨਾਲ ਦੱਖਣ ਲਈ ਰਵਾਨਾ ਹੋਏ ਸਨ ਪਰ 20 ਫ਼ਰਵਰੀ, 1707 ਨੂੰ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣਦਿਆਂ ਰਾਜਪੂਤਾਨੇ ਵਿਚ ਬਘੌਰ ਦੇ ਸਥਾਨ ਤੋਂ ਵਾਪਸ ਦਿੱਲੀ ਨੂੰ ਪਰਤ ਆਏ ਸਨ।
8. ਗੁਰੂ ਸਾਹਿਬ ਨੇ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਆਗਰੇ ਵਿਚ ਮੁਲਾਕਾਤ 23 ਜੁਲਾਈ, 1707 ਈ. ਨੂੰ ਕੀਤੀ ਸੀ।

ਅਫ਼ਗਾਨ ਦੇ ਹੱਥੋਂ ਛੁਰੇ ਨਾਲ ਜ਼ਖ਼ਮੀ ਹੋ ਕੇ ਪ੍ਰਲੋਕ ਸਿਧਾਰ ਗਏ।[9] ਉਹ ਅਫ਼ਗਾਨ ਭੀ ਇਸੇ ਵਾਰਤਾਲਾਪ ਵਿਚ ਮਾਰਿਆ ਗਿਆ ਪਰ ਸਿੱਖ ਮਸੰਦਾਂ ਰਾਹੀਂ ਸਿੱਖ ਬਣਦੇ ਜਾਂਦੇ ਸਨ ਅਤੇ ਭੇਟਾਵਾਂ ਆਦਿ ਪੇਸ਼ ਕਰਦੇ ਸਨ। ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਨੂੰ ਇਕ ਮੁੱਦਤ ਤੋਂ ਮੁਕੰਮਲ ਤੌਰ 'ਤੇ ਬਰਖ਼ਾਸਤ ਕਰਕੇ ਖ਼ਾਲਸਾ ਸਾਜ ਦਿੱਤਾ ਸੀ।[10] ਇਹ ਗੱਲ ਤਹਿ ਹੋਈ ਸੀ ਕਿ ਖ਼ਾਲਸਾ ਸਿੱਖ ਸਿਰ ਦੇ ਵਾਲ ਤੇ ਦਾੜ੍ਹੀ-ਮੁੱਛਾਂ ਬਰਕਰਾਰ ਰੱਖਣ ਅਤੇ ਸਿੱਖਾਂ ਨੂੰ 'ਖ਼ਾਲਸਾ' ਦੀ ਉਪਾਧੀ ਦਿੱਤੀ ਗਈ। ਇਸ ਗੱਲ ਨਾਲ ਖੱਤਰੀ ਕੌਮ ਵਿਚ ਬਖੇੜਾ ਖੜਾ ਹੋ ਗਿਆ। ਉਨ੍ਹਾਂ ਵਿਚ ਆਪਸੀ ਰਿਸ਼ਤੇਦਾਰੀਆਂ ਟੁੱਟ ਗਈਆਂ।[11] ਪਿੰਡ ਚੱਕ ਤਅੱਲਕਾ ਪਰਗਣਾ ਪੱਟੀ, ਜੋ ਚੱਕ ਗੁਰੂ ਦੇ ਤੌਰ 'ਤੇ ਪ੍ਰਸਿੱਧ ਹੈ, ਵਿਖੇ ਜੰਗ ਕਰਨ ਦਾ ਮੌਕਾ ਬਣ ਗਿਆ। ਖ਼ਾਲਸਾ ਸਿੱਖ ਹਾਵੀ ਰਹੇ। ਜਿਹੜੀ ਫ਼ੌਜ ਲਾਹੌਰ ਤੋਂ ਨਿਯੁਕਤ ਹੋਈ, ਉਸ ਨੂੰ ਸਿੱਖਾਂ ਨੂੰ ਖਦੇੜਨ ਵਿਚ ਬੜੀ ਦਿੱਕਤ ਆਈ।[12] ਸਿੱਖ ਜਲੰਧਰ ਵੱਲ ਚਲੇ ਗਏ ਤੇ ਲੁੱਟ-ਮਾਰ ਕਰਨ ਵਿਚ ਰੁੱਝ ਗਏ। ਇਨ੍ਹਾਂ ਲੜਾਈਆਂ ਵਿਚ ਵਜ਼ੀਰ ਖ਼ਾਨ ਨੇ ਜਿਹੜੀਆਂ ਆਪਣੀਆਂ ਫ਼ੌਜਾਂ ਭੇਜੀਆਂ, ਸਬੱਬ ਨਾਲ ਉਨ੍ਹਾਂ ਫ਼ੌਜਾਂ ਦੇ ਮੁਖੀਏ ਮਾਰੇ ਗਏ। ਸਿੱਖ ਵਜ਼ੀਰ ਖ਼ਾਨ ਨਾਲ ਦਿਲੀ ਦੁਸ਼ਮਣੀ ਰੱਖਦੇ ਹਨ ਕਿਉਂਕਿ ਉਸ ਨੇ ਗੁਰੂ ਗੋਬਿੰਦ ਸਿੰਘ ਦੇ ਛੋਟੇ ਪੁੱਤਰਾਂ ਨੂੰ ਮਾਰਿਆ ਸੀ।[13] ਇਸੇ ਕਾਰਨ ਵਜ਼ੀਰ ਖ਼ਾਨ ਦੇ ਸਾਰੇ ਤਅੱਲਕਿਆਂ ਤੇ ਮੁਹਾਲਾਂ ਵਿਚ ਗੜਬੜ ਪੈਦਾ ਹੋ ਗਈ। ਵਜ਼ੀਰ ਖ਼ਾਨ ਖ਼ੁਦ ਪੈਸੇ ਦੇ ਜ਼ੋਰ ਸਦਕਾ ਸਰਹਿੰਦ ਵਿਚ ਡਟਿਆ ਹੋਇਆ ਹੈ। ਹੁਣ ਫ਼ਸਾਦੀ ਪੇਸ਼ਾ ਜ਼ਿਮੀਂਦਾਰਾਂ ਨੂੰ ਲੁੱਟ-ਮਾਰ ਕਰਨ ਦਾ ਪੂਰਾ ਮੌਕਾ ਮਿਲ ਗਿਆ ਤੇ ਉਹ ਪਰਗਣਿਆਂ 'ਤੇ ਹਮਲੇ ਕਰ ਰਹੇ ਹਨ। ਸਿੱਖਾਂ ਦਾ ਨਾਮ 'ਖ਼ਾਲਸਾ' ਲੈਂਦੇ ਹਨ ਅਤੇ ਕਹਿੰਦੇ ਹਨ ਕਿ ਇਸ ਫ਼ਿਰਕੇ ਕੋਲ ਇਕ ਲੱਖ ਸਵਾਰ ਤੇ ਪਿਆਦੇ ਇਕੱਠੇ ਹੋ ਗਏ ਅਤੇ ਵਧੇਰੇ ਅਨੋਖੀ ਗੱਲ ਇਹ ਹੈ ਕਿ ਇਹ ਕਦੇ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਆ ਕੇ ਸਾਡੇ ਲੋਕਾਂ ਵਿਚ ਸ਼ਾਮਿਲ ਹੋ ਗਿਆ ਹੈ ਅਤੇ ਕਦੇ-ਕਦੇ ਇਹ ਕਹਿੰਦੇ ਹਨ ਕਿ "ਇਕ ਸੱਯਦ [ਬੰਦਾ ਸਿੰਘ ਬਹਾਦੁਰ] ਨੇ ਗ਼ੈਬ ਤੋਂ ਆਕੇ ਇਸ ਫ਼ਿਰਕੇ ਨੂੰ ਏਨੀ ਸ਼ਕਤੀ ਬਖ਼ਸ਼ੀ ਹੈ"[14] ਅਤੇ ਗੁਰੂ ਗੋਬਿੰਦ ਸਿੰਘ ਦਾ ਵੱਡਾ ਪੁੱਤਰ ਅਜੀਤ ਸਿੰਘ (ਪਾਲਿਕ) ਜਿਹੜਾ ਪਿਛਲੇ ਜੰਗਾਂ ਵਿਚ ਮਾਰਿਆ ਜਾ ਚੁੱਕਾ ਸੀ, ਮੁੜ ਰਾਜਧਾਨੀ (ਦਿੱਲੀ) ਵਿਚ ਆ ਕੇ ਬਾਦਸ਼ਾਹ ਕੋਲ ਗਿਆ ਸੀ, ਬਾਦਸ਼ਾਹ ਤੋਂ ਖ਼ਿਲਅਤ ਪ੍ਰਾਪਤ ਕਰ ਕੇ ਗੁਰੂ ਗੋਬਿੰਦ ਸਿੰਘ ਦੇ ਸੰਬੰਧੀਆਂ ਨਾਲ ਰਾਜਧਾਨੀ ਵਿਚ ਆ ਕੇ

---

9. ਗੁਰੂ ਗੋਬਿੰਦ ਸਿੰਘ ਜੀ ਆਪਣੇ ਉਪਰ ਹੋਏ ਕਾਤਿਲਾਨਾ ਹਮਲੇ ਕਾਰਨ ਹੋਏ ਜ਼ਖ਼ਮ ਕਰਕੇ 7 ਅਕਤੂਬਰ, 1707 ਈ. ਨੂੰ ਨਾਂਦੇੜ ਵਿਚ ਜੋਤੀ-ਜੋਤਿ ਸਮਾਏ ਸਨ।
10. ਖ਼ਾਲਸੇ ਦੀ ਸਾਜਨਾ ਵਿਸਾਖੀ ਦੇ ਦਿਹਾੜੇ 1699 ਈ. ਵਿਚ ਕੀਤੀ ਗਈ ਸੀ।
11. ਖ਼ਾਲਸਾ ਰਹਿਤ ਕਾਰਨ ਖੱਤਰੀ ਸਿੱਖਾਂ ਵਿਚ ਪੈਦਾ ਹੋਏ ਮੱਤ-ਭੇਦ ਦਾ ਹਵਾਲਾ *ਗੁਰ ਸੋਭਾ* ਦੇ ਲੇਖਕ, ਸੈਨਾਪਤਿ ਨੇ ਵੀ ਦਿੱਤਾ ਹੈ।
12. ਇਹ ਘਟਨਾ 1709 ਈ. ਦੀਆਂ ਗਰਮੀਆਂ ਦੀ ਰੁੱਤ ਦੀ ਹੈ।
13. ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਸੀ।
14. ਉਕਤ ਕਿਸਮ ਦੀਆਂ ਅਫ਼ਵਾਹਾਂ ਬਿਲਕੁਲ ਬੇ-ਸਿਰ ਪੈਰ ਸਨ।

ਜੈ ਸਿੰਘ ਪੁਰਾ ਦੇ ਬੰਗਲੇ ਵਿਚ ਠਹਿਰਿਆ ਹੋਇਆ ਹੈ।[15] ਬਹੁਤਿਆਂ ਦਾ ਇਹ ਭਰੋਸਾ ਹੈ ਕਿ ਇਨ੍ਹਾਂ (ਸਿੱਖਾਂ) ਦੀ ਹੋਰ ਕੋਈ ਵਿਰੋਧੀ ਧਿਰ ਨਹੀਂ ਹੈ। ਸਮੁੱਚੇ ਤੌਰ 'ਤੇ ਸਮਾਚਾਰ ਇਹ ਹੈ ਕਿ ਇਹ ਲਿਖਤ ਲਿਖੇ ਜਾਣ ਦੇ ਸਮੇਂ ਤੱਕ ਇਸ ਫ਼ਿਰਕੇ ਦਾ ਸ਼ੋਰ-ਸ਼ਰਾਬਾ ਆਏ ਦਿਨ ਵਧਦਾ ਜਾ ਰਿਹਾ ਹੈ। ਨਵਾਬ ਆਸਿਫੁਦੌਲਾ (ਅਸਦ ਖ਼ਾਨ, ਦਿੱਲੀ ਦਾ ਸੂਬੇਦਾਰ) ਨੇ ਮੁਹੰਮਦ ਅਮੀਨ ਖ਼ਾਂ ਬਹਾਦੁਰ ਤੇ ਖ਼ਾਨਿ-ਦੌਰਾਂ ਬਹਾਦੁਰ ਨੂੰ ਸੰਦੇਸ਼ ਦਿੱਤਾ ਸੀ ਕਿ ਉਹ ਉਸ ਪਾਸੇ (ਸਰਹਿੰਦ ਵੱਲ) ਛੇਤੀ ਨਾਲ ਚਲੇ ਜਾਣ।[16] ਉਨ੍ਹਾਂ ਨੇ ਜਵਾਬ ਵਿਚ ਕਿਹਾ ਕਿ ਸਾਨੂੰ ਹਜ਼ੂਰ ਨੇ ਬੁਲਾਇਆ ਹੈ ਅਤੇ ਅਸੀਂ ਪਰੇਸ਼ਾਨ ਹਾਲ ਹਾਂ ਪਰ ਜੇ ਨਵਾਬ ਸਾਹਿਬ ਉਧਰ ਨੂੰ ਜਾਣ ਤਾਂ ਅਸੀਂ ਭੀ ਉਨ੍ਹਾਂ ਦੇ ਨਾਲ ਜਾ ਸਕਦੇ ਹਾਂ। ਨਵਾਬ ਸਾਹਿਬ ਨੇ ਮਜਬੂਰ ਹੋ ਕੇ ਇਹ ਫ਼ੈਸਲਾ ਕੀਤਾ ਹੈ ਕਿ ਉੱਚੇ ਰੁਤਬੇ ਵਾਲੇ (ਸੱਯਦ) ਅਬਦੁੱਲ੍ਹਾ ਖ਼ਾਨ ਨੂੰ ਵਜ਼ੀਰ ਖ਼ਾਨ ਕੋਲ ਰਵਾਨਾ ਕੀਤਾ ਜਾਵੇ।[17] ਉਨ੍ਹਾਂ ਨੇ ਆਲੇ-ਦੁਆਲੇ ਦੇ ਫ਼ੌਜਦਾਰਾਂ ਨੂੰ ਸਖ਼ਤ ਤਾਕੀਦੀ ਪੱਤਰ ਲਿਖ ਭੇਜੇ ਹਨ ਕਿ ਉਹ ਇਕ ਦੂਜੇ ਨਾਲ ਮਿਲ ਕੇ ਇਸ ਫ਼ਿਰਕੇ ਨੂੰ ਸੋਧਣ ਅਤੇ ਹਜ਼ੂਰ ਵਲੋਂ ਭੀ ਆਲੇ-ਦੁਆਲੇ ਦੇ ਫ਼ੌਜਦਾਰਾਂ ਨੂੰ ਤਾਕੀਦ ਕੀਤੀ ਗਈ ਹੈ। ਅਬਦੁੱਲ੍ਹਾ ਖ਼ਾਨ ਨੂੰ ਇਕ ਲੱਖ ਰੁਪਿਆ ਹੇਠ ਲਿਖੇ ਅਨੁਸਾਰ ਦਿੱਤਾ ਗਿਆ। 25 ਹਜ਼ਾਰ ਰੁਪਿਆ ਰਾਜਧਾਨੀ ਦੇ ਖ਼ਜ਼ਾਨੇ ਵਿੱਚੋਂ, 25 ਹਜ਼ਾਰ ਰੁਪਏ ਦੇ ਚਾਂਦੀ ਦੇ ਭਾਂਡੇ ਅਤੇ 50 ਹਜ਼ਾਰ ਰੁਪਏ ਸਰਹਿੰਦ ਦੇ ਖ਼ਜ਼ਾਨੇ ਵਿੱਚੋਂ ਮਦਦ ਵਜੋਂ। ਉਪਰੋਕਤ ਖ਼ਾਨ, ਜਿਹੜਾ ਸਿੱਖਾਂ ਨਾਲ ਅਤਿਅੰਤ ਦਾ ਵਿਰੋਧ ਰੱਖਦਾ ਹੈ, ਇਹ ਰਕਮ ਕਬੂਲ ਕਰ ਲੈਂਦਾ ਹੈ। ਇਸ ਤੋਂ ਬਾਅਦ ਜੋ ਹੋਰ ਸੂਚਨਾ ਪ੍ਰਾਪਤ ਹੋਵੇਗੀ ਉਹ ਲਿਖ ਭੇਜ ਦਿੱਤੀ ਜਾਵੇਗੀ।

ਹਾਸ਼ੀਆ : ਵਰਤਮਾਨ ਲਿਖਤ ਤੋਂ ਪਤਾ ਲੱਗਾ ਕਿ ਪਰਗਣਾ ਫ਼ੈਜ਼ਾਬਾਦ, ਜੋ ਬਖ਼ਸ਼ੀ-ਉਲ-ਮੁਲਕ ਸ਼ਾਹ ਨਵਾਜ਼ ਖ਼ਾਂ ਸਫ਼ਵੀ ਦੀ ਜਾਗੀਰ ਨਾਲ ਸੰਬੰਧਿਤ ਹੈ, ਦੇ ਮੁਲਾਜ਼ਮ ਖ਼ਾਲਸਾ ਸਿੱਖਾਂ ਦੇ ਫ਼ਸਾਦ ਕਾਰਨ ਉਥੋਂ ਉਠ ਕੇ ਆ ਗਏ ਹਨ। ਥਾਨੇਸਰ ਵਿਚ ਭੀ ਇਸ ਫ਼ਿਰਕੇ ਦਾ ਸ਼ੋਰ-ਸ਼ਰਾਬਾ ਪ੍ਰਗਟ ਹੋ ਗਿਆ। ਪਾਣੀਪਤ ਦੇ ਅਕਸਰ ਲੋਕ ਮਾਲ-ਅਸਬਾਬ ਸਮੇਤ ਰਾਜਧਾਨੀ ਵਿਚ ਆ ਗਏ। ਗੁਰੂ ਗੋਬਿੰਦ ਸਿੰਘ ਦੇ ਪੁੱਤਰ, ਜਿਹੜੇ ਮਾਰੇ ਗਏ ਸਨ, ਲੋਕਾਂ ਦੇ ਦੱਸਣ ਮੁਤਾਬਿਕ ਪਤਾ ਲੱਗਦਾ ਹੈ ਕਿ ਉਹ ਭੀ ਜ਼ਿੰਦਾ ਹੋ ਗਏ।

---

15. ਇਹ ਅਜੀਤ ਸਿੰਘ, ਮਾਤਾ ਸੁੰਦਰੀ ਦਾ ਮੁਤਬੰਨਾ ਸੀ। ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਦੇ ਅਕਾਲ ਚਲਾਣੇ ਉਪਰੰਤ 30 ਅਕਤੂਬਰ, 1708 ਈ. ਨੂੰ ਮਾਤਮੀ ਖ਼ਿਲਅਤ ਏਸੇ ਅਜੀਤ ਸਿੰਘ ਨੂੰ ਦਿੱਤੀ ਸੀ।
16. ਉਕਤ ਕਿਸਮ ਦੇ ਹੁਕਮ 20 ਜਨਵਰੀ, 1710 ਤੋਂ ਪਹਿਲ਼ੇ ਤੇ ਫਿਰ 23 ਅਪ੍ਰੈਲ, 1710 ਈ. ਨੂੰ ਦਿੱਤੇ ਗਏ ਸਨ।
17. ਅਬਦੁੱਲ੍ਹਾ ਖ਼ਾਨ ਸੰਬੰਧੀ ਇਸ ਹੁਕਮ ਬਾਰੇ ਬਾਦਸ਼ਾਹ ਨੂੰ ਖ਼ਬਰ 17 ਮਈ, 1710 ਈ. ਨੂੰ ਦਿੱਤੀ ਗਈ ਸੀ।

## ਖ਼ਾਲਸਾ ਸਿੱਖਾਂ ਦਾ ਖ਼ਤ ਮਿਰਜ਼ਾ ਰਾਜਾ ਸਵਾਈ ਜੈ ਸਿੰਘ ਦੇ ਨਾਮ (ਸਤੰਬਰ 11, 1711 ਈ.)

ਫ਼ਤਹਿ ਦਰਸ਼ਨ
ਸ੍ਰੀ ਅਕਾਲ ਪੁਰਖ ਜੀ [ਸਹਾਇ]

ਮਹਾਰਾਜਾ ਜੀਉ ਅਮੀਰੀ ਤੇ ਸਰਦਾਰੀ ਨੂੰ ਪਨਾਹ ਦੇਣ ਵਾਲੇ, ਦਬਦਬੇ ਤੇ ਸ਼ਾਨੋ-ਸ਼ੌਕਤ ਵਾਲੇ ਉੱਚੇ ਦਰਜੇ ਵਾਲੇ, ਸ਼ਾਨ ਵਾਲੇ, ਰਾਜਿਆਂ ਦੇ ਮੁਖੀ, ਉੱਚੇ ਖ਼ਾਨਦਾਨ ਦੇ ਆਗੂ ਰਾਜਾ ਹਮੇਸ਼ਾ ਰਾਜਭਾਗ ਤੇ ਸ਼ਾਨ ਵਾਲੀ ਰਾਜਗੱਦੀ ਤੇ ਸੁਸ਼ੋਭਤ ਰਹਿਣ!

ਜੈ ਸਿੰਘ, ਤਖ਼ਤ ਸਿੰਘ (ਬਖਤ ਸਿੰਘ), ਭਗਵਾਨ ਸਿੰਘ ਤੇ ਕੌਰ ਸਿੰਘ ਆਦਿ ਸਾਰੇ ਖ਼ਾਲਸਾ ਵਲੋਂ ਅਤਿਅੰਤ ਸਨੇਹ ਸਹਿਤ ਫ਼ਤਹਿ ਦਰਸ਼ਨ। ਫ਼ਤਹਿ ਦਰਸ਼ਨ ਤੋਂ ਬਾਅਦ ਤੁਹਾਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਤੁਹਾਡਾ ਪੱਤਰ ਮਿਲਿਆ ਜਿਸ ਸਦਕਾ ਸਾਡਾ ਗੌਰਵ ਵਧਿਆ। ਉਸ ਪੱਤਰ ਦੇ ਜਵਾਬ ਵਿਚ ਪੱਤਰ ਭੇਜ ਦਿੱਤਾ ਗਿਆ ਸੀ। ਉਮੀਦ ਹੈ ਕਿ ਉਹ ਤੁਹਾਡੀ ਨਜ਼ਰ ਵਿੱਚੋਂ ਲੰਘਿਆ ਹੋਵੇਗਾ। ਅਸੀਂ ਸ੍ਰੀ ਸਤਿਗੁਰੂ ਜੀਉ ਦੀ ਬਰਕਤ ਨਾਲ ਜੰਮੂ ਦੇ ਕਹਿਲੂਰ ਇਲਾਕੇ ਵਿਚ ਪੁੱਜ ਗਏ ਹਾਂ। ਸ੍ਰੀ ਸਚਾ ਸਾਹਿਬ [ਬੰਦਾ ਸਿੰਘ ਬਹਾਦੁਰ] ਵਲੋਂ ਹੁਕਮ ਜਾਰੀ ਹੋਇਆ ਹੈ[18] ਕਿ ਦੁਸਹਿਰੇ 'ਤੇ ਕੁਰਖੇਤ (ਕੁਰੁਕਸ਼ੇਤਰ) ਵਿਚ ਜੰਗ ਕਰਨੀ ਹੈ, ਇਸ ਲਈ ਉਹ (ਖ਼ਾਲਸੇ) ਛੇਤੀ ਤੋਂ ਛੇਤੀ ਲੋਹਗੜ੍ਹ ਵਿਚ ਚਲੇ ਜਾਣ। ਸੋ ਉਨ੍ਹਾਂ (ਜੈ ਸਿੰਘ) ਲਈ (ਮੁਗ਼ਲਾਂ ਦੀ) ਸਿਰਦਰਦੀ ਵਧਾਉਣ ਦਾ ਸਮਾਂ ਆ ਗਿਆ ਹੈ ਕਿਉਂਕਿ ਆਖ਼ਰੀ ਵਕਤ ਤਾਂ ਧਰਮ (ਦਾ) ਹੈ ਅਤੇ ਮੁਸਲਮਾਨਾਂ ਦੀ ਮਿਆਦ ਖ਼ਤਮ ਹੋ ਚੁੱਕੀ ਹੈ, ਇਸ ਲਈ ਉਸ ਫ਼ਰਿਸ਼ਤਾ ਸੁਭਾਅ ਸ਼ਖ਼ਸੀਅਤ (ਰਾਜੇ) ਲਈ ਜ਼ਰੂਰੀ ਹੈ ਕਿ ਉਹ ਕੁਰਖੇਤ (ਕੁਰੁਕਸ਼ੇਤਰ) ਵੱਲ ਤਸ਼ਰੀਫ਼ ਲੈ ਜਾਣ ਕਿਉਂਕਿ ਲੋਹਗੜ੍ਹ ਨੂੰ [ਬੰਦਾ ਸਿੰਘ ਬਹਾਦੁਰ] ਭੀ ਜਾ ਰਹੇ ਹਨ।[19] ਇਹ ਸੱਚੇ ਲੋਕ (ਸਿੱਖ) ਭੀ ਜਿੰਨਾ ਛੇਤੀ ਹੋ ਸਕਿਆ ਖ਼ੁਦ ਨੂੰ ਕੁਰਖੇਤ (ਕੁਰੁਕਸ਼ੇਤਰ) ਪਹੁੰਚਾ ਰਹੇ ਹਨ ਭਾਵ ਉਥੇ ਪੁੱਜ ਰਹੇ ਹਨ। ਉਹ (ਸਵਾਈ ਰਾਜਾ ਜੈ ਸਿੰਘ) ਜੰਮੂ ਦੇ ਅਕਸਰ ਰਾਜਿਆਂ ਨਾਲ ਸਾਫ਼ਦਿਲੀ ਨਾਲ ਮੁਲਾਕਾਤ ਕਰਨ ਅਤੇ ਉਨ੍ਹਾਂ ਨਾਲ ਮੁਹੱਬਤ ਦਾ ਰਾਬਿਤਾ ਕਾਇਮ ਕਰਨ। ਬਹੁਤਿਆਂ ਨੇ ਤਾਂ [ਰਹਾਸ] ਤੋਂ ਲੈ ਕੇ [ਬਹਾਦੁਰ] ਤੱਕ ਫ਼ਸਾਦ ਪਾ ਦਿੱਤਾ[20] ਬਲਕਿ ਰਾਹ ਦਾ ਰੋੜਾ ਬਣ ਗਏ ਪਰ ਰੱਬ ਦੀ ਦਇਆ-ਦ੍ਰਿਸ਼ਟੀ ਸਦਕਾ ਉਨ੍ਹਾਂ ਦੇ ਭੈੜੇ ਅਮਲਾਂ ਦੀ ਸਜ਼ਾ ਮਿਲ ਗਈ। ਕਹਿਲੂਰ ਦਾ ਰਾਜਾ ਬਹੁਤ ਚੰਗੀ ਤਰ੍ਹਾਂ ਕਸ਼ੱਤਰੀਆ ਧਰਮ 'ਤੇ ਡੱਟਿਆ ਹੋਇਆ ਕੈਦ ਵਿਚ ਹੈ। ਹੰਡੂਰ ਤੇ ਜਸਵਾਲ ਵਾਲੇ ਮੁਸਲਮਾਨਾਂ ਦਾ ਸਾਥ ਦੇ ਰਹੇ ਹਨ ਪਰ ਸ਼ਰਮਿੰਦਾ ਹੋ ਕੇ ਨੇਕ

18. ਬੰਦਾ ਸਿੰਘ ਬਹਾਦੁਰ ਨੇ ਆਪਣੇ ਲਈ 'ਸਚਾ ਸਾਹਿਬ' ਜਾਂ 'ਵਾਹਿਗੁਰੂ ਜੀਉ' ਦੇ ਸੰਬੋਧਨ ਕਦੇ ਵੀ ਪ੍ਰਯੋਗ ਨਹੀਂ ਸਨ ਕੀਤੇ। ਸੰਭਵ ਹੈ ਅਸਲ ਤੋਂ ਨਕਲ ਕਰਨ ਵੇਲੇ ਕਾਤਿਬ ਨੇ ਉਕਾਈਆਂ ਕਰ ਲਈਆਂ ਹੋਣ।
19. ਕਾਤਿਬ ਨੇ ਏਥੇ 'ਵਾਹਿਗੁਰੂ ਜੀਉ' ਦਾ ਪ੍ਰਯੋਗ ਕੀਤਾ ਹੈ ਪਰ ਬੰਦਾ ਸਿੰਘ ਬਹਾਦੁਰ ਦੁਆਰਾ ਆਪਣੇ ਲਈ ਉਕਤ ਪਦ ਵਰਤਣਾ ਸੰਭਵ ਨਹੀਂ ਜਾਪਦਾ।
20. ਏਥੇ ਦੋਨੋਂ ਥਾਵਾਂ ਦੇ ਨਾਮ ਅਸਪੱਸ਼ਟ ਹਨ।

ਵਿਅਕਤੀਆਂ ਦਾ ਸਾਥ ਦੇਣਗੇ। ਉਮੀਦ ਹੈ ਕਿ ਮਹਾਰਾਜ ਜੀਉ (ਤੁਸੀਂ) ਜੰਮੂ ਤੇ ਕਹਿਲੂਰ ਆਦਿ ਦੇ ਰਾਜਿਆਂ ਨੂੰ ਭੀ ਲਿਖੋਗੇ ਕਿ ਹਿੰਦੂਆਂ ਵਾਸਤੇ ਕਰਮ ਤੇ ਛਤਰੀਆ ਧਰਮ ਦਾ ਸਮਾਂ ਹੈ ਇਸ ਲਈ ਉਹ ਮੁਸਲਮਾਨਾਂ ਦਾ ਬਿਲਕੁਲ ਸਾਥ ਨਾ ਦੇਣ ਕਿਉਂਕਿ ਮਹਾਰਾਜਾ ਜੀਉ ਦੇ ਲਿਖਣ ਕਰਕੇ ਵੱਧ ਤੋਂ ਵੱਧ ਛਤਰੀਆ ਧਰਮ ਨਿਭਾਉਣ ਤੇ ਸ਼ਰਮ ਨਾਲ ਕੈਦ ਹੋ ਜਾਣ। ਐ ਖ਼ੁਦਾ! ਵਡੱਤਣ ਤੇ ਸ਼ਾਨੋ-ਸ਼ੌਕਤ ਦਾ ਸੂਰਜ ਚਮਕਦਾ ਰਵ੍ਹੇ। ਖ਼ਤ ਪਹੁੰਚਣ ਦੀ ਤਾਰੀਖ਼ 8 ਸ਼ਾਬਾਨ (1122 ਹਿਜਰੀ) ਸੰਨ-ਏ-ਜਲੂਸ ਬਹਾਦਰ ਸ਼ਾਹੀ 5 (ਮੁਤਾਬਿਕ 11 ਸਤੰਬਰ, 1711 ਈ.), ਜੈਪੁਰ ਰੀਕਾਰਡਜ਼, ਸਰਕਾਰ ਕੁਲੈਕਸ਼ਨ, ਜਿਲਦ 14, ਪੰਨੇ 217-219)

### ਅਰਜ਼ਦਾਸ਼ਤ ਦੀਵਾਨ ਭੰਡਾਰੀ ਦਾਸ
### ਭਾਦੋਂ ਸੁਦੀ ਚੌਦਸ (14), 1768 ਬਿ. (14 ਸਤੰਬਰ, 1711 ਈ.)

...ਨਵਾਬ ਬਖ਼ਸ਼ੀ-ਉਲ-ਮੁਮਾਲਿਕ (ਜ਼ੁਲਫ਼ਿਕਾਰ ਖ਼ਾਨ) ਕਹਿੰਦੇ ਹਨ ਕਿ ਜੇਕਰ (ਇਹ) ਦੋਵੇਂ (ਮਿਰਜ਼ਾ ਰਾਜਾ ਸਵਾਈ ਜੈ ਸਿੰਘ ਤੇ ਰਾਜਾ ਅਜੀਤ ਸਿੰਘ ਰਾਠੌਰ) ਰਾਜੇ (ਮਿਲ ਕੇ) ਰਮਜ਼ਾਨ (ਮਹੀਨੇ) ਤੋਂ ਪਹਿਲੋਂ ਗੁਰੂ [ਬੰਦਾ ਸਿੰਘ ਬਹਾਦਰ] ਦੀ ਸਮੱਸਿਆ ਨਾਲ ਨਜਿੱਠ ਲੈਣ ਤਾਂ ਚੰਗਾ ਰਹੇਗਾ।[21] ਨਵਾਬ ਦੇ ਹਰਕਾਰਿਆਂ ਨੇ ਖ਼ਬਰ ਲਿਆਂਦੀ (ਕਿ) ਸਿਆਲਕੋਟ ਤੋਂ ਚਾਰ ਕੋਹ ਇਕ ਪਾਸੇ ਮੁਹੰਮਦ ਅਮੀਨ ਖ਼ਾਨ ਬਹਾਦਰ ਤੇ ਰੁਸਤਮ (ਦਿਲ ਖ਼ਾਨ) ਕੁਲੀ ਖ਼ਾਨ ਨੇ ਬਾਦਸ਼ਾਹੀ ਫ਼ੌਜ ਨਾਲ ਪਿਛਲੀ ਰਾਤ ਦੀ ਛੇਵੀਂ ਘੜੀ ਵੇਲੇ ਗੁਰੂ [ਬੰਦਾ ਸਿੰਘ ਬਹਾਦੁਰ] ਉੱਤੇ ਹਮਲਾ ਕੀਤਾ। ਦਿਨ ਚੜ੍ਹੇ ਦੂਜੇ ਪਹਿਰ ਤੱਕ ਜੰਗ ਹੁੰਦੀ ਰਹੀ। ਉਸ ਸਰਾਪੇ ਹੋਏ [ਬੰਦਾ ਸਿੰਘ ਬਹਾਦੁਰ] ਨੂੰ ਕਾਬੂ ਕਰਨਾ ਮੁਸ਼ਕਲ (ਕੰਮ) ਹੈ। ਜੰਮੂ ਦੇ ਰਾਜਾ ਦੇ ਮੀਰ-ਏ-ਜੰਗ (ਸੈਨਾਪਤੀ), ਧੌਲ ਦੇਵ ਨੇ ਸੁਨੇਹਾ ਦਿੱਤਾ ਕਿ ਮੈਨੂੰ ਆਖਿਆ ਗਿਆ ਕਿ ਪਹਾੜਾਂ ਵਿਚ ਦੀ ਲਾਂਘਾ ਦੇਵੋ। ਜਵਾਬ ਦਿੱਤਾ ਗਿਆ ਕਿ ਦਸ-ਦਸ (ਜਣੇ) ਆਵੋ। ਗੁਰੂ [ਬੰਦਾ ਸਿੰਘ ਬਹਾਦਰ] ਮਜਬੂਰੀ ਵੱਸ ਦਸ-ਦਸ ਵਿਅਕਤੀਆਂ ਨਾਲ ਉਥੇ ਗਿਆ। ਫਿਰ ਮੁਹੰਮਦ ਅਮੀਨ ਖ਼ਾਨ ਤੇ ਈਸਾ ਖ਼ਾਨ ਜ਼ਿਮੀਂਦਾਰ ਨੇ ਦਰੇ ਵਿਚ ਉਸ ਸਰਾਪੇ ਹੋਏ [ਬੰਦਾ ਸਿੰਘ ਬਹਾਦੁਰ] ਦਾ ਪਿੱਛਾ ਕੀਤਾ। ਉਥੇ (ਦੋਹਾਂ ਧਿਰਾਂ) ਵਿਚਕਾਰ ਜੰਗ ਹੋਈ। ਬਾਦਸ਼ਾਹੀ ਲਸ਼ਕਰ ਦੇ ਤਿੰਨ-ਚਾਰ ਸੌ (ਸਿਪਾਹੀ) ਮਾਰੇ ਗਏ। ਗੁਰੂ [ਬੰਦਾ ਸਿੰਘ ਬਹਾਦੁਰ] ਦੇ ਸਾਥੀਆਂ ਵਿੱਚੋਂ ਬਹੁਤ ਸਾਰੇ (ਸਿੱਖ) ਜ਼ਖ਼ਮੀ ਹੋ ਗਏ। ਇਕ ਹਜ਼ਾਰ ਤੇ ਦੋ ਸੌ (ਸਿੱਖ) ਬੰਨ੍ਹ ਲਏ ਗਏ। ਉਸ ਪਿੱਛੋਂ ਮੁਹੰਮਦ ਅਮੀਨ ਖ਼ਾਨ ਤੇ ਈਸਾ ਖ਼ਾਨ ਨੇ ਸਥਾਨਕ ਜ਼ਿਮੀਂਦਾਰ ਨੂੰ ਕਿਹਾ ਕਿ "ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਸਾਡੇ ਹਵਾਲੇ ਕਰੋ"। ਜਦੋਂ ਉਸ ਨੇ ਦੇਖਿਆ ਕਿ ਪਿੱਛੇ ਬਾਦਸ਼ਾਹ ਦੀ ਅਣਗਿਣਤ ਫ਼ੌਜ ਨਾਲ ਹੈ ਤੇ ਉਸ ਦੇ ਆਪਣੇ ਸਾਥੀ ਥੋੜ੍ਹੇ ਹਨ ਤਾਂ ਉਸ ਨੇ ਮਜਬੂਰ ਹੋ ਕੇ ਬੰਨ੍ਹੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਹਵਾਲੇ ਕਰ ਦਿੱਤਾ।[22] ਇਸ ਤੋਂ ਇਲਾਵਾ ਦੂਸਰੇ ਹਰਕਾਰੇ ਨੇ ਸ਼ਲਾਘਾ

21. ਉਸ ਸਾਲ ਰਮਜ਼ਾਨ ਦਾ ਮਹੀਨਾ 2 ਅਕਤੂਬਰ ਤੋਂ 31 ਅਕਤੂਬਰ, 1711 ਈ. ਤੱਕ ਸੀ।
22. ਬੰਦਾ ਸਿੰਘ ਬਹਾਦੁਰ ਨੂੰ ਗ੍ਰਿਫ਼ਤਾਰ ਕਰ ਲੈਣ ਦੀ ਇਹ ਸਿਰਫ਼ ਅਫ਼ਵਾਹ ਸੀ।

ਕੀਤੀ। ਜੋ ਵੀ ਘਟਨਾ ਵਾਪਰੀ, ਜਲਦ ਹੀ ਉਸ ਨੂੰ (ਹਜ਼ੂਰ) ਅੱਗੇ ਜ਼ਾਹਿਰ ਕਰ ਦਿੱਤਾ ਜਾਵੇਗਾ।

## ਅਰਜ਼ਦਾਸ਼ਤ ਕਰਾਰ ਮਿਤੀ ਭਾਦੋਂ ਸੁਦੀ ਚੌਦਸ (14 ਸਤੰਬਰ 1711 ਈ.) ਦੀਵਾਨ ਭਿਖਾਰੀ ਦਾਸ ਦਾ ਬਿਨੈ-ਪੱਤਰ

ਬਦਬਖ਼ਤ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਖ਼ਬਰ ਇਹ ਹੈ ਕਿ ਬਾਅਜ਼ੇ ਲੋਕ ਪ੍ਰਗਟ ਕਰਦੇ ਹਨ ਕਿ ਉਹ ਨਾਹਨ ਪਹਾੜ ਦੇ ਪਿੱਛੇ ਜਿਹੜੇ ਹੋਰ ਪਹਾੜ ਹਨ, ਉਥੇ ਠਹਿਰਿਆ ਹੋਇਆ ਹੈ। ਬਾਅਜ਼ੇ ਕਹਿੰਦੇ ਹਨ ਕਿ ਉਸ ਨੇ ਦੋਵੇਂ ਦਰਿਆ ਪਾਰ ਕਰ ਕੇ ਤੇ ਹਰਿਦਵਾਰ ਇਸ਼ਨਾਨ ਕਰ ਕੇ ਉਸ ਪਾਸੇ ਦੇ ਪਿੰਡਾਂ 'ਤੇ ਹੱਲਾ ਬੋਲ ਦਿੱਤਾ ਹੈ। ਬਾਅਜ਼ੇ ਇੰਜ ਦੱਸਦੇ ਹਨ ਕਿ ਉਹ ਦੁਆਬੇ ਵਿਚ ਚਲਾ ਗਿਆ ਹੈ ਅਤੇ ਲਸ਼ਕਰ ਦੀ ਗਿਣਤੀ ਦੀ ਪੱਕੀ ਖ਼ਬਰ ਨਹੀਂ ਹੈ।

ਬਾਦਸ਼ਾਹ ਜੀਉ ਰਮਜ਼ਾਨ ਦੇ ਮਹੀਨੇ ਤੱਕ ਲਾਹੌਰ ਵਿਖੇ ਠਹਿਰਨਗੇ।

## ਨਿਕੂ ਜੀ ਹਰਕਾਰੇ ਦਾ ਬਿਨੈ-ਪੱਤਰ ਮਹਾਰਾਜਾ ਸਾਹਿਬ ਦੇ ਨਾਮ

22 ਰਮਜ਼ਾਨ ਸੰਨ (ਹਿਜਰੀ 1122) 5 (ਜਲੂਸੀ) (ਮੁਤਾਬਿਕ 24 ਅਕਤੂਬਰ, 1711 ਈ.) ਬੰਦਗੀ ਦੇ ਆਧਾਰ ਵਾਲਾ ਗ਼ੁਲਾਮ...ਬੇਨਤੀ ਕਰਦਾ ਹੈ ਕਿ ਇਸ ਚਿੱਠੀ ਤੋਂ ਪਹਿਲੇ ਹਜ਼ੂਰ ਵੱਲੋਂ ਭੇਜੇ ਗਏ ਹਰਕਾਰਿਆਂ ਦੀ ਇਕ ਜੋੜੀ ਨਵਾਬ ਮੁਹੰਮਦ ਅਮੀਨ ਖ਼ਾਨ ਦੇ ਲਸ਼ਕਰ ਵਿਚ ਪੁੱਜੀ। ਇਸ ਮੁਹਿੰਮ ਬਾਰੇ (ਆਪ ਦੀ) ਯੋਜਨਾ ਹਰਕਾਰਿਆਂ ਨੇ ਬਿਆਨ ਕੀਤੀ। ਰੱਬ ਨੇ ਚਾਹਿਆ ਤਾਂ ਲਸ਼ਕਰ ਸਿਰ ਵਾਪਰੀ ਹਰ ਘਟਨਾ (ਇਹ ਦਾਸ) ਲਿਖ ਦੇਵੇਗਾ। ਇਸ ਸਮੇਂ ਰੱਬੀ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਦੀ ਖ਼ਬਰ ਇਹ ਹੈ ਕਿ ਉਹ ਪਹਾੜ ਤੋਂ ਹੇਠਾਂ ਆ ਗਿਆ। ਇਸੇ ਤਰ੍ਹਾਂ ਹੀ ਸਦੌਰ[23] (?) ਦੇ ਜ਼ਿਮੀਂਦਾਰ ਹਿੰਮਤ ਚੰਦ ਨੇ ਨਵਾਬ ਮੁਹੰਮਦ ਅਮੀਨ ਖ਼ਾਨ ਬਹਾਦੁਰ ਨੂੰ ਦੱਸਿਆ ਹੈ ਕਿ "ਰੱਬੀ ਕਹਿਰ ਦਾ ਮਾਰਿਆ (ਬੰਦਾ ਸਿੰਘ ਬਹਾਦੁਰ) ਪਹਾੜੀ ਇਲਾਕੇ ਵਿੱਚੋਂ ਨਿਕਲ ਕੇ ਦੋ ਮੰਜ਼ਿਲਾਂ (ਫਰਸਾਂਗ) ਅੱਗੇ ਆ ਗਿਆ ਹੈ, ਜਿਸ ਤੋਂ ਇਹ ਪਤਾ ਲੱਗਦਾ ਹੈ ਕਿ ਉਹ ਜੰਗ ਕਰਨ ਲਈ ਛੇਤੀ ਹੀ ਪੁੱਜ ਜਾਵੇਗਾ। ਨਵਾਬ ਕੋਲ ਕੋਈ ਤਿੰਨ ਹਜ਼ਾਰ (3000) ਸਵਾਰ ਤੇ ਪਿਆਦਾ ਫ਼ੌਜ ਹੈ। ਏਨੀ ਹੀ ਫ਼ੌਜ ਉਨ੍ਹਾਂ (ਸਿੱਖਾਂ) ਕੋਲ ਹੋਵੇਗੀ ਬਲਕਿ ਫਿਰ ਭੀ ਫ਼ਤਹਿ ਉਲਾਹ ਖ਼ਾਨ ਦੇ ਆਦਮੀ ਬਹੁਤ ਦਿਲ ਛੱਡੀ ਬੈਠੇ ਹਨ। ਅੱਜ ਮਿਤੀ 21 ਰਮਜ਼ਾਨ, (ਜਲੂਸ) ਸੰਨ 5 (23 ਅਕਤੂਬਰ, 1711 ਈ.) ਹੈ ਕਿ ਨਾਰ ਸਿੰਘ (ਬਾਜ਼ ਸਿੰਘ) ਨਾਮੀ ਸਿੱਖ ਹੈ ਜਿਹੜਾ ਬਾਰ੍ਹਾਂ ਹਜ਼ਾਰ ਸਵਾਰ ਤੇ ਪਿਆਦਾ ਫ਼ੌਜ ਸਮੇਤ ਨਾਲੇ ਦੇ ਕਿਨਾਰੇ ਠਹਿਰਿਆ ਹੋਇਆ ਹੈ। ਉਥੋਂ ਹੀ ਇਸ ਖ਼ਬਰ ਨੂੰ ਲਿਖਿਆ ਜਾ ਰਿਹਾ ਹੈ। ਜ਼ਿਆਦਾ ਅਰਜ਼ ਕਰਨਾ ਸਤਿਕਾਰ ਦੀ ਹੱਦ ਪਾਰ ਕਰਨ ਵਾਲੀ ਗੱਲ ਹੈ। ਹਕੂਮਤ ਤੇ ਪ੍ਰਤਾਪ ਦਾ ਸੂਰਜ ਚਮਕਦਾ ਰਹੇ। (ਖ਼ਤ ਦੇ ਪੁੱਠੇ ਪਾਸੇ) ਨਿਕੂ ਜੀ ਦੇ ਹਰਕਾਰੇ ਦੁਆਰਾ ਤਾਰੀਖ਼

23. ਸਥਾਨ ਦਾ ਨਾਮ ਸਪੱਸ਼ਟ ਨਹੀਂ, ਸੰਭਵ ਹੈ ਇਸ ਤੋਂ ਭਾਵ ਗੁਲੇਰ, ਕਹਿਲੂਰ ਜਾਂ ਹੰਡੂਰ ਤੋਂ ਹੋਵੇ।

26 ਰਮਜ਼ਾਨ ਆਲਮਗੀਰ ਸਾਨੀ ਜਲੂਸ ਪੰਜਵੇਂ ਸਾਲ (26 ਅਕਤੂਬਰ, 1711 ਈ.) ਨੂੰ ਪੁੱਜੀ ਅਰਜ਼ਦਾਸਤ।

**ਮੁਹੰਮਦ ਅਮੀਨ ਖ਼ਾਨ ਦਾ ਖ਼ਤ ਮਹਾਰਾਜਾ ਸਾਹਿਬ ਦੇ ਨਾਮ**
**22 ਰਮਜ਼ਾਨ (1122 ਹਿਜਰੀ) ਸੰਨ (ਜਲੂਸ) 5,**
**ਮੁਤਾਬਿਕ 24 ਅਕਤੂਬਰ, 1711 ਈ.**

ਸਾਡੀ ਚਿੱਠੀ ਤੁਹਾਨੂੰ ਮਿਲ ਗਈ। ਬੇਹੱਦ ਖ਼ੁਸ਼ੀ ਹੋਵੇ। ਉਸ ਚਿੱਠੀ ਵਿਚ ਲਿਖਿਆ ਸੀ ਕਿ ਅਸੀਂ ਸਢੌਰਾ ਵਿਖੇ ਪੁੱਜ ਗਏ ਹਾਂ ਤੇ ਉਸ ਬਦਬਖ਼ਤ ਗਰੋਹ (ਸਿੱਖਾਂ) ਦਾ ਕੋਈ ਥਹੁ ਟਿਕਾਣਾ ਨਹੀਂ ਮਿਲਿਆ। ਐ ਮਹਾਰਾਜਾ ਸਾਹਿਬ ਅਸੀਂ ਰਮਜ਼ਾਨ ਦੇ ਮੁਬਾਰਿਕ ਮਹੀਨੇ ਵਿਚ ਵੀਰਵਾਰ ਵਾਲੇ ਦਿਨ ਸਤਲੁਜ ਦਰਿਆ ਨੂੰ ਪਾਰ ਕਰ ਕੇ ਉਸ ਕਹਿਰ ਦੇ ਮਾਰੇ ਹੋਏ ਮਰਦੂਦਾਂ (ਸਿੱਖਾਂ) ਨੂੰ ਸੋਧਣ ਲਈ ਚੱਲ ਪਏ ਹਾਂ। ਇਸ ਬਦਬਖ਼ਤ ਤੇ ਅਭਾਗੇ (ਬੰਦਾ ਸਿੰਘ ਬਹਾਦੁਰ) ਦੀਆਂ ਖ਼ਬਰਾਂ ਜਿਹੜੀਆਂ ਇਸ ਤੋਂ ਪਹਿਲਾਂ ਲਿਖੀਆਂ ਗਈਆਂ, ਉਹੋ ਹਨ। ਰੱਬ ਦੀ ਮਿਹਰ ਸਦਕਾ ਉਮੀਦ ਹੈ ਕਿ ਛੇਤੀ ਹੀ ਮੁਲਾਕਾਤ ਦਾ ਮੌਕਾ ਨਸੀਬ ਹੋਵੇਗਾ ਤੇ ਜੁਦਾਈ ਦਾ ਪਰਦਾ ਵਿੱਚੋਂ ਚੁੱਕ ਹੋ ਜਾਵੇਗਾ।

# ਨੂਰੂਦੀਨ ਫ਼ਾਰੂਕੀ

## *ਤਾਰੀਖ਼ਿ-ਜਹਾਂਦਾਰ ਸ਼ਾਹ*

(1713 ਈ.)

ਨੂਰੂਦੀਨ ਫ਼ਾਰੂਕੀ ਮੁਗ਼ਲ ਸੈਨਾ ਵਿਚ ਨਿਚਲੇ ਦਰਜੇ ਦਾ ਫ਼ੌਜੀ ਅਫ਼ਸਰ ਸੀ। ਇਹ ਆਪਣੇ ਪਿਤਾ, ਬੁਰਹਾਨੁਦੀਨ ਸਮੇਤ, ਸ਼ਹਿਜ਼ਾਦਾ ਮੁਅੱਜ਼ਉਦੀਨ, ਜੋ ਬਹਾਦਰ ਸ਼ਾਹ ਦਾ ਪੁੱਤਰ ਤੇ ਮੁਲਤਾਨ ਦਾ ਸੂਬੇਦਾਰ ਸੀ, ਦੀ ਮੁਲਾਜ਼ਮਤ ਵਿਚ ਸੀ।[1] ਬਹਾਦਰ ਸ਼ਾਹ ਦੀ ਮੌਤ ਉਪਰੰਤ ਸ਼ਹਿਜ਼ਾਦਾ ਮੁਅੱਜ਼ਉਦੀਨ ਤੇ ਸ਼ਹਿਜ਼ਾਦਾ ਅਜ਼ੀਮੁਸ਼ਾਨ ਵਿਚਕਾਰ 1712 ਈ. ਵਿਚ ਲਾਹੌਰ ਵਿਖੇ ਜੋ ਉਤਰਾਧਿਕਾਰ ਦੀ ਜੰਗ ਹੋਈ, ਉਸ ਵਿਚ ਨੂਰੂਦੀਨ ਨੇ ਆਪਣੇ ਮਾਲਿਕ ਵੱਲੋਂ ਹਿੱਸਾ ਲਿਆ। ਸ਼ਹਿਜ਼ਾਦਾ ਮੁਅੱਜ਼ਉਦੀਨ ਨੇ ਥੋੜ੍ਹੇ ਵਕਫ਼ੇ ਲਈ ਜਹਾਂਦਾਰ ਸ਼ਾਹ ਦੇ ਨਾਮ ਹੇਠ ਰਾਜ-ਭਾਗ ਦੀ ਵਾਗਡੋਰ ਸੰਭਾਲੀ ਪਰ 1713 ਈ. ਵਿਚ ਆਗਰੇ ਵਿਚ ਹੋਈ ਉਤਰਾਧਿਕਾਰ ਦੀ ਜੰਗ ਵਿਚ ਉਹ ਫ਼ਰੁੱਖ਼ਸੀਅਰ ਦੇ ਹੱਥੋਂ ਹਾਰ ਖਾ ਗਿਆ ਸੀ। ਨੂਰੂਦੀਨ ਫ਼ਾਰੂਕੀ ਨੇ ਉਤਰਾਧਿਕਾਰ ਦੀਆਂ ਇਨ੍ਹਾਂ ਦੋਨਾਂ ਜੰਗਾਂ ਵਿਚ ਹਿੱਸਾ ਲਿਆ ਸੀ।[2] ਉਸ ਨੇ 1713 ਈ. ਵਿਚ *ਤਾਰੀਖ਼ਿ-ਜਹਾਂਦਾਰ ਸ਼ਾਹ* ਨਾਮੀ ਛੋਟੀ ਜਿਹੀ ਕਿਤਾਬ, ਜੋ *ਜਹਾਂਦਾਰ ਨਾਮਾ* ਕਰਕੇ ਵੀ ਪ੍ਰਸਿੱਧ ਹੈ, ਦੀ ਰਚਨਾ ਕੀਤੀ। ਇਸ ਵਿਚ ਜਹਾਂਦਾਰ ਸ਼ਾਹ ਸੰਬੰਧੀ ਜੋ ਵਾਕਿਆਤ ਦਰਜ ਹਨ, ਉਹ ਲੇਖਕ ਦੇ ਨਿੱਜੀ ਅਨੁਭਵ ਤੇ ਅੱਖੀਂ ਡਿੱਠੇ ਹਾਲ ਉਪਰ ਆਧਾਰਿਤ ਹਨ।

*ਤਾਰੀਖ਼ਿ-ਜਹਾਂਦਾਰ ਸ਼ਾਹ* ਇਕ ਅਜਿਹਾ ਸਮਕਾਲੀ ਸਰੋਤ ਹੈ ਜਿਸ ਵਿਚ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਦੇ ਮੁਗ਼ਲਾਂ ਵਿਰੁੱਧ ਮੁੱਢਲੇ ਸੰਘਰਸ਼ ਬਾਰੇ ਬੜੀ ਮਹੱਤਵਪੂਰਣ ਜਾਣਕਾਰੀ ਮਿਲਦੀ ਹੈ। ਫ਼ਾਰਸੀ ਦੇ ਹੋਰਨਾਂ ਇਤਿਹਾਸਕਾਰਾਂ ਵਾਂਗ, ਨੂਰੂਦੀਨ ਨੇ ਬੰਦਾ ਸਿੰਘ ਬਹਾਦੁਰ ਨੂੰ ਸਿੱਖਾਂ ਦੇ ਗੁਰੂ ਵਜੋਂ ਚਿਤ੍ਰਣ ਦਾ ਭੁਲੇਖਾ ਖਾਧਾ ਹੈ। ਭਾਵੇਂ ਕਿ ਉਸ ਦੇ ਬਿਆਨ ਵਿਚ ਅਤਿ ਘਿਰਣਾਜਨਕ ਸੰਬੋਧਨਾਂ ਦੀ ਭਰਮਾਰ ਹੈ ਪਰ ਉਹ ਬੰਦਾ ਸਿੰਘ ਬਹਾਦੁਰ ਲਈ 'ਬੰਦਾ' ਤੇ ਸਿੱਖਾਂ ਲਈ 'ਸਿੰਘ' ਪਦਾਂ ਦਾ ਪ੍ਰਯੋਗ ਕਰਦਾ ਹੈ। ਉਹ ਦੱਸਦਾ ਹੈ ਕਿ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਉਠੇ ਸਿੱਖ ਵਿਦਰੋਹ ਸੰਬੰਧੀ ਪੰਜਾਬ ਦੇ ਮੁਗ਼ਲ ਅਧਿਕਾਰੀਆਂ ਵੱਲੋਂ ਭੇਜੀਆਂ ਰਿਪੋਟਾਂ ਬਾਦਸ਼ਾਹ ਨੂੰ ਦੱਖਣ ਵਿਚ ਪ੍ਰਾਪਤ ਹੋਈਆਂ ਸਨ। ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨਾਲ ਬਾਜ਼ ਸਿੰਘ ਦੀ ਆਹਮੋ-ਸਾਹਮਣੇ ਦੀ ਟੱਕਰ, ਫ਼ਤਹਿ ਸਿੰਘ ਦੀ ਤਲਵਾਰ ਦੇ ਵਾਰ ਨਾਲ ਵਜ਼ੀਰ ਖ਼ਾਨ ਦੇ ਧੜ ਦਾ ਦੋਫਾੜ, ਸਰਹਿੰਦ ਉਪਰ ਸਿੱਖਾਂ

1. Nabi Hadi, *Dictionary of Indo-Persian Literature,* p. 473.
2. Muzaffar Alam, *The Crisis of Empire in Mughal North India,* p. 326.

ਦਾ ਕਬਜ਼ਾ, ਲੋਹਗੜ੍ਹ ਉਪਰ ਮੁਗ਼ਲ ਸੈਨਾ ਦਾ ਧਾਵਾ, ਮਾਰਚ 1711 ਈ. ਵਿਚ ਬਹਿਰਾਮਪੁਰ/ਰਾਇਪੁਰ ਨਜ਼ਦੀਕ ਕਸੂਰੀਏ ਪਠਾਣਾਂ—ਸ਼ਮਸ ਖ਼ਾਨ ਤੇ ਬਾਜ਼ੀਦ ਖ਼ਾਨ, ਜੋ ਕ੍ਰਮਵਾਰ ਜਲੰਧਰ ਦੁਆਬ ਤੇ ਜੰਮੂ ਦੇ ਫ਼ੌਜਦਾਰ ਸਨ, ਦੀ ਸਿੱਖਾਂ ਹੱਥੋਂ ਹਾਰ ਦੇ ਹਾਲ ਬੜੇ ਭਾਵਪੂਰਤ ਢੰਗ ਨਾਲ ਵਰਣਨ ਕੀਤੇ ਹਨ। ਇਨ੍ਹਾਂ ਵਾਕਿਆਤਾਂ ਵਿੱਚੋਂ ਬਾਜ਼ ਸਿੰਘ ਦੀ ਸ਼ਖ਼ਸੀਅਤ, ਖ਼ਾਸ ਕਰਕੇ ਉਸ ਦੀ ਦਲੇਰੀ, ਜਵਾਂਮਰਦੀ ਤੇ ਜੰਗੀ ਕਲਾ ਬੜੀ ਉਭਰ ਕੇ ਸਾਹਮਣੇ ਆਉਂਦੀ ਹੈ।

## -2-

### [ਸਰਹਿੰਦ ਉਪਰ ਫ਼ਤਹਿ] :

ਰਾਵੀ (ਰਵਾਇਤ ਬਿਆਨ ਕਰਨ ਵਾਲੇ) ਇਸ ਤਰ੍ਹਾਂ ਦੀਆਂ ਖ਼ਬਰਾਂ ਬਿਆਨ ਕਰਦੇ ਹਨ ਕਿ ਜਦੋਂ ਬਾਦਸ਼ਾਹ ਨੇ ਹੈਦਰਾਬਾਦ ਵਿਚ ਕਾਮ ਬਖ਼ਸ਼ 'ਤੇ ਫ਼ਤਹਿ ਪ੍ਰਾਪਤ ਕੀਤੀ ਤਾਂ ਮੁਹੰਮਦ ਫ਼ਰੁੱਖ਼ਸੀਅਰ ਬਹਾਦੁਰ ਨੂੰ ਬੰਗਾਲ ਵੱਲ ਵਿਦਾ ਕੀਤਾ ਤੇ ਖ਼ੁਦ ਦਿਲਜ਼ਮੀਂ ਨਾਲ ਰਾਜ ਸਿੰਘਾਸਣ 'ਤੇ ਹੁਕਮਰਾਨ ਬਣ ਬੈਠਾ। ਉਸ ਨੇ ਹੁਕਮ ਦਿੱਤਾ ਸੀ ਕਿ ਇਹ ਜਸ਼ਨ ਤਿੰਨ ਮਹੀਨੇ ਤੱਕ ਜਾਰੀ ਰਹੇ ਪਰ ਅਚਾਨਕ ਲਾਹੌਰ ਸੂਬੇ ਦੇ ਨਾਜ਼ਿਮ ਅਸਲਮ ਖ਼ਾਨ ਤੇ ਸਰਹਿੰਦ ਦੇ ਨਾਜ਼ਿਮ ਵਜ਼ੀਰ ਖ਼ਾਨ ਅਤੇ ਸ਼ਮਸ ਖ਼ਾਨ ਤੇ ਜੰਮੂ ਦੇ ਨਾਜ਼ਿਮ ਬਾਜ਼ੀਦ ਖ਼ਾਨ ਦੇ ਵਕੀਲਾਂ ਨੇ ਬੇਨਤੀ ਕੀਤੀ ਕਿ "ਕੁੱਤੇ-ਸੁਭਾਅ ਸਿੱਖਾਂ ਦੇ ਇਕ ਗੁਰੂ [ਬੰਦਾ ਸਿੰਘ ਬਹਾਦਰ] ਨੇ ਆਪਣਾ ਨਾਮ 'ਬੰਦਾ' ਰੱਖ ਕੇ ਤੇ ਕੋਈ ਇਕ ਲੱਖ ਕੁੱਤੇ-ਸੁਭਾਅ ਸਵਾਰਾਂ ਤੇ ਪਿਆਦਾ ਸਿੰਘਾਂ ਨੂੰ ਆਪਣੇ ਨਾਲ ਇਕੱਠੇ ਕਰ ਕੇ, ਸ਼ੋਰ-ਸ਼ਰਾਬਾ ਤੇ ਫ਼ਸਾਦ ਪਾ ਕੇ ਗ਼ਰੀਬਾਂ, ਮਸਕੀਨਾਂ, ਸ਼ੈਖ਼ਾਂ ਤੇ ਵੱਡੇ-ਵੱਡੇ ਸੱਯਦਾਂ ਦੇ ਘਰਾਂ ਨੂੰ ਉਜਾੜ ਦਿੱਤਾ ਹੈ ਤੇ ਉਹ ਇਸਲਾਮ ਵਾਲਿਆਂ ਵਿੱਚੋਂ ਕਿਸੇ ਛੋਟੇ-ਵੱਡੇ ਤੇ ਜਵਾਨ ਤੇ ਬੁੱਢੇ ਨੂੰ ਜਿਉਂਦਾ ਨਹੀਂ ਛੱਡਣਾ ਚਾਹੁੰਦਾ ਹੈ। ਐ ਬਾਦਸ਼ਾਹ ਜੇ ਇਸ ਨੂੰ ਸੋਧਣ ਵਿਚ ਢਿੱਲ-ਮੱਠ ਹੋਈ ਤਾਂ ਇਸ ਜਹਾਨ ਦੇ ਬਾਦਸ਼ਾਹ ਦੀ ਹਕੂਮਤ ਵਿਚ ਆਏ ਦਿਨ ਗੜਬੜ ਪੈਂਦੀ ਰਹੇਗੀ। ਇਹ ਵਕਤ ਮਰਦਾਨਗੀ ਵਿਖਾਉਣ ਦਾ ਹੈ"।[3] ਬਾਦਸ਼ਾਹ ਨੇ ਦਰਬਾਰ ਵਿਚ ਅਰਜ਼ੀਆਂ ਨੂੰ ਵੇਖਿਆ ਵਜ਼ੀਰ-ਏ-ਆਜ਼ਮ (ਵਜ਼ੀਰ ਖ਼ਾਨ) ਜੰਗਜੂਆਂ ਸਮੇਤ ਤੇ ਖ਼ੁਦ ਬਹਾਦੁਰੀ ਸਹਿਤ ਧਾਵਾ ਬੋਲ ਕੇ ਬਦਜ਼ਾਤ ਨਾਰ (ਬਾਜ਼) ਸਿੰਘ[4] ਨਾਲ ਮੁਕਾਬਲਾ ਕਰਨ ਲਈ ਆਇਆ ਤੇ ਕਿਹਾ ਕਿ "ਐ ਲਾਅਨਤੀ। ਖ਼ਬਰਦਾਰ ਹੋ ਜਾ।" (ਇਹ ਕਹਿੰਦੇ ਹੋਏ) ਉਸ ਨੇ ਨੇਜ਼ਾ ਹੱਥ ਵਿਚ ਫੜ ਕੇ ਉਸ ਵੱਲ ਦੇ ਮਾਰਿਆ। ਉਸ ਬੇਦੀਨੇ ਨੇ ਉਹੋ ਨੇਜ਼ਾ ਜੁਰਅਤ ਨਾਲ ਹੱਥ ਨਾਲ ਬੋਚ ਕੇ ਉਸ ਧਾਵਾ ਬੋਲਣ ਵਾਲੇ ਸਰਦਾਰ (ਵਜ਼ੀਰ ਖ਼ਾਨ) ਦੇ ਘੋੜੇ ਦੇ ਮੱਥੇ ਵਿਚ ਮਾਰਿਆ ਤੇ ਘੋੜੇ ਨੂੰ ਜ਼ਖ਼ਮੀ ਕਰ ਦਿੱਤਾ। ਕੁਝ ਪਲ ਬੀਤਣ ਉਪਰੰਤ ਉਸ ਜੰਗਜੂ

---

3. ਬਹਾਦਰ ਸ਼ਾਹ ਨੂੰ ਪੰਜਾਬ ਵਿਚ ਸਿੱਖਾਂ ਦੇ ਵਿਦਰੋਹ ਦੀਆਂ ਖ਼ਬਰਾਂ ਨਵੰਬਰ 1709 ਵਿਚ ਮਿਲਣੀਆਂ ਆਰੰਭ ਹੋ ਗਈਆਂ ਸਨ। ਉਕਤ ਸੰਬੰਧੀ ਵਜ਼ੀਰ ਖ਼ਾਨ ਦੀ ਅਰਜ਼ੀ 25 ਫ਼ਰਵਰੀ, 1710 ਈ. ਨੂੰ ਬਾਦਸ਼ਾਹ ਦੇ ਪੇਸ਼ ਹੋਈ ਸੀ।
4. ਫ਼ਾਰਸੀ ਦੀਆਂ ਕਈ ਹੋਰ ਲਿਖਤਾਂ ਵਿਚ ਵੀ ਬਾਜ਼ ਸਿੰਘ ਨੂੰ ਨਾਰ ਸਿੰਘ ਦੇ ਵਜੋਂ ਉਧਰਿਤ ਕੀਤਾ ਹੈ।

ਖ਼ਾਨ ਨੇ ਆਪਣੇ ਤਰਕਸ਼ ਵਿੱਚੋਂ ਤੀਰ ਤੇ ਕਮਾਨ ਕੱਢ ਕੇ ਸ਼ਿਸਤ ਬੰਨ੍ਹ ਕੇ ਉਸ ਭੈੜੀ ਸੋਚ ਵਾਲੇ ਦੀ ਬਾਂਹ 'ਤੇ ਤੀਰ ਮਾਰਿਆ। ਦੂਜੀ ਵਾਰ ਉਹ ਚਾਹੁੰਦਾ ਸੀ ਕਿ ਉਹ ਤਲਵਾਰ ਦੇ ਇੱਕੋ ਵਾਰ ਨਾਲ ਉਸ ਨਾਪਾਕ ਕੁੱਤੇ ਨੂੰ ਮਾਰ ਮੁਕਾਵੇ, ਇਸ ਲਈ ਉਹ ਤਲਵਾਰ ਦਾ ਮੁੱਠਾ ਹੱਥ ਵਿਚ ਫੜ ਕੇ ਉਸ (ਬਾਜ਼ ਸਿੰਘ) ਵੱਲ ਜਾ ਰਿਹਾ ਸੀ ਕਿ ਕੁੱਦ ਕੇ ਉਸ 'ਤੇ ਤਲਵਾਰ ਦਾ ਵਾਰ ਕਰੇ ਪਰ ਫ਼ਤਹਿ ਸਿੰਘ ਘਾਤ ਲਗਾ ਕੇ ਬੈਠਾ ਸੀ। ਉਸ ਨੇ ਮਿਆਨ ਵਿੱਚੋਂ ਤਲਵਾਰ ਕੱਢ ਕੇ ਉਸ ਬਹਾਦੁਰ ਸਰਦਾਰ ਵਜ਼ੀਰ ਖ਼ਾਨ ਦੇ ਮੋਢੇ 'ਤੇ ਵਾਰ ਕੀਤਾ ਜਿਹੜਾ ਮੋਢੇ ਤੋਂ ਲੈ ਕੇ ਕਮਰ ਤੱਕ ਚਲਾ ਗਿਆ ਅਤੇ ਉਸ ਦਾ ਸਿਰ ਜੁਦਾ ਹੋ ਕੇ ਸ਼ਹਾਦਤ ਦੀ ਜ਼ਮੀਨ 'ਤੇ ਡਿੱਗ ਪਿਆ। ਸ਼ਹਾਦਤ ਦੀ ਮੰਜ਼ਿਲ ਦੇ ਤੇਜ਼ ਰਫ਼ਤਾਰ ਪਾਂਧੀ ਤੇ ਇਬਾਦਤ ਦੀ ਪਗਡੰਡੀ ਦੇ ਤੇਜ਼ ਰਫ਼ਤਾਰ ਵਿਅਕਤੀ ਦੀ ਜ਼ਬਾਨ ਤੋਂ 'ਕਲਮੇ' ਦੀ ਆਵਾਜ਼ ਨਿਕਲੀ।

ਸ਼ਿਅਰ : ਮੁਬਾਰਕ ਹੈ ਉਹ ਆਦਮੀ ਜਿਹੜਾ ਸ਼ਹਾਦਤ ਦਾ ਜਾਮ ਪੀਂਦਾ ਹੈ
ਅਤੇ ਸ਼ਹੀਦਾਂ ਦੇ ਗਰੋਹ ਨਾਲ ਚੱਲਦਾ ਹੈ।

ਕਾਫ਼ਿਰਾਂ (ਸਿੱਖਾਂ) ਦੇ ਜੱਥੇ ਨੇ ਇਸ ਦੀਨਦਾਰ ਸਰਦਾਰ ਵਜ਼ੀਰ ਖ਼ਾਨ ਨੂੰ ਕਤਲ ਕਰਨ ਮਗਰੋਂ ਇਕੱਠੇ ਹੋ ਕੇ ਸ਼ਹਿਰ ਸਰਹਿੰਦ ਵਿਚ ਦਾਖ਼ਲ ਹੋ ਕੇ ਲੋਕਾਂ ਦਾ ਮਾਲ ਲੁੱਟ ਲਿਆ ਅਤੇ ਸਲਤਨਤ ਦੇ ਨਗ ਉਸ ਸ਼ਹਿਰ ਨੂੰ ਅੱਠ ਦਿਨਾਂ ਤੱਕ ਤੇਜ਼ ਰਫ਼ਤਾਰ ਘੋੜਿਆਂ ਦੇ ਪੱਥਰਾਂ ਨੂੰ ਤੋੜ ਦੇਣ ਵਾਲੇ ਸੁੰਮਾਂ ਦੇ ਹੇਠ ਮਿੱਟੀ ਵਿਚ ਮਿਲਾ ਦਿੱਤਾ। ਸ਼ਾਹੀ ਫ਼ੌਜ ਆਉਣ ਦੀ ਖ਼ਬਰ ਧੁੰਮਣ ਸਦਕਾ ਉਹ ਸਢੌਰਾ ਵੱਲ ਚਲੇ ਗਏ। ਖ਼ਬਰਾਂ ਦੇਣ ਵਾਲੇ ਰਾਵੀਆਂ ਤੇ ਗੱਲਾਂ ਫੈਲਾਉਣ ਵਾਲੇ ਵਿਅਕਤੀ ਇੰਜ ਕਹਿੰਦੇ ਹਨ ਕਿ ਜਦੋਂ ਵਜ਼ੀਰ ਖ਼ਾਨ ਦੀ ਸ਼ਹਾਦਤ ਦੀ ਖ਼ਬਰ ਬਾਦਸ਼ਾਹ ਦੇ ਮੁਬਾਰਕ ਕੰਨਾਂ ਤੱਕ ਪੁੱਜੀ ਤਾਂ ਬਾਦਸ਼ਾਹ ਉਸੇ ਵੇਲੇ ਇਸਲਾਮੀ ਲਸ਼ਕਰ ਸਮੇਤ ਸਢੌਰੇ ਵੱਲ ਚੱਲ ਪਿਆ। ਮੁਹੰਮਦ ਮੁਅੱਜ਼ਉਦੀਨ ਬਹਾਦੁਰ ਜਿਹੜਾ ਹਕੂਮਤ ਦੀ ਅੱਖ ਦੀ ਰੌਸ਼ਨੀ ਸੀ[5], ਨੂੰ ਹੁਕਮ ਹੋਇਆ ਕਿ ਉਹ ਅੱਗੇ ਵੱਧ ਕੇ ਉਸ ਬਦਜ਼ਾਤ (ਬੰਦਾ ਸਿੰਘ ਬਹਾਦੁਰ) ਦੇ ਫ਼ਸਾਦੀ ਦਿਮਾਗ਼ ਵਿੱਚੋਂ ਘੁਮੰਡ ਦਾ ਭੇਜਾ ਕੱਢ ਦੇਵੇ। ਮੁਹੰਮਦ ਮੁਅੱਜ਼ਉਦੀਨ ਬਹਾਦੁਰ, ਕੋਕਲਤਾਸ਼ ਖ਼ਾਨ, ਖ਼ਵਾਜ਼ਾ ਹਸਨ ਖ਼ਾਨ, ਅਬਦੁਸ ਸਮਦ ਖ਼ਾਨ ਬਹਾਦੁਰ ਤੇ ਜ਼ਕਰੀਆ ਖ਼ਾਨ ਬਹਾਦੁਰ ਨੂੰ ਆਪਣੇ ਨਾਲ ਲੈ ਕੇ ਤੇ ਇਕ ਮੰਜ਼ਿਲ ਅੱਗੇ-ਅੱਗੇ ਜਾ ਕੇ ਕਾਫ਼ਿਰਾਂ ਦੇ ਸਿਰਾਂ 'ਤੇ ਪੁੱਜ ਗਿਆ। ਅਬਦੁਸ ਸਮਦ ਖ਼ਾਨ ਬਹਾਦੁਰ ਤੇ ਜ਼ਕਰੀਆ ਖ਼ਾਨ ਬਹਾਦੁਰ ਨੇ ਅਤਿਅੰਤ ਜਵਾਂ-ਮਰਦੀ ਤੇ ਬਹਾਦੁਰੀ ਨਾਲ ਉਸ ਕਾਫ਼ਿਰ (ਬੰਦਾ ਬਹਾਦੁਰ) ਨੂੰ ਸੋਧਣ ਦਾ ਕੰਮ ਆਪਣੇ ਜ਼ਿੰਮੇ ਲੈ ਕੇ ਉਨ੍ਹਾਂ ਬਦਜ਼ਾਤ ਕਾਫ਼ਿਰਾਂ (ਸਿੱਖਾਂ) ਨਾਲ ਮੁਕਾਬਲਾ ਕਰਨ ਵਿਚ ਏਨੀ ਬਹਾਦੁਰੀ, ਛਾਪਾ-ਮਾਰੀ, ਨੇਜ਼ਾਬਾਜ਼ੀ ਤੇ ਗਰਮ-ਰਫ਼ਤਾਰੀ ਨਾਲ ਕੰਮ ਲਿਆ, ਜਿਹੜੀ ਤਹਿਰੀਰ ਵਿਚ ਸਮਾ ਨਹੀਂ ਸਕਦੀ।

ਸ਼ਿਅਰ : ਜਹਾਨ ਦੇ ਦਲੇਰ ਸ਼ੇਰਾਂ ਨੇ ਇਸ ਤਰ੍ਹਾਂ ਹਮਲਾ ਕੀਤਾ
ਜਿਵੇਂ ਦਹਾੜਦਾ ਹੋਇਆ ਚੀਤਾ (ਭੇਡ ਬੱਕਰੀਆਂ ਦੇ) ਇੱਜੜ 'ਤੇ ਕਰਦਾ ਹੈ।

ਉਨ੍ਹਾਂ ਨੇ ਵਿਰੋਧੀਆਂ ਦੇ ਗਰੋਹ (ਸਿੱਖਾਂ) ਨੂੰ ਮਾਰ-ਮਾਰ ਕੇ ਲੜਾਈ ਵਾਲੀ ਥਾਂ

5. ਲੇਖਕ ਦਾ ਭਾਵ ਵਜ਼ੀਰ ਮੁਨਾਇਮ ਖ਼ਾਨ, ਖ਼ਾਨਿ-ਖ਼ਾਨਾਂ ਤੋਂ ਹੈ।

'ਤੇ ਲਾਸ਼ਾਂ ਦੇ ਉੱਚੇ-ਉੱਚੇ ਢੇਰ ਲਾ ਦਿੱਤੇ। ਉਹ ਬਦਜ਼ਾਤ (ਸਿੱਖ) ਮੁਕਾਬਲੇ ਦੀ ਤਾਬ ਨਾ ਝਲਦੇ ਹੋਏ ਪਹਾੜੀ ਇਲਾਕੇ ਵੱਲ ਚਲੇ ਗਏ ਅਤੇ ਉਸ ਬਦਨਸਲ 'ਬੰਦਾ' ਕੋਲ ਅਨੰਦ ਗੜ੍ਹ ਤੇ ਲੋਹਗੜ੍ਹ ਵਿਚ ਪੁੱਜ ਗਏ।[6] ਮੁਹੰਮਦ ਮੁਅੱਜ਼ਉਦੀਨ ਬਹਾਦੁਰ ਨੇ ਨਵਾਬ ਅਬਦੁਸ ਸਮਦ ਖ਼ਾਨ ਬਹਾਦੁਰ ਤੇ ਜ਼ਕਰੀਆ ਖ਼ਾਨ ਦੀ ਇਹ ਸਾਰੀ ਬਹਾਦਰੀ ਤੇ ਮਰਦਾਨਗੀ ਦੇਖ ਕੇ ਉਨ੍ਹਾਂ ਉੱਚੇ ਦਰਜੇ ਵਾਲੇ ਖ਼ਾਨਾਂ ਦੀ ਪ੍ਰਸੰਸਾ ਕੀਤੀ। ਰਵਾਇਤ ਬਿਆਨ ਕਰਨ ਵਾਲੇ ਇੰਜ ਕਹਿੰਦੇ ਹਨ ਕਿ ਖ਼ੁਦ ਬਾਦਸ਼ਾਹ ਅੱਡੀਆਂ ਵੱਢਦਾ ਹੋਇਆ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਉਦੀਨ ਬਹਾਦੁਰ ਸਮੇਤ ਸਢੌਰਾ ਵਿਖੇ ਪੁੱਜਾ ਅਤੇ ਹਕੂਮਤ ਦੇ ਕੰਮ ਸੰਵਾਰਨ ਵਾਲੇ ਵਿਅਕਤੀਆਂ ਨਾਲ ਸਲਾਹ-ਮਸ਼ਵਰਾ ਕੀਤਾ ਕਿ ਹੁਣ ਕੀ ਕਰਨਾ ਚਾਹੀਦਾ ਹੈ ? ਸਾਰਿਆਂ ਦੀ ਹੌਲੀ-ਹੌਲੀ ਇਹੋ ਨੇਕ ਸਲਾਹ ਠਹਿਰੀ ਕਿ ਕੂਚ-ਦਰ-ਕੂਚ ਕਰਦੇ ਹੋਏ ਲਾਹੌਰ ਦੇ ਖਿੱਤੇ ਵਿਚ ਜਾਇਆ ਜਾਵੇ। ਬਾਦਸ਼ਾਹ ਨੇ ਉਸੇ ਵਕਤ ਲਾਹੌਰ ਵੱਲ ਕੂਚ ਕੀਤਾ। ਉਹ ਅੰਜਾਮ ਨਾ ਸੋਚਣ ਵਾਲੇ ਕੁੱਤੇ (ਸਿੱਖ), ਸਮੇਂ ਨੂੰ ਆਪਣੇ ਮਨੋਰਥ ਦੇ ਵਿਰੁੱਧ ਵੇਖ ਕੇ 'ਬੰਦਾ' ਕੋਲ ਚਲੇ ਗਏ।

**[ਰਾਇਪੁਰ/ਬਹਿਰਾਮਪੁਰ ਦੀ ਲੜਾਈ] :**

ਕੁਨਸਲੇ 'ਬੰਦਾ' ਨੇ ਸਾਰੇ ਕਾਤਿਲਾਂ ਤੇ ਆਪਣੇ ਨਾਲ ਦੇ ਆਦਮੀਆਂ ਸਮੇਤ ਪਹਾੜਾਂ ਦੀ ਢਲਾਣ ਦੇ ਰਸਤੇ ਰਾਹੀਂ ਜਾ ਕੇ ਇਲਾਕੇ ਵਿਚ ਤਰਥੱਲੀ ਮਚਾ ਦਿੱਤੀ ਅਤੇ ਬੁਹਰਾਨਪੁਰ (ਬਹਿਰਾਮਪੁਰ) ਦੇ ਨੇੜੇ ਪਹਾੜਾਂ ਦੀ ਢਲਾਣ ਵਾਲੇ ਇਲਾਕੇ ਵਿਚ ਸ਼ੋਰ-ਸ਼ਰਾਬਾ ਪਾ ਦਿੱਤਾ।[7] ਅਫ਼ਗ਼ਾਨਾਂ ਦੇ ਜਰਨੈਲ ਸ਼ਮਸ ਖ਼ਾਨ ਤੇ ਬਾਜ਼ੀਦ ਖ਼ਾਨ, ਜਿਹੜੇ ਉਸ ਇਲਾਕੇ ਦੇ ਹਾਕਿਮ ਸਨ, ਉਸ ਗੁਮਰਾਹ (ਬੰਦਾ) ਦੇ ਅਨੋਖੇ ਸ਼ੋਰ-ਸ਼ਰਾਬੇ ਤੇ ਭਿਆਨਕ ਫ਼ਸਾਦ ਦੀ ਖ਼ਬਰ ਸੁਣ ਕੇ ਬਿਜਲੀ ਦੇ ਜੋਸ਼ ਵਾਲੇ ਤੇ ਕੜਕਵੀਂ ਬਿਜਲੀ ਵਾਂਗ ਹਿਣਕਣ ਵਾਲੇ ਘੋੜਿਆਂ 'ਤੇ ਸਵਾਰ ਹੋ ਗਏ, ਅਤੇ ਕਾਫ਼ਿਰਾਂ ਨਾਲ ਮੁਕਾਬਲਾ ਕਰਨ ਲਈ ਜਵਾਂ-ਮਰਦੀ ਦੇ ਮੈਦਾਨ ਵਿਚ ਆ ਡਟੇ। ਰਾਵੀ (ਰਵਾਇਤ ਬਿਆਨ ਕਰਨ ਵਾਲਾ) ਕਹਿੰਦਾ ਹੈ ਕਿ ਉਨ੍ਹਾਂ ਬਹਾਦੁਰ ਜੰਗਜੂਆਂ ਨੇ ਫ਼ੌਰਨ ਦੋ ਪਹਿਰ ਤੱਕ ਮਰਦਾਨਗੀ ਦੀ ਦਾਦ ਦਿੱਤੀ। ਕਿਉਂਕਿ ਕਾਫ਼ਿਰਾਂ ਦਾ ਗਰੋਹ ਟਿੱਡੀ ਦਲ ਨਾਲੋਂ ਵੱਧ ਸੀ ਤੇ ਇਹ ਇਸਲਾਮੀ ਫ਼ੌਜ ਸਾਰੀ 7000 ਸਵਾਰ ਬਲਕਿ ਇਸ ਨਾਲੋਂ ਘੱਟ ਸੀ ਇਸ ਲਈ ਆਖ਼ਿਰਕਾਰ ਭੈੜੀ ਸੋਚ ਵਾਲੇ ਸ਼ਰਾਰਤੀਆਂ (ਸਿੱਖਾਂ) ਦਾ ਗਰੋਹ ਹਾਵੀ ਰਿਹਾ। ਇਸਲਾਮੀ ਫ਼ੌਜ ਉਸ ਰਣਖੇਤਰ ਵਿਚ ਟੁਕੜੀਆਂ ਵਿਚ ਸ਼ਹਾਦਤ ਦਾ ਜਾਮ ਪੀ ਗਈ। ਉਨ੍ਹਾਂ ਨੇ ਉਸ ਲੜਾਈ ਵਿਚ ਕਾਫ਼ਿਰਾਂ ਦੇ ਮੁਰਦਿਆਂ ਦੇ ਢੇਰ ਆਪਣੇ ਜਿੰਨੇ ਹੀ ਲਾ ਛੱਡੇ (ਭਾਵ ਜਿੰਨੇ ਮੁਸਲਮਾਨ ਮਰੇ ਸਨ ਉਨੇ ਹੀ ਕਾਫ਼ਿਰ ਮਾਰ ਮੁਕਾਏ)। ਰਾਵੀ ਕਹਿੰਦਾ ਹੈ ਕਿ ਕੰਮ ਖ਼ਤਮ ਹੋ ਗਿਆ। ਇਸਲਾਮ ਵਾਲਿਆਂ ਦੇ ਸਾਰੇ ਫ਼ੌਜੀ ਸ਼ਹੀਦੀਆਂ ਪਾ ਗਏ। ਉਨ੍ਹਾਂ ਦੋਹਾਂ ਬਹਾਦੁਰਾਂ ਨੇ ਵੇਖਿਆ ਕਿ ਸਮਾਂ ਥੋੜ੍ਹਾ ਰਹਿ ਗਿਆ ਹੈ ਤੇ ਰਣਖੇਤਰ ਵਿਚ ਵੀ ਭੀੜ ਪਈ ਵਿਖਾਈ ਦੇ ਰਹੀ ਹੈ ਤਾਂ ਆਖ਼ਿਰਕਾਰ ਉਨ੍ਹਾਂ

6. ਮੁਨਾਇਮ ਖ਼ਾਨ ਦੀ ਅਗਵਾਈ ਵਿਚ ਸ਼ਾਹੀ ਸੈਨਾ ਨੇ ਲੋਹਗੜ੍ਹ ਉਪਰ ਪਹਿਲੀ ਦਸੰਬਰ 1710 ਈ. ਨੂੰ ਕਬਜ਼ਾ ਕੀਤਾ ਸੀ।
7. ਇਹ ਘਟਨਾ ਫ਼ਰਵਰੀ-ਮਾਰਚ, 1711 ਈ. ਦੀ ਹੈ।

ਦੋਹਾਂ ਤਕੜੇ ਜਵਾਨਾਂ ਨੇ ਘੋੜਿਆਂ ਨੂੰ ਅੱਡੀਆਂ ਮਾਰ ਕੇ ਸਰਪਟ ਦੌੜਾਇਆ ਅਤੇ ਵਧੇਰੇ ਤੇਜ਼ੀ ਨਾਲ ਨਾਰ (ਬਾਜ਼) ਸਿੰਘ ਆਦਿ ਕੁਝ ਕੁੱਤਿਆਂ ਦਾ ਮੁਕਾਬਲਾ ਕਰਨ ਲਈ ਪਹਿਲਾਂ ਹੀ ਰਣਖੇਤਰ ਵਿਚ ਜਾ ਵੜੇ।

ਉਸ ਝੂਠੇ ਟੋਲੇ ਵਿੱਚੋਂ ਨਾਰ (ਬਾਜ਼) ਸਿੰਘ ਤੇ ਫ਼ਤਹਿ ਸਿੰਘ ਦੋਵੇਂ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਨਿਕਲੇ ਸਨ। ਸ਼ਮਸ ਖ਼ਾਨ ਨੇ ਦੇਖਿਆ ਕਿ ਨਾਰ (ਬਾਜ਼) ਸਿੰਘ ਆ ਰਿਹਾ ਹੈ, ਤਾਂ ਉਸ ਨੇ ਨੇਜ਼ਾ ਸਿਰ ਦੇ ਆਲੇ-ਦੁਆਲੇ ਘੁਮਾ ਕੇ ਉਸ ਕਾਫ਼ਿਰ ਵੱਲ ਦੇ ਮਾਰਿਆ। ਉਸ ਕਾਫ਼ਿਰ ਨੇ ਉਸ ਦਾ ਨੇਜ਼ਾ ਦੋਹਾਂ ਹੱਥਾਂ ਨਾਲ ਮੋੜ ਕੇ ਤੇ ਜ਼ੋਰ ਨਾਲ ਉਸ ਦੇ ਹੱਥੋਂ ਖੋਹ ਲਿਆ ਅਤੇ ਉਸੇ ਨੇਜ਼ੇ ਦੀ ਅਣੀ ਨਾਲ ਉਸ ਦੀ ਬਾਂਹ ਨੂੰ ਜ਼ਖ਼ਮੀ ਕਰ ਦਿੱਤਾ। ਜਦੋਂ ਸ਼ਮਸ ਖ਼ਾਨ ਨੂੰ ਨੇਜ਼ੇ ਦਾ ਜ਼ਖ਼ਮ ਲੱਗਿਆ ਤਾਂ ਉਸ ਨੇ ਘੋੜਾ ਨਠਾ ਲਿਆ ਅਤੇ ਤਲਵਾਰ ਕੱਢ ਕੇ ਉਸ ਲਾਅਨਤੀ 'ਤੇ ਵਾਰ ਕੀਤਾ। ਉਸ ਲਾਅਨਤੀ (ਬਾਜ਼ ਸਿੰਘ) ਨੇ ਤਲਵਾਰ ਦਾ ਵਾਰ ਢਾਲ ਦੇ ਨਾਲ ਰੋਕ ਕੇ ਅਜਿਹਾ ਵਾਰ ਕੀਤਾ ਕਿ ਸ਼ਮਸ ਖ਼ਾਨ ਦੀ ਤਲਵਾਰ ਉਸ ਦੇ ਹੱਥੋਂ ਛੁੱਟ ਕੇ ਜ਼ਮੀਨ 'ਤੇ ਜਾ ਪਈ। ਨਾਰ (ਬਾਜ਼) ਸਿੰਘ ਦਾ ਭਾਈ ਬਹਾਰ (ਰਾਮ) ਸਿੰਘ ਘਾਤ ਲਾ ਕੇ ਸਮੇਂ ਦੀ ਉਡੀਕ ਕਰ ਰਿਹਾ ਸੀ। ਸ਼ਮਸ ਖ਼ਾਨ ਕਿਸੇ ਹੋਰ ਹਥਿਆਰ ਬਾਰੇ ਸੋਚਣ ਲੱਗਾ। ਉਸ ਲਾਅਨਤੀ (ਰਾਮ ਸਿੰਘ) ਨੇ ਸ਼ਮਸ ਖ਼ਾਨ ਦੇ ਪਿੱਛੇ ਆ ਕੇ ਐਸੀ ਤਲਵਾਰ ਮਾਰੀ ਕਿ ਤਲਵਾਰ ਮੋਢੇ ਤੋਂ ਲੈ ਕੇ ਧੁੰਨੀ ਤਕ ਸਾਫ਼ ਚੀਰਦੀ ਚਲੀ ਗਈ ਅਤੇ ਸਿਰ ਸਮੇਤ ਉਸ ਦੇ ਧੜ ਦਾ ਇਕ ਪਾਸਾ ਧਰਤੀ 'ਤੇ ਜਾ ਪਿਆ। ਉਸ ਦੀ ਜ਼ਬਾਨ ਤੋਂ ਕਲਮੇਂ ਦੀ ਆਵਾਜ਼ ਨਿਕਲੀ ਅਤੇ ਉਹ ਚੱਲ ਵੱਸਿਆ ਤੇ ਸ਼ਹਾਦਤ ਦਾ ਜ਼ਾਮ ਪੀ ਗਿਆ।[8] ਬਾਦਸ਼ਾਹ ਦੇ ਲਸ਼ਕਰ ਦੇ ਚੌਹੀਂ ਪਾਸੀਂ ਅਨੋਖਾ ਰੌਲਾ-ਗੌਲਾ ਪੈ ਗਿਆ ਅਤੇ ਰੋਣ-ਧੋਣ ਦੀਆਂ ਆਵਾਜ਼ਾਂ ਆਉਣ ਲੱਗੀਆਂ। ਇਸ ਜਾਨ-ਲੇਵਾ ਘਟਨਾ ਦੀ ਖ਼ਬਰ ਖ਼ਾਨਿ-ਖ਼ਾਨਾਂ ਪ੍ਰਧਾਨ ਮੰਤਰੀ ਕੋਲ ਪੁੱਜੀ।[9] ਉਸ ਜੁਗਤੀ ਵਜ਼ੀਰ ਨੇ ਇਸ ਦੁਰਘਟਨਾ ਬਾਰੇ ਸੁਣ ਕੇ ਸੀਨੇ ਵਿੱਚੋਂ ਠੰਢਾ ਹਉਕਾ ਲਿਆ ਅਤੇ ਇਕ ਨਾਅਰਾ ਮਾਰ ਕੇ ਉਸ ਦੀ ਰੂਹ ਦਾ ਪੰਛੀ ਨਾਸ਼ਵਾਨ ਸੰਸਾਰ ਦੀ ਹਵਾ ਵਿਚ ਉਡਾਰੀ ਮਾਰ ਗਿਆ। (ਪੱਤਰੇ 4-11)

---

8. ਬਹਿਰਾਮ ਦੇ ਲਾਗੇ ਇਹ ਲੜਾਈ, ਜਿਸ ਵਿਚ ਸ਼ਮਸ ਖ਼ਾਨ ਮਾਰਿਆ ਗਿਆ ਸੀ। 6 ਮਾਰਚ, 1711 ਈ. ਨੂੰ ਹੋਈ ਸੀ।
9. ਬਹਾਦਰ ਸ਼ਾਹ ਨੂੰ ਉਕਤ ਲੜਾਈ ਬਾਰੇ ਖ਼ਬਰ 11 ਮਾਰਚ, 1711 ਈ. ਨੂੰ ਮਿਲੀ ਸੀ।

# ਇਰਾਦਤ ਖ਼ਾਨ
## *ਤਾਰੀਖ਼ਿ ਇਰਾਦਤ ਖ਼ਾਨ*
### (1714 ਈ.)

ਇਰਾਦਤ ਖ਼ਾਨ ਦਾ ਅਸਲ ਨਾਮ ਮੁਬਾਰਿਕੁਲਾ ਵਾਜਿਅ ਸੀ। ਉਸ ਦਾ ਸੰਬੰਧ ਮੁਗ਼ਲਾਂ ਦੇ ਖ਼ਾਨਦਾਨੀ ਅਮੀਰ ਘਰਾਣੇ ਨਾਲ ਸੀ। ਉਸ ਦਾ ਦਾਦਾ ਆਜ਼ਿਮ ਖ਼ਾਨ, ਜਹਾਂਗੀਰ ਦਾ ਮੀਰ ਬਖ਼ਸ਼ੀ ਸੀ, ਜਦੋਂ ਕਿ ਪਿਤਾ, ਇਸ਼ਾਕ ਖ਼ਾਨ, ਸ਼ਾਹਜਹਾਨ ਤੇ ਔਰੰਗਜ਼ੇਬ ਅਧੀਨ ਕਈ ਮਹੱਤਵਪੂਰਣ ਅਹੁਦਿਆਂ 'ਤੇ ਨਿਯੁਕਤ ਰਿਹਾ ਸੀ।[1] ਇਸ਼ਾਕ ਖ਼ਾਨ, ਜਿਸ ਨੂੰ ਇਰਾਦਤ ਖ਼ਾਨ ਦਾ ਖ਼ਿਤਾਬ ਹਾਸਲ ਸੀ, ਆਪਣੀ ਮੌਤ ਤੋਂ ਕੁਝ ਦੇਰ ਪਹਿਲੇ ਅਵਧ ਦੇ ਸੂਬੇ ਵਿਚ ਉੱਚੇ ਅਹੁਦੇ ਉੱਤੇ ਨਿਯੁਕਤ ਸੀ। ਬਾਦਸ਼ਾਹ ਔਰੰਗਜ਼ੇਬ ਨੇ ਇਰਾਦਤ ਖ਼ਾਨ ਦਾ ਖ਼ਿਤਾਬ ਮਿਰਜ਼ਾ ਮੁਬਾਰਿਕੁਲਾ ਨੂੰ ਬਖ਼ਸ਼ਿਆ। ਉਸ ਨੂੰ ਔਰੰਗਾਬਾਦ ਤੇ ਮਾਂਡੂ ਦੇ ਕਿਲ੍ਹੇਦਾਰ ਵਜੋਂ ਜ਼ਿੰਮੇਵਾਰੀ ਵੀ ਦਿੱਤੀ ਗਈ। ਬਹਾਦਰ ਸ਼ਾਹ ਦੇ ਰਾਜ-ਕਾਲ ਵਿਚ ਇਰਾਦਤ ਖ਼ਾਨ ਨੂੰ ਅਵਧ ਦੀ ਸੂਬੇਦਾਰੀ ਸੌਂਪੀ ਗਈ।[2] ਉਸ ਦੇ ਸ਼ਾਹੀ ਵਜ਼ੀਰ ਮੁਨਾਇਮ ਖ਼ਾਨ ਨਾਲ ਬੜੇ ਘਨਿਸ਼ਟ ਸੰਬੰਧ ਸਨ। ਦੱਸਿਆ ਜਾਂਦਾ ਹੈ ਕਿ ਮੁਨਾਇਮ ਖ਼ਾਨ, ਇਰਾਦਤ ਖ਼ਾਨ ਨੂੰ ਆਪਣਾ ਉਸਤਾਦ ਸਮਝਦਾ ਸੀ।[3]

ਇਰਾਦਤ ਖ਼ਾਨ ਨੇ ਮੁਗ਼ਲ ਸਰਕਾਰ ਵਿਚ ਉੱਚ ਅਹੁਦਿਆਂ ਉੱਤੇ ਸੇਵਾ ਕਰਨ ਤੋਂ ਇਲਾਵਾ ਕਵਿਤਾ ਉੱਤੇ ਵੀ ਹੱਥ ਅਜ਼ਮਾਇਆ। ਜ਼ਿੰਦਗੀ ਦੇ ਅੰਤਲੇ ਸਮੇਂ ਉਸ ਨੇ ਸ਼ਾਹੀ ਠਾਠ-ਬਾਠ ਨੂੰ ਤਿਲਾਂਜਲੀ ਦੇ ਕੇ ਇਕ ਕਲੰਦਰ ਦੀ ਵੇਸ਼-ਭੂਸ਼ਾ ਅਖ਼ਤਿਆਰ ਕਰ ਲਈ ਸੀ।[4] ਉਸ ਦੀ ਮ੍ਰਿਤੂ ਫ਼ਰੁੱਖ਼ਸੀਅਰ ਦੇ ਅਹਿਦ ਵਿਚ 1716 ਈ. ਵਿਚ ਹੋਈ। ਉਸ ਦਾ ਪੁੱਤਰ ਹਿਦਾਇਤੁਲਾ ਖ਼ਾਨ, ਜੋ ਹੋਸ਼ਦਾਰ ਖ਼ਾਨ ਦੇ ਵਜੋਂ ਪ੍ਰਸਿੱਧ ਸੀ, ਮੁਗ਼ਲ ਰਾਜ ਦੇ ਪ੍ਰਸਿੱਧ ਅਮੀਰਾਂ ਵਿੱਚੋਂ ਸੀ। ਇਰਾਦਤ ਖ਼ਾਨ ਨੂੰ ਇਤਿਹਾਸ ਵਿਚ ਵਧੇਰੇ ਪ੍ਰਸਿੱਧੀ ਉਸ ਦੁਆਰਾ ਰਚਿਤ *ਤਜ਼ਕਰਾਇ-ਇਰਾਦਤ ਖ਼ਾਨ* ਕਰਕੇ ਪ੍ਰਾਪਤ ਹੋਈ ਹੈ। ਇਤਿਹਾਸਕਾਰੀ ਦੇ ਮਾਪਦੰਡਾਂ ਅਨੁਸਾਰ ਇਹ ਬੜੀ ਮਹੱਤਵਪੂਰਣ ਰਚਨਾ ਹੈ, ਜੋ ਉਸ ਨੇ 1714 ਈ. ਵਿਚ ਮੁਕੰਮਲ ਕੀਤੀ ਸੀ। ਇਸ ਨੂੰ *ਤਾਰੀਖ਼ਿ ਇਰਾਦਤ ਖ਼ਾਨ* ਤੇ *ਮੁਬਾਰਿਕਨਾਮਾ* ਦੇ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਵਿਚ ਔਰੰਗਜ਼ੇਬ

---

1. Nawab Samsam-ud-Daula Shah Nawaz Khan, *The Maathir-ul-Umra,* Vol. I, pp. 683-684; Elliot and Dowson, *History of India as told by its Own Historians,* Vol. VII, p. 534.
2. Elliot and Dowson, *op.cit.,* p. 535.
3. Nabi Hadi, *Dictionary of Indo-Persian Literature,* p. 620.
4. Thomas William Beale, *An Oriental Biographical Dictionary,* p. 180.

ਦੀ ਮੌਤ ਤੋਂ ਲੈ ਕੇ ਫ਼ਰੁੱਖ਼ਸੀਅਰ ਦੀ ਤਖ਼ਤ-ਨਸ਼ੀਨੀ ਤੱਕ ਦੇ ਸੱਤ ਸਾਲਾਂ ਦੇ ਮੁਗ਼ਲ ਇਤਿਹਾਸ ਦਾ ਵਰਣਨ ਹੈ, ਕਿਉਂਕਿ ਇਰਾਦਤ ਖ਼ਾਨ ਮੁਗ਼ਲ ਰਾਜ ਦੇ ਨਾਮੀ-ਅਮੀਰਾਂ ਵਿਚ ਸ਼ਾਮਿਲ ਸੀ ਤੇ ਵਜ਼ੀਰ ਮੁਨਾਇਮ ਖ਼ਾਨ ਵਰਗੇ ਸ਼ਾਹੀ ਅਮੀਰਾਂ ਨਾਲ ਉਸ ਦੇ ਬੜੇ ਗਹਿਰੇ ਸੰਬੰਧ ਸਨ, ਇਸ ਲਈ ਜਿਥੇ ਉਹ ਮੁਗ਼ਲ ਦਰਬਾਰ ਦੀ ਸਥਿਤੀ ਤੇ ਨੀਤੀਆਂ ਤੋਂ ਜਾਣੂੰ ਸੀ, ਉਥੇ ਉਹ ਮੁਗ਼ਲ ਰਾਜ ਵਿਚ ਵਾਪਰ ਰਹੀਆਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਵੀ ਸੀ। ਉਹ ਆਪਣੀ ਕਿਤਾਬ ਦੀ ਭੂਮਿਕਾ ਵਿਚ ਲਿਖਦਾ ਹੈ ਕਿ "ਛੋਟੀ ਉਮਰ ਤੋਂ ਲੈ ਕੇ ਹੁਣ ਤਕ ਜਦੋਂ ਉਹ ਆਪਣੀ ਉਮਰ ਦੇ 64ਵੇਂ ਸਾਲ ਵਿਚ ਹੈ, ਉਸ ਨੇ ਰਾਜਨੀਤੀ ਵਿਚ ਅਨੇਕਾਂ ਉਤਰਾਅ-ਚੜ੍ਹਾਅ, ਸਾਮਰਾਜਾਂ ਦਾ ਪਤਨ, ਅਨੇਕਾਂ ਸ਼ਹਿਜ਼ਾਦਿਆਂ ਦਾ ਕਤਲ, ਪੁਰਾਣੇ ਖ਼ਾਨਦਾਨੀ ਘਰਾਣਿਆਂ ਦੀ ਬਰਬਾਦੀ, ਕਾਬਿਲ ਲੋਕਾਂ ਦੀ ਨਮੋਸ਼ੀ ਤੇ ਨਾਲਾਇਕ ਲੋਕਾਂ ਦੀ ਚੜ੍ਹਤ ਦੀਆਂ ਘਟਨਾਵਾਂ ਨੂੰ ਬੜਾ ਨੇੜਿਉਂ ਵੇਖਿਆ ਹੈ। ਆਪਣੇ ਅਹੁਦੇ ਤੇ ਇਸ ਨਾਲ ਸੰਬੰਧਿਤ ਜ਼ਿੰਮੇਵਾਰੀਆਂ ਸਦਕਾ ਮੈਨੂੰ ਬਹੁਤ ਸਾਰੀਆਂ ਘਟਨਾਵਾਂ ਦੀ ਅਸਲ ਵਜ੍ਹਾ ਦੀ ਜਾਣਕਾਰੀ, ਜੋ ਕਿ ਦੂਸਰਿਆਂ ਨੂੰ ਨਹੀਂ ਹੁੰਦੀ, ਪ੍ਰਾਪਤ ਹੈ, ਕਿਉਂਕਿ ਇਨ੍ਹਾਂ ਦੀ ਸਕੀਮ ਮੇਰੇ ਸਾਹਮਣੇ ਬਣੀ ਤੇ ਸਰੰਜਾਮ ਦਿੱਤਾ ਗਿਆ।"[5] ਉਹ ਲਿਖਦਾ ਹੈ ਕਿ "ਮੇਰੀ ਮਨਸ਼ਾ ਬਾਦਸ਼ਾਹਾਂ ਦੀ ਉਸਤਤ ਵਿਚ ਲੱਛੇਦਾਰ ਇਤਿਹਾਸ ਲਿਖਣਾ ਨਹੀਂ, ਬਲਕਿ ਉਨ੍ਹਾਂ ਘਟਨਾਵਾਂ ਨੂੰ ਜੋ ਮੇਰੀ ਨਿੱਜੀ ਜਾਣਕਾਰੀ ਵਿਚ ਹਨ, ਜਿਉਂ ਦਾ ਤਿਉਂ ਬਿਆਨ ਕਰਨਾ ਹੈ। ਏਸੇ ਲਈ ਮੈ ਵਿਦਵਤਾ ਦਾ ਮੁਜ਼ਾਹਿਰਾ ਕਰਨ ਵਾਲੇ ਵੱਡੇ-ਵੱਡੇ ਵਿਸ਼ੇਸ਼ਣ ਤੇ ਅਲੰਕਾਰ ਪ੍ਰਯੋਗ ਕਰਨ ਦੀ ਬਜਾਇ ਅਜਿਹਾ ਸਰਲ ਤੇ ਸਾਦਾ ਤਰੀਕਾ ਵਰਤਿਆ ਹੈ, ਜੋ ਇਕ ਮਿੱਤਰ ਆਪਣੇ ਮਿੱਤਰ ਨੂੰ ਜਾਣਕਾਰੀ ਦੇਣ ਲਈ ਵਰਤਦਾ ਹੈ।"[6]

ਨਿਸਚੇ ਹੀ ਇਰਾਦਤ ਖ਼ਾਨ ਦੁਆਰਾ ਰਚੀ ਇਹ ਕਿਤਾਬ ਮੁਗ਼ਲ-ਕਾਲ ਦੇ ਇਤਿਹਾਸਕਾਰਾਂ ਲਈ ਬੜਾ ਮਹੱਤਵਪੂਰਣ ਤੇ ਮੁੱਲਵਾਨ ਸਰੋਤ ਹੈ। ਕੈਪਟਨ Jonathan Scott ਨੇ ਪਹਿਲੇ ਇਸ ਦਾ ਅੰਗਰੇਜ਼ੀ ਵਿਚ ਤਰਜਮਾ *(Memoirs of Iradat Khan)* ਕੀਤਾ ਤੇ ਬਾਅਦ ਵਿਚ ਇਸ ਨੂੰ *History of the Deccan* ਦੀ ਦੂਜੀ ਜਿਲਦ ਵਿਚ, ਔਰੰਗਜ਼ੇਬ ਦੇ ਉਤਰਾਧਿਕਾਰੀਆਂ ਦਾ ਇਤਿਹਾਸ ਵਰਣਨ ਕਰਨ ਲਈ ਸ਼ਾਮਿਲ ਕੀਤਾ। ਬਾਦਸ਼ਾਹ ਬਹਾਦਰ ਸ਼ਾਹ ਵੱਲੋਂ ਆਪਣੇ ਵਜ਼ੀਰ ਮੁਨਾਇਮ ਖ਼ਾਨ ਦੀ ਅਗਵਾਈ ਹੇਠ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਜੋ ਸ਼ਾਹੀ ਸੈਨਾ ਰਵਾਨਾ ਕੀਤੀ ਗਈ ਸੀ, ਇਰਾਦਤ ਖ਼ਾਨ ਉਸ ਵਿਚ ਸ਼ਾਮਿਲ ਸੀ। ਨਵੰਬਰ-ਦਸੰਬਰ 1710 ਵਿਚ ਸ਼ਾਹੀ ਸੈਨਾ ਦੇ ਲੋਹਗੜ੍ਹ ਉਪਰ ਹਮਲੇ ਸਮੇਂ ਇਰਾਦਤ ਖ਼ਾਨ ਮੌਕੇ 'ਤੇ ਮੌਜੂਦ ਸੀ।[7] ਉਸ ਨੇ ਇਸ ਲੜਾਈ ਬਾਰੇ ਜੋ ਵਿਵਰਣ ਦਿੱਤਾ ਹੈ, ਇਹ ਉਸ ਦੇ ਅੱਖੀਂ-ਡਿੱਠੇ ਹਾਲ ਉਪਰ ਆਧਾਰਿਤ ਹੈ।

ਇਰਾਦਤ ਖ਼ਾਨ ਅਨੁਸਾਰ ਸਰਹਿੰਦ ਦੀ ਫ਼ਤਹਿ ਉਪਰੰਤ ਸਿੱਖਾਂ ਨੇ ਲਾਹੌਰ ਤੋਂ ਲੈ ਕੇ ਦਰਿਆ ਜਮਨਾ ਦੇ ਦੋਹਾਂ ਪਾਸਿਆਂ ਦੇ ਨਗਰਾਂ ਉਪਰ ਕਬਜ਼ਾ ਕਰ ਲਿਆ

---

5. Elliot and Dowson, *op.cit.*, p. 535.
6. *Ibid.*
7. Ganda Singh, *A Bibliography of the Punjab*, p. 155.

ਸੀ। ਬੰਦਾ ਸਿੰਘ ਬਹਾਦੁਰ ਦੇ ਰੁਅਬ ਦੀ ਸ਼ਾਹੀ ਅਮੀਰਾਂ ਵਿਚ ਐਨੀ ਦਹਿਸ਼ਤ ਸੀ ਕਿ ਦਿੱਲੀ ਦੇ ਸੂਬੇਦਾਰ ਅਸਦ ਖ਼ਾਨ ਵਰਗੇ ਵੀ ਉਸ ਨਾਲ ਮੁਕਾਬਲਾ ਕਰਨ ਤੋਂ ਕੰਨੀਂ ਕਤਰਾਉਂਦੇ ਸਨ। ਬਾਦਸ਼ਾਹ ਬਹਾਦਰ ਸ਼ਾਹ ਦਾ ਨਿੱਜੀ ਤੌਰ 'ਤੇ ਸਿੱਖਾਂ ਵਿਰੁੱਧ ਮੁਹਿੰਮ ਉਪਰ ਚੜ੍ਹਨਾ, ਉਸ ਲਈ ਜਹਾਦ ਦੇ ਸਮਾਨ ਸੀ। ਇਰਾਦਤ ਖ਼ਾਨ ਦੀ ਲਿਖਤ ਤੋਂ ਅਜਿਹਾ ਪ੍ਰਭਾਵ ਮਿਲਦਾ ਹੈ, ਜਿਵੇਂ ਬਾਦਸ਼ਾਹ ਸਿੱਖਾਂ ਨੂੰ ਲੜਾਈ ਵਿਚ ਸ਼ਿਕਸਤ ਦੇਣ ਦੀ ਬਜਾਇ ਉਨ੍ਹਾਂ ਨੂੰ ਲੋਹਗੜ੍ਹ ਦੇ ਕਿਲ੍ਹੇ ਵਿਚ ਘੇਰ ਕੇ ਮਾਰਨਾ ਚਾਹੁੰਦਾ ਸੀ, ਪਰ ਮੁਨਾਇਮ ਖ਼ਾਨ ਦੀ ਕਾਹਲੀ ਵਿਚ ਕੀਤੀ ਕਾਰਵਾਈ ਨਾਲ ਇਹ ਯੋਜਨਾ ਬਾਦਸ਼ਾਹ ਦੇ ਦਿਲ ਵਿਚ ਹੀ ਰਹਿ ਗਈ। ਇਰਾਦਤ ਖ਼ਾਨ ਦੱਸਦਾ ਹੈ ਕਿ ਬੰਦਾ ਸਿੰਘ ਬਹਾਦੁਰ ਭੇਸ ਬਦਲ ਕੇ ਘੇਰੇ ਵਿੱਚੋਂ ਨਿਕਲ ਜਾਣ ਦਾ ਬੜਾ ਮਾਹਿਰ ਸੀ ਅਤੇ ਪੈਦਲ ਲੰਬੇ ਪੈਂਡੇ ਮਾਰਨ ਲਈ ਉਸ ਵਿਚ ਬੜਾ ਦਮ-ਖ਼ਮ ਸੀ। ਉਹ ਲਿਖਦਾ ਹੈ ਕਿ ਮੁਨਾਇਮ ਖ਼ਾਨ ਦੀ ਬੰਦਾ ਸਿੰਘ ਬਹਾਦੁਰ ਨੂੰ ਗ੍ਰਿਫ਼ਤਾਰ ਕਰਨ ਵਿਚ ਅਸਫਲਤਾ ਉੱਤੇ ਕੁਝ ਸ਼ਾਹੀ ਅਮੀਰ ਬੜੇ ਖ਼ੁਸ਼ ਸਨ। ਇਸ ਤੋਂ ਮੁਗ਼ਲ-ਦਰਬਾਰ ਵਿਚ ਗੁੱਟਬੰਦੀ ਤੇ ਸ਼ਾਹੀ ਅਮੀਰਾਂ ਵਿਚਕਾਰ ਈਰਖਾ ਦਾ ਭਲੀਭਾਂਤ ਪ੍ਰਗਟਾਵਾ ਹੁੰਦਾ ਹੈ।

## -2-

**ਸ਼ਾਹ ਆਲਮ ਦੇ ਰਾਜਪੂਤਾਨੇ ਰਾਹੀਂ ਦੱਖਣ ਤੋਂ ਹਿੰਦੋਸਤਾਨ ਵੱਲ ਵਾਪਸ ਪਰਤਣ ਦਾ ਜ਼ਿਕਰ ਅਤੇ ਸਿੱਖਾਂ ਦੇ ਸ਼ੋਰ-ਸ਼ਰਾਬੇ ਬਾਰੇ ਸੁਣ ਕੇ ਲਾਹੌਰ ਤੇ ਸੂਬਾ ਪੰਜਾਬ ਨੂੰ ਚਾਲੇ ਪਾਏ :**

ਬਾਦਸ਼ਾਹ ਦੇ ਨਰਬਦਾ ਦਰਿਆ ਪਾਰ ਕਰਨ ਮਗਰੋਂ ਖ਼ਬਰ ਪੁੱਜੀ ਕਿ 'ਗੁੰਮਰਾਹ ਟੋਲਾ ਨਾਨਕੀਆ' ਜਿਹੜਾ 'ਸਿੱਖ' ਵਜੋਂ ਪ੍ਰਸਿੱਧ ਹੈ ਅਤੇ ਜਿਹੜੇ ਪੁਰਾਣੇ ਸਮੇਂ ਤੋਂ ਸੂਬਾ ਲਾਹੌਰ ਤੇ ਤੱਅਲਕਾ ਸਰਹਿੰਦ ਵਿਚ ਰਹਿੰਦੇ ਹਨ ਅਤੇ ਕਾਫ਼ਿਰ ਲੋਕ ਇਨ੍ਹਾਂ ਨੂੰ 'ਸਿੱਖ' ਤੇ ਇਨ੍ਹਾਂ ਦੇ ਪੀਰ ਨੂੰ 'ਗੁਰੂ' ਕਹਿੰਦੇ ਹਨ। ਪੁਰਾਣੇ ਸਮੇਂ ਵਿਚ ਇਨ੍ਹਾਂ ਦੇ ਮੁਖੀਏ ਦਾ ਨਾਮ ਗੁਰੂ ਨਾਨਕ ਸੀ। ਉਸ ਦੇ ਸਿੱਟੇ ਵਜੋਂ ਹੁਣ ਵਾਲਾ ਇਹ ਇਕ ਗੁਰੂ ਹੈ।[8] ਉਸ ਇਲਾਕੇ ਦੇ ਬਹੁਤ ਜ਼ਿਆਦਾ ਲੋਕ ਉਸ ਉੱਤੇ ਪੂਰਾ ਅਕੀਦਾ ਰੱਖਦੇ ਹਨ ਅਤੇ ਉਸ ਦੇ ਹੁਕਮ 'ਤੇ ਜਾਨ ਤੇ ਮਾਲ ਕੁਰਬਾਨ ਕਰਦੇ ਹਨ। ਇਸ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਲੋਕਾਂ ਦਾ ਇਕੱਠ ਕਰ ਕੇ ਕੁਫ਼ਰ ਦੇ ਰਿਵਾਜ ਅਨੁਸਾਰ ਇਸਲਾਮ ਦੀ ਬੁਨਿਆਦ ਖ਼ਤਮ ਕਰਨ ਲਈ ਮੁਲਕ ਵਿਚ ਸ਼ੋਰ-ਸ਼ਰਾਬਾ ਤੇ ਫ਼ਸਾਦ ਪਾ ਕੇ ਤੇ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨਾਲ ਜੰਗ ਕਰ ਕੇ, ਉਸ ਨੂੰ ਉਸ ਦੇ ਸਾਥੀਆਂ ਦੇ ਭਾਰੀ ਇਕੱਠ ਸਮੇਤ ਸ਼ਹੀਦ ਕਰ ਦਿੱਤਾ[9] ਅਤੇ ਸਰਹਿੰਦ ਵਿਚ ਬਹੁਤ ਜ਼ਿਆਦਾ

---

8. ਇਰਾਦਤ ਖ਼ਾਨ ਵਾਂਗ ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦੁਰ ਨੂੰ ਸਿੱਖਾਂ ਦੇ ਗੁਰੂ ਵਜੋਂ ਸਮਝਣ ਦਾ ਭੁਲੇਖਾ ਖਾਧਾ ਹੈ। ਸਿੱਖ ਪੰਥ ਵਿਚ ਸ਼ਖ਼ਸੀ ਗੁਰੂ ਦੀ ਪਰੰਪਰਾ ਗੁਰੂ ਗੋਬਿੰਦ ਸਿੰਘ ਜੀ ਨੇ ਅਕਤੂਬਰ 1708 ਈ. ਵਿਚ ਨਾਂਦੇੜ ਵਿਚ ਜੋਤੀ-ਜੋਤਿ ਸਮਾਉਣ ਤੋਂ ਪੂਰਵ ਖ਼ਤਮ ਕਰ ਕੇ ਗੁਰਿਆਈ ਗੁਰੂ ਗ੍ਰੰਥ - ਗੁਰੂ ਪੰਥ ਨੂੰ ਬਖ਼ਸ਼ਿਸ਼ ਕਰ ਦਿੱਤੀ ਸੀ।
9. ਵਜ਼ੀਰ ਖ਼ਾਨ ਦੀ ਮੌਤ 12 ਮਈ, 1710 ਈ. ਵਿਚ ਚੱਪੜ-ਚਿੜੀ ਦੇ ਮੈਦਾਨ ਵਿੱਚ ਸਿੱਖਾਂ ਹੱਥੋਂ ਹੋਈ ਸੀ।

ਮੁਹਾਲਾਂ ਸਮੇਤ ਪੰਜਾਬ ਤੋਂ ਲੈ ਕੇ ਬੂੜੀਆ, ਸਢੌਰਾ ਤੇ ਸਹਾਰਨਪੁਰ ਆਦਿ ਜਮਨਾ ਦਰਿਆ ਦੇ ਦੋਹਾਂ ਪਾਸਿਆਂ ਦੇ ਨਗਰਾਂ ਵਿਚ ਕਤਲੋ-ਗ਼ਾਰਤ ਕੀਤਾ। ਉਸ ਨੇ ਮਸੀਤਾਂ, ਮੁਸਲਮਾਨਾਂ ਦੀਆਂ ਇਬਾਦਤਗਾਹਾਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਹੈ, ਤੇ ਦੀਨ ਦੇ ਬਜ਼ੁਰਗਾਂ ਦੀਆਂ ਕਬਰਾਂ ਨੂੰ ਪੁਟਵਾ ਦਿੱਤਾ ਹੈ ਅਤੇ ਇਸਲਾਮ ਤੇ ਮੁਸਲਮਾਨਾਂ ਦੀ ਹੇਠੀ ਤੇ ਜ਼ਲੀਲ ਕਰਨ ਲਈ ਆਪਣੀ ਪੂਰੀ ਵਾਹ ਲਾਈ ਹੈ।[10] ਉਸ ਜ਼ਲੀਲ (ਬੰਦਾ ਸਿੰਘ ਬਹਾਦੁਰ) ਦੇ ਕੁਫ਼ਰ ਤੇ ਫ਼ਸਾਦ ਦੀ ਅੱਗ ਦਿਨ-ਪ੍ਰਤੀ-ਦਿਨ ਵਧਦੀ ਜਾ ਰਹੀ ਹੈ। ਉਸੇ ਇਲਾਕੇ ਵਿਚ ਬਲਕਿ ਉਸ ਦੇ ਨੇੜੇ-ਤੇੜੇ ਦੇ ਇਲਾਕਿਆਂ ਵਿਚ ਕੋਈ ਵਿਅਕਤੀ ਨਹੀਂ ਹੈ, ਜਿਹੜਾ ਰੱਬੀ ਕਹਿਰ ਦੇ ਮਾਰੇ ਹੋਏ ਉਸ (ਬੰਦਾ ਸਿੰਘ ਬਹਾਦੁਰ) ਦੇ ਫ਼ਸਾਦ ਨੂੰ ਰੋਕ ਸਕੇ ਅਤੇ ਉਸ ਫ਼ਿਤਨੇ ਦੇ ਮੁਕਾਬਲੇ ਦੀ ਤਾਬ ਝੱਲ ਸਕੇ। ਇਥੋਂ ਤੱਕ ਕਿ ਆਸਿਫ਼ੁਦੌਲਾ ਅਸਦ ਖ਼ਾਨ, ਜਿਹੜਾ ਸ਼ਾਹਜਹਾਨਾਬਾਦ ਵਿਚ ਸੀ, ਨੂੰ ਬੇਹੱਦ ਵਹਿਮ ਹੋ ਗਿਆ ਹੈ ਅਤੇ ਸ਼ਹਿਰ ਦੇ ਲੋਕਾਂ ਵਿਚ ਉਸ ਦੇ ਰੁਅਬ ਦਾ ਡਰ ਪੈਦਾ ਹੋ ਗਿਆ ਹੈ।

ਮਜਬੂਰੀ ਵੱਸ ਹੋਰ ਕੋਈ ਗੱਲ ਸੋਚੀ ਨਹੀਂ ਸੀ ਜਾ ਸਕਦੀ, ਸਿਵਾਏ ਇਸ ਦੇ ਕਿ ਬਾਦਸ਼ਾਹ ਖ਼ੁਦ ਛੇਤੀ ਨਾਲ ਉਸ ਪਾਸੇ ਵੱਲ ਜਾਵੇ। ਸ਼ਾਹ ਆਲਮ (ਬਹਾਦਰ ਸ਼ਾਹ) ਬਿਨਾਂ ਦੇਰ ਕੀਤਿਆਂ ਲਾਹੌਰ ਵੱਲ ਚੱਲ ਪਿਆ। ਉਹ ਅਕਬਰਾਬਾਦ (ਆਗਰਾ) ਤੇ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਵਿਚ ਨਾ ਠਹਿਰਿਆ ਅਤੇ ਇਨ੍ਹਾਂ ਸ਼ਹਿਰਾਂ ਵਿਚ ਦਾਖ਼ਲ ਵੀ ਨਾ ਹੋਇਆ। ਨਿਰਸੰਦੇਹ ਸ਼ਹਿਰ ਵਿਚ ਦਾਖ਼ਲ ਹੋਣ ਤੇ ਭਵਨਾਂ ਵਿਚ ਬੈਠਣਾ ਬਾਦਸ਼ਾਹ ਦੀ ਤਬੀਅਤ ਨੂੰ ਹਮੇਸ਼ਾ ਤੋਂ ਚੰਗਾ ਨਹੀਂ ਲੱਗਦਾ ਸੀ। ਇਥੋਂ ਤੱਕ ਕਿ ਬਾਦਸ਼ਾਹ ਸਰਹਿੰਦ ਤੱਅਲਕਾ ਦੇ ਕੋਲ, ਜਿਥੇ ਫ਼ਸਾਦੀ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਸ਼ੋਰ-ਸ਼ਰਾਬਾ ਪਾ ਰੱਖਿਆ ਸੀ, ਪੁੱਜ ਗਿਆ। ਇਸ ਫ਼ਸਾਦੀ ਨੇ ਆਪਣੇ ਪੁਸ਼ਤੈਨੀ ਟਿਕਾਣੇ 'ਤੇ, ਜਿਸ ਮਕਾਨ ਦਾ ਨਾਮ 'ਡੇਰਾ' ਸੀ, ਭਾਰੀ ਇਕੱਠ ਸਮੇਤ ਠਹਿਰਾਉ ਕੀਤਾ।[11] ਭਾਵੇਂ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਮਾਮਲਾ ਕੋਈ ਵਹਿਮ ਵਾਲਾ ਨਹੀਂ ਸੀ ਅਤੇ ਅਜਿਹੀ ਗੱਲ ਭੀ ਨਹੀਂ ਸੀ ਕਿ ਉਹ ਹਕੂਮਤ ਦੇ ਕੰਮਾਂ ਵਿਚ ਖ਼ਲਲ ਪਾ ਸਕਦਾ, ਪਰੰਤੂ ਦੀਨ ਦੀ ਓਟ ਬਾਦਸ਼ਾਹ ਇਹ ਗੱਲ ਸੁਣ ਚੁੱਕਾ ਸੀ ਕਿ ਉਹ (ਬੰਦਾ ਸਿੰਘ ਬਹਾਦੁਰ) ਇਸਲਾਮ ਨੂੰ ਨੀਚਾ ਵਿਖਾਉਣ ਤੇ ਕੁਫ਼ਰ ਨੂੰ ਤਕੜਾ ਕਰਨ ਦੇ ਇਰਾਦੇ ਨਾਲ ਇਸ ਪ੍ਰਕਾਰ ਦੇ ਫ਼ਸਾਦ ਪਾਉਣ ਦਾ ਭਾਗੀ ਬਣਿਆ ਹੈ। ਬਾਦਸ਼ਾਹ ਦੇ ਦਿਲ ਵਿਚ ਇਹ ਖ਼ਿਆਲ ਆਇਆ ਕਿ ਹਿੰਦੋਸਤਾਨ ਵਿਚ ਮੁੜ ਕੇ

---

10. ਲੇਖਕ ਦਾ ਬੰਦਾ ਸਿੰਘ ਬਹਾਦੁਰ ਉਪਰ ਇਸਲਾਮ ਵਿਰੋਧੀ ਅਤੇ ਮੁਸਲਮਾਨਾਂ ਦੇ ਧਰਮ ਸਥਾਨਾਂ ਦੀ ਬਰਬਾਦੀ ਕਰਨ ਦਾ ਦੋਸ਼ ਬਿਲਕੁਲ ਨਿਰਾਧਾਰ ਹੈ।
11. ਡੇਰਾ ਦੇ ਸ਼ਬਦੀ ਅਰਥ ਹਨ—'ਠਹਿਰਨ ਦਾ ਸਥਾਨ'। ਸਰਹਿੰਦ ਦੀ ਫ਼ਤਹਿ ਉਪਰੰਤ ਬੰਦਾ ਸਿੰਘ ਬਹਾਦੁਰ ਨੇ ਮੁਖ਼ਲਿਸ ਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਇਹ ਕੋਈ ਉਸ ਦਾ ਖ਼ਾਨਦਾਨੀ ਟਿਕਾਣਾ ਨਹੀਂ ਸੀ। ਮੁਖ਼ਲਿਸ ਗੜ੍ਹ ਦਾ ਨਿਰਮਾਣ ਬਾਦਸ਼ਾਹ ਸ਼ਾਹਜਹਾਨ ਸਮੇਂ ਮੁਖ਼ਲਿਸ ਖ਼ਾਨ ਨੇ ਕੀਤਾ ਸੀ। ਇਸ ਦੇ ਨਾਲ ਹੀ ਮੁਗ਼ਲ ਬਾਦਸ਼ਾਹਾਂ ਦੀ ਸ਼ਿਕਾਰਗਾਹ ਸੀ। ਮੁਗ਼ਲ ਬਾਦਸ਼ਾਹ ਏਥੇ ਸ਼ਿਕਾਰ ਖੇਡਣ ਤੇ ਗਰਮੀਆਂ ਕੱਟਣ ਸਮੇਂ ਠਹਿਰਿਆ ਕਰਦੇ ਸਨ। ਫ਼ਾਰਸੀ ਦੀਆਂ ਬਹੁਤ ਸਾਰੀਆਂ ਲਿਖਤਾਂ ਵਿਚ ਇਸ ਨੂੰ ਦਬੇਰ/ਡਾਬਰ ਲਿਖਿਆ ਗਿਆ ਹੈ, ਪਰ ਇਸ ਦਾ ਅਸਲ ਭਾਵ ਅਸਪੱਸ਼ਟ ਹੈ।

ਅਜਿਹਾ ਜਹਾਦ ਛੇੜਨ ਦਾ ਮੌਕਾ ਕਿਥੇ ਬਣੇਗਾ, ਇਸ ਲਈ ਉਸ ਨੂੰ ਜਾਤੀ ਤੌਰ 'ਤੇ ਇਹ ਸੁਭਾਗਾ ਕੰਮ ਕਰਨਾ ਚਾਹੀਦਾ ਹੈ। ਸੋ ਬਾਦਸ਼ਾਹ ਦਾ ਇਹ ਇਰਾਦਾ ਬਣਿਆ ਕਿ ਜੇ ਉਹ (ਬੰਦਾ ਸਿੰਘ ਬਹਾਦੁਰ) ਅਡੋਲਤਾ ਵਿਖਾਵੇ ਅਤੇ ਮੁਕਾਬਲਾ ਕਰਨ ਲਈ ਆਵੇ ਤਾਂ ਇਹ (ਬਾਦਸ਼ਾਹ ਦੀ) ਭਾਰੀ ਸਫਲਤਾ ਹੋਵੇਗੀ। ਸੋ ਆਖ਼ਿਰਕਾਰ ਆਲਮਗੀਰ ਬਾਦਸ਼ਾਹ ਦੇ ਪਵਿੱਤਰ ਮਨ 'ਤੇ ਇਹ ਗੱਲ ਉਕਰੀ ਗਈ ਸੀ ਕਿ ਦੱਖਣ ਦੇ ਛੋਟੇ-ਵੱਡੇ ਕਿਲ੍ਹਿਆਂ ਵੱਲ ਜ਼ਾਤੀ ਤੌਰ 'ਤੇ ਜਾਇਆ ਜਾਵੇ, ਪਰੰਤੂ ਇਸ ਫ਼ਸਾਦੀ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਕੀ ਤਾਕਤ ਹੈ ਕਿ ਉਹ ਸ਼ਾਨੋ-ਸ਼ੌਕਤ ਵਾਲੇ ਅਜਿਹੇ ਬਾਦਸ਼ਾਹ ਦੇ ਬਰਾਬਰ ਲੜਾਈ ਕਰਨ ਲਈ ਫ਼ੌਜਾਂ ਦੀਆਂ ਲਾਈਨਾਂ ਸਜਾ ਸਕੇ। ਕੁਝ ਕੰਗਾਲ ਵਿਅਕਤੀਆਂ ਨੇ ਮੁਲਕ ਨੂੰ ਖ਼ਾਲੀ ਵੇਖ ਕੇ ਤੇ ਇਕੱਠੇ ਹੋ ਕੇ ਸ਼ੋਰ-ਸ਼ਰਾਬਾ ਪਾ ਦਿੱਤਾ ਸੀ ਅਤੇ ਉਹ ਇਕ ਅਸਥਾਨ 'ਤੇ ਅਡੋਲ ਰਹਿ ਕੇ ਮੁੱਦਤ ਤੋਂ ਉਸ ਅਸਥਾਨ ਦੀ ਉਸਾਰੀ ਕਰਨ ਲਈ ਵਾਹ ਲਾ ਰਹੇ ਸਨ।[12] ਕਿਉਂਕਿ ਉਹ ਪਹਾੜੀ ਇਲਾਕਾ ਸੀ, ਇਸ ਲਈ ਉਹ ਬਾਅਜ਼ੇ ਪਹਾੜੀ ਦਰ੍ਹਿਆਂ ਨੂੰ ਬੰਦ ਕਰਨ ਦੇ ਰਾਹ ਵਿਚ ਰੁਕਾਵਟ ਪਾਉਂਦਾ ਸੀ ਅਤੇ ਉਸ ਪਹਾੜ 'ਤੇ ਭਾਰੀ ਬਰਫ਼ ਪਈ ਹੋਈ ਸੀ, ਜਿਸ ਸਦਕਾ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਦਿਲਜ਼ਮੀਂ ਸੀ ਕਿ ਜਿਸ ਸਮੇਂ ਸੰਕਟ ਆਵੇਗਾ, ਉਹ ਨਿਕਲ ਕੇ ਬਾਹਰ ਜਾ ਸਕੇਗਾ। ਉਸ ਨੂੰ ਖ਼ਤਮ ਕਰਨ ਲਈ ਤਾਂ ਇਕ ਫ਼ੌਜ ਹੀ ਕਾਫ਼ੀ ਸੀ ਚਾਹੇ ਉਹ ਖ਼ਾਨਿ-ਖ਼ਾਨਾਂ ਦੀ ਹੋਵੇ ਜਾਂ ਅਮੀਰ-ਉਲ-ਉਮਰਾ ਦੀ। ਜੇ ਬਾਦਸ਼ਾਹ, ਸ਼ਹਿਜ਼ਾਦਿਆਂ ਵਿੱਚੋਂ ਕਿਸੇ ਨੂੰ ਫ਼ੌਜ ਦਾ ਆਗੂ ਨਿਯੁਕਤ ਕਰਨ ਦਾ ਇਰਾਦਾ ਕਰਦਾ ਤਾਂ ਉਨ੍ਹਾਂ ਵਿੱਚੋਂ ਕੋਈ ਭੀ ਇਸ ਨਿਯੁਕਤੀ ਦੇ ਯੋਗ ਨਹੀਂ ਸੀ।

### [ਲੋਹਗੜ੍ਹ ਦੀ ਲੜਾਈ] :

ਬਹਰਹਾਲ ਬਾਦਸ਼ਾਹ ਚੌਹਾਂ ਸ਼ਹਿਜ਼ਾਦਿਆਂ ਦੀ ਸਾਰੀ ਫ਼ੌਜ ਸਮੇਤ ਉਸ ਡੇਰੇ ਤੱਕ ਤਸ਼ਰੀਫ਼ ਲੈ ਗਏ, ਜਿਹੜਾ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਲੂੰਬੜਖ਼ਾਨਾ ਭਾਵ ਘੁਰਨਾ ਸੀ। ਬਾਦਸ਼ਾਹ ਨੇ ਦੋ ਤਿੰਨ ਕੋਹ 'ਤੇ ਡੇਰੇ ਲਾ ਦਿੱਤੇ, ਲਸ਼ਕਰ ਗੁਰੂ (ਬੰਦਾ ਸਿੰਘ ਬਹਾਦੁਰ) ਦੇ ਟਿੱਲੇ ਤੱਕ ਪੁੱਜ ਗਿਆ, ਪਰ ਬਾਦਸ਼ਾਹ ਨੇ ਫ਼ੌਜ ਦੇ ਸਰਦਾਰਾਂ ਤੇ ਸ਼ਹਿਜ਼ਾਦਿਆਂ ਵਿੱਚੋਂ ਕਿਸੇ ਨੂੰ ਭੀ ਜੰਗ ਕਰਨੋਂ ਪੂਰੀ ਤਰ੍ਹਾਂ ਵਰਜ ਦਿੱਤਾ ਅਤੇ ਕਿਹਾ ਕਿ ਖ਼ਾਨਿ-ਖ਼ਾਨਾਂ ਨੇੜੇ ਜਾ ਕੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਸਥਾਨ ਨੂੰ ਵੇਖ ਕੇ ਉਸ ਦਾ ਨਕਸ਼ਾ ਬਿਆਨ ਕਰੇ। ਖ਼ਾਨਿ-ਖ਼ਾਨਾਂ ਛੁੱਟੀ ਲੈ ਕੇ ਸੁਬਹ ਵੇਲੇ ਫ਼ੌਜ ਸਮੇਤ ਸਵਾਰ ਹੋ ਕੇ ਕੁਝ ਦੂਰੀ 'ਤੇ ਇਕ ਪਾਸੇ ਜਾ ਖਲੋਤਾ। ਕਿਉਂਕਿ ਤੰਬੂ ਭੀ ਨੇੜੇ ਸਨ, ਇਸ ਲਈ ਉਥੋਂ ਉਹ ਕਿਲ੍ਹਾ ਦਿਖਾਈ ਦਿੰਦਾ ਸੀ, ਜਿਥੇ ਗੁਰੂ [ਬੰਦਾ ਸਿੰਘ ਬਹਾਦੁਰ] ਬੈਠਾ ਸੀ। ਮੁਹੰਮਦ ਰਫ਼ੀਅਉਸ਼ਾਨ ਤੇ ਮੁਹੰਮਦ ਜਹਾਨ ਸ਼ਾਹ ਸ਼ਹਿਜ਼ਾਦੇ ਵੀ ਸਵਾਰ ਹੋ ਕੇ ਖ਼ੈਮਿਆਂ ਦੇ ਅੱਗੇ ਤਮਾਸ਼ਾ ਵੇਖ ਰਹੇ ਸਨ। ਖ਼ਾਨਿ-ਖ਼ਾਨਾਂ ਦੇ ਸੁਭਾ

---

12. ਮੁਖ਼ਲਿਸ ਗੜ੍ਹ ਦਾ ਕਿਲ੍ਹਾ ਸਢੌਰੇ ਤੇ ਨਾਹਨ ਦੇ ਵਿਚਕਾਰ ਇਕ ਉੱਚੀ ਪਹਾੜੀ ਉਪਰ ਬਣਿਆ ਹੋਇਆ ਸੀ। ਪਿਛਲੇ ਕਾਫ਼ੀ ਸਮੇਂ ਤੋਂ ਮੁਗ਼ਲ ਬਾਦਸ਼ਾਹਾਂ ਦੇ ਇਧਰ ਨਾ ਆਉਣ ਕਰਕੇ ਇਹ ਵੀਰਾਨ ਤੇ ਬੇ-ਆਬਾਦ ਹੋ ਗਿਆ ਸੀ। ਬੰਦਾ ਸਿੰਘ ਬਹਾਦੁਰ ਨੇ ਇਸ ਦੀ ਮੁਰੰਮਤ ਕਰ ਕੇ ਇਸ ਦਾ ਨਾਉਂ ਲੋਹਗੜ੍ਹ ਰੱਖਿਆ ਤੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ।

ਵਿਚ ਬਹਾਦਰੀ ਤੇ ਸਿਪਾਹੀਗਰੀ ਦੇ ਕੰਮ ਵਿਚ ਛੇਤੀ ਕਾਰਵਾਈ ਕਰਨਾ ਸੀ ਅਤੇ ਉਸ ਨੇ ਦੱਖਣ ਦੀ ਜੰਗ ਵਿਚ ਕਿਲ੍ਹਿਆਂ ਦੇ ਹੇਠ ਜਾ ਕੇ ਇਹੋ ਕੰਮ ਕੀਤਾ ਸੀ। ਜਦੋਂ ਉਹ ਉਸ ਕਿਲ੍ਹੇ ਦੇ, ਜਿਹੜਾ ਟਿੱਲੇ ਉੱਤੇ ਸੀ, ਸਾਹਮਣੇ ਪੁੱਜਾ ਤਾਂ ਉਸ ਨੇ ਉਥੋਂ ਤੋਪ ਦਾਗ਼ ਦਿੱਤੀ। ਕਿਉਂਕਿ ਇਸ ਪਾਸੇ ਤੋਂ ਬਾਹਰ ਨਿਕਲਣ ਦਾ ਰਾਹ ਬੰਦ ਸੀ, ਇਸ ਲਈ ਪਹਾੜ ਦੇ ਮੋਰਚਿਆਂ ਵਿੱਚੋਂ ਪਿਆਦਾ ਲੋਕਾਂ (ਸਿੱਖਾਂ) ਦਾ ਇਕੱਠ ਪ੍ਰਗਟ ਹੋ ਗਿਆ। ਬਾਦਸ਼ਾਹ ਦੀ ਜੰਗ ਕਰਨ ਦੀ ਬਿਲਕੁਲ ਮਰਜ਼ੀ ਨਹੀਂ ਸੀ ਤੇ ਨਾ ਹੀ ਖ਼ਾਨਿ-ਖ਼ਾਨਾਂ ਨੇ ਅਜਿਹਾ ਕਰਨ ਦੀ ਆਗਿਆ ਲਈ ਸੀ, ਪਰ ਖ਼ਾਨਿ-ਖ਼ਾਨਾਂ ਅਜਿਹਾ ਵੇਖਣ ਦੀ ਤਾਬ ਨਾ ਝੱਲ ਸਕਿਆ ਅਤੇ ਅੱਗੇ ਵੱਧ ਗਿਆ। ਉਹ ਤੋਪ ਤੇ ਬੰਦੂਕ ਨਾਲ ਜੰਗ ਕਰਨ ਲੱਗ ਪਿਆ। ਲਸ਼ਕਰ ਦੇ ਆਦਮੀਆਂ ਨੇ ਪਹਾੜੀ ਰਸਤਿਆਂ ਰਾਹੀਂ ਬਾਹਰ ਨਿਕਲਣ ਤੇ ਖ਼ੁਦ ਨੂੰ ਉਥੋਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕੀਤੀ। ਖ਼ਾਨਿ-ਖ਼ਾਨਾਂ ਖ਼ੁਦ ਭੀ ਪੈਦਲ ਹੋ ਕੇ ਪੂਰੀ ਮੁਸ਼ੱਕਤ ਨਾਲ ਇਕ ਪਹਾੜ 'ਤੇ ਚੜ੍ਹ ਗਿਆ ਅਤੇ ਉਥੋਂ ਫਿਰ ਹੇਠ ਉਤਰ ਆਇਆ। ਇਥੋਂ ਤੱਕ ਕਿ ਪਹਾੜਾਂ ਦੀਆਂ ਚੋਟੀਆਂ ਨੂੰ, ਜਿਥੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਆਦਮੀ ਬਾਹਰ ਨਿਕਲ ਕੇ ਬੈਠੇ ਸਨ, ਫ਼ੌਜ ਦੇ ਆਦਮੀਆਂ ਨੇ ਹਰ ਪਾਸਿਉਂ ਨਿਕਲ ਕੇ ਘੇਰ ਲਿਆ। ਪਰ ਉਹ ਟਿੱਲਾ, ਜਿਸ ਉੱਤੇ ਗੁਰੂ [ਬੰਦਾ ਸਿੰਘ ਬਹਾਦੁਰ] ਕੱਚੀ ਗੜ੍ਹੀ, ਬਣਾ ਕੇ ਡਟਿਆ ਬੈਠਾ ਸੀ, ਬਾਕੀ ਰਿਹਾ। ਸ਼ਾਹੀ ਆਦਮੀ ਉਸ ਟਿੱਲੇ ਦੇ ਹੇਠ ਤੱਕ ਪੁੱਜ ਗਏ। ਰਾਤ ਹੋ ਗਈ। ਉਸ ਕਿਲ੍ਹੇ ਨਾਲ ਐਨ ਜੁੜਿਆ ਉਹੋ ਮਕਾਨ ਇਕ ਪਾਸੇ ਸੀ। ਖ਼ਾਨਿ-ਖ਼ਾਨਾਂ ਦੇ ਆਦਮੀ ਉਥੇ ਪੁੱਜ ਕੇ ਮੋਰਚੇ ਮੱਲੀ ਉਸ ਸਥਾਨ ਦੇ ਹੇਠਾਂ ਬੈਠੇ ਸਨ। ਦੂਜੇ ਪਾਸੇ ਤੋਂ ਉੱਕਾ ਹੀ ਰਾਹ ਨਹੀਂ ਸੀ, ਕਿਉਂਕਿ ਰਾਤ ਪੈ ਚੁੱਕੀ ਸੀ ਇਸ ਲਈ ਲੜਾਈ ਬੰਦ ਹੋ ਗਈ। ਖ਼ਾਨਿ-ਖ਼ਾਨਾਂ ਦੇ ਮਨ ਵਿਚ ਆਇਆ ਕਿ "ਸਵੇਰ ਸਾਰ ਦਿਨ ਦੀ ਰੌਸ਼ਨੀ ਵਿਚ ਇਹ ਐਨਾ ਔਖਾ ਕੰਮ ਨਹੀਂ ਹੈ ਅਤੇ ਆਸਾਨੀ ਨਾਲ ਹੱਲ ਹੋ ਜਾਵੇਗਾ। ਨਿਰਸੰਦੇਹ ਇਨ੍ਹਾਂ ਫ਼ੌਜਾਂ ਦੇ ਅੱਗੇ ਬੀਜਾਪੁਰ ਅਤੇ ਹੈਦਰਾਬਾਦ ਜਿਹੇ ਕਿਲ੍ਹੇ ਟਿਕ ਨਹੀਂ ਸਕੇ।" ਅਸਲ ਵਿਚ ਖ਼ਾਨਿ-ਖ਼ਾਨਾਂ ਤੋਂ ਇਕ ਗ਼ਫ਼ਲਤ ਤੇ ਭੁੱਲ ਹੋ ਗਈ ਕਿ ਉਸ ਨੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਫ਼ਰਾਰ ਹੋਣ ਦੇ ਰਾਹ ਨੂੰ ਬੰਦ ਨਾ ਕੀਤਾ, ਜਿਹੜਾ ਉਸ ਟਿੱਲੇ ਦੇ ਪਿੱਛੇ 'ਲੂੰਬੜ ਘੁਰਨੇ' ਵਾਂਗ ਸੀ। ਭਾਵੇਂ ਇਹ ਕੰਮ ਮੁਸ਼ਕਿਲ ਸੀ ਕਿ ਫ਼ੌਜ ਜਾ ਕੇ ਰਾਤ ਨੂੰ ਰਾਹ ਬੰਦ ਕਰਦੀ, ਪਰੰਤੂ ਜੇ ਉਸ ਬਾਰੇ ਪਹਿਲਾਂ ਤੋਂ ਸੋਚ ਲਿਆ ਹੁੰਦਾ ਤਾਂ ਸੰਭਵ ਸੀ ਕਿ ਦੁਰੇਡੇ ਰਾਹ ਰਾਹੀਂ ਆਦਮੀ ਉਸ ਪਹਾੜ ਦੇ ਪਿੱਛੇ ਜਾ ਕੇ ਰਾਹ ਬੰਦ ਕਰ ਦਿੰਦੇ ਅਤੇ ਉਹ ਕਾਫ਼ਿਰ, ਧੋਖੇਬਾਜ਼ ਤੇ ਕੰਗਾਲ ਇਨ੍ਹਾਂ ਢੰਗਾਂ ਨਾਲ ਬਾਹਰ ਨਾ ਨਿਕਲ ਸਕਦਾ। ਕਦੇ ਉਹ ਠਾਠ-ਬਾਠ ਵਿਖਾਉਣ ਲੱਗਦਾ ਸੀ, ਭਾਵ ਸ਼ਾਹੀ ਲਿਬਾਸ ਪਹਿਨ ਕੇ ਤੇ ਜਿੱਗਾ ਸਿਰ 'ਤੇ ਬੰਨ੍ਹ ਕੇ ਖ਼ੁਦ ਨੂੰ ਬਾਦਸ਼ਾਹਾਂ ਵਾਂਗ ਸਜਾਉਂਦਾ ਸੀ ਅਤੇ ਕਦੇ ਜਦੋਂ ਉਹ ਚਾਹੁੰਦਾ ਸੀ ਕਿ ਬਾਹਰ ਨਿਕਲ ਜਾਵੇ ਜਾਂ ਜਦੋਂ ਉਸ 'ਤੇ ਭੀੜ ਆ ਪੈਂਦੀ ਸੀ, ਉਹ ਜੋਗੀਆਂ ਤੇ ਸੰਨਿਆਸੀਆਂ ਵਾਂਗ ਬਗਲ ਵਿਚ ਗੁੱਦੜੀ, ਨੰਗੇ ਪਿੰਡੇ ਤੇ ਹੱਥ ਵਿਚ ਭਿਖਿਆ ਵਾਲਾ ਠੂਠਾ ਲੈ ਕੇ ਤੇ ਬੇਪਛਾਣ ਹੋ ਕੇ ਜਿਸ ਪਾਸੇ ਚਾਹੁੰਦਾ ਸੀ, ਬਾਹਰ ਨਿਕਲ ਜਾਂਦਾ ਸੀ। ਅੱਜ ਰਾਤ ਭੀ ਉਸ ਨੇ ਉਸੇ ਤਰ੍ਹਾਂ ਕੀਤਾ। ਅੱਧੀ ਰਾਤ ਨੂੰ ਆਪਣੀ ਜੋਗੀਆਂ ਵਾਲੀ ਸ਼ਕਲ ਬਣਾ ਕੇ ਅਤੇ

ਆਪਣੇ ਆਦਮੀਆਂ ਨੂੰ ਭੀ ਦੱਸੇ ਬਿਨਾਂ ਉਹ ਗੁੱਦੜੀ ਪਹਿਨ ਕੇ ਉਨ੍ਹਾਂ ਦੀ ਨਜ਼ਰ ਵਿੱਚੋਂ ਬਾਹਰ ਨਿਕਲ ਗਿਆ। ਉਸ ਦੇ ਆਦਮੀਆਂ ਦਾ ਇਹ ਖ਼ਿਆਲ ਸੀ ਕਿ ਉਹ ਜਿਹੜੀ ਜਗ੍ਹਾ ਸੀ, ਉਥੇ ਹੀ ਹੈ। ਇਸ ਲਈ ਉਨ੍ਹਾਂ ਨੇ ਕਿਲ੍ਹੇ ਨੂੰ ਕਾਇਮ ਰੱਖਿਆ ਤੇ ਉਹ ਗੋਲੀਆਂ ਚਲਾਉਂਦੇ ਰਹੇ। ਜਦੋਂ ਸਵੇਰ ਹੋਈ, ਸ਼ਾਹੀ ਆਦਮੀ ਉਸ ਟਿੱਲੇ ਤੇ ਗੜ੍ਹੀ ਵੱਲ ਰਵਾਨਾ ਹੋ ਗਏ ਅਤੇ ਥੋੜ੍ਹੇ ਜਿਹੇ ਸਮੇਂ ਵਿਚ ਉਸ ਕਿਲ੍ਹੇ ਨੂੰ ਕਬਜ਼ੇ ਵਿਚ ਕਰ ਲਿਆ ਅਤੇ ਅੰਦਰ ਜਾ ਵੜੇ।[13] ਹੁਣ ਜਦੋਂ ਉਹ ਡੇਰੇ 'ਤੇ ਪੁੱਜਦੇ ਹਨ ਤਾਂ (ਪਤਾ ਲੱਗਾ ਕਿ) ਉਹ (ਬੰਦਾ ਸਿੰਘ ਬਹਾਦੁਰ) ਤਾਂ ਅੱਧੀ ਰਾਤ ਨੂੰ ਬਾਹਰ ਨਿਕਲ ਗਿਆ ਸੀ। ਉਸ ਵਿਚ ਪੈਦਲ ਚੱਲਣ ਦੀ ਏਨੀ ਤਾਕਤ ਤੇ ਅਭਿਆਸ ਸੀ ਕਿ ਉਹ ਇਕ ਪਹਿਰ ਵਿਚ ਤੀਹ ਚਾਲ੍ਹੀ ਕੋਹ ਪੈਂਡਾ ਤਹਿ ਕਰ ਗਿਆ ਹੋਵੇਗਾ। ਉਹ ਪਹਾੜ ਬੇਹੱਦ ਉਲਟੇ-ਪੁਲਟੇ ਤੇ ਅਤਿ ਤੰਗ ਰਾਹਾਂ ਤੇ ਦਰਾੜਾਂ ਵਾਲਾ ਹੋਣ ਕਰਕੇ ਪਤਾ ਨਹੀਂ ਲੱਗਾ ਕਿ ਉਹ (ਬੰਦਾ ਸਿੰਘ ਬਹਾਦੁਰ) ਇਕੱਲਾ ਹੀ ਫ਼ਕੀਰਾਂ, ਜੋਗੀਆਂ ਤੇ ਸੰਨਿਆਸੀਆਂ ਦੇ ਲਿਬਾਸ ਵਿਚ ਕਿਸ ਪਾਸੇ ਤੋਂ ਬਾਹਰ ਨਿਕਲ ਗਿਆ। ਜਦੋਂ ਇਹ ਖ਼ਬਰ ਖ਼ਾਨਿ-ਖ਼ਾਨਾਂ ਕੋਲ ਪੁੱਜੀ, ਉਹ ਮੁਰਝਾ ਗਿਆ ਅਤੇ ਉਸ ਦੀ ਕਮਰ ਟੁੱਟ ਗਈ। ਨਿਰਸੰਦੇਹ ਉਸ ਨੇ ਬਾਦਸ਼ਾਹ ਦੀ ਆਗਿਆ ਬਿਨਾਂ ਇਹ ਕਾਰਵਾਈ ਕਰਨ ਦੀ ਜੁਰਅਤ ਕੀਤੀ ਸੀ। ਉਹ ਬਾਦਸ਼ਾਹ ਦੀ ਮਰਜ਼ੀ ਤੋਂ ਭੀ ਜਾਣੂੰ ਸੀ ਅਤੇ ਜਾਣਦਾ ਸੀ ਕਿ ਬਾਦਸ਼ਾਹ ਕਿਸ ਕਦਰ ਗ਼ੁੱਸੇ ਹੋਵੇਗਾ। ਸ਼ਹਿਜ਼ਾਦੇ ਤੇ ਬਰਾਬਰ ਦੇ ਹੋਰ ਅਜ਼ੀਜ਼ ਜਿਹੜੇ ਅੱਖਾਂ ਮੀਟੀ ਉਸ (ਖ਼ਾਨਿ-ਖ਼ਾਨਾਂ) ਦੀ ਹੇਠੀ ਕਰਨ ਦਾ ਮੌਕਾ ਵੇਖ ਕੇ ਹਜ਼ਾਰ ਜੀਭਾਂ ਨਾਲ ਉਸ ਦੇ ਕੰਮ ਵਿਚ ਰੋੜਾ ਅਟਕਾਉਂਦੇ ਹਨ, ਸਾਰੇ ਖ਼ੁਸ਼ ਹਨ ਅਤੇ ਗੱਲਾਂ ਕਰਦੇ ਹਨ ਕਿ ਇਸ ਬਜ਼ੁਰਗ ਤੇ ਗ਼ੈਰਤਮੰਦ ਆਦਮੀ ਦੀ ਸੁਰਤ ਮਾਰੀ ਗਈ ਅਤੇ ਉਹ ਖ਼ੁਦ ਹਾਰ ਬੈਠਾ। ਸੱਚੀ ਗੱਲ ਹੈ ਕਿ ਉਸੇ ਤਰ੍ਹਾਂ ਹੋਇਆ। ਜਦੋਂ ਉਸ ਨੇ ਇਸ ਕਿਲ੍ਹੇ ਨੂੰ ਫ਼ਤਹਿ ਕੀਤਾ ਤੇ ਜ਼ਲੀਲ (ਬੰਦਾ ਸਿੰਘ ਬਹਾਦੁਰ) ਭੱਜ ਕੇ ਬਾਹਰ ਨਿਕਲ ਗਿਆ ਤਾਂ ਉਹ ਜ਼ਾਬਿਤੇ ਮੁਤਾਬਿਕ ਜਿੱਤ ਦਾ ਧੌਂਸਾ ਵਜਾ ਕੇ ਬਾਦਸ਼ਾਹ ਵੱਲ ਚੱਲ ਪਿਆ। ਬਾਦਸ਼ਾਹ ਵੱਲੋਂ ਹੁਕਮ ਪੁੱਜਾ ਕਿ ਉਹ ਧੌਂਸਾ ਨਾ ਵਜਾਵੇ, ਆਪ ਭੀ ਬਾਦਸ਼ਾਹ ਕੋਲ ਨਾ ਆਵੇ ਤੇ ਆਪਣੇ ਡੇਰੇ ਨੂੰ ਚਲਾ ਜਾਵੇ। ਇਸ ਅਜੀਬ ਹਾਲਤ 'ਤੇ ਅਫ਼ਸੋਸ ਹੈ ਕਿ ਜਿਹੜੀ ਇਸ ਵੱਡੇ ਆਦਮੀ ਦੀ ਹੋਈ। ਲਗਾਤਾਰ ਖ਼ਬਰਾਂ ਪੁੱਜ ਰਹੀਆਂ ਸਨ ਕਿ ਸਾੜਾ ਕਰਨ ਵਾਲੇ ਆਦਮੀ ਬਾਦਸ਼ਾਹ ਕੋਲ ਖ਼ਾਨਿ-ਖ਼ਾਨਾਂ ਦੇ ਬਿਗੜੇ ਕੰਮਾਂ ਬਾਰੇ ਖ਼ੁਸ਼ ਹੋ ਕੇ ਗੱਲਾਂ ਕਰਦੇ ਅਤੇ ਭਾਂਤ-ਭਾਂਤ ਦੇ ਅਯੋਗ ਬਚਨ-ਬਿਲਾਸ ਕਰਦੇ ਹਨ। ਬਾਦਸ਼ਾਹ ਦਾ ਮਿਜ਼ਾਜ਼ ਭੀ ਖ਼ਰਾਬ ਹੋਇਆ ਹੈ ਅਤੇ ਉਹ ਪਰੇਸ਼ਾਨ ਹਨ। (ਪੱਤਰੇ 67, 71-74)

---

13. ਵਜ਼ੀਰ ਮੁਨਾਇਮ ਖ਼ਾਨ, ਖ਼ਾਨਿ-ਖ਼ਾਨਾਂ ਦੀ ਅਗਵਾਈ ਵਿਚ ਮੁਗ਼ਲ ਸੈਨਾ ਨੇ ਲੋਹਗੜ੍ਹ ਦੇ ਕਿਲ੍ਹੇ ਉਪਰ ਪਹਿਲੀ ਦਸੰਬਰ, 1710 ਈ. ਨੂੰ ਕਬਜ਼ਾ ਕੀਤਾ ਸੀ।

# ਮਿਰਜ਼ਾ ਮੁਹੰਮਦ ਹਾਰਿਸੀ

## *ਇਬਰਤਨਾਮਾ*

(1718 ਈ.)

ਮਿਰਜ਼ਾ ਮੁਹੰਮਦ ਹਾਰਿਸੀ ਬਿਨ ਮੁਅਤਮਿਦ ਖ਼ਾਨ ਬਿਨ ਦਿਆਨਤ ਖ਼ਾਨ ਦਾ ਸੰਬੰਧ ਅਫ਼ਗਾਨਿਸਤਾਨ ਦੇ ਸ਼ਹਿਰ ਜਲਾਲਾਬਾਦ ਨਾਲ ਸੀ।[1] ਉਸ ਦੇ ਪੁਰਖੇ ਭਾਰਤ ਵਿਚ ਮੁਗ਼ਲਾਂ ਅਧੀਨ ਛੋਟੇ-ਮੋਟੇ ਪਦ ਅਧਿਕਾਰੀ ਸਨ। ਵਿਦਵਾਨਾਂ ਦਾ ਖ਼ਿਆਲ ਹੈ ਕਿ ਮਿਰਜ਼ਾ ਮੁਹੰਮਦ ਹਾਰਿਸੀ ਦਾ ਜਨਮ 1660 ਈ. ਜਾਂ 1687 ਈ. ਵਿਚ ਹੋਇਆ ਸੀ।[2] ਬਾਦਸ਼ਾਹ ਔਰੰਗਜ਼ੇਬ ਨੇ 1703 ਈ. ਵਿਚ ਮਿਰਜ਼ਾ ਮੁਹੰਮਦ ਹਾਰਿਸੀ ਨੂੰ 150 ਦੇ ਮਨਸਬ ਨਾਲ ਨਿਵਾਜਿਆ, ਜਿਸ ਦੇ ਫਲਸਰੂਪ ਉਹ ਮੁਗ਼ਲਾਂ ਦੀ ਮੁਲਾਜ਼ਮਤ ਵਿਚ ਸ਼ਾਮਿਲ ਹੋਇਆ।[3] ਭਾਵੇਂ ਅਹੁਦੇ ਦੇ ਵਜੋਂ ਉਹ ਮੁਗ਼ਲ ਸੈਨਾ ਵਿਚ ਨਿਚਲੇ ਦਰਜੇ ਦਾ ਅਧਿਕਾਰੀ ਸੀ ਪਰ ਉਸ ਵਿਚ ਮੁਗ਼ਲ-ਰਾਜ ਅਧੀਨ ਰਾਜਨੀਤਿਕ ਤੇ ਇਤਿਹਾਸਕ ਮਹੱਤਾ ਦੀਆਂ ਘਟਨਾਵਾਂ ਨੂੰ ਗੰਭੀਰਤਾ ਸਹਿਤ ਦੇਖਣ ਦੀ ਬੜੀ ਨੀਝ ਸੀ। ਉਸ ਨੇ ਆਪਣੀ ਯਾਦਦਾਸ਼ਤ ਤੇ ਨਿੱਜੀ ਅਨੁਭਵ ਦੇ ਆਧਾਰ 'ਤੇ 1718 ਈ. ਵਿਚ *ਇਬਰਤਨਾਮਾ* ਨਾਮੀ ਕਿਤਾਬ ਦੀ ਰਚਨਾ ਕੀਤੀ। ਇਸ ਵਿਚ ਔਰੰਗਜ਼ੇਬ ਦੀਆਂ ਦੱਖਣ ਵਿਚ ਸੈਨਿਕ ਮੁਹਿੰਮਾਂ ਤੋਂ ਲੈ ਕੇ ਫ਼ਰੁੱਖ਼ਸੀਅਰ ਸ਼ਾਸਨ ਦੇ ਅੰਤਲੇ ਸਾਲ ਤੱਕ ਦਾ ਮੁਗ਼ਲ-ਇਤਿਹਾਸ ਵਰਣਿਤ ਹੈ। ਇਸ ਤੋਂ ਇਲਾਵਾ ਇਸ ਵਿਚ ਮੁਗ਼ਲ ਰਾਜ ਪ੍ਰਬੰਧ ਦੇ ਕੁਝ ਪਹਿਲੂਆਂ ਤੇ ਮਹੱਤਵਪੂਰਣ ਵਿਅਕਤੀਆਂ ਬਾਰੇ ਵੀ ਉਲੇਖ ਹਨ।

ਮਿਰਜ਼ਾ ਮੁਹੰਮਦ ਹਾਰਿਸੀ ਦੁਆਰਾ ਰਚਿਤ *ਇਬਰਤਨਾਮਾ* ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਸਿੱਖਾਂ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਨੂੰ ਸਮਝਣ ਲਈ ਸਮਕਾਲੀ ਅਤੇ ਬੁਨਿਆਦੀ ਕਿਸਮ ਦਾ ਦਸਤਾਵੇਜ਼ ਹੈ। ਉਹ ਸਿੱਖਾਂ ਬਾਰੇ ਆਪਣਾ ਕਥਨ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਬਾਰੇ ਸੰਖੇਪ ਬਿਰਤਾਂਤ ਰਾਹੀਂ ਕਰਦਾ ਹੈ। ਉਸ ਨੇ ਬੰਦਾ ਸਿੰਘ ਬਹਾਦੁਰ ਨੂੰ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਤੇ ਉਸ ਦੇ ਸਿੱਖਾਂ ਦੇ ਗੁਰੂ ਵਜੋਂ ਪ੍ਰਸਿੱਧ ਹੋਣ ਦੀਆਂ ਅਫ਼ਵਾਹਾਂ ਵੱਲ ਇਸ਼ਾਰਾ ਵੀ ਕੀਤਾ ਹੈ। ਉਹ ਦੱਸਦਾ ਹੈ ਕਿ ਸਰਹਿੰਦ ਦੀ ਫ਼ਤਹਿ ਉਪਰੰਤ ਸਿੱਖਾਂ ਨੇ ਲੁਧਿਆਣੇ ਤੋਂ ਲੈ ਕੇ ਸਹਾਰਨਪੁਰ ਤੱਕ ਕਾਫ਼ੀ ਵੱਡੇ ਇਲਾਕੇ ਉੱਤੇ ਕਬਜ਼ਾ ਕਰ ਲਿਆ ਸੀ। ਉਹ ਜਮੁਨਾ ਤੇ ਗੰਗ-ਦੁਆਬ

1. Nabi Hadi, *Dictionary of Indo-Persian Literature*, p. 356.
2. J.S. Grewal and Irfan Habib, *Sikh History from Persian Sources*, p. 131.
3. Nabi Hadi, *op.cit.*, p. 356.

ਵਿਚ ਸਿੱਖ ਸੈਨਿਕ ਕਾਰਵਾਈ ਨੂੰ ਬਖ਼ੂਬੀ ਬਿਆਨ ਕਰਦਾ ਹੈ। ਉਸ ਦੀ ਗਵਾਹੀ ਅਨੁਸਾਰ ਸਿੱਖਾਂ ਨੇ ਸਤਲੁਜ ਤੋਂ ਪਾਰ ਜਲੰਧਰ-ਦੁਆਬ, ਬਾਰੀ-ਦੁਆਬ ਤੇ ਰਚਨਾ-ਦੁਆਬ ਦੇ ਇਲਾਕਿਆਂ ਵਿਚ ਵੀ ਤਰਥੱਲੀ ਮਚਾ ਦਿੱਤੀ ਸੀ। ਮਿਰਜ਼ਾ ਮੁਹੰਮਦ ਹਾਰਿਸੀ ਨੇ ਨਵਾਬ ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਦੇ ਘੇਰੇ ਸਮੇਂ ਸਿੱਖਾਂ ਦੀਆਂ ਮੁਸੀਬਤਾਂ ਨੂੰ ਵੀ ਬਿਆਨ ਕੀਤਾ ਹੈ। ਜਦੋਂ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਆਂਦਾ ਗਿਆ ਤਾਂ ਲੇਖਕ ਉਸ ਸਮੇਂ ਬਾਜ਼ਾਰਾਂ ਵਿਚ ਤਮਾਸ਼ਾ ਦੇਖਣ ਵਾਲੀ ਭੀੜ ਵਿਚ ਸ਼ਾਮਿਲ ਸੀ। ਉਹ ਸਿੱਖਾਂ ਦੀ ਸ਼ਹੀਦੀ ਸਮੇਂ ਅਡੋਲਤਾ ਨੂੰ ਵੀ ਬਿਆਨ ਕਰਦਾ ਹੈ। ਜਦੋਂ ਕੋਤਵਾਲੀ ਦੇ ਚਬੂਤਰੇ ਸਾਹਮਣੇ ਹਰ ਰੋਜ਼ ਸੌ-ਸੌ ਸਿੱਖਾਂ ਨੂੰ ਕਤਲ ਕੀਤਾ ਜਾ ਰਿਹਾ ਸੀ ਤਾਂ ਉਹ ਇਹ ਨਜ਼ਾਰਾ ਦੇਖਣ ਲਈ ਉਥੇ ਗਿਆ ਸੀ। ਉਸ ਨੇ ਸ਼ਹੀਦ ਹੋਏ ਸਿੱਖਾਂ ਦੇ ਧੜਾਂ ਨੂੰ ਮਿੱਟੀ ਤੇ ਲਹੂ ਵਿਚ ਤੜਫਦੇ ਹੋਏ ਆਪ ਵੇਖਿਆ ਸੀ। ਮਿਰਜ਼ਾ ਮੁਹੰਮਦ ਹਾਰਿਸੀ ਨੇ ਇਤਿਹਾਸਕ ਘਟਨਾਵਾਂ ਦਾ ਵੇਰਵਾ ਦਿੰਦੇ ਹੋਏ ਤਾਰੀਖ਼ਾਂ ਵੀ ਉਧਰਿਤ ਕੀਤੀਆਂ ਹਨ ਜੋ ਕਾਫ਼ੀ ਹੱਦ ਤੱਕ ਦਰੁਸਤ ਹਨ।

-2-

**ਨਵਾਬ ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਦੇ ਬਿਨੈ-ਪੱਤਰ ਦੀ ਪ੍ਰਾਪਤੀ, ਜਿਸ ਵਿਚ ਸਿੱਖਾਂ ਦੇ ਆਗੂ ਗੁਰੂ ਗੋਬਿੰਦ [ਬੰਦਾ ਸਿੰਘ ਬਹਾਦੁਰ] ਦੇ ਫੜੇ ਜਾਣ ਦੀ ਖ਼ੁਸ਼ਖ਼ਬਰੀ, ਉਸ ਗੁਰੂ ਤੇ ਉਸ ਦੇ ਚੇਲਿਆਂ ਦੇ ਹਾਲਾਤ ਦਾ ਸ਼ੁਰੂ ਤੋਂ ਲੈ ਕੇ ਇਸ ਇਬਰਤਨਾਮਾ ਦੇ ਲਿਖੇ ਜਾਣ ਦੀ ਤਾਰੀਖ਼ ਤੱਕ ਦਾ ਵੇਰਵਾ :**

ਹਿਜਰੀ ਸੰਨ 1127 ਦੇ ਜ਼ੀਉਲਹਿਜ ਮਹੀਨੇ ਦੀ ਛੱਬੀ ਤਾਰੀਖ਼ ਦਿਨ ਸੋਮਵਾਰ (12 ਦਸੰਬਰ, 1715 ਈ.) ਬਾਦਸ਼ਾਹੀ ਜਸ਼ਨ ਦਾ ਆਰੰਭ ਸੀ। ਜਸ਼ਨ ਬਰਖ਼ਾਸਤ ਹੋਣ ਉਪਰੰਤ ਦੀਵਾਨ ਸਾਹਿਬ ਨੇ ਨਵਾਬ ਅਬਦੁਸ ਸਮਦ (ਖ਼ਾਨ) ਬਹਾਦੁਰ ਦਲੇਰ ਜੰਗ ਦਾ ਬਿਨੈ-ਪੱਤਰ ਬਾਦਸ਼ਾਹ ਦੇ ਪੇਸ਼ ਕੀਤਾ ਜਿਸ ਵਿਚ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਦੋ ਹਜ਼ਾਰ ਤੋਂ ਵੱਧ ਸਿੱਖਾਂ ਸਮੇਤ ਇਸਲਾਮੀ ਲਸ਼ਕਰ ਦੇ ਹੱਥੋਂ ਗ੍ਰਿਫ਼ਤਾਰੀ ਦੀ ਸੂਚਨਾ ਦਰਜ ਸੀ। ਫ਼ਤਹਿ ਦੀ ਖ਼ੁਸ਼ੀ ਦਾ ਨਗਾਰਾ ਵਜਾਇਆ ਗਿਆ, ਜਿਹੜਾ ਬਾਦਸ਼ਾਹੀ ਜਸ਼ਨ ਦੇ ਮਹੀਨੇ ਦੇ ਅੰਤ ਤੱਕ ਵੱਜਦਾ ਰਿਹਾ।

ਸਿੱਖਾਂ ਦੇ ਗੁਰੂ ਦੇ ਹਾਲਾਤ ਦਾ ਵੇਰਵਾ ਸੰਖੇਪ ਤੌਰ 'ਤੇ ਇਸ ਤਰ੍ਹਾਂ ਹੈ ਕਿ ਸੰਨ ਨੌਂ ਸੌ (900) ਹਿਜਰੀ (1494-95 ਈ.) ਸਿਕੰਦਰ ਲੋਧੀ ਦੇ ਦਿਨਾਂ ਵਿਚ ਹਿੰਦੂ ਤਪੱਸਵੀਆਂ ਵਿੱਚੋਂ (ਗੁਰੂ) ਨਾਨਕ ਨਾਮੀ ਇਕ ਦਰਵੇਸ਼, ਦੁਨੀਆਂ ਤੋਂ ਅਟੰਕ, ਪ੍ਰਸਿੱਧ ਹੋਇਆ ਹੈ। ਹਿੰਦੂਆਂ ਵਿੱਚੋਂ ਲੋਕਾਂ ਦਾ ਭਾਰੀ ਇਕੱਠ ਉਸ ਦੀ ਸ਼ਰਧਾ ਦੇ ਘੇਰੇ ਵਿਚ ਆ ਗਿਆ ਅਤੇ ਉਨ੍ਹਾਂ ਨੇ ਆਪਣਾ ਉਪਨਾਮ 'ਸਿੱਖ' ਰੱਖਿਆ। ਅਸਲ ਵਿਚ (ਗੁਰੂ) ਨਾਨਕ, ਹਿੰਦੂਆਂ ਦੇ ਦਸਤੂਰ ਮੁਤਾਬਿਕ ਪੂਰਨ ਦਰਵੇਸ਼ ਸੀ। ਉਸ ਦਾ ਚਲਨ ਸੀ—ਤਪੱਸਿਆ, ਦੂਜਿਆਂ ਨੂੰ ਦੁੱਖ ਨਾ ਦੇਣਾ ਤੇ ਰੱਬ ਦੀ ਰਜ਼ਾ ਵਿਚ ਰਹਿਣਾ।

ਉਸ ਦੇ ਚਲਾਣੇ ਮਗਰੋਂ ਉਸ ਦੇ ਉਤਰਾਧਿਕਾਰੀ ਜ਼ਮਾਨਿਆਂ ਦੇ ਬੀਤਣ ਤੱਕ

ਉਸ ਦੀ ਗੱਦੀ 'ਤੇ ਸੁਸ਼ੋਭਿਤ ਹੋਏ ਅਤੇ ਪੰਜਾਬ, ਮੁਲਤਾਨ, ਠੱਠਾ ਤੇ ਕਾਬੁਲ ਦੇ ਹਿੰਦੂਆਂ ਵਲੋਂ ਭਾਰੀ ਨਜ਼ਰਾਨੇ ਇਨ੍ਹਾਂ ਕੋਲ ਪੁੱਜਦੇ ਰਹਿੰਦੇ ਸਨ। ਹੌਲੀ-ਹੌਲੀ (ਇਹ ਸਿੱਖ) ਲਲਕਾਰੇ ਮਾਰਨ ਵਾਲੇ ਤੇ ਤਕੜੇ ਬਣ ਗਏ ਪਰੰਤੂ ਜ਼ਾਹਰੀ ਤੌਰ 'ਤੇ ਇਹ ਟੋਲਾ, ਦਰਵੇਸ਼ੀ ਦੇ ਰੰਗ-ਢੰਗ ਨਹੀਂ ਛੱਡਦਾ ਸੀ। ਇਥੋਂ ਤੱਕ ਕਿ ਸਵਰਗਵਾਸੀ ਬਾਦਸ਼ਾਹ (ਔਰੰਗਜ਼ੇਬ) ਆਲਮਗੀਰ ਦੇ ਰਾਜ-ਕਾਲ ਵਿਚ (ਗੁਰੂ) ਨਾਨਕ ਦੀ ਗੱਦੀ 'ਤੇ ਬੈਠਣ ਦੀ ਵਾਰੀ (ਗੁਰੂ) ਗੋਬਿੰਦ (ਸਿੰਘ) ਨਾਮੀ ਗੁਰੂ ਦੀ ਆ ਗਈ। ਉਸ ਨੇ (ਗੁਰੂ) ਨਾਨਕ ਦੇ ਤੌਰ ਤਰੀਕਿਆਂ ਵਿਚ, ਨਵੇਂ ਦਸਤੂਰਾਂ ਦਾ ਵਾਧਾ ਕੀਤਾ। ਉਸ ਨੇ ਬਹੁਤ ਜ਼ਿਆਦਾ ਸਿੱਖਾਂ ਦਾ, ਜਿਨ੍ਹਾਂ ਨੇ ਬਹਾਦੁਰੀ ਦਿਖਾਉਣ ਦੀ ਉਸ ਦੀ ਗੱਲ ਮੰਨ ਲਈ ਸੀ, ਉਪਨਾਮ 'ਖ਼ਾਲਿਸਾ' ਰੱਖ ਦਿੱਤਾ। ਕਿਉਂਕਿ ਗੁਰੂ ਕੋਲ ਕਾਫ਼ੀ ਧਨ-ਦੌਲਤ ਤੇ ਜਾਇਦਾਦ ਸੀ, ਇਸ ਲਈ ਉਹ ਆਲੇ-ਦੁਆਲੇ ਜ਼ਿਮੀਂਦਾਰਾਂ ਨਾਲ ਬਹਾਦੁਰੀ ਦਿਖਾ ਕੇ ਲੁੱਟ-ਖਸੁੱਟ ਕਰਦਾ ਸੀ।[4] ਚਕਲਾ ਸਰਹਿੰਦ ਦੇ ਹਾਕਿਮ ਵਜ਼ੀਰ ਖ਼ਾਨ ਨੇ ਉਸ ਦੀਆਂ ਜੜ੍ਹਾਂ ਉਖਾੜਨ ਲਈ ਬਾਦਸ਼ਾਹ ਤੋਂ ਆਗਿਆ ਲੈ ਕੇ ਉਸ ਦੇ ਸਿਰ 'ਤੇ ਦੋਬਾਰਾ ਫ਼ੌਜਾਂ ਭੇਜੀਆਂ। ਇਨ੍ਹਾਂ ਲੜਾਈਆਂ ਵਿਚ ਗੁਰੂ ਗੋਬਿੰਦ (ਸਿੰਘ) ਦੇ ਦੋ ਬੇਟੇ ਕਤਲ ਹੋ ਗਏ ਅਤੇ ਉਸ ਦਾ ਪੂਰਾ ਮੰਦਾ ਹਾਲ ਹੋ ਗਿਆ।

ਉਨ੍ਹਾਂ ਦਿਨਾਂ ਵਿਚ, ਜਦੋਂ ਸਵਰਗਵਾਸੀ ਦਰਿਆ ਦਿਲ ਬਾਦਸ਼ਾਹ ਸ਼ਾਹ ਆਲਮ ਵੱਡੇ ਰੁਤਬੇ ਵਾਲੇ ਆਪਣੇ ਭਰਾ ਮੁਹੰਮਦ ਆਜ਼ਮ ਸ਼ਾਹ ਨਾਲ ਲੜਾਈ ਕਰਨ ਦੇ ਇਰਾਦੇ ਨਾਲ ਪਿਸ਼ਾਵਰ ਤੋਂ ਅਕਬਰਾਬਾਦ (ਆਗਰਾ) ਨੂੰ ਜਾ ਰਿਹਾ ਸੀ, ਤਾਂ ਉਕਤ (ਗੁਰੂ) ਗੋਬਿੰਦ (ਸਿੰਘ), ਖ਼ਾਨਿ-ਖ਼ਾਨਾਂ ਮੁਨਾਇਮ ਖ਼ਾਂ ਰਾਹੀਂ ਬਾਦਸ਼ਾਹ ਸ਼ਾਹ ਆਲਮ ਦੀ ਸੇਵਾ ਵਿਚ ਹਾਜ਼ਿਰ ਹੋਇਆ[5] ਅਤੇ ਸਿੱਖਾਂ ਭਾਵ ਆਪਣੇ ਚੇਲਿਆਂ ਦੇ ਇਕੱਠ ਸਮੇਤ ਉਸ ਸਫ਼ਰ ਵਿਚ ਬਾਦਸ਼ਾਹ ਦੇ ਨਾਲ ਸੀ। ਦੱਖਣ ਵਿਚ ਫ਼ਤਹਿ ਪ੍ਰਾਪਤ ਕਰਨ ਉਪਰੰਤ ਭੀ ਉਹ ਬਾਦਸ਼ਾਹ ਦੀ ਸੰਗਤ ਵਿਚ ਸੀ। ਸਬੱਬ ਨਾਲ ਦੱਖਣ ਵਿਚ ਸੰਨ 1120 ਹਿਜਰੀ (1708 ਈ.) ਵਿਚ ਬਾਦਸ਼ਾਹੀ ਲਸ਼ਕਰ ਵਿਚ ਉਹ ਇਕ ਅਫ਼ਗ਼ਾਨ ਦੇ ਹੱਥੋਂ, ਜਿਸ ਦੀ ਪਿਛਲੇ ਸਮੇਂ ਤੋਂ ਉਸ ਨਾਲ ਦੁਸ਼ਮਣੀ ਸੀ, ਕਤਲ ਹੋ ਗਿਆ। ਉਸ ਦੇ ਸਰੀਰ ਦਾ ਹਿੰਦੂਆਂ ਦੇ ਦਸਤੂਰ ਮੁਤਾਬਿਕ ਸਸਕਾਰ ਕਰ ਦਿੱਤਾ ਗਿਆ। ਅਜੀਤ ਸਿੰਘ ਨਾਮੀ ਲੜਕਾ, ਜਿਹੜਾ ਉਸ ਦੇ ਪੁੱਤਰ ਵਜੋਂ ਪ੍ਰਸਿੱਧ ਸੀ, ਬਾਦਸ਼ਾਹੀ ਮਿਹਰਬਾਨੀਆਂ ਦਾ ਭਾਗੀ ਬਣ ਕੇ ਉਸੇ ਤਰ੍ਹਾਂ ਬਾਦਸ਼ਾਹ ਦੇ ਨਾਲ-ਨਾਲ ਰਿਹਾ।

### [ਬੰਦਾ ਸਿੰਘ ਬਹਾਦੁਰ ਦਾ ਪੰਜਾਬ ਆਗਮਨ] :

ਅਗਲੇ ਸਾਲ, ਜੋ ਸੰਨ 1121 ਹਿਜਰੀ (1709 ਈ.) ਸੀ, ਤਕੜੇ ਵਜੂਦ ਤੇ ਬੁਲੰਦ ਇਰਾਦੇ ਵਾਲਾ ਇਕ ਵਿਅਕਤੀ, ਚਕਲਾ ਸਰਹਿੰਦ ਦੇ ਕਿਸੇ ਪਿੰਡ ਵਿੱਚੋਂ ਪ੍ਰਗਟ ਹੋਇਆ ਤੇ ਉਸ ਨੇ ਦਾਅਵਾ ਕੀਤਾ ਕਿ "ਮੈਂ ਉਹੋ (ਗੁਰੂ) ਗੋਬਿੰਦ (ਸਿੰਘ) ਹਾਂ ਤੇ ਉਸ ਲਾਅਨਤੀ (ਅਫ਼ਗ਼ਾਨ) ਤੋਂ ਖ਼ੁਦ ਨੂੰ ਬਚਾ ਕੇ ਬਾਹਰ ਨਿਕਲ ਆਇਆ

---

4. ਲੇਖਕ ਦਾ ਗੁਰੂ ਗੋਬਿੰਦ ਸਿੰਘ ਨੂੰ ਲੁੱਟ-ਮਾਰ ਕਰਦੇ ਦਰਸਾਉਣਾ ਉੱਕਾ ਹੀ ਨਿਰਾਧਾਰ ਹੈ।
5. ਗੁਰੂ ਗੋਬਿੰਦ ਸਿੰਘ ਨੇ ਮੁਗ਼ਲਾਂ ਦੀ ਕੋਈ ਮੁਲਾਜ਼ਮਿਤ ਨਹੀਂ ਸੀ ਕੀਤੀ। ਦਸਵੇਂ ਪਾਤਸ਼ਾਹ ਤੇ ਬਹਾਦਰ ਸ਼ਾਹ ਵਿਚਕਾਰ ਆਗਰੇ ਵਿਚ ਪਹਿਲੀ ਮੁਲਾਕਾਤ 24 ਜੁਲਾਈ, 1707 ਈ. ਨੂੰ ਹੋਈ ਸੀ।

ਹਾਂ ਤੇ ਇਸ ਥਾਂ ਪੁੱਜ ਗਿਆ ਹਾਂ।" ਬਾਅਜ਼ੇ ਲੋਕ ਕਹਿੰਦੇ ਹਨ ਕਿ ਉਸ ਨੇ ਇਹ ਦਾਅਵਾ ਕੀਤਾ, "ਮੈਂ ਮੌਤ ਤੋਂ ਬਾਅਦ ਜਿਉਂਦਾ ਹੋਇਆ ਹਾਂ, ਮੇਰੇ ਨਾਲ ਰੱਬ ਨੇ ਇਸਲਾਮ ਵਾਲਿਆਂ 'ਤੇ ਫ਼ਤਹਿ ਪ੍ਰਾਪਤ ਕਰਨ ਦਾ ਵਾਅਦਾ ਕੀਤਾ ਹੈ ਅਤੇ ਮੈਂ ਹਿੰਦੋਸਤਾਨ ਦੇ ਸਾਰੇ ਇਲਾਕਿਆਂ ਉੱਤੇ ਹਾਵੀ ਹੋ ਜਾਵਾਂਗਾ।" ਗੁਰੂ ਗੋਬਿੰਦ (ਸਿੰਘ) ਦੇ ਅਕਸਰ ਸਿੱਖਾਂ ਨੇ ਆਪਣੀ ਨਾਦਾਨੀ ਸਦਕਾ ਤੇ ਬਾਅਜ਼ੇ ਲੁੱਟ-ਮਾਰ ਕਰਨ ਦੀ ਆਸ ਨਾਲ, ਉਸ ਦੇ ਕਥਨ ਨੂੰ ਸਹੀ ਸਮਝ ਕੇ, ਵੱਡੀ ਗਿਣਤੀ ਵਿਚ ਉਸ ਦੇ ਕੋਲ ਇਕੱਠੇ ਹੋ ਗਏ। ਦੁਆਬੇ ਤੇ ਮੁਲਕ ਪੰਜਾਬ ਵਿਚ ਰਹਿਣ ਵਾਲੇ ਹਰੇਕ ਵਿਅਕਤੀ ਨੇ, ਜਿਹੜਾ ਨਾਨਕ ਪੰਥੀ ਸੀ, ਉਸ ਦਾ ਸਾਥ ਦੇ ਕੇ ਬਹਾਦਰੀ ਵਿਖਾਈ ਜਾਂ ਉਸ ਵਾਸਤੇ ਨਜ਼ਰਾਨੇ ਵਜੋਂ ਅਨਮੋਲ ਰਕਮ ਭੇਜੀ। ਸਿੱਖਾਂ ਨੇ ਹਰੇਕ ਪਿੰਡ ਵਿਚ ਸਿਰ ਚੁੱਕ ਲਿਆ ਭਾਵ ਆਕੀ ਹੋ ਗਏ। ਕਿਉਂਕਿ (ਗੁਰੂ) ਨਾਨਕ ਤੇ ਉਸ ਦੇ ਉਤਰਾਧਿਕਾਰੀਆਂ ਨੂੰ ਲੋਕ ਸਤਿਕਾਰ ਵਜੋਂ 'ਗੁਰੂ' ਕਹਿੰਦੇ ਸਨ ਅਤੇ ਮਕਤੂਲ (ਗੁਰੂ) ਗੋਬਿੰਦ (ਸਿੰਘ) ਭੀ ਆਪਣੇ ਸਮੇਂ ਦਾ ਗੁਰੂ ਸੀ। ਇਸ ਆਦਮੀ [ਬੰਦਾ ਸਿੰਘ ਬਹਾਦੁਰ] ਨੇ ਖ਼ੁਦ ਨੂੰ ਉਹੋ ਜਿਹੀ ਪੁਸ਼ਾਕ ਪਾ ਕੇ ਗੁਰੂ ਗੋਬਿੰਦ (ਸਿੰਘ) ਦੱਸਿਆ ਸੀ, ਇਸ ਲਈ ਇਹ ਵਿਅਕਤੀ ਭੀ 'ਗੁਰੂ' ਵਜੋਂ ਪ੍ਰਸਿੱਧ ਹੋ ਗਿਆ।[6] ਮੁਕਦੀ ਗੱਲ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਜਦ ਭਾਰੀ ਇਕੱਠ ਜਮ੍ਹਾਂ ਕਰ ਲਿਆ ਤਾਂ ਸਭ ਤੋਂ ਪਹਿਲਾਂ ਪਰਗਣਾ ਸਢੌਰਾ 'ਤੇ ਹਮਲਾ ਕੀਤਾ, ਜਿਥੋਂ ਦੇ ਪੀਰਜ਼ਾਦਿਆਂ ਨਾਲ ਮਕਤੂਲ ਗੁਰੂ ਗੋਬਿੰਦ (ਸਿੰਘ) ਦੀ ਪੂਰੀ ਦੁਸ਼ਮਣੀ ਸੀ। ਸਰਬ ਸ਼ਕਤੀਮਾਨ ਰੱਬ ਦੇ ਭਾਣੇ ਅਨੁਸਾਰ ਜਿੱਤ ਪ੍ਰਾਪਤ ਕਰ ਕੇ ਲੁੱਟ-ਮਾਰ ਦੀ ਅੱਗ ਭੜਕਾ ਦਿੱਤੀ ਅਤੇ ਬਹੁਤ ਜ਼ਿਆਦਾ ਲੋਕਾਂ ਨੂੰ ਗ਼ੁੱਸੇ ਦੀ ਤਲਵਾਰ ਨਾਲ ਪਾਰ ਬੁਲਾ ਦਿੱਤਾ। ਮੁਸਲਮਾਨਾਂ ਦੇ ਬਹੁਤੇ ਘਰ-ਘਾਟ ਅਨਿਆਂ ਦੀ ਅਗਨੀ ਦੇ ਭੇਟ ਕਰ ਦਿੱਤੇ, ਕਿਉਂਕਿ ਇਨ੍ਹੀਂ ਦਿਨੀਂ ਉਸ ਦੀ ਕਿਸਮਤ ਦਾ ਸਿਤਾਰਾ ਚੜ੍ਹਿਆ ਹੋਇਆ ਸੀ, ਇਸ ਲਈ ਉਸ ਦੇ ਸਿੱਖ ਭੀ ਮੁਲਕ ਪੰਜਾਬ ਦੇ ਕੁਝ ਪਿੰਡਾਂ ਵਿੱਚੋਂ ਨਿਕਲ ਕੇ ਹਾਵੀ ਹੋ ਗਏ ਅਤੇ ਦੁਆਬੇ ਅੰਦਰ ਭੀ ਇਨ੍ਹਾਂ ਸ਼ਰਾਰਤੀਆਂ ਦੀ ਬਹੁਤਾਤ ਹੋ ਗਈ। ਚਕਲਾ ਸਰਹਿੰਦ ਦਾ ਅਮੀਨ ਤੇ ਫ਼ੌਜਦਾਰ, ਵਜ਼ੀਰ ਖ਼ਾਨ ਇਸ ਅੱਗ ਨੂੰ ਬੁਝਾਉਣ ਵਿਚ ਅਸਮਰੱਥ ਰਿਹਾ। ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਦਿਨ ਪ੍ਰਤੀ ਦਿਨ ਤਾਕਤ ਫੜ ਕੇ ਹਰ ਪਾਸੇ ਫ਼ੌਜਾਂ ਭੇਜੀਆਂ, ਅਕਸਰ ਵਧੀਆ ਪਰਗਣਿਆਂ ਨੂੰ ਆਪਣੇ ਕਬਜ਼ੇ ਵਿਚ ਕੀਤਾ ਅਤੇ ਮੁਸਲਮਾਨਾਂ ਦੇ ਕਤਲਾਮ ਦਾ ਹੁਕਮ ਦਿੱਤਾ।

**[ਸਰਹਿੰਦ ਉਪਰ ਫ਼ਤਹਿ] :**

ਫਿਰ ਸਰਹਿੰਦ ਤੇ ਸਹਾਰਨਪੁਰ ਨੂੰ ਫ਼ਤਹਿ ਕਰਨ ਦਾ ਦ੍ਰਿੜ੍ਹ ਇਰਾਦਾ ਕਰ ਕੇ, ਇਕ ਫ਼ੌਜ ਨੂੰ ਜਵਨ (ਜਮੁਨਾ) ਦਰਿਆ ਤੋਂ ਪਾਰ ਲੰਘਾ ਕੇ ਸਹਾਰਨਪੁਰ ਵੱਲ ਵਿਦਾ ਕੀਤਾ ਅਤੇ ਆਪ ਸਰਹਿੰਦ ਨੂੰ ਫ਼ਤਹਿ ਕਰਨ ਦੀ ਨੀਅਤ ਨਾਲ ਉਸ ਪਾਸੇ ਚਾਲੇ ਪਾ ਦਿੱਤੇ। ਵਜ਼ੀਰ ਖ਼ਾਂ, ਜਿਹੜਾ ਕੇਵਲ ਬਾਰ੍ਹਾਂ ਹਜ਼ਾਰ ਸਵਾਰਾਂ ਨਾਲ ਇਸ ਫ਼ਸਾਦ

6. ਬੰਦਾ ਸਿੰਘ ਬਹਾਦੁਰ ਨੂੰ ਸਿੱਖ ਪੰਥ ਦੇ ਗੁਰੂ ਵਜੋਂ ਪ੍ਰਸਤੁਤ ਕਰਨ ਵਿਚ ਲੇਖਕ ਨੂੰ ਟਪਲਾ ਲੱਗਾ ਹੈ।

ਦੀ ਅੱਗ ਨੂੰ ਬੁਝਾਉਣਾ ਚਾਹੁੰਦਾ ਸੀ, ਮੁਕਾਬਲੇ ਵਿਚ ਆ ਕੇ ਸ਼ਹੀਦੀ ਦਾ ਜਾਮ ਪੀ ਗਿਆ।[7] ਉਸ ਫ਼ੌਜੀ ਛਾਉਣੀ ਵਿਚ ਕਿਆਮਤ ਦੇ ਦਿਨ ਵਾਲਾ ਚੀਕ-ਚਿਹਾੜਾ ਪੈ ਗਿਆ। ਬਹੁਤ ਜ਼ਿਆਦਾ ਫ਼ੌਜੀ ਕਤਲ ਤੇ ਜ਼ਖ਼ਮੀ ਹੋ ਗਏ ਅਤੇ ਜੋ ਕਤਲ ਹੋਣੋਂ ਬਚੇ, ਹਰ ਪਾਸੇ ਖਿੰਡ-ਪੁੰਡ ਗਏ। ਸਰਹਿੰਦ ਦੇ ਲੋਕਾਂ ਨੇ ਜਦੋਂ ਇਸ ਵੱਡੇ ਫ਼ਸਾਦ ਬਾਰੇ ਸੁਣਿਆ ਤਾਂ ਜਿਹੜਾ ਭੱਜ ਸਕਿਆ ਭੱਜ ਕੇ ਨਿਕਲ ਗਿਆ ਅਤੇ ਜਿਹੜਾ ਸ਼ਹਿਰ ਵਿਚ ਰਹਿ ਗਿਆ ਉਸ ਨੇ ਇਹ ਆਯਤ ਪੜ੍ਹੀ ਕਿ "ਸਾਰੇ ਵਜੂਦ ਮੌਤ ਦਾ ਖਾਜਾ ਹਨ" ਭਾਵ ਉਹ ਮਾਰਿਆ ਗਿਆ। ਬਦੀ ਕਰਨ ਵਾਲੇ ਕਾਫ਼ਿਰਾਂ (ਸਿੱਖਾਂ) ਨੇ ਮੁਸਲਮਾਨਾਂ ਨੂੰ ਕਤਲ ਕਰਨ ਵਿਚ ਇੰਨੀ ਜ਼ਿਆਦਤੀ ਕੀਤੀ ਕਿ ਬੱਚਿਆਂ ਨੂੰ ਭੀ ਨਾ ਛੱਡਿਆ ਬਲਕਿ ਗਰਭਵਤੀ ਔਰਤਾਂ ਦੇ ਢਿੱਡ ਪਾੜ ਕੇ ਪੇਟ ਦੇ ਅੰਦਰਲੇ ਬੱਚਿਆਂ ਨੂੰ ਤਲਵਾਰ ਦੀ ਭੇਟਾ ਚੜ੍ਹਾ ਦਿੰਦੇ ਸਨ।[8] ਸੋ ਇਸ ਕਿਆਮਤ ਵਿਚ ਸਿਵਾਏ ਉਨ੍ਹਾਂ ਮੁਸਲਮਾਨਾਂ ਦੇ, ਕੋਈ ਮੁਸਲਮਾਨ ਬਾਕੀ ਨਾ ਬਚਿਆ, ਜਿਹੜੇ ਹਿੰਦੂਆਂ ਦੇ ਵਾਕਿਫ਼ ਹੋਣ ਸਦਕਾ ਉਨ੍ਹਾਂ ਦੇ ਘਰਾਂ ਵਿਚ ਲੁਕੇ ਰਹੇ।

### [ਸਹਾਰਨਪੁਰ ਉਪਰ ਧਾਵਾ] :

ਉਨ੍ਹਾਂ ਬਦਨਸੀਬ ਪੂਰੇ ਜੋਸ਼ੀਲੇ (ਸਿੱਖਾਂ) ਦਾ ਜਿਹੜਾ ਲਸ਼ਕਰ ਸਹਾਰਨਪੁਰ ਵੱਲ ਗਿਆ ਸੀ, ਜਿਉਂ ਹੀ ਉਸ ਨੇ ਜਵਨ (ਜਮੁਨਾ) ਦਰਿਆ ਪਾਰ ਕੀਤਾ ਤਾਂ ਚਕਲੇ ਦਾ ਫ਼ੌਜਦਾਰ ਅਲੀ ਹਮੀਦ ਖ਼ਾਂ, ਇਹ ਖ਼ਬਰ ਸੁਣਦੇ ਸਾਰ ਪਰੇਸ਼ਾਨ ਤੇ ਬੇਵੱਸ ਹੋ ਕੇ ਠਹਿਰ ਨਾ ਸਕਿਆ ਅਤੇ ਉਸੇ ਦਿਨ ਸਹਾਰਨਪੁਰ ਤੋਂ ਕੂਚ ਕਰ ਕੇ ਦਿੱਲੀ ਵੱਲ ਭੱਜ ਗਿਆ। ਸਿੱਖ ਸ਼ਹਿਰ ਦੇ ਖ਼ਾਲੀ ਹੋਣ ਸੰਬੰਧੀ ਜਾਣੂੰ ਹੋ ਕੇ ਤੇਜ਼ੀ ਨਾਲ ਉਥੇ ਪੁੱਜ ਗਏ[9] ਅਤੇ ਉਨ੍ਹਾਂ ਨੇ ਸਰਹਿੰਦ ਦੇ ਲੋਕਾਂ ਵਾਂਗ ਉਥੋਂ ਦੇ ਲੋਕਾਂ ਨੂੰ ਵੀ ਤਸੀਹੇ ਦਿੱਤੇ ਤੇ ਸਜ਼ਾ ਦਿੱਤੀ। ਮੁਕਦੀ ਗੱਲ ਜਦੋਂ ਸਹਾਰਨਪੁਰ ਤੇ ਸਰਹਿੰਦ ਉਪਰੋਕਤ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਕਬਜ਼ੇ ਵਿਚ ਆ ਗਏ ਤਾਂ ਉਥੋਂ ਦੇ ਨੇੜੇ-ਤੇੜੇ ਦੇ ਇਲਾਕਿਆਂ ਦੇ ਮੁਸਲਮਾਨਾਂ ਵਿਚ ਬੇਹੱਦ ਦਹਿਸ਼ਤ ਫੈਲ ਗਈ। ਜਿਸ ਤੋਂ ਵੀ ਹੋ ਸਕਿਆ ਉਹ ਆਪਣੇ ਟੱਬਰ ਨੂੰ ਨਾਲ ਲੈ ਕੇ ਤੇ ਮਾਲ-ਅਸਬਾਬ ਛੱਡ ਕੇ ਅਮਨ-ਅਮਾਨ ਵਾਲੀ ਥਾਂ 'ਤੇ ਚਲਾ ਗਿਆ। ਕਿਉਂਕਿ ਹਰ ਰੋਜ਼ ਹਰ ਕਸਬੇ ਤੇ ਹਰ ਪਿੰਡ ਵਿਚ ਉਸ ਦੇ ਪੁੱਜਣ ਦੀ ਖ਼ਬਰ ਮਿਲਦੀ ਸੀ, ਇਸ ਲਈ ਹਰੇਕ ਵਿਅਕਤੀ ਨੂੰ ਆਪਣੇ ਟੱਬਰ ਵਾਸਤੇ ਸਵਾਰੀ ਤੇ ਭਾਰ ਢੋਣ ਵਾਲੇ ਛਕੜੇ ਦੀ ਅਤਿਅੰਤ ਲੋੜ ਸੀ। ਉਸ ਨੇ ਬੈਲ ਗੱਡੀ, ਊਠ, ਬਲਦ ਤੇ ਖੋਤਾ ਚਾਹੇ ਉਹ ਮੁੱਲ ਮਿਲਿਆ, ਚਾਹੇ ਕਿਰਾਏ 'ਤੇ, ਭਾਰੀ ਕੀਮਤ ਦੇ ਕੇ ਲੈ ਲਿਆ। ਜਿਸ ਵਿਚ ਇਹ ਚੀਜ਼ਾਂ ਲੈਣ ਦੀ ਸਮਰੱਥਾ ਸੀ ਤੇ ਜਿਸ ਨੂੰ ਇਹ ਚੀਜ਼ਾਂ ਉਪਲਬਧ ਹੋਈਆਂ, ਉਹ ਇੱਜ਼ਤ ਲੈ ਕੇ ਬਾਹਰ

---

7. ਵਜ਼ੀਰ ਖ਼ਾਨ 12 ਮਈ, 1710 ਈ. ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਸਿੱਖਾਂ ਹੱਥੋਂ ਮਾਰਿਆ ਗਿਆ ਸੀ।
8. ਸਿੱਖਾਂ ਨੂੰ ਉਪਰੋਕਤ ਕਿਸਮ ਦੇ ਅਤਿਆਚਾਰ ਕਰਦੇ ਵਿਖਾਉਣਾ ਲੇਖਕ ਦੀ ਤੁਅੱਸਬੀ ਮਾਨਸਿਕਤਾ ਦਾ ਪ੍ਰਗਟਾਵਾ ਹੈ।
9. ਸਿੱਖ ਸਹਾਰਨਪੁਰ ਵਿਚ 10-12 ਜੁਲਾਈ, 1710 ਨੂੰ ਦਾਖ਼ਲ ਹੋਏ ਸਨ।

ਨਿਕਲ ਗਿਆ। ਜਿਹੜਾ ਗ਼ਰੀਬ ਸੀ ਜਾਂ ਮਾਲਦਾਰ ਹੋਣ ਦੇ ਬਾਵਜੂਦ ਸਵਾਰੀ ਉਸ ਦੇ ਹੱਥ ਨਾ ਲੱਗੀ, ਉਹ ਆਪਣੇ ਬੀਵੀ-ਬੱਚਿਆਂ ਦਾ ਹੱਥ ਫੜ ਕੇ ਪੈਦਲ ਹੀ ਫ਼ਰਾਰ ਹੋ ਗਿਆ। ਇਸ ਭਿਆਨਕ ਮੁਸੀਬਤ ਵਿਚ, ਜਿਹੜੀਆਂ ਔਰਤਾਂ ਨੇ ਆਪਣੇ ਘਰ ਦੇ ਵਿਹੜੇ ਤੋਂ ਬਿਨਾਂ ਕੋਈ ਹੋਰ ਥਾਂ ਨਹੀਂ ਵੇਖੀ ਸੀ ਤੇ ਕਦੇ ਪੈਦਲ ਨਹੀਂ ਚੱਲੀਆਂ ਸਨ, ਉਨ੍ਹਾਂ ਨੇ ਵੀਹ-ਵੀਹ ਕੋਹ ਦਾ ਪੈਂਡਾ, ਪੈਦਲ ਤਹਿ ਕੀਤਾ। ਹਰੇਕ ਵਿਅਕਤੀ ਨੇ ਖ਼ੁਦ ਨੂੰ ਦੋ ਦਿਨਾਂ ਜਾਂ ਤਿੰਨ-ਚਾਰ ਦਿਨਾਂ ਵਿਚ ਮਿੱਥੇ ਟਿਕਾਣੇ 'ਤੇ ਓਟ ਵਾਲੀ ਥਾਂ ਪਹੁੰਚਾਇਆ। ਬਹੁਤੇ ਲੋਕ ਜਿਹੜੇ ਹੱਥ ਤੰਗ ਹੋਣ ਕਾਰਨ ਜਾਂ ਰੱਬ ਦੇ ਭਾਣੇ ਅਨੁਸਾਰ ਆਪਣੀ ਜਨਮ-ਭੂਮੀ ਨਹੀਂ ਛੱਡ ਸਕੇ ਅਤੇ ਜਿਹੜੇ ਗਰੋਹ ਕੂਚ ਕਰਨ ਦੀ ਤਿਆਰੀ ਵਿਚ ਸਨ, ਉਨ੍ਹਾਂ ਦੇ ਸਿਰਾਂ 'ਤੇ ਬਲਾ (ਸਿੱਖਾਂ) ਨੇ ਹਮਲਾ ਕਰ ਦਿੱਤਾ। ਪੁਰਸ਼ਾਂ ਨੂੰ ਕਤਲ ਕਰ ਦਿੱਤਾ ਗਿਆ ਅਤੇ ਔਰਤਾਂ ਨੂੰ ਮਾਲ-ਅਸਬਾਬ ਦੇ ਬਦਲੇ ਵਿਚ ਗ੍ਰਿਫ਼ਤਾਰ ਕਰ ਲਿਆ।

ਸੋ, ਸਹਾਰਨਪੁਰ, ਬੂੜੀਆ, ਸਢੌਰਾ, ਛੱਤ, ਅੰਬਾਲਾ, ਸ਼ਾਹਬਾਦ, ਥਾਨੇਸਰ, ਸਰਹਿੰਦ, ਪਾਇਲ, ਰੋਪੜ, ਬਹਿਲੋਲਪੁਰ, ਮਾਛੀਵਾੜਾ, ਲੁਧਿਆਣਾ ਤੇ ਇਨ੍ਹਾਂ ਤੋਂ ਇਲਾਵਾ ਹੋਰ ਇਲਾਕੇ, ਜਿਨ੍ਹਾਂ ਦਾ ਵੇਰਵਾ ਤਹਿਰੀਰ ਦੇ ਲੰਬੇ ਹੋਣ ਦਾ ਕਾਰਨ ਹੈ, ਉਸ ਭੈੜੇ ਲਸ਼ਕਰ (ਸਿੱਖਾਂ) ਨੇ ਲਿਤਾੜ ਸੁੱਟੇ। ਥਾਨੇਸਰ ਤੋਂ ਲੈ ਕੇ ਸਤਲੁਜ ਦਰਿਆ ਦੇ ਕੰਢੇ ਤੱਕ, ਲੱਖੀ ਜੰਗਲ ਦੀਆਂ ਹੱਦਾਂ ਤੋਂ ਬਿਨਾਂ, ਦੇ ਸਾਰੇ ਇਲਾਕੇ ਉਨ੍ਹਾਂ ਜ਼ਾਲਿਮ ਅਨਿਆਈਆਂ ਦੇ ਕਬਜ਼ੇ ਵਿਚ ਆ ਗਏ। ਸਹਾਰਨਪੁਰ ਦਾ ਅੱਧਾ ਚਕਲਾ ਵੀ ਉਸ ਜਾਹਿਲ ਘੁਮੰਡੀ (ਬੰਦਾ ਸਿੰਘ ਬਹਾਦੁਰ) ਦੇ ਰਾਜ ਵਿਚ ਸ਼ਾਮਿਲ ਹੋ ਗਿਆ। ਮੁਲਕ ਪੰਜਾਬ ਵਿਚ ਭਾਰੀ ਮਾਤਰਾ ਵਿਚ ਹਰੇਕ ਚੀਜ਼ ਸਿੱਖਾਂ ਦੇ ਹੱਥ ਆ ਗਈ।

**[ਜਲੰਧਰ-ਦੁਆਬ ਉਪਰ ਧਾਵਾ] :**

ਉਸ ਸਮੇਂ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਅਭਾਗੇ ਸਿੱਖਾਂ ਦੀ ਇਕ ਫ਼ੌਜ ਸਤਲੁਜ ਦਰਿਆ ਤੋਂ ਲੰਘਾ ਕੇ ਦੁਆਬਾ-ਬਿਸਤ ਜਲੰਧਰ 'ਤੇ ਕਬਜ਼ਾ ਕਰਨ ਲਈ ਭੇਜੀ। ਉਸ ਜੱਥੇ ਨੇ ਸਭ ਤੋਂ ਪਹਿਲਾਂ ਕਸਬਾ ਰਾਹੋਂ ਨੂੰ ਹੱਥ ਪਾ ਕੇ ਆਪਣੇ ਭੈੜੇ ਢੰਗ ਅਨੁਸਾਰ ਕਾਰਵਾਈ ਕੀਤੀ। ਉਸ ਨਗਰ ਦੇ ਮੁਸਲਮਾਨਾਂ ਨੇ ਭਾਰੀ ਮਾਲ-ਅਸਬਾਬ ਦੁਸ਼ਮਣਾਂ ਲਈ ਛੱਡ ਕੇ ਦੁਆਬੇ ਦੇ ਫ਼ੌਜਦਾਰ ਸ਼ਮਸ ਖ਼ਾਨ ਖੇਸ਼ਗੀ ਨੂੰ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਉਨ੍ਹਾਂ ਦੇ ਘਰ ਵਾਪਸ ਦਿਵਾ ਦੇਵੇ। ਉਸ ਬਹਾਦੁਰ ਤੇ ਅਕਲਮੰਦ ਜਵਾਨ ਨੇ ਨੌਕਰਾਂ ਦਾ ਭਾਰੀ ਇਕੱਠ ਤੇ ਉਸ ਗਰੋਹ ਦੀ ਭਾਰੀ ਫ਼ੌਜ, ਜਿਹੜੇ ਕੇਵਲ ਦੀਨ ਦੇ ਦੁਸ਼ਮਣਾਂ ਨਾਲ ਜੰਗ ਕਰਨ ਦੀ ਨੀਅਤ ਨਾਲ ਉਸ ਨਾਲ ਚੱਲ ਪਏ ਸਨ, ਇਕੱਠੀ ਕਰ ਕੇ ਰਾਹੋਂ ਵੱਲ ਕੂਚ ਕਰ ਦਿੱਤਾ ਅਤੇ ਉਨ੍ਹਾਂ ਭੈੜੀ ਆਦਤ ਵਾਲਿਆਂ (ਸਿੱਖਾਂ) ਨੂੰ ਤਲਵਾਰਾਂ ਮਾਰ-ਮਾਰ ਕੇ ਉਸ ਨਗਰ ਵਿੱਚੋਂ ਬਾਹਰ ਕੱਢ ਦਿੱਤਾ।[10] ਇਸ ਲੜਾਈ ਵਿਚ ਕੋਈ ਛੇ-ਸੱਤ ਹਜ਼ਾਰ (6000-7000) ਸਿੱਖ ਕ਼ਤਲ ਹੋ ਗਏ। ਮੁਸਲਮਾਨਾਂ ਵਿੱਚੋਂ ਕੁਝ ਗਿਣਤੀ ਦਿਆਂ ਨੂੰ ਛੱਡ ਕੇ, ਹੋਰ ਸ਼ਹੀਦੀ ਪਾਉਣ

10. ਇਹ ਘਟਨਾ ਅਕਤੂਬਰ 1-2, 1710 ਈ. ਦੀ ਹੈ।

ਤੋਂ ਬਚ ਗਏ। ਮੁੜ ਕੇ (ਜਲੰਧਰ) ਦੁਆਬੇ ਦਾ ਖ਼ਿਆਲ ਸਿੱਖਾਂ ਦੇ ਦਿਲਾਂ ਵਿਚ ਨਾ ਆਇਆ ਅਤੇ ਉਨ੍ਹਾਂ ਨੇ ਹੋਰ ਇਲਾਕਿਆਂ 'ਤੇ ਕਬਜ਼ਾ ਕਰਨ ਦਾ ਮਨ ਬਣਾਇਆ।

ਸਿੱਖਾਂ ਨੇ ਦੁਆਬੇ (ਗੰਗਾ-ਜਮੁਨਾ) ਵਿਚ ਸਹਾਰਨਪੁਰ ਨੂੰ ਫ਼ਤਹਿ ਕਰਨ ਉਪਰੰਤ, ਉਸ ਸਾਰੇ ਇਲਾਕੇ ਨੂੰ ਕਬਜ਼ੇ ਵਿਚ ਕਰਨ ਦਾ ਲਾਲਚ ਕੀਤਾ ਸੀ, ਪਰ ਉਨ੍ਹਾਂ ਨੇ ਜਲਾਲਾਬਾਦ (ਯੂ.ਪੀ.), ਜਿਹੜਾ ਦੇਵਬੰਦ (ਦਿਉਬੰਦ) ਤੋਂ ਸੱਤ ਕੋਹ 'ਤੇ ਹੈ, ਦੇ ਮਾਲਿਕ ਜਲਾਲ ਖ਼ਾਨ ਰੋਹੇਲਾ ਦੇ ਪੁੱਤਰਾਂ ਤੇ ਕਰੀਬੀਆਂ ਦੀਆਂ ਤੇਗ਼ਾਂ ਦੇ ਵਾਰਾਂ ਹੱਥੋਂ ਪੂਰੀ ਸਜ਼ਾ ਪਾਈ ਅਤੇ ਜੋ ਕੁਝ ਦੁਆਬ ਵਿਚ ਇਲਾਕਾ ਹੱਥ ਆਇਆ ਸੀ, ਉਸ ਉੱਤੇ ਹੀ ਸਬਰ ਕੀਤਾ। ਸਿੱਖਾਂ ਨੇ ਉਸ ਥਾਂ ਤੋਂ ਮੂੰਹ ਮੋੜ ਲਿਆ।[11] ਜਿਹੜੇ ਜੱਥੇ ਨੇ ਥਾਨੇਸਰ ਤੋਂ ਦਿੱਲੀ ਵੱਲ ਜਾਣ ਦੇ ਇਰਾਦੇ ਨਾਲ ਅੱਗੇ ਕਦਮ ਵਧਾਇਆ, ਉਸ ਨੂੰ [ਮਰਦਨ] ਦੇ ਰਾਜਪੂਤ ਜ਼ਿਮੀਂਦਾਰ, ਸਰਦਾਰ ਖ਼ਾਨ ਨੇ ਆਪਣੀ ਬਹਾਦਰੀ ਨਾਲ ਪਿੱਛੇ ਧੱਕ ਦਿੱਤਾ ਅਤੇ ਉਸ ਭਾਰੀ ਇਕੱਠ ਨੇ ਉਸ ਨਾਂਮਦਾਰ ਸਰਦਾਰ ਦੀ ਤੇਗ਼ ਦੇ ਵਾਰਾਂ ਸਦਕਾ ਦੋਜ਼ਖ਼ ਦਾ ਰੁਖ਼ ਕੀਤਾ।[12] ਖ਼ੁਦਾ ਦੀ ਪਨਾਹ! ਜੇ ਜਲਾਲ ਖ਼ਾਨ ਉਸ ਪਾਸਿਉਂ ਤੇ ਸਰਦਾਰ ਖ਼ਾਨ ਇਸ ਪਾਸਿਉਂ ਸਿੱਖਾਂ ਲਈ ਰੁਕਾਵਟ ਨਾ ਬਣਦੇ, ਤਾਂ ਦਿੱਲੀ ਵਿਚ ਕਿਸੇ ਦਾ ਇਤਨਾ ਦਿਲ-ਗੁਰਦਾ ਨਹੀਂ ਸੀ, ਜਿਹੜਾ ਉਨ੍ਹਾਂ ਬਦਬਖ਼ਤਾਂ (ਸਿੱਖਾਂ) ਨੂੰ ਰੋਕ ਸਕਦਾ। ਸੰਖੇਪ ਤੌਰ 'ਤੇ ਇਹ ਕਿ ਫ਼ਸਾਦੀ ਕਾਫ਼ਿਰਾਂ (ਸਿੱਖਾਂ) ਨੇ ਉਨ੍ਹਾਂ ਸਾਰੇ ਇਲਾਕਿਆਂ ਵਿਚ, ਜਿਹੜੇ ਉਨ੍ਹਾਂ ਦੇ ਹੱਥ ਲੱਗੇ, ਮਸੀਤਾਂ 'ਤੇ ਸ਼ੇਖ਼ਾਂ ਦੇ ਮਜ਼ਾਰ ਢਾਹੁਣ ਦਾ ਹੁਕਮ ਦਿੱਤਾ। ਘੱਟ ਹੀ ਕੋਈ ਗੁੰਬਦ, ਮਕਬਰਾ ਜਾਂ ਦਰਗਾਹ ਬਚੀ ਹੋਵੇਗੀ, ਜਿਸ ਨੂੰ ਉਨ੍ਹਾਂ ਨੇ ਨੁਕਸਾਨ ਨਾ ਪਹੁੰਚਾਇਆ ਹੋਵੇ।

**[ਬਹਾਦਰ ਸ਼ਾਹ ਸਢੌਰਾ ਵੱਲ ਰਵਾਨਾ] :**

ਮੁਕਦੀ ਗੱਲ ਕਿ ਜਿਸ ਵਕਤ ਸਵਰਗਵਾਸੀ ਬਾਦਸ਼ਾਹ ਸ਼ਾਹ ਆਲਮ ਦੱਖਣ ਤੋਂ ਪਰਤ ਕੇ ਰਾਜਪੂਤਾਂ ਦੇ ਇਲਾਕੇ ਵਿਚ ਪੁੱਜਾ ਸੀ, ਉਸ ਸਮੇਂ ਵਜ਼ੀਰ ਖ਼ਾਨ ਦੇ ਕਤਲ ਤੇ ਸੰਨ 1124 ਹਿਜਰੀ ਦੇ ਸ਼ੁਰੂ ਵਿਚ ਸਿੱਖਾਂ ਦੇ ਹਾਵੀ ਹੋਣ ਦੀ ਖ਼ਬਰ ਬਾਦਸ਼ਾਹ ਨੂੰ ਦੱਸੀ ਗਈ।[13] ਬਾਦਸ਼ਾਹ ਰਾਜਪੂਤਾਂ ਦੇ ਕੇਸ ਨੂੰ ਮਜਬੂਰਨ ਉਸੇ ਢੰਗ ਨਾਲ, ਜਿਹੜਾ ਯੋਗ ਨਹੀਂ ਸੀ, ਨਜਿੱਠ ਕੇ ਕੂਚ ਕਰਦਾ ਹੋਇਆ ਪੰਜਾਬ ਪੁੱਜ ਗਿਆ। ਉਸ ਦੇ ਕਰਨਾਲ ਪੁੱਜਣ ਤੱਕ, ਉਹ (ਸਿੱਖ) ਉਸੇ ਤਰ੍ਹਾਂ ਆਪਣੇ ਥਾਨਿਆਂ ਵਿਚ ਕਾਇਮ ਸਨ। ਉਸ ਤੋਂ ਮਗਰੋਂ ਜਦੋਂ ਬਾਦਸ਼ਾਹ ਦੇ ਕਰਨਾਲ ਪੁੱਜਣ ਦੀ ਖ਼ਬਰ ਸਹੀ ਹੋ ਗਈ, ਪਹਿਲਾਂ ਥਾਨਾ ਥਾਨੇਸਰ, ਉਸ ਤੋਂ ਬਾਅਦ ਸ਼ਾਹਬਾਦ ਤੇ ਨੇੜੇ-ਤੇੜੇ ਦੇ ਹੋਰ (ਸਿੱਖਾਂ ਦੇ) ਥਾਨੇ ਉਠ ਕੇ ਚਲੇ ਗਏ। ਜ਼ਿਆਦਾਤਰ ਆਪਣੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਕੋਲ ਸਢੌਰਾ ਵਿਖੇ ਚਲੇ ਗਏ ਅਤੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਇਕੱਠ ਵਿਚ ਵਾਧਾ ਕਰਨ ਦਾ ਕਾਰਨ ਬਣੇ। ਸਾਰਿਆਂ ਨੇ ਸਰਹਿੰਦ ਜਾ ਕੇ ਉਥੋਂ ਦੇ ਕਿਲ੍ਹੇ ਨੂੰ

---

11. ਜਲਾਲਾਬਾਦ ਉਪਰ ਹਮਲੇ ਦੀ ਘਟਨਾ ਜੂਨ 20, 1710 ਈ. ਦੀ ਹੈ।
12. ਸਰਦਾਰ ਖ਼ਾਨ ਜੁੰਡਲੇ/ਚੰਦਲੇ ਦੇ ਜ਼ਿਮੀਂਦਾਰ ਸੀ।
13. ਵਜ਼ੀਰ ਖ਼ਾਨ ਉਪਰ ਸਿੱਖਾਂ ਦੀ ਫ਼ਤਹਿ ਤੇ ਸਰਹਿੰਦ ਉਪਰ ਕਬਜ਼ੇ ਦੀ ਇਹ ਤਾਰੀਖ਼ ਦਰੁਸਤ ਨਹੀਂ। ਏਥੇ 1124 ਹਿਜਰੀ ਦੀ ਬਜਾਇ 1122 ਹਿਜਰੀ ਹੋਣਾ ਚਾਹੀਦਾ ਸੀ।

ਚਾਰ ਦੀਵਾਰੀ ਕਰ ਕੇ ਮਜ਼ਬੂਤ ਕੀਤਾ। ਸ਼ਾਹ ਆਲਮ ਗਾਜ਼ੀ ਨੇ ਸਢੌਰੇ ਵੱਲ ਕੂਚ ਕੀਤਾ ਅਤੇ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਨੂੰ ਬਹਾਦੁਰਾਂ ਦੀ ਫ਼ੌਜ ਨਾਲ ਸਰਹਿੰਦ 'ਤੇ ਕਬਜ਼ਾ ਕਰਨ ਲਈ ਤੋਰ ਦਿੱਤਾ। ਬਾਦਸ਼ਾਹ ਦੇ ਪਿੰਡ ਦਬੇਰ ਪੁੱਜਣ ਬਾਅਦ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ, ਉਸੇ ਤਰ੍ਹਾਂ ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ, ਦੋ ਦਿਨ ਕਤਲੋ-ਗ਼ਾਰਤ ਦੀ ਹਰਕਤ ਕਰ ਕੇ ਫ਼ਰਾਰ ਹੋ ਗਿਆ ਅਤੇ ਪਹਾੜੀ ਇਲਾਕੇ ਵਿਚ ਜਾ ਪਨਾਹ ਲਈ। ਸਰਹਿੰਦ ਦਾ ਕਿਲ੍ਹਾ ਭੀ ਚੀਨ ਬਹਾਦੁਰ ਦੀ ਇਸੇ ਬਹਾਦੁਰੀ ਸਦਕਾ ਫ਼ਤਹਿ ਹੋ ਗਿਆ ਅਤੇ ਬਹੁਤ ਸਾਰੇ ਸਿੱਖ ਕਤਲ ਹੋ ਗਏ।

**[ਬਾਰੀ-ਦੁਆਬ ਉਪਰ ਧਾਵਾ] :**

ਇਸ ਘਟਨਾ ਤੋਂ ਕੋਈ ਤਿੰਨ ਮਹੀਨੇ ਉਪਰੰਤ ਸੰਨ 1123 ਹਿਜਰੀ (1711 ਈ.) ਦੇ ਆਰੰਭ ਵਿਚ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਰਾਇਪੁਰ ਤੇ ਬਹਿਰਾਮਪੁਰ ਦੇ ਨੇੜੇ ਪਹਾੜੀ ਇਲਾਕੇ ਵਿੱਚੋਂ ਨਿਕਲ ਕੇ ਦੁਆਬਾ-ਬਾਰੀ ਵਿਚ ਅਨਿਆਂ ਤੇ ਅੱਤਿਆਚਾਰੀ ਦਾ ਦਸਤੂਰ ਤਾਜ਼ਾ ਕਰ ਦਿੱਤਾ। ਸ਼ਮਸ ਖ਼ਾਨ ਖੇਸ਼ਗੀ, ਜਿਹੜਾ ਉਨ੍ਹੀਂ ਦਿਨੀਂ ਬਿਸਤ-ਜਲੰਧਰ ਦੀ ਫ਼ੌਜਦਾਰੀ ਤੋਂ ਬਰਤਰਫ਼ ਹੋਇਆ ਕੋਈ ਤਿੰਨ ਸੌ (300) ਬਹਾਦੁਰ ਸਵਾਰਾਂ ਨਾਲ ਆਪਣੀ ਜਨਮ-ਭੂਮੀ (ਕਸੂਰ) ਨੂੰ ਜਾ ਰਿਹਾ ਸੀ, ਉਸ ਨੂੰ ਅਚਨਚੇਤ ਗੁਰੂ [ਬੰਦਾ ਸਿੰਘ ਬਹਾਦੁਰ] ਟੱਕਰ ਪਿਆ, ਜਿਸ ਦੇ ਨਾਲ ਵੀਹ ਹਜ਼ਾਰ (20000) ਤੋਂ ਜ਼ਿਆਦਾ ਸਵਾਰ ਤੇ ਪਿਆਦਾ ਬਦਕਿਸਮਤ ਹੀਜੜੇ (ਸਿੱਖ) ਸਨ। ਸ਼ਮਸ ਖ਼ਾਨ ਖੇਸ਼ਗੀ ਨੇ ਭੱਜਣ ਨੂੰ ਸ਼ਰਮ ਵਾਲੀ ਗੱਲ ਸਮਝ ਕੇ, ਉਨ੍ਹਾਂ ਥੋੜ੍ਹੇ ਆਦਮੀਆਂ ਨਾਲ ਹੀ ਉਸ ਬਲਾ (ਸਿੱਖਾਂ) ਦੇ ਸਮੁੰਦਰ 'ਤੇ ਹਮਲਾ ਕਰ ਦਿੱਤਾ ਅਤੇ ਰੁਸਤਮ ਤੇ ਅਸਫ਼ੰਦਯਾਰ ਦੀ ਕਹਾਣੀ ਰੱਦ ਕਰ ਦਿੱਤੀ। ਬਹੁਤ ਸਾਰੇ ਲਾਅਨਤੀਆਂ ਨੂੰ ਮਾਰ ਮੁਕਾਇਆ ਅਤੇ ਆਪ ਭੀ ਕਬੀਲੇ ਦੇ ਜਵਾਨਾਂ ਦੇ ਗਰੋਹ ਸਮੇਤ ਸ਼ਹਾਦਤ ਦਾ ਜਾਮ ਪੀ ਗਿਆ।[14] ਕਾਲੇ ਮੂੰਹ ਵਾਲੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਸ਼ਮਸ ਖ਼ਾਨ ਦੀ ਸ਼ਹਾਦਤ ਦਾ ਪਤਾ ਨਾ ਲੱਗਾ ਅਤੇ ਉਹ ਵਾਦੀ ਵੱਲ ਫ਼ਰਾਰ ਹੋ ਗਿਆ। ਅਗਲੇ ਦਿਨ ਜਦੋਂ ਗੁਰੂ ਨੂੰ ਸ਼ਮਸ ਖ਼ਾਨ ਦੇ ਸ਼ਹੀਦ ਹੋਣ ਦਾ ਪਤਾ ਲੱਗਾ, ਸਬੱਬ ਨਾਲ ਉਦੋਂ ਤੱਕ ਅਫ਼ਗਾਨ ਉਸ ਜ਼ਮਾਨੇ ਦੇ ਰੁਸਤਮ ਦੀ ਲਾਸ਼ ਚੁੱਕ ਕੇ ਬਹੁਤ ਸਾਰਾ ਪੈਂਡਾ ਤਹਿ ਕਰ ਚੁੱਕੇ ਸਨ। ਇਸ ਕਾਰਨ ਉਸ ਗਾਜ਼ੀ ਸ਼ਹੀਦ ਦਾ ਪਵਿੱਤਰ ਸਰੀਰ ਉਨ੍ਹਾਂ ਬਦਕਿਸਮਤਾਂ ਦੇ ਹੱਥ ਲੱਗਣੋਂ ਸੁਰੱਖਿਅਤ ਰਿਹਾ। ਮੁਕਦੀ ਗੱਲ ਜਦੋਂ ਸ਼ਮਸ ਖ਼ਾਨ ਦੀ ਸ਼ਹਾਦਤ ਦੀ ਖ਼ਬਰ ਧੁੰਮ ਗਈ ਤਾਂ ਦੁਆਬਾ-ਬਾਰੀ ਦੇ ਲੋਕ ਬੇਹੱਦ ਪਰੇਸ਼ਾਨ ਹੋ ਗਏ। ਬਟਾਲਾ ਤੇ ਕਲਾਨੌਰ, ਜੋ ਉਸ ਦੁਆਬੇ ਦੇ ਵਧੀਆ ਨਗਰ ਹਨ, ਦੇ ਸਾਰੇ ਵਸਨੀਕ ਆਪਣੇ ਟੱਬਰਾਂ ਸਮੇਤ ਫ਼ਰਾਰ ਹੋ ਗਏ ਅਤੇ ਖ਼ੁਦ ਨੂੰ ਸੁਰੱਖਿਅਤ ਥਾਵਾਂ 'ਤੇ ਲੈ ਗਏ। ਉਹ ਜਿਹੜਾ ਮਾਲ ਅਸਬਾਬ ਆਪਣੇ ਨਾਲ ਲੈ ਜਾ ਸਕੇ, ਲੈ ਕੇ ਹੋਰ ਅਮਨ-ਅਮਾਨ ਵਾਲੀਆਂ ਥਾਵਾਂ 'ਤੇ ਪੁੱਜ ਗਏ। ਇਸੇ ਤਰ੍ਹਾਂ

14. ਸ਼ਮਸ ਖ਼ਾਨ 6 ਮਾਰਚ, 1711 ਈ. ਨੂੰ ਸਿੱਖਾਂ ਦੇ ਹੱਥੋਂ ਰਾਇਪੁਰ/ਬਹਿਰਾਮ ਦੀ ਲੜਾਈ ਵਿਚ ਮਾਰਿਆ ਗਿਆ ਸੀ।

ਹੋਰ ਪਿੰਡਾਂ ਵਾਲਿਆਂ ਨੇ ਭੀ ਇਹੋ ਢੰਗ ਇਖ਼ਤਿਆਰ ਕੀਤਾ। ਜਿਥੋਂ ਤੱਕ ਹੋ ਸਕਿਆ, ਉਨ੍ਹਾਂ ਨੇ ਉਨ੍ਹਾਂ ਅਭਾਗਿਆਂ (ਸਿੱਖਾਂ) ਵਾਸਤੇ ਕੋਈ ਚੀਜ਼ ਨਾ ਛੱਡੀ। ਸਿੱਖਾਂ ਨੇ ਇਨ੍ਹਾਂ ਨਗਰਾਂ ਦੇ ਖ਼ਾਲੀ ਹੋ ਜਾਣ ਦੀ ਖ਼ਬਰ ਸੁਣ ਕੇ ਥਾਂ ਪੁਰ ਥਾਂ ਆਪਣੇ ਥਾਣੇ ਬਿਠਾ ਦਿੱਤੇ ਅਤੇ ਭਗੌੜਿਆਂ ਵਿੱਚੋਂ ਬੱਚਦਿਆਂ ਨੂੰ ਜਿਥੇ ਭੀ ਦੇਖਦੇ, ਤੇਗ਼ ਦੇ ਘਾਟ ਉਤਾਰ ਦਿੰਦੇ। ਉਸ ਵੇਲੇ ਸਿੱਖਾਂ ਦੇ ਗੁਰੂ (ਬੰਦਾ ਸਿੰਘ ਬਹਾਦੁਰ) ਨੇ ਬਦਬਖ਼ਤ ਫ਼ੌਜਾਂ ਵਿੱਚੋਂ ਇਕ ਫ਼ੌਜ ਨੂੰ ਰਾਵੀ ਦਰਿਆ ਵਿੱਚੋਂ ਲੰਘਾ ਕੇ, ਦੁਆਬਾ-ਰਚਨਾ ਨੂੰ ਬਰਬਾਦ ਕਰਨ ਲਈ ਨਿਯੁਕਤ ਕੀਤਾ। ਉਸ ਫ਼ੌਜ ਨੇ ਔਰੰਗਾਬਾਦ, ਪਸਰੂਰ ਤੇ ਉਸ ਇਲਾਕੇ ਦੇ ਹੋਰ ਪਿੰਡਾਂ 'ਤੇ ਹੱਲਾ ਬੋਲ ਦਿੱਤਾ।

ਸ਼ਿਅਰ : ਉਨ੍ਹਾਂ ਨੇ ਅਨਿਆਂ ਦੀ ਅੱਗ ਭੜਕਾ ਦਿੱਤੀ
ਅਤੇ ਬਹੁਤ ਸਾਰੇ ਆਦਮੀਆਂ ਦੇ ਘਰ ਸਾੜ ਸੁੱਟੇ।

ਬਾਦਸ਼ਾਹ ਨੇ ਫ਼ਸਾਦ ਦੀ ਖ਼ਬਰ ਤੋਂ ਸੂਚਿਤ ਹੋ ਕੇ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਫ਼ੀਰੋਜ਼ ਜੰਗ, ਗਾਜ਼ੀ ਖ਼ਾਨ ਬਹਾਦੁਰ ਰੁਸਤਮੇ ਜੰਗ (ਰੁਸਤਮ ਦਿਲ ਖ਼ਾਨ) ਤੇ ਹਾਮੀਦ ਖ਼ਾਂ ਬਹਾਦੁਰ ਨੂੰ ਫ਼ਤਹਿਮੰਦ ਫ਼ੌਜਾਂ ਸਮੇਤ ਉਸ ਤਬਾਹੀ ਦੀ ਸੋਚ ਰੱਖਣ ਵਾਲੇ [ਬੰਦਾ ਸਿੰਘ ਬਹਾਦੁਰ] ਦੀਆਂ ਜੜ੍ਹਾਂ ਪੁੱਟਣ ਲਈ ਵਿਦਾ ਕੀਤਾ। ਬਾਦਸ਼ਾਹ ਖ਼ੁਦ ਭੀ ਕੂਚ ਕਰਦਾ ਹੋਇਆ ਪੰਜਾਬ ਵੱਲ ਚੱਲ ਪਿਆ ਅਤੇ ਸਾਲ ਦੇ ਅੱਧ (1123 ਹਿਜਰੀ) ਵਿਚ ਲਾਹੌਰ ਪੁੱਜ ਕੇ ਸ਼ਹਿਰ ਦੇ ਲਾਗੇ ਛਾਉਣੀ ਲਈ ਜਗ੍ਹਾ ਚੁਣ ਕੇ ਬਾਕੀ ਦਾ ਸਾਲ ਉਥੇ ਗੁਜ਼ਾਰਿਆ। ਬਾਦਸ਼ਾਹ ਸੰਨ 1124 ਹਿਜਰੀ (1712 ਈ.) ਦੇ ਸ਼ੁਰੂ ਵਿਚ ਪ੍ਰਲੋਕ ਸਿਧਾਰ ਗਿਆ।[15] ਇਸ ਅਰਸੇ ਦੌਰਾਨ ਚੀਨ ਬਹਾਦੁਰ (ਅਮੀਨ ਖ਼ਾਨ) ਸਿੱਖਾਂ ਨਾਲ ਜਹਾਦ ਕਰਨ ਵਿਚ ਰੁੱਝਿਆ ਰਿਹਾ ਅਤੇ ਉਨ੍ਹਾਂ ਦੀਆਂ ਜੜ੍ਹਾਂ ਪੁੱਟਣ ਲਈ ਹਿੰਮਤ ਜੁਟਾਉਂਦਾ ਰਿਹਾ। ਉਹ ਬਾਦਸ਼ਾਹ (ਬਹਾਦਰ ਸ਼ਾਹ) ਦੇ ਚਲਾਣੇ ਮਗਰੋਂ ਬਾਦਸ਼ਾਹ ਦਾ ਘਾਟਾ ਪੈਣ ਸਦਕਾ ਉਥੋਂ ਵਾਪਸ ਪਰਤ ਗਿਆ।

### [ਸਿੱਖਾਂ ਦਾ ਸਢੌਰਾ ਉਪਰ ਦੁਬਾਰਾ ਕਬਜ਼ਾ] :

ਇਸੇ ਦੌਰਾਨ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਮੌਕਾ ਤਾੜ ਕੇ ਮੁੜ ਕਸਬਾ ਸਢੌਰਾ ਹਥਿਆ ਲਿਆ ਅਤੇ ਨਵੇਂ ਸਿਰੇ ਤੋਂ ਲੋਹਗੜ੍ਹ ਦੀ ਉਸਾਰੀ ਕਰ ਕੇ ਦੋ ਸਾਲਾਂ ਤੋਂ ਵੱਧ ਸਮਾਂ ਉਥੇ ਅਡੋਲ ਰਿਹਾ। ਮੁਕਦੀ ਗੱਲ ਇਸ ਤੋਂ ਮਗਰੋਂ ਜਦੋਂ ਜਹਾਂਦਾਰ ਸ਼ਾਹ ਰਾਜ ਸਿੰਘਾਸਣ ਉੱਤੇ ਬੈਠਾ ਤਾਂ ਚੀਨ ਬਹਾਦੁਰ (ਅਮੀਨ ਖ਼ਾਨ) ਮੁੜ ਸਿੱਖਾਂ ਨੂੰ ਖ਼ਤਮ ਕਰਨ ਲਈ ਵਿਦਾ ਹੋਇਆ। ਬਾਦਸ਼ਾਹ ਨੇ ਸਰਹਿੰਦ ਚਕਲੇ ਦੇ ਫ਼ੌਜਦਾਰ ਜ਼ੈਨਉਦੀਨ ਅਹਿਮਦ ਖ਼ਾਨ ਨੂੰ ਉਸ ਦੀ ਫ਼ੌਜੀ ਮਦਦ ਕਰਨ ਲਈ ਹੁਕਮ ਦਿੱਤਾ। ਚੀਨ ਬਹਾਦੁਰ ਨੇ ਹੋਰ ਕੁਝ ਮਹੀਨੇ ਸਢੌਰਾ ਨੂੰ ਘੇਰੀ ਰੱਖਿਆ, ਪਰ ਉਹ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਉਥੋਂ ਬਾਹਰ ਨਾ ਕੱਢ ਸਕਿਆ। ਸਾਲ ਦੇ ਅਖ਼ੀਰ ਵਿਚ ਜਦੋਂ ਜਹਾਂਦਾਰ ਸ਼ਾਹ, ਮੁਹੰਮਦ ਫ਼ਰੁੱਖ਼ਸੀਅਰ ਨਾਲ ਲੜਾਈ ਕਰਨ ਦੇ ਇਰਾਦੇ ਨਾਲ ਅਕਬਰਾਬਾਦ (ਆਗਰਾ) ਪੁੱਜਾ ਤਾਂ ਉਸ ਨੇ ਚੀਨ ਬਹਾਦੁਰ (ਅਮੀਨ ਖ਼ਾਨ) ਨੂੰ ਭੀ

15. ਬਹਾਦਰ ਸ਼ਾਹ ਨੇ ਫ਼ਰਵਰੀ 17-18, 1712 ਈ. ਨੂੰ ਵਫ਼ਾਤ ਪਾਈ ਸੀ।

ਆਪਣੇ ਕੋਲ ਬੁਲਾ ਲਿਆ ਅਤੇ ਸਿੱਖਾਂ ਨੂੰ ਖ਼ਤਮ ਕਰਨ ਵਾਲੀ ਗੱਲ ਇਸ ਵਾਰ ਭੀ ਲਟਕ ਗਈ। ਉਸ ਤੋਂ ਮਗਰੋਂ ਜਦੋਂ ਰਾਜ ਸਿੰਘਾਸਣ 'ਤੇ ਮੁਹੰਮਦ ਫ਼ਰੁੱਖ਼ਸੀਅਰ ਬੈਠਾ ਤਾਂ ਠੀਕ ਸਮਝਦੇ ਹੋਏ ਇਹ ਮੁਹਿੰਮ ਚੀਨ ਬਹਾਦੁਰ ਦੇ ਸਪੁਰਦ ਕੀਤੀ ਗਈ। ਇਨਾਮ ਖ਼ਾਨ, ਦਾਰਾਬ ਖ਼ਾਨ, ਦੌਲਤ ਖ਼ਾਨ, ਜਾਨਸ਼ ਖ਼ਾਨ ਅਤੇ ਹੋਰ ਮੁਗ਼ਲ ਆਗੂ ਉਸ ਦੇ ਨਾਲ ਨਿਯੁਕਤ ਹੋਏ। ਜ਼ੈਨਉਦੀਨ ਅਹਿਮਦ ਖ਼ਾਨ ਭੀ ਮਦਦ ਦੇਣ ਵਾਲਿਆਂ ਦੀ ਲੜੀ ਵਿਚ ਸ਼ਾਮਿਲ ਹੋਇਆ। ਸੰਨ 1125 ਹਿਜਰੀ (1713 ਈ.) ਦੇ ਸ਼ੁਰੂ ਵਿਚ ਅਬਦੁਸ ਸਮਦ ਖ਼ਾਨ ਬਹਾਦੁਰ ਨੇ ਬਾਦਸ਼ਾਹ ਕੋਲੋਂ ਵਿਦਾ ਹੋ ਕੇ ਤੇ ਸਢੌਰਾ ਪੁੱਜ ਕੇ ਉਨ੍ਹਾਂ ਲਾਅਨਤੀਆਂ (ਸਿੱਖਾਂ) ਨੂੰ ਖ਼ਤਮ ਕਰਨ ਲਈ ਪੂਰੀ ਕੋਸ਼ਿਸ਼ ਕੀਤੀ। ਉਹ ਸਢੌਰਾ ਤੇ ਲੋਹਗੜ੍ਹ ਨੂੰ ਫ਼ਤਹਿ ਕਰਨ ਵਿਚ ਸਫਲ ਰਿਹਾ ਅਤੇ ਉਸ ਨੇ ਬਹੁਤ ਸਾਰੇ ਸਿੱਖਾਂ ਨੂੰ ਦੋਜ਼ਖ਼ ਵੱਲ ਰਵਾਨਾ ਕਰ ਦਿੱਤਾ। ਗੁਰੂ [ਬੰਦਾ ਸਿੰਘ ਬਹਾਦੁਰ] ਇਸ ਵਾਰੀ ਸੰਨ 1126 ਹਿਜਰੀ (1714 ਈ.) ਦੇ ਸ਼ੁਰੂ ਵਿਚ ਪਹਾੜੀ ਇਲਾਕੇ ਵਿਚ ਵੜ ਕੇ ਗੁੰਮਨਾਮ ਹੋ ਗਿਆ।

### [ਅਬਦੁਸ ਸਮਦ ਖ਼ਾਨ ਨੂੰ ਸਿੱਖਾਂ ਵਿਰੁੱਧ ਸੈਨਿਕ ਮੁਹਿੰਮ ਦੀ ਸਪੁਰਦਗੀ ਤੇ ਗੁਰਦਾਸ ਨੰਗਲ ਦਾ ਘੇਰਾ] :

ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ, ਬਾਦਸ਼ਾਹ ਕੋਲ ਜਾ ਕੇ ਹੁਕਮ ਅਨੁਸਾਰ ਅਜਮੇਰ ਵੱਲ ਚਲਾ ਗਿਆ ਅਤੇ ਉਥੋਂ ਛੇਤੀ ਹੀ ਮੁੜ ਆਇਆ। ਉਸ ਨੂੰ ਬਾਦਸ਼ਾਹ ਦਾ ਹੁਕਮ ਮਿਲਿਆ ਕਿ ਉਹ ਲਾਹੌਰ ਵੱਲ ਚਲਾ ਜਾਵੇ ਕਿਉਂਕਿ ਲਾਹੌਰ ਦੀ ਸੂਬੇਦਾਰੀ ਉਸ ਨਾਲ ਸੰਬੰਧਿਤ ਸੀ। ਉਸ ਦੇ ਲਾਹੌਰ ਪੁੱਜਣ ਉਪਰੰਤ ਉਹ ਬਾਅਜ਼ੇ ਫ਼ਸਾਦੀ ਜ਼ਿਮੀਂਦਾਰਾਂ ਨੂੰ ਤਾੜਨਾ ਕਰਨ ਲਈ ਮੁਲਤਾਨ ਵੱਲ ਚਲਾ ਗਿਆ ਅਤੇ ਉਸ ਫ਼ਸਾਦੀ ਗਰੋਹ ਨੂੰ ਦੁਬਾਰਾ ਸਜ਼ਾ ਦਿੱਤੀ। ਇਸੇ ਦੌਰਾਨ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਮੁੜ ਪਹਾੜ ਵਿੱਚੋਂ ਨਿਕਲ ਕੇ ਦੁਆਬਾ-ਬਾਰੀ ਵਿਚ ਫ਼ਸਾਦ ਦੀ ਅੱਗ ਭੜਕਾ ਦਿੱਤੀ ਅਤੇ ਸ਼ਹਿਰਾਂ ਤੇ ਬੰਦਿਆਂ ਨੂੰ ਬਰਬਾਦ ਕਰਨ ਲੱਗਾ। ਅਬਦੁਸ ਸਮਦ ਖ਼ਾਨ ਬਹਾਦੁਰ ਉਸ ਦੇ ਪਹਾੜ ਵਿੱਚੋਂ ਬਾਹਰ ਨਿਕਲਣ ਦੀ ਖ਼ਬਰ ਸੁਣ ਕੇ ਬਿਜਲੀ ਤੇ ਹਨੇਰੀ ਦੀ ਤੇਜ਼ੀ ਨਾਲ ਜਿਥੇ ਭੀ ਸੀ, ਉਥੋਂ ਵਾਪਸ ਪਰਤ ਕੇ ਉਸ ਨੇ ਗੁਰੂ [ਬੰਦਾ ਸਿੰਘ ਬਹਾਦੁਰ] ਤੇ ਉਸ ਦੇ ਸਿੱਖਾਂ ਨੂੰ ਗੁਰਦਾਸਪੁਰ (ਗੁਰਦਾਸ ਨੰਗਲ) ਵਿਚ ਘੇਰਾ ਪਾ ਲਿਆ। ਉਸ ਨੇ ਸ਼ਹਿਰਾਂ ਤੇ ਬੰਦਿਆਂ ਦੀ ਬਰਬਾਦੀ ਨੂੰ ਤੱਕ ਕੇ ਇਨ੍ਹਾਂ ਸਿੱਖਾਂ ਨੂੰ ਖ਼ਤਮ ਕਰਨ ਦੀ ਤਨੋਂ-ਮਨੋਂ ਕੋਸ਼ਿਸ਼ ਕੀਤੀ। ਉਸ ਨੇ ਇਕ ਸਾਲ ਉਨ੍ਹਾਂ ਨੂੰ ਘੇਰਾ ਪਾਈ ਰੱਖਿਆ ਅਤੇ ਉਨ੍ਹਾਂ ਨੂੰ ਤੰਗ ਕਰਨ ਵਿਚ ਇਕ ਪ੍ਰਕਾਰ ਦੀ ਹੱਦ ਕਰ ਦਿੱਤੀ ਕਿ ਕਿਸੇ ਪਾਸਿਉਂ ਭੀ ਥੋੜ੍ਹੀ ਜਿਹੀ ਰਸਦ, ਗੋਲੀ-ਸਿੱਕਾ ਤੇ ਬਾਰੂਦ ਜਿਹੀਆਂ ਕਿਲ੍ਹੇ ਨੂੰ ਕਾਇਮ ਰੱਖਣ ਵਾਲੀਆਂ ਚੀਜ਼ਾਂ ਨਾ ਪੁੱਜ ਸਕੀਆਂ।[16] ਇਸ ਅਰਸੇ ਦਰਮਿਆਨ ਮੁਸਲਮਾਨਾਂ ਤੇ ਕਾਫ਼ਿਰਾਂ (ਸਿੱਖਾਂ) ਵਿਚਕਾਰ ਏਨੇ ਜ਼ੋਰ ਦੀਆਂ ਲੜਾਈਆਂ

16. ਗੁਰਦਾਸ ਨੰਗਲ ਵਿਚ ਸਿੱਖਾਂ ਨੂੰ ਘੇਰਨ ਦੀ ਕਾਰਵਾਈ 7 ਅਪ੍ਰੈਲ, 1715 ਈ. ਨੂੰ ਅਰੰਭ ਹੋਈ ਸੀ ਤੇ 7 ਦਸੰਬਰ, 1715 ਈ. ਨੂੰ ਗੜ੍ਹੀ ਉਪਰ ਕਬਜ਼ੇ ਉਪਰੰਤ ਸਮਾਪਤ ਹੋ ਗਈ ਸੀ।

ਹੋਈਆਂ ਕਿ ਲੋਹੇ ਦੇ ਹਥਿਆਰਾਂ ਦਾ ਲੋਹਾ, ਬੁਰਾਦਾ ਬਣ ਗਿਆ। ਇਨ੍ਹਾਂ ਲੜਾਈਆਂ ਵਿਚ ਸਿੱਖਾਂ ਦੇ ਬੇਸ਼ੁਮਾਰ ਆਦਮੀ ਕਤਲ ਤੇ ਕੈਦੀ ਹੋ ਕੇ ਪ੍ਰਲੋਕ ਸਿਧਾਰ ਗਏ। ਆਖ਼ਿਰਕਾਰ ਉਸ ਗਰੋਹ (ਸਿੱਖਾਂ) ਨੇ ਰਸਦ ਦੀ ਕਮੀ ਦੇ ਕਾਰਨ ਮਰਨ ਕਿਨਾਰੇ ਆ ਕੇ ਗਾਜ਼ੀ (ਅਬਦੁਸ ਸਮਦ ਖ਼ਾਨ) ਨੂੰ ਸੰਦੇਸ਼ ਭੇਜਿਆ ਕਿ ਉਹ ਉਨ੍ਹਾਂ ਤੋਂ ਬਹੁਤ ਸਾਰੇ ਰੁਪਏ ਨਜ਼ਰਾਨੇ ਵਜੋਂ ਲੈ ਕੇ ਉਨ੍ਹਾਂ ਨੂੰ ਨੱਠਣ ਦਾ ਰਾਹ ਖੋਲ੍ਹ ਦੇਵੇ, ਪਰ ਉਸ ਬਹਾਦੁਰ ਬਜ਼ੁਰਗ ਨੇ ਇਸ ਮੌਕੇ 'ਤੇ ਰਿਸ਼ਵਤ ਨੂੰ ਦੀਨਦਾਰੀ ਦੇ ਵਿਰੁੱਧ ਜਾਣ ਕੇ ਹਿੰਮਤ ਜੁਟਾਈ ਰੱਖੀ ਅਤੇ ਸਿੱਖਾਂ ਨੂੰ ਖ਼ਤਮ ਕਰਨ ਵਿਚ ਪਹਿਲਾਂ ਨਾਲੋਂ ਭੀ ਵਧੇਰੇ ਹੱਦ ਕਰ ਛੱਡੀ। ਜਦੋਂ ਬਹੁਤੇ ਸਿੱਖ ਜ਼ਿੰਦਗੀ ਤੋਂ ਨਾ-ਉਮੀਦ ਹੋ ਗਏ ਤਾਂ ਉਨ੍ਹਾਂ ਨੇ ਦੂਜੀ ਵਾਰ ਨਿਮਰਤਾ ਸਹਿਤ ਪੈਗ਼ਾਮ ਭੇਜਿਆ ਕਿ "ਖ਼ਾਨ ਦਲੇਰ ਜੰਗ ਸਾਡੀਆਂ ਜਾਨਾਂ ਬਚਾ ਦੇਵੇ ਤੇ ਸਾਥੋਂ ਅਸਲਾ ਲੈ ਕੇ ਸਾਨੂੰ ਬਾਦਸ਼ਾਹ ਦੀ ਸੇਵਾ ਵਿਚ ਰਵਾਨਾ ਕਰ ਦੇਵੇ। ਦੁਨੀਆਂ ਦਾ ਹੁਕਮਰਾਨ ਜੋ ਹੁਕਮ ਸਾਨੂੰ ਦੇਵੇ ਅਸੀਂ ਤਨੋਂ-ਮਨੋਂ ਉਸ ਹੁਕਮ ਨੂੰ ਕਬੂਲ ਕਰਾਂਗੇ।" ਖ਼ਾਨ ਗਾਜ਼ੀ (ਅਬਦੁਸ ਸਮਦ ਖ਼ਾਨ) ਨੇ ਸਿੱਖਾਂ ਦੀ ਇਹ ਗੱਲ ਮੰਨ ਕੇ ਮੁਸਲਮਾਨ ਮੁਜਾਹਿਦਾਂ ਨੂੰ ਕਿਲ੍ਹੇ ਵਿਚ ਵਾੜ ਦਿੱਤਾ। ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਦੋ ਹਜ਼ਾਰ ਨਾਲੋਂ ਵੱਧ ਵਿਅਕਤੀਆਂ ਸਮੇਤ ਮੋਮਿਨਾਂ ਨੂੰ ਹਥਿਆਰ ਸਪੁਰਦ ਕਰ ਕੇ ਕਿਲ੍ਹੇ ਵਿੱਚੋਂ ਬਾਹਰ ਨਿਕਲ ਆਇਆ ਤੇ ਖ਼ਾਨ ਦਲੇਰ ਜੰਗ (ਅਬਦੁਸ ਸਮਦ ਖ਼ਾਨ) ਨੂੰ ਮਿਲਿਆ। ਖ਼ਾਨ ਗ਼ਾਜ਼ੀ ਨੇ ਉਸ ਸਾਰੇ ਜੱਥੇ ਨੂੰ ਮਸ਼ਹੂਰ ਹਸਤੀਆਂ ਸਮੇਤ ਕੈਦ ਕਰ ਕੇ ਭਰੋਸੇਯੋਗ ਵਿਅਕਤੀਆਂ ਨੂੰ ਉਨ੍ਹਾਂ ਦੀ ਨਿਗਰਾਨੀ 'ਤੇ ਨਿਯੁਕਤ ਕਰ ਦਿੱਤਾ। ਇਸ ਘਟਨਾ ਦਾ ਸੰਨ 1127 ਹਿਜਰੀ ਦੇ ਜ਼ਿੱਲਹੱਜ੍ਹ ਮਹੀਨੇ ਦੀ ਇੱਕੀ ਤਾਰੀਖ਼ ਦਿਨ ਬੁੱਧਵਾਰ (7 ਦਸੰਬਰ, 1715 ਈ.) ਨੂੰ ਪ੍ਰਗਟਾਵਾ ਹੋਇਆ ਸੀ। ਮੁਕਦੀ ਗੱਲ ਖ਼ਾਨ ਬਹਾਦੁਰ (ਅਬਦੁਸ ਸਮਦ ਖ਼ਾਨ) ਨੇ ਇਸ ਪ੍ਰਤੱਖ ਫ਼ਤਹਿ ਦੀ ਹਕੀਕਤ ਉਸੇ ਸਮੇਂ ਬਾਦਸ਼ਾਹ (ਫਰੁੱਖ਼ਸੀਅਰ) ਨੂੰ ਲਿਖ ਭੇਜੀ। ਬਾਦਸ਼ਾਹ ਦਾ ਹੁਕਮ ਹੋਇਆ ਕਿ ਖ਼ਾਨ ਗਾਜ਼ੀ ਉਨ੍ਹਾਂ ਲਾਅਨਤੀਆਂ (ਸਿੱਖਾਂ) ਨੂੰ ਕਮਰਉਦੀਨ ਖ਼ਾਨ ਪੁੱਤਰ ਨਵਾਬ ਇਤਮਾਦਉਦੌਲਾ, ਚੀਨ ਬਹਾਦੁਰ (ਅਮੀਨ ਖ਼ਾਨ) ਤੇ ਆਪਣੇ ਪੁੱਤਰ ਜ਼ਕਰੀਆ ਖ਼ਾਨ ਬਹਾਦੁਰ ਨਾਲ ਉਨ੍ਹਾਂ ਕੋਲ ਭੇਜ ਦੇਵੇ। ਸੋ ਬਾਦਸ਼ਾਹ ਦੇ ਹੁਕਮ ਅਨੁਸਾਰ ਅਮਲ ਕੀਤਾ ਗਿਆ। ਦੋਨੋਂ ਅਮੀਰ ਨੌਜਵਾਨ ਉਨ੍ਹਾਂ ਬਦਕਿਸਮਤਾਂ ਨੂੰ ਕਮਾਲ ਦੀ ਚੌਕਸੀ ਨਾਲ ਆਪਣੇ ਨਾਲ ਲੈ ਜਾ ਕੇ, ਉਪਰੋਕਤ ਸੰਨ (1127 ਹਿਜਰੀ) ਦੇ ਰਬੀਅ-ਉਲ-ਅੱਵਲ ਮਹੀਨੇ ਦੀ ਸਤਾਰਾਂ ਤਾਰੀਖ਼ ਦਿਨ ਵੀਰਵਾਰ (1 ਮਾਰਚ, 1716 ਈ.) ਨੂੰ ਸ਼ਹਿਰ ਸ਼ਾਹਜਹਾਨਾਬਾਦ ਵਿਚ ਪ੍ਰਵੇਸ਼ ਕਰ ਕੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋ ਗਏ।[17] ਸੋ ਅਗਲੇ ਵਰਕਿਆਂ ਵਿਚ ਇਸ ਦਾ ਵੇਰਵੇ ਸਹਿਤ ਜ਼ਿਕਰ ਕੀਤਾ ਜਾਵੇਗਾ। (ਪੰਨੇ 65-75)...

17. ਇਹ ਘਟਨਾ 1127 ਹਿਜਰੀ ਵਿਚ ਨਹੀਂ ਬਲਕਿ 1128 ਹਿਜਰੀ ਵਿਚ ਵਾਪਰੀ ਸੀ, ਭਾਵ ਪਹਿਲੀ ਮਾਰਚ 1716 ਈ. ਵਾਲੇ ਦਿਨ। ਪ੍ਰੋ. ਗੰਡਾ ਸਿੰਘ ਨੇ ਇਹ ਤਾਰੀਖ਼ 29 ਫ਼ਰਵਰੀ, 1716 ਈ. ਸੁਝਾਈ ਹੈ। ਦਿੱਲੀ ਵਿਚ ਸਿੱਖਾਂ ਦੀ ਸ਼ਹੀਦੀ ਸੰਬੰਧੀ ਤਾਰੀਖ਼ਾਂ ਵਿਚ ਵੀ ਉਨ੍ਹਾਂ ਨਾਲੋਂ ਸਾਡਾ ਇਕ ਦਿਨ ਦਾ ਫ਼ਰਕ ਹੈ। ਹਿਜਰੀ ਤਾਰੀਖ਼ ਦੇ ਬਰਾਬਰ ਪੈਂਦੀ ਈਸਵੀ ਤਾਰੀਖ਼ ਅਸੀਂ ਪਾਲ ਸਿੰਘ ਪੁਰੇਵਾਲ ਦੀ *Jantri 500 Years* ਦੇ ਆਧਾਰ 'ਤੇ ਨਿਸਚਿਤ ਕੀਤੀ ਹੈ।

**ਇਸਲਾਮ ਦੇ ਗਾਜ਼ੀ ਮੁਗ਼ਲ-ਤੂਰਾਨੀ ਸਿਪਾਹਸਲਾਰਾਂ ਦੁਆਰਾ ਗ੍ਰਿਫ਼ਤਾਰ ਕੀਤੇ ਕੈਦੀ ਸਿੱਖਾਂ, ਉਨ੍ਹਾਂ ਦੇ ਗੁਰੂ [ਬੰਦਾ ਸਿੰਘ ਬਹਾਦਰ], ਉਸ ਦੇ ਪੁੱਤਰਾਂ ਦੇ ਦੋਜ਼ਖ਼ ਨੂੰ ਪਹੁੰਚਾਏ ਸਿੱਖਾਂ ਦੇ ਸਮੇਤ ਸ਼ਾਹਜਹਾਨਾਬਾਦ ਵਿਚ ਆਮਦ ਅਤੇ ਕਤਲ ਦੇ ਯੋਗ (ਸਿੱਖਾਂ) ਨੂੰ ਰੋਜ਼ਾਨਾ ਸੌ-ਸੌ ਦੇ ਗਰੁੱਪ ਵਿਚ ਕਤਲ ਕੀਤੇ ਜਾਣ ਦੇ ਹਾਲ :**

[ਸੰਨ 1128] ਹਿਜਰੀ ਦੇ ਰਬੀਅ-ਉਲ-ਅੱਵਲ ਮਹੀਨੇ ਦੀ ਸਤਾਰਾਂ ਤਾਰੀਖ਼ ਦਿਨ ਵੀਰਵਾਰ (1 ਮਾਰਚ, 1716 ਈ.) ਨੂੰ ਫ਼ਤਹਿਮੰਦ ਗਾਜ਼ੀਆਂ ਨੇ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਕੈਦ ਕਰ ਕੇ ਤੇ ਰਾਜਧਾਨੀ ਸ਼ਾਹਜਹਾਨਾਬਾਦ ਪਹੁੰਚਾ ਕੇ ਕਿਲ੍ਹੇ ਵਿਚ ਦਾਖ਼ਲ ਕਰਵਾ ਦਿੱਤਾ। ਉਨ੍ਹਾਂ ਨੂੰ ਸ਼ਹਿਰ ਵਿਚ ਇਨ੍ਹਾਂ ਸ਼ਕਲਾਂ ਵਿਚ ਪ੍ਰਵੇਸ਼ ਕਰਵਾਇਆ ਗਿਆ :

ਉਕਤ ਕਥਿਤ ਗੁਰੂ [ਬੰਦਾ ਸਿੰਘ ਬਹਾਦੁਰ] ਲੋਹੇ ਦੇ ਪਿੰਜਰੇ ਵਿਚ ਹਾਥੀ 'ਤੇ ਸਵਾਰ ਸੀ। ਉਸ ਨੇ ਜਰੀਦਾਰ ਗੁਲਾਨਾਰੀ ਕੀਮਖ਼ਾਬ (ਖੀਨਖਾਬ) ਦਾ ਲਿਬਾਸ ਪਾਇਆ ਹੋਇਆ ਤੇ ਸਿਰ ਉੱਤੇ ਸੋਨੇ ਚਾਂਦੀ ਦੀਆਂ ਤਾਰਾਂ ਨਾਲ ਬੁਣਿਆ ਹੋਇਆ ਸੁਰਖ਼ ਚੀਰਾ ਬੰਨ੍ਹਿਆ ਹੋਇਆ ਸੀ। ਮੁਹੰਮਦ ਅਮੀਨ ਖ਼ਾਨ ਦੀ ਫ਼ੌਜ ਦਾ ਇਕ ਪ੍ਰਸਿੱਧ ਮੁਗ਼ਲੀਆ ਤੂਰਾਨੀ ਬਹਾਦੁਰ, ਨੰਗੀ ਤਲਵਾਰ ਹੱਥ ਵਿਚ ਫੜੀ ਉਸ ਦੇ ਸਿਰ ਦੇ ਪਿੱਛੇ ਖੜਾ ਸੀ। ਉਸ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਸਵਾਰੀ ਵਾਲੇ ਹਾਥੀ ਦੇ ਅੱਗੇ-ਅੱਗੇ ਮਰੇ ਹੋਏ ਸਿੱਖਾਂ ਦੇ ਸਿਰ ਬਾਂਸਾਂ 'ਤੇ ਟੰਗੇ ਹੋਏ ਤੇ ਉਨ੍ਹਾਂ ਵਿਚਕਾਰ ਇਕ ਬਿੱਲੀ ਨੂੰ ਬਾਂਸ 'ਤੇ ਟੰਗਿਆ ਹੋਇਆ ਸੀ। ਬਾਂਸਾਂ 'ਤੇ ਬਿੱਲੀ ਟੰਗਣਾ ਇਸ ਗੱਲ ਵੱਲ ਇਸ਼ਾਰਾ ਸੀ ਕਿ ਗੁਰਦਾਸਪੁਰ (ਗੁਰਦਾਸ ਨੰਗਲ) ਵਿਚ ਹਰੇਕ ਜਾਨਦਾਰ ਨੂੰ, ਜਿਹੜਾ ਭੀ ਉਸ ਗੁਰੂ [ਬੰਦਾ ਸਿੰਘ ਬਹਾਦੁਰ] ਨਾਲ ਸੀ, ਫੜ ਲਿਆ ਗਿਆ ਅਤੇ ਕੋਈ ਜੀਵ ਗਾਜ਼ੀਆਂ ਦੇ ਹੱਥੋਂ ਜਿਉਂਦਾ ਬਚ ਕੇ ਬਾਹਰ ਨਹੀਂ ਜਾ ਸਕਿਆ। ਗੁਰੂ [ਬੰਦਾ ਸਿੰਘ ਬਹਾਦੁਰ] ਦੀ ਸਵਾਰੀ ਵਾਲੇ ਹਾਥੀ ਦੇ ਪਿੱਛੇ ਉਨ੍ਹਾਂ ਸਿੱਖਾਂ ਨੂੰ, ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀ ਗਿਣਤੀ ਸੱਤ ਸੌ ਚਾਲ੍ਹੀ (740) ਸੀ, ਪਲਾਣ ਰਹਿਤ ਊਂਠਾਂ ਉੱਤੇ ਬਿਠਾਇਆ ਗਿਆ ਸੀ। ਇਕ ਊਂਠ 'ਤੇ ਦੋ-ਦੋ ਸਿੱਖ ਸਵਾਰ ਸਨ। ਹਰੇਕ ਦਾ ਇਕ ਹੱਥ ਗਰਦਨ ਨਾਲ ਬੰਨ੍ਹ ਕੇ ਉਸ ਨੂੰ ਲਕੜੀ ਦੇ ਦੋ ਡੰਡਿਆਂ ਵਿਚ ਜਕੜਿਆ ਹੋਇਆ ਸੀ ਤੇ ਦੋਹਾਂ ਡੰਡਿਆਂ ਨੂੰ ਲੋਹੇ ਦੀਆਂ ਕਿੱਲਾਂ ਠੋਕ ਕੇ ਕੱਸਿਆ ਹੋਇਆ ਸੀ। ਸਾਰਿਆਂ ਦੇ ਸਿਰਾਂ 'ਤੇ ਭੇਡ ਦੀ ਉੱਨ ਦੀਆਂ ਮਖ਼ੌਲ ਕਰਵਾਉਣ ਵਾਲੀਆਂ ਟੋਪੀਆਂ ਸਨ। ਕੁਝ ਸਿੱਖ, ਜਿਹੜੇ ਉਸ [ਬੰਦਾ ਸਿੰਘ ਬਹਾਦੁਰ] ਦੇ ਖ਼ਾਸ ਤੇ ਨਜ਼ਦੀਕੀ ਸਨ, ਉਸ ਦੀ ਸਵਾਰੀ ਵਾਲੇ ਹਾਥੀ ਦੇ ਬਰਾਬਰ ਚੱਲ ਰਹੇ ਸਨ। ਉਨ੍ਹਾਂ ਨੂੰ ਭੇਡ ਦੀ ਉੱਨ ਸਹਿਤ ਚਮੜੇ ਦੇ ਲਿਬਾਸ ਪਹਿਨਾਏ ਗਏ ਸਨ ਅਤੇ ਉਹ ਦੇਖਣ ਨੂੰ ਰਿੱਛ ਲੱਗ ਰਹੇ ਸਨ। ਗੁਰੂ [ਬੰਦਾ ਸਿੰਘ ਬਹਾਦੁਰ] ਦੇ ਤਿੰਨ-ਚਾਰ ਸਿਰਕੱਢ ਸਿੱਖਾਂ ਨੂੰ ਕਾਗ਼ਜ਼ੀ ਟੋਪੀਆਂ ਨਾਲ ਸਜਾਇਆ ਗਿਆ ਸੀ। ਇਨ੍ਹਾਂ ਦੀ ਸਵਾਰੀ ਲੰਘਣ ਮਗਰੋਂ ਉਨ੍ਹਾਂ ਦੇ ਪਿੱਛੇ ਨਵਾਬ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਆਪਣੇ ਪੁੱਤਰ ਕਮਰਉਦੀਨ ਖ਼ਾਨ ਬਹਾਦੁਰ ਤੇ ਆਪਣੇ ਦਾਮਾਦ ਜ਼ਕਰੀਆ ਖ਼ਾਨ ਬਹਾਦੁਰ ਪੁੱਤਰ ਨਵਾਬ ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਸਮੇਤ ਸ਼ਹਿਰ

ਵਿਚ ਦਾਖ਼ਲ ਹੋਏ। ਇਨ੍ਹਾਂ ਨੇ ਸਿੱਖਾਂ ਨੂੰ ਕਿਲ੍ਹੇ ਵਿਚ ਲੈ ਜਾ ਕੇ ਬਾਦਸ਼ਾਹ ਦੇ ਪੇਸ਼ ਕੀਤਾ। ਬਾਦਸ਼ਾਹ ਦਾ ਹੁਕਮ ਹੋਇਆ ਕਿ ਉਨ੍ਹਾਂ ਨੂੰ ਕੁਝ ਦਿਨ ਕੈਦਖ਼ਾਨੇ ਵਿਚ ਡੱਕ ਕੇ ਰੱਖਿਆ ਜਾਵੇ। ਇਸ ਦਿਨ ਇਹ ਦਾਸ (ਲੇਖਕ) ਸਿੱਖਾਂ ਨੂੰ ਵੇਖਣ ਵਾਸਤੇ ਨਮਕ ਮੰਡੀ ਤੱਕ ਗਿਆ ਸੀ ਅਤੇ ਉਸ ਥਾਂ ਤੋਂ ਮੁਬਾਰਿਕ ਕਿਲ੍ਹੇ ਤਕ ਉਨ੍ਹਾਂ ਦੇ ਨਾਲ-ਨਾਲ ਰਿਹਾ ਸੀ। ਸ਼ਹਿਰ ਵਾਸੀਆਂ ਵਿੱਚੋਂ ਕੋਈ ਘੱਟ ਹੀ ਅਜਿਹਾ ਹੋਵੇਗਾ, ਜਿਸ ਨੇ ਉਨ੍ਹਾਂ ਸਿੱਖਾਂ ਦਾ ਸਵਾਗਤ ਨਾ ਦੇਖਿਆ ਹੋਵੇ। ਇਕ ਅਨੋਖੀ ਹੀ ਭੀੜ ਦਾ ਗਲੀਆਂ ਤੇ ਬਾਜ਼ਾਰਾਂ ਵਿਚ ਇਕੱਠ ਹੋ ਗਿਆ ਸੀ ਕਿ ਅਜਿਹਾ ਘੱਟ ਹੀ ਮੌਕਾ ਬਣਦਾ ਹੈ। ਮੁਸਲਮਾਨਾਂ ਨੂੰ ਪੂਰਾ ਆਨੰਦ ਆਇਆ ਪਰੰਤੂ ਉਨ੍ਹਾਂ ਬਦਕਿਸਮਤਾਂ (ਸਿੱਖਾਂ) ਜਿਹੜੇ ਇਸ ਹਾਲ ਵਿਚ ਗ੍ਰਿਫ਼ਤਾਰ ਹੋ ਕੇ ਆਏ ਸਨ, ਵਿੱਚੋਂ ਬਹੁਤੇ ਆਪਣੀ ਬਦਨਸੀਬੀ ਵਾਸਤੇ ਅੜੇ ਹੋਏ ਸਨ ਅਤੇ ਉਨ੍ਹਾਂ ਦੇ ਚਿਹਰਿਆਂ 'ਤੇ ਕਿਸੇ ਨਿਮਰਤਾ ਦਾ ਪਤਾ ਨਹੀਂ ਲੱਗ ਰਿਹਾ ਸੀ ਬਲਕਿ ਬਹੁਤੇ ਊਠਾਂ 'ਤੇ ਗਾਉਣ ਤੇ ਗੁਸਤਾਖ਼ੀ ਕਰਨ ਵਿਚ ਲੱਗੇ ਹੋਏ ਸਨ। ਜੇ ਕੋਈ ਗਲੀ ਤੇ ਬਾਜ਼ਾਰ ਵਾਲਾ ਉਨ੍ਹਾਂ ਨੂੰ ਕਹਿੰਦਾ ਸੀ, "ਤੁਹਾਡੇ ਕੀਤੇ ਹੋਏ ਜ਼ੁਲਮਾਂ ਨੇ ਆਖ਼ਿਰਕਾਰ ਤੁਹਾਡਾ ਇਹ ਹਾਲ ਕਰ ਛੱਡਿਆ ਹੈ।" ਉਹ ਬਹਾਦੁਰੀ ਨਾਲ ਜਵਾਬ ਦਿੰਦੇ ਸਨ ਅਤੇ ਆਪਣੇ ਗ੍ਰਿਫ਼ਤਾਰ ਤੇ ਖ਼ੁਆਰ ਹੋਣ ਨੂੰ ਰੱਬ ਦਾ ਭਾਣਾ ਸਮਝਦੇ ਸਨ। ਜੇ ਕੋਈ ਕਹਿੰਦਾ ਸੀ, "ਹੁਣ ਤੁਹਾਨੂੰ ਜਾਨੋਂ ਮਾਰਨਗੇ।" ਤਾਂ ਉਹ ਕਹਿੰਦੇ ਸਨ, "ਉਹ ਸਾਨੂੰ ਜਾਨੋਂ ਮਾਰਨ, ਅਸੀਂ ਜਾਨੋਂ ਮਾਰਨ ਤੋਂ ਕਦੇ ਡਰਦੇ ਹਾਂ। ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਇੰਨੀਆਂ ਜੰਗਾਂ ਕਿਉਂ ਕਰਦੇ। ਅਸੀਂ ਤਾਂ ਕੇਵਲ ਭੁੱਖ ਤੇ ਰਸਦ ਦੀ ਕਮੀ ਕਾਰਨ ਤੁਹਾਡੇ ਹੱਥ ਲੱਗ ਗਏ, ਨਹੀਂ ਤਾਂ ਸਾਡੀ ਬਹਾਦੁਰੀ ਦੀ ਅਸਲੀਅਤ ਦਾ ਤੁਹਾਨੂੰ ਇਸ ਨਾਲੋਂ ਜ਼ਿਆਦਾ ਪਤਾ ਲੱਗ ਜਾਂਦਾ ਜਿਹੜੀ ਤੁਸੀਂ ਵੇਖੀ ਹੈ।" ਮੁਕਦੀ ਗੱਲ ਇਹ ਅਭਾਗੇ ਕੁਝ ਦਿਨ ਕੈਦ ਵਿਚ ਰਹੇ। ਅਖ਼ੀਰ ਨੂੰ ਇਨ੍ਹਾਂ ਦੇ ਕਤਲ ਕਰਨ ਦਾ ਹੁਕਮ ਜਾਰੀ ਹੋ ਗਿਆ। ਸੋ ਉਪਰ ਲਿਖੇ ਮਹੀਨੇ (ਰਬੀ-ਉਲ-ਅੱਵਲ) ਦੀ ਬਾਈ ਤਾਰੀਖ਼ ਦਿਨ ਮੰਗਲਵਾਰ (6 ਮਾਰਚ, 1716 ਈ.) ਨੂੰ ਸੌ ਜਣਿਆਂ ਨੂੰ ਕੈਦ ਵਿੱਚੋਂ ਬਾਹਰ ਕੱਢ ਕੇ, ਤ੍ਰਿਪੋਲੀਆ (ਤਿੰਨ ਦਰਵਾਜ਼ਿਆਂ ਵਾਲੀ ਇਮਾਰਤ) ਵਾਲੇ ਪਾਸੇ, ਕੋਤਵਾਲੀ ਦੇ ਚੌਂਤਰੇ ਦੇ ਸਾਹਮਣੇ ਕਤਲ ਕਰ ਦਿੱਤਾ ਗਿਆ। ਇਸੇ ਤਰ੍ਹਾਂ ਸੌ ਜਣਿਆਂ ਨੂੰ ਹਰ ਰੋਜ਼ ਕਤਲ ਕਰਦੇ ਸਨ ਅਤੇ ਇਕ ਹਫ਼ਤੇ ਦੇ ਸਮੇਂ ਵਿਚ ਉਹ ਸਾਰੇ ਕਤਲ ਕਰ ਦਿੱਤੇ ਗਏ। ਸੰਨ 1128 ਹਿਜਰੀ ਦੇ ਰਬੀਅ-ਉਲ-ਅੱਵਲ ਮਹੀਨੇ ਦੀ ਤੇਈ (23) ਤਾਰੀਖ਼ ਬੁੱਧਵਾਰ ਵਾਲੇ ਦਿਨ (7 ਮਾਰਚ, 1716 ਈ.) ਦਾਸ (ਲੇਖਕ) ਭੀ ਉਨ੍ਹਾਂ ਦਾ ਹੁੰਦਾ ਕਤਲ ਦੇਖਣ ਗਿਆ ਸੀ ਪਰੰਤੂ ਜਿਸ ਸਮੇਂ ਉਥੇ ਪੁੱਜਾ, ਉਨ੍ਹਾਂ ਨੂੰ ਕਤਲ ਕੀਤਾ ਜਾ ਚੁੱਕਾ ਸੀ ਅਤੇ ਅਜੇ ਉਨ੍ਹਾਂ ਦੇ ਧੜ ਪਏ ਸਨ ਜਿਹੜੇ ਮਿੱਟੀ ਤੇ ਲਹੂ ਵਿਚ ਤੜਪ ਰਹੇ ਸਨ। (ਪੰਨੇ 85-88)...

**ਸਿੱਖਾਂ ਦੇ ਉਸ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਇਕ ਛੋਟੇ ਬੇਟੇ ਤੇ ਉਸ ਦੇ ਸਿਰਕੱਢ ਦੋ ਹੋਰ ਸਿੱਖਾਂ ਸਮੇਤ, ਕਤਲ ਹੋ ਜਾਣਾ :**

ਸੰਨ 1128 ਹਿਜਰੀ ਦੇ ਜਮਾਦੀ-ਉਲ-ਆਖ਼ਿਰ ਮਹੀਨੇ ਦੀ ਅੰਤਿਮ ਤਾਰੀਖ਼

ਦਿਨ ਐਤਵਾਰ[18] (9 ਜੂਨ, 1716 ਈ.) ਨੂੰ ਬਾਦਸ਼ਾਹ ਦੇ ਹੁਕਮ ਮੁਤਾਬਿਕ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਜਿਸ ਦੇ ਫੜੇ ਜਾਣ 'ਤੇ ਲਿਆਉਣ ਦੀ ਹਕੀਕਤ ਦਾ ਪਹਿਲਾਂ ਵੇਰਵੇ ਸਹਿਤ ਜ਼ਿਕਰ ਕੀਤਾ ਜਾ ਚੁੱਕਾ ਹੈ, ਪੁਰਾਣੇ ਸ਼ਹਿਰ ਵਿੱਚੋਂ ਲੰਘਾ ਕੇ ਹਜ਼ਰਤ ਖ਼ਵਾਜ਼ਾ ਕੁਤਬਉਦੀਨ ਬਖ਼ਤਿਆਰ (ਕਾਕੀ) ਦੇ ਮਜ਼ਾਰ 'ਤੇ ਲੈ ਗਏ ਅਤੇ ਸਵਰਗਵਾਸੀ ਸ਼ਾਹ ਆਲਮ ਬਹਾਦੁਰ ਸ਼ਾਹ ਦੀ ਕਬਰ ਦੇ ਇਰਦ-ਗਿਰਦ ਘੁਮਾ ਕੇ ਪਹਿਲਾਂ ਉਸ ਦੇ ਛੋਟੇ ਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਕਤਲ ਕਰ ਦਿੱਤਾ। ਉਸ ਵੇਲੇ ਉਸ [ਬੰਦਾ ਸਿੰਘ ਬਹਾਦੁਰ] ਦੇ ਬੇਦੀਨੀ ਨਾਲ ਓਤ-ਪੋਤ ਤੇ ਲਾਅਨਤ ਨਾਲ ਭਰਪੂਰ ਵਜੂਦ ਦੇ ਨਿਸ਼ਾਨ ਨੂੰ, ਉਸ ਦੇ ਸਿਰਕੱਢ ਸਿੱਖਾਂ ਵਿੱਚੋਂ ਦੋ ਹੋਰ ਸਿੱਖਾਂ ਸਮੇਤ, ਜਿਹੜੇ ਹੁਣ ਤੱਕ ਉਸ ਦੇ ਢੰਗ ਨਾਲ ਚੱਲਣ ਵਾਲੇ ਸਾਥੀ, ਜੀਵਨ ਦੇ ਕੈਦਖ਼ਾਨੇ ਵਿਚ ਕੈਦ ਬਲਕਿ ਬੁਰਾਈ ਦੀ ਸਜ਼ਾ ਦੀ ਕੈਦ ਵਿਚ ਸਨ, ਜੀਵਨ ਦੀ ਫੱਟੀ ਤੋਂ ਮਿਟਾ ਦਿੱਤਾ। (ਪੰਨਾ 103)

---

18. 29 ਜਮਾਦੀ-ਉਲ-ਸਾਨੀ 1128 ਹਿਜਰੀ ਮੁਤਾਬਿਕ 9 ਜੂਨ, 1716 ਈ. ਨੂੰ ਦਿਨ ਐਤਵਾਰ ਨਹੀਂ, ਬਲਕਿ ਸਨਿਚਰਵਾਰ ਸੀ।

# ਕਾਮਰਾਜ ਬਿਨ ਨੈਣ ਸਿੰਘ

## *ਇਬਰਤਨਾਮਾ*

## (1719 ਈ.)

ਕਾਮਰਾਜ ਦੇ ਪਿਤਾ ਦਾ ਨਾਮ ਨੈਣ ਸਿੰਘ ਤੇ ਜਾਤੀ ਦਾ ਉਹ ਕਾਇਸਥ ਸੀ। ਉਸ ਦਾ ਜਨਮ ਯੂ.ਪੀ. ਵਿਚ ਇਟਾਵਾ ਦੇ ਨੇੜੇ ਫ਼ਪੂੰਦ ਨਾਮ ਦੇ ਕਸਬੇ ਵਿਚ ਹੋਇਆ ਸੀ।[1] ਬਾਦਸ਼ਾਹ ਔਰੰਗਜ਼ੇਬ ਦੇ ਰਾਜ-ਕਾਲ ਦੇ ਅੰਤਲੇ ਦਿਨਾਂ ਵਿਚ ਕਾਮਰਾਜ ਮੁਗ਼ਲਾਂ ਦੇ ਮਾਲ-ਮਹਿਕਮੇ ਵਿਚ ਨੌਕਰ ਹੋ ਗਿਆ ਸੀ। ਉਸ ਨੇ ਆਪਣੀਆਂ ਯਾਦਾਂ ਦੇ ਆਧਾਰ ਉੱਤੇ ਮੁਗ਼ਲ ਇਤਿਹਾਸ ਸੰਬੰਧੀ ਦੋ ਕਿਤਾਬਾਂ ਦੀ ਰਚਨਾ ਕੀਤੀ।[2] ਪਹਿਲੀ ਦਾ ਨਾਮ *ਆਜ਼ਮ-ਉਲ-ਹਰਬ* ਹੈ। ਇਸ ਵਿਚ ਬਾਦਸ਼ਾਹ ਔਰੰਗਜ਼ੇਬ ਦੇ ਦੂਸਰੇ ਪੁੱਤਰ, ਮੁਹੰਮਦ ਆਜ਼ਮ ਸ਼ਾਹ ਦੁਆਰਾ 1707 ਈ. ਵਿਚ ਉਤਰਾਧਿਕਾਰ ਦੇ ਜੰਗ ਲਈ ਕੀਤੀ ਗਈ ਤਿਆਰੀ ਦਾ ਬੜਾ ਵਿਸਥਾਰ ਸਹਿਤ ਵਰਣਨ ਹੈ। ਦੂਸਰੀ ਦਾ ਨਾਮ *ਇਬਰਤਨਾਮਾ* ਹੈ ਤੇ ਇਸ ਦੀ ਰਚਨਾ 1719 ਈ. ਵਿਚ ਕੀਤੀ ਗਈ ਸੀ। ਇਸ ਵਿਚ 1707 ਈ. ਵਿਚ ਔਰੰਗਜ਼ੇਬ ਦੀ ਮੌਤ ਤੋਂ ਲੈ ਕੇ ਫ਼ਰੁੱਖਸੀਅਰ ਦੇ ਕਤਲ ਹੋਣ ਤੱਕ ਦੀਆਂ, 12 ਸਾਲਾਂ ਦੀਆਂ ਅੱਖੀਂ ਡਿੱਠੀਆਂ ਸਮਕਾਲੀ ਘਟਨਾਵਾਂ ਦਾ ਵਿਵਰਣ ਹੈ। ਉਕਤ ਪੁਸਤਕ ਵਿਚ ਉਸ ਨੇ ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਦੇ ਮੁਗ਼ਲਾਂ ਵਿਰੁੱਧ ਸੰਘਰਸ਼, ਉਨ੍ਹਾਂ ਦੀ ਗ੍ਰਿਫ਼ਤਾਰੀ ਤੇ ਦਿੱਲੀ ਵਿਚ ਸ਼ਹੀਦੀ ਸਾਕੇ ਉਪਰ ਵੀ ਕਲਮ ਚਲਾਈ ਹੈ।

ਕਾਮਰਾਜ ਆਪ ਭਾਵੇਂ ਇਕ ਹਿੰਦੂ ਕਾਇਸਥ ਸੀ, ਪਰ ਉਸ ਨੇ ਬੰਦਾ ਸਿੰਘ ਬਹਾਦੁਰ ਤੇ ਸਿੱਖਾਂ ਬਾਰੇ ਅਸੱਭਿਅ ਤੇ ਅਪਮਾਨਜਨਕ ਸ਼ਬਦਾਵਲੀ ਦਾ ਪ੍ਰਯੋਗ ਕਰ ਕੇ, ਮੁਸਲਮਾਨ ਇਤਿਹਾਸਕਾਰਾਂ ਨੂੰ ਵੀ ਮਾਤ ਪਾ ਦਿੱਤੀ ਹੈ। ਉਸ ਦੇ ਵਿਵਰਣ ਵਿਚ ਕੁਝ ਉਕਾਈਆਂ ਸਹਿਜੇ ਹੀ ਪ੍ਰਵੇਸ਼ ਕਰ ਗਈਆਂ ਹਨ। ਉਸ ਨੇ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਘਟਨਾਵਾਂ ਨੂੰ ਬੰਦਾ ਸਿੰਘ ਬਹਾਦੁਰ ਨਾਲ ਜੋੜਨ ਦੀ ਗ਼ਲਤੀ ਕੀਤੀ ਹੈ। ਏਸੇ ਤਰ੍ਹਾਂ ਬੰਦਾ ਸਿੰਘ ਬਹਾਦੁਰ ਨੂੰ ਲੋਹਗੜ੍ਹ ਦੇ ਘੇਰੇ ਵਿੱਚੋਂ ਨਿਕਲ ਕੇ ਨਾਹਨ ਦੀ ਬਜਾਇ ਜੰਮੂ ਦੇ ਪਹਾੜਾਂ ਵੱਲ ਤੋਰ ਦਿੱਤਾ ਹੈ। ਕਾਮਰਾਜ ਦੁਆਰਾ ਉਧਰਿਤ ਕੀਤੀਆਂ ਕੁਝ ਤਾਰੀਖ਼ਾਂ ਭਾਵੇਂ ਸੌ ਫ਼ੀਸਦੀ ਦਰੁਸਤ ਨਹੀਂ ਹਨ, ਪਰ ਉਸ ਦੁਆਰਾ ਬੰਦਾ ਸਿੰਘ ਬਹਾਦੁਰ ਦੇ ਸੈਨਿਕ ਸੰਘਰਸ਼ ਬਾਰੇ ਜੁਟਾਈ ਜਾਣਕਾਰੀ ਕਾਫ਼ੀ ਹੱਦ ਤੱਕ

---

1. Nabi Hadi, *Dictionary of Indo-Persian Literature,* p. 296.
2. *Ibid.*, also see Muzaffar Alam, *The Crisis of Empire in Mughal North India,* p. 325.

ਸੱਚਾਈ ਦੇ ਨੇੜੇ ਹੈ। ਉਸ ਅਨੁਸਾਰ 1712 ਈ. ਵਿਚ ਜਹਾਂਦਾਰ ਸ਼ਾਹ ਨੇ ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਸਲੀਮਗੜ੍ਹ ਦੇ ਕਿਲ੍ਹੇ ਦੀ ਕੈਦ ਵਿੱਚੋਂ ਏਸ ਮੰਤਵ ਨਾਲ ਛੱਡਿਆ ਸੀ ਤਾਂ ਕਿ ਉਹ ਬੰਦਾ ਸਿੰਘ ਬਹਾਦੁਰ ਨੂੰ, ਜੋ ਲੋਹਗੜ੍ਹ ਦੇ ਕਿਲ੍ਹੇ ਉੱਤੇ ਦੁਬਾਰਾ ਕਾਬਿਜ਼ ਹੋ ਗਿਆ ਸੀ, ਖਦੇੜਨ ਲਈ ਕਾਰਵਾਈ ਕਰੇਗਾ। ਕਾਮਰਾਜ ਇਹ ਵੀ ਲਿਖਦਾ ਹੈ ਕਿ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖ ਸਰਦਾਰਾਂ ਨੂੰ ਦਿੱਲੀ ਵਿਚ ਮਾਰਚ 1716 ਈ. ਵਿਚ ਦੂਜੇ ਸਿੱਖਾਂ ਦੇ ਨਾਲ ਉਸੇ ਵਕਤ ਕਤਲ ਕਰਨਾ ਏਸ ਕਰਕੇ ਮੁਲਤਵੀ ਕੀਤਾ ਸੀ, ਕਿਉਂਕਿ ਮੁਗ਼ਲ ਅਧਿਕਾਰੀ ਉਨ੍ਹਾਂ ਤੋਂ ਛੁਪਾ ਕੇ ਰੱਖੇ ਖ਼ਜ਼ਾਨੇ ਆਦਿ ਬਾਰੇ ਭੇਤ ਲੈਣਾ ਚਾਹੁੰਦੇ ਸਨ। ਉਸ ਨੇ ਬੰਦਾ ਸਿੰਘ ਬਹਾਦੁਰ ਦੁਆਰਾ ਕੇਸਾਂ ਦੀ ਰਹਿਤ ਦੀ ਪਾਲਨਾ, ਵਾਹਿਗੁਰੂ ਜੀ ਦੀ ਫ਼ਤਹਿ ਬੁਲਾਉਣ ਅਤੇ ਸਿੱਖ ਧਰਮ ਦੇ ਵਿਸ਼ਵਾਸ ਤੇ ਰਹੁ-ਰੀਤਾਂ ਹਿੰਦੂਆਂ ਤੇ ਮੁਸਲਮਾਨਾਂ ਤੋਂ ਨਿਆਰੇ ਹੋਣ ਬਾਰੇ ਜੋ ਟਿੱਪਣੀਆਂ ਕੀਤੀਆਂ ਹਨ, ਉਹ ਬੜੀਆਂ ਭਾਵਪੂਰਤ ਹਨ।

-2-

**[ਪੰਜਾਬ ਵਿਚ ਸਿੱਖ ਵਿਦਰੋਹ ਦੀਆਂ ਖ਼ਬਰਾਂ] :**

ਲਾਹੌਰ ਦੇ ਅਖ਼ਬਾਰ ਨਵੀਸਾਂ ਦੇ ਬਿਨੈ-ਪੱਤਰ ਸ਼ਾਹੀ ਦਰਬਾਰ ਵਿਚ ਪੁੱਜੇ ਕਿ ਅਭਾਗੇ ਨਾਨਕ-ਪ੍ਰਸਤਾਂ ਦੀ ਕੌਮ ਦੇ ਆਦਿ ਤੇ ਅੰਤ ਦੇ ਵਿਰੋਧੀ ਟੋਲੇ ਤੇ ਰੱਬ ਤੋਂ ਨਿਡਰ ਹੋਛੇ ਗਰੋਹ ਤੇ ਕੁੱਤੇ-ਮੂੰਹੇ ਜੱਥੇ ਨੇ ਕਿਸੇ ਕਮੀਨੇ (ਬੰਦਾ ਸਿੰਘ ਬਹਾਦੁਰ) ਦੇ ਵਰਗਲਾਉਣ ਸਦਕਾ ਉਸ ਪਾਸੇ ਦੇ ਅਕਸਰ ਪਰਗਣਿਆਂ ਉੱਤੇ ਧੱਕੇ ਨਾਲ ਕਬਜ਼ਾ ਕਰ ਲਿਆ ਹੈ ਅਤੇ ਉਨ੍ਹਾਂ ਮਰਦੂਦਾਂ ਫ਼ਸਾਦੀਆਂ ਦੇ ਜ਼ੁਲਮ ਦੇ ਕਾਰਨ ਹਿੰਦੂ ਤੇ ਮੁਸਲਮਾਨ ਦੁੱਖ ਵਿਚ ਗ੍ਰਸੇ ਹੋਏ ਹਨ। ਉਸ ਮਹਾਲ ਦੇ ਫ਼ੌਜਦਾਰਾਂ ਦੇ ਨਾਮ ਜ਼ਰੂਰੀ ਤੌਰ 'ਤੇ ਪਾਲਨਾ ਕਰਨਯੋਗ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਬਦਬਖ਼ਤ ਕਾਫ਼ਿਰਾਂ (ਸਿੱਖਾਂ) ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦੇਣ।[3] ਭਾਵੇਂ ਚਾਹੀਦਾ ਇਹ ਸੀ ਕਿ ਸ਼ਾਹੀ ਲਸ਼ਕਰ ਉਸ ਮਹਾਲ ਵੱਲ ਝੰਡੇ ਚੁੱਕਦਾ, ਪਰ ਦੋ ਵਿਰੋਧੀ ਰਾਜਿਆਂ ਦੇ ਹੜ੍ਹ (ਬਗ਼ਾਵਤ) ਨੂੰ ਰੋਕਣ ਦੀ ਅਹਿਮ ਮੁਹਿੰਮ ਉੱਤੇ ਜਾਣਾ ਜ਼ਰੂਰੀ ਸੀ, ਇਸ ਲਈ ਇਹ ਗੱਲ ਵਿਰੋਧੀ (ਸਿੱਖਾਂ) ਦੀਆਂ ਜੜ੍ਹਾਂ ਪੁੱਟਣ ਵਿਚ ਦੇਰੀ ਦਾ ਕਾਰਨ ਬਣੀ।[4]

**[ਸਿੱਖਾਂ ਦਾ ਸਰਹਿੰਦ ਉਪਰ ਕਬਜ਼ਾ] :**

ਇਸ ਸਮੇਂ ਦੌਰਾਨ ਜ਼ਲੀਲ ਹੋਏ ਸਿੱਖਾਂ ਦੇ ਇਕੱਠ ਨੇ ਮੌਤ ਦੇ ਫ਼ਰਿਸ਼ਤੇ

---

3. ਪੰਜਾਬ ਵਿਚ ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਦੀਆਂ ਖ਼ਬਰਾਂ ਬਾਦਸ਼ਾਹ ਬਹਾਦਰ ਸ਼ਾਹ ਨੂੰ ਨਵੰਬਰ 1709 ਈ. ਵਿਚ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਬਾਦਸ਼ਾਹ ਨੇ ਲਾਹੌਰ ਦੇ ਦੀਵਾਨ ਦੀ ਅਰਜ਼ੀ ਨੂੰ ਸਨਮੁੱਖ ਰੱਖਦਿਆਂ 23 ਅਪ੍ਰੈਲ, 1710 ਈ. ਨੂੰ ਪੰਜਾਬ ਦੇ ਮੁਗ਼ਲ ਫ਼ੌਜਦਾਰਾਂ ਨੂੰ ਸਿੱਖਾਂ ਵਿਰੁੱਧ ਸੈਨਿਕ ਕਾਰਵਾਈ ਦੇ ਹੁਕਮ ਚਾੜ੍ਹ ਦਿੱਤੇ ਸਨ।
4. ਲੇਖਕ ਦੀ ਮੁਰਾਦ ਮਈ-ਜੂਨ 1710 ਈ. ਵਿਚ ਸਵਾਈ ਰਾਜਾ ਜੈ ਸਿੰਘ (ਅੰਬੇਰ) ਤੇ ਰਾਜਾ ਅਜੀਤ ਸਿੰਘ ਰਾਠੌੜ (ਜੋਧਪੁਰ) ਦੀ ਅਗਵਾਈ ਹੇਠ ਰਾਜਪੂਤਾਨੇ ਵਿਚ ਪੈਦਾ ਹੋਏ ਰਾਜਪੂਤਾਂ ਦੇ ਵਿਦਰੋਹ ਤੋਂ ਹੈ।

ਇਜ਼ਰਾਈਲ ਵਰਗੀ ਸ਼ਕਤੀ ਪ੍ਰਾਪਤ ਕਰ ਲਈ। ਕਹਿੰਦੇ ਹਨ ਕਿ ਚਕਲਾ ਸਰਹਿੰਦ ਦੇ ਮੁਤਸੱਦੀ ਵਜ਼ੀਰ ਖ਼ਾਨ ਨੇ ਸਵਰਗਵਾਸੀ ਹਜ਼ਰਤ (ਔਰੰਗਜ਼ੇਬ) ਦੇ ਹੁਕਮ ਅਨੁਸਾਰ ਉਸ ਗੁੰਮਰਾਹ [ਗੁਰੂ ਗੋਬਿੰਦ ਸਿੰਘ] ਨੂੰ (ਇਲਾਕਾ) ਸਰਹਿੰਦ ਵਿੱਚੋਂ ਬੇਇਜ਼ਤ ਕਰ ਕੇ ਕਈ ਵਾਰੀ ਉਥੋਂ ਬਾਹਰ ਕੱਢ ਦਿੱਤਾ ਸੀ।[5] ਉਹ ਬਦਬਖ਼ਤ ਆਪਣਾ ਮਾਲ ਅਸਬਾਬ, ਕਬੀਲਾ ਤੇ ਬੱਚਿਆਂ ਨੂੰ ਕਤਲ ਤੇ ਕੈਦੀ ਬਣਵਾ ਕੇ ਬੁਰੇ ਹਾਲੀਂ ਪਹਾੜਾਂ ਵਿਚ ਜਾ ਵੜਿਆ ਤੇ ਜੰਮੂ ਦੇ ਪਹਾੜ ਵਿਚ ਕਿਸੇ ਪਿੰਡ ਵਿਚ ਜਾ ਡੇਰਾ ਲਾਇਆ।[6] ਉਸ ਨੇ ਇਨ੍ਹਾਂ ਦਿਨਾਂ ਵਿਚ ਉਸ ਇਲਾਕੇ ਨੂੰ ਲੁੱਟਿਆ ਤੇ ਫ਼ਸਾਦ ਪਾ ਦਿੱਤਾ। ਵਜ਼ੀਰ ਖ਼ਾਨ ਭਾਰੀ ਫ਼ੌਜ ਸਮੇਤ ਉਸ ਦੇ ਕੰਨ ਖਿੱਚਣ ਲਈ ਸਰਹਿੰਦ ਤੋਂ ਰਵਾਨਾ ਹੋਇਆ। ਉਹ ਜ਼ਲੀਲ ਹੋਇਆ ਹੋਇਆ ਪੁਰਾਣੀ ਦੁਸ਼ਮਣੀ, ਹਿਰਦੇ ਦੀ ਮਲੀਨਤਾ ਅਤੇ ਆਪਣੇ ਜੱਥੇ ਦੇ ਖ਼ਜ਼ਾਨੇ ਦੀ ਸ਼ਕਤੀ ਸਦਕਾ ਆਪਣੇ ਉਜੜੇ ਹੋਏ ਟਿਕਾਣੇ ਵਿੱਚੋਂ ਬਾਹਰ ਨਿਕਲਿਆ। ਉਸ ਨੇ ਮੁਸਤਿਫ਼ਾਬਾਦ ਦੇ ਲਾਗੇ ਮੁਕਾਬਲਾ ਕੀਤਾ ਤੇ ਫ਼ਸਾਦ ਪਾ ਦਿੱਤਾ।[7] ਦੋਹਾਂ ਧਿਰਾਂ ਵੱਲੋਂ ਬਹੁਤ ਖਿੱਚ-ਧੂਹ ਤੇ ਜੰਗ ਹੋਈ। ਬਹੁਤ ਸਾਰੇ ਆਦਮੀ ਮਾਰੇ ਗਏ। ਇਥੋਂ ਤੱਕ ਕਿ ਧੱਕੇ ਤੇ ਜ਼ੁਲਮ ਦੇ ਸਰੋਤ (ਬੰਦਾ ਸਿੰਘ ਬਹਾਦੁਰ); ਵਜ਼ੀਰ ਖ਼ਾਨ ਦਾ ਮੁਕਾਬਲਾ ਕਰਨ ਦੇ ਕਾਬਿਲ ਨਹੀਂ ਸੀ ਅਤੇ ਮੂਰਖ ਦੋਜ਼ਖ਼ੀ ਜਹੰਨਮਾਬਾਦ ਨੂੰ ਜਾਣ ਹੀ ਵਾਲਾ ਸੀ ਕਿ ਰੱਬੀ ਭਾਣੇ ਅਨੁਸਾਰ ਬੰਦੂਕ ਦੀ ਗੋਲੀ ਮਕਰ ਫ਼ਰੇਬ ਰਹਿਤ ਖ਼ਾਨ ਦੇ ਮੱਥੇ ਵਿਚ ਆ ਵੱਜੀ ਅਤੇ ਉਸ ਦਾ ਸੁਭਾਗਾ ਚਿਹਰਾ ਸ਼ਹਾਦਤ ਦੇ ਗੁਲਾਲ ਨਾਲ ਰੰਗੀਨ ਕਰ ਦਿੱਤਾ। ਉਸ ਦੇ ਹਜ਼ਾਰਾਂ ਸਾਥੀ ਵੀ ਬਹਿਸ਼ਤ ਵਿਚ ਜਾ ਬਿਰਾਜੇ, ਭਾਵ ਮਾਰੇ ਗਏ। ਬਾਕੀ ਦੇ ਕਾਫ਼ਿਰਾਂ ਦੇ ਡਰ ਸਦਕਾ ਆਪਣੇ ਸਾਮਾਨ ਨੂੰ ਅੱਗ ਲਾ ਕੇ ਪਰੇਸ਼ਾਨੀ ਵਿਚ ਫ਼ਰਾਰ ਹੋ ਗਏ। ਜਹੰਨਮੀ (ਬੰਦਾ ਸਿੰਘ ਬਹਾਦੁਰ) ਉਥੋਂ ਨਿਕਲ ਕੇ ਉਸੇ ਦਿਨ ਸਰਹਿੰਦ ਪੁੱਜ ਗਿਆ।[8] ਉਸ ਨੇ ਸ਼ਹਿਰ, ਕਿਲ੍ਹੇ ਤੇ ਸ਼ਹੀਦ ਖ਼ਾਨ ਦਾ ਬਹੁਤ ਪ੍ਰਕਾਰ ਦਾ ਸਾਜ਼ੋ-ਸਾਮਾਨ ਤੇ ਨਗਦੀ ਅਤੇ ਗ਼ਰੀਬਾਂ ਤੇ ਵੱਡੇ ਧਨਵਾਨਾਂ ਦਾ ਮਾਲ-ਮੱਤਾ ਲੁੱਟ ਲਿਆ। ਜਹਾਂਦਾਰ (ਸ਼ਾਹ) ਦੇ ਲਸ਼ਕਰ ਵਿਚ ਇਹ ਖ਼ਬਰ ਫੈਲ ਗਈ ਕਿ ਸਹਾਰਨਪੁਰ, ਸਾਮਾਣਾ, ਦਾਮਲਾ, ਥਾਨੇਸਰ ਤੇ ਸਢੌਰਾ ਆਦਿ ਜ਼ਮਾਨੇ ਦੇ ਚੋਣਵੇਂ ਸੱਯਦਾਂ, ਮਹਾਨ ਸ਼ੈਖ਼ਾਂ, ਸਤਿਕਾਰਯੋਗ ਆਲਿਮ ਫ਼ਾਜ਼ਿਲਾਂ,

---

5. ਲੇਖਕ ਦਾ ਇਸ਼ਾਰਾ 1704 ਈ. ਵਿਚ ਔਰੰਗਜ਼ੇਬ ਦੇ ਹੁਕਮ ਅਨੁਸਾਰ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੁਆਰਾ ਗੁਰੂ ਗੋਬਿੰਦ ਸਿੰਘ ਵਿਰੁੱਧ ਛੇੜੀ ਸੈਨਿਕ ਮੁਹਿੰਮ ਤੋਂ ਹੈ, ਪਰ ਉਸ ਨੇ ਇਸ ਨੂੰ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਕਰਨ ਦੀ ਗ਼ਲਤੀ ਕੀਤੀ ਹੈ।
6. ਕਾਮਰਾਜ, ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਦੀ ਚਮਕੌਰ ਦੀ ਲੜਾਈ ਵਿਚ ਸ਼ਹੀਦੀ ਤੇ ਦੋ ਛੋਟੇ ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ ਤੇ ਸ਼ਹੀਦੀ ਤੋਂ ਵਾਕਿਫ਼ ਸੀ, ਪਰ ਗੁਰੂ ਗੋਬਿੰਦ ਸਿੰਘ ਦਾ ਚਮਕੌਰ ਦੇ ਘੇਰੇ ਵਿੱਚੋਂ ਨਿਕਲ ਕੇ ਜੰਮੂ ਦੇ ਪਹਾੜਾਂ ਵੱਲ ਚਲੇ ਜਾਣ ਦਾ ਉਸ ਨੂੰ ਟਪਲਾ ਲੱਗਿਆ ਹੈ।
7. ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਖ਼ਾਲਸਾ ਦਲ ਤੇ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੀ ਫ਼ੌਜ ਵਿਚਕਾਰ ਇਹ ਲੜਾਈ ਮੁਸਤਿਫ਼ਾਬਾਦ ਦੇ ਲਾਗੇ ਨਹੀਂ, ਬਲਕਿ ਖਰੜ ਨਜ਼ਦੀਕ ਚੱਪੜ-ਚਿੜੀ ਦੇ ਮੈਦਾਨ ਵਿਚ 12 ਜੂਨ, 1710 ਈ. ਨੂੰ ਹੋਈ ਸੀ।
8. ਖ਼ਾਲਸਾ ਦਲ ਨੇ ਸਰਹਿੰਦ ਉਪਰ ਕਬਜ਼ਾ ਉਸੇ ਦਿਨ ਨਹੀਂ, ਬਲਕਿ ਦੋ ਦਿਨ ਬਾਅਦ 14 ਜੂਨ, 1710 ਈ. ਨੂੰ ਕੀਤਾ ਸੀ।

ਨਾਮਵਰ ਵਪਾਰੀਆਂ ਅਤੇ ਨਿਰਧਨ ਨਿਤਾਣਿਆਂ ਦੇ ਟਿਕਾਣਿਆਂ ਅਤੇ ਕਬਰਿਸਤਾਨਾਂ ਨੂੰ, ਜਿਨ੍ਹਾਂ ਵਿੱਚੋਂ ਹਰੇਕ ਇਲਾਕਾ ਉਪਜਾਊ, ਮਨਮੋਹਣੀਆਂ, ਵਧੀਆ ਅਤੇ ਤੁਹਫ਼ਿਆਂ ਦੀਆਂ ਖਾਣਾਂ ਅਤੇ ਚਾਰ ਸੌ ਪੰਜ ਸੌ ਸਾਲ ਤੋਂ ਆਬਾਦ ਹੈ, ਕਾਫ਼ਿਰਾਂ ਦੀ ਲੁੱਟ ਦੇ ਹੱਥੋਂ ਨੁਕਸਾਨ ਪੁੱਜਿਆ ਹੈ ਅਤੇ ਉਸ ਬਦਬਖ਼ਤ ਦੀ ਲੁੱਟ ਤੇ ਡਰ ਨਾਲ ਮੁਕੰਮਲ ਤੌਰ 'ਤੇ ਦੀਵੇ (ਰਹਿਤ) ਰਾਤ ਤੇ ਜੰਗਲ ਦਾ ਨਮੂਨਾ ਬਣ ਗਿਆ ਹੈ। ਕਹਿਰ ਦੇ ਮਾਰੇ ਹੋਏ ਉਸ ਬੇਦੀਨੇ (ਬੰਦਾ ਸਿੰਘ ਬਹਾਦੁਰ) ਦੇ ਜ਼ੁਲਮ ਨਾਲ ਜੋ ਕੁਝ ਮੁਸਲਮਾਨਾਂ ਦੀ ਜ਼ਿੰਦਗੀ ਤੇ ਮੌਤ ਉੱਤੇ ਬੀਤੀ ਤੇ ਬੀਤ ਰਹੀ ਹੈ, ਉਹ ਵੇਰਵੇ ਦੇ ਤੌਰ 'ਤੇ ਬਿਆਨ ਨਹੀਂ ਕੀਤੀ ਜਾ ਸਕਦੀ। ਉਸ ਨੇ ਵੱਡੇ-ਵੱਡੇ ਮਹਾਨ ਵਿਅਕਤੀਆਂ ਤੇ ਬਰਕਤੀਲੇ ਨੇਕ ਪੁਰਸ਼ਾਂ ਦੀਆਂ ਕਬਰਾਂ ਤੇ ਮਜ਼ਾਰ ਜੜ੍ਹਾਂ ਤੋਂ ਉਖੇੜ ਸੁੱਟੇ ਅਤੇ ਇਸ ਨਿੰਦਣਯੋਗ ਢੰਗ ਨਾਲ ਕੀਤੇ ਕੰਮਾਂ ਨਾਲ ਉਸ ਨੇ ਢਹਿੰਦੀਆਂ ਕਲਾਂ ਦੀ ਸੁਆਹ ਆਪਣੇ ਸਿਰ ਵਿਚ ਪਾ ਲਈ। ਜ਼ਮੀਨ ਦੇ ਮਾਲਕ (ਬਾਦਸ਼ਾਹ) ਨੇ ਆਪਣੇ ਹੌਂਸਲੇ ਦੀ ਬਹੁਤਾਤ ਤੇ ਰੁਤਬੇ ਦੀ ਵਡਿਆਈ ਸਦਕਾ ਉਸ ਮੂਰਖ ਦਲੇਰ (ਬੰਦਾ ਸਿੰਘ ਬਹਾਦੁਰ) ਨੂੰ ਸਬਕ ਸਿਖਾਉਣ ਦੀ ਗੱਲ ਰੱਬ ਉੱਤੇ ਛੱਡ ਕੇ ਰਾਜਪੂਤਾਂ ਦੇ ਵੱਡੇ ਮਾਮਲੇ ਨੂੰ ਠੀਕ ਕਰਨ ਵੱਲ ਧਿਆਨ ਦਿੱਤਾ। (ਪੱਤਰੇ 40-41)...

### [ਲੋਹਗੜ੍ਹ ਦੀ ਪਹਿਲੀ ਲੜਾਈ] :

ਬਾਦਸ਼ਾਹ ਦੇ ਰਾਜ ਸਿੰਘਾਸਣ ਉੱਤੇ ਬੈਠਣ ਦੇ ਚੌਥੇ ਸਾਲ ਸ਼ਵਾਲ ਮਹੀਨੇ ਦੀ 19 ਤਾਰੀਖ਼ (ਨਵੰਬਰ 11, 1710 ਈ.) ਨੂੰ ਰੁਸਤਮ ਖ਼ਾਨ ਬਹਾਦੁਰ ਤੇ ਫ਼ੀਰੋਜ਼ ਖ਼ਾਨ ਮੇਵਾਤੀ [ਦੋ ਮਿੱਲਤ] ਸਰਾਏ ਦਾ ਅਸਥਾਨ ਦੇਖਣ ਲਈ ਅੱਗੇ ਗਏ ਹੋਏ ਸਨ। ਆਵਾਰਾਗਰਦ ਥੋੜ੍ਹੇ ਸਿੱਖਾਂ ਦੀ ਅਗਵਾਈ ਹੇਠ ਵਣਜਾਰਾ ਕੌਮ ਦਾ ਇਕ ਗਰੋਹ ਟਹਿਣੀਆਂ ਵਾਲੇ ਦਰੱਖ਼ਤਾਂ ਦੇ ਝੁੰਡ ਵਿੱਚੋਂ ਨਿਕਲ ਕੇ ਸ਼ਾਹੀ ਲਸ਼ਕਰ ਨਾਲ ਟੱਕਰ ਪਿਆ।[9] ਸ਼ੁਰੂ ਵਿਚ ਤਾਂ ਉਨ੍ਹਾਂ ਦੇ ਆਉਣ ਸਦਕਾ ਉਹ ਅਨੋਖੀ ਤਰ੍ਹਾਂ ਪਰੇਸ਼ਾਨ ਹਾਲ ਹੋ ਗਏ। ਆਖ਼ਿਰਕਾਰ ਫ਼ਤਹਿਮੰਦ ਮੁਜਾਹਿਦਾਂ, ਵਿਸ਼ੇਸ਼ ਤੌਰ 'ਤੇ ਫ਼ੀਰੋਜ਼ ਖ਼ਾਨ ਮੇਵਾਤੀ ਜਿਹੜਾ ਆਪਣੇ ਕੁਝ ਭਰਾਵਾਂ ਤੇ ਭਤੀਜੀਆਂ ਨਾਲ ਪੈਦਲ ਹੋ ਗਿਆ ਸੀ, ਦੇ ਵਾਰਾਂ ਨਾਲ ਉਹ ਭੇਡਾਂ (ਵਣਜਾਰੇ ਸਿੱਖ) ਕੁਰਬਾਨ ਹੋ ਗਈਆਂ। ਬਹੁਤ ਸਾਰੇ ਮਾਰੇ ਗਏ ਤੇ ਕੁਝ ਕੁ ਨਿਡਰ ਪੁਰਸ਼ (ਸਿੱਖ) ਅਪਵਿੱਤਰ ਉਜਾੜ ਵੱਲ ਭੱਜ ਗਏ। ਅਗਲੇ ਦਿਨ ਦਬਦਬੇ ਦੀ ਚੌਖਟ ਦੇ (ਸ਼ਾਹੀ) ਕਾਰਕੁਨਾਂ ਨੇ ਉਨ੍ਹਾਂ ਰਿੱਛਾਂ ਦੇ ਦੋ ਗਰੋਹਾਂ ਨੂੰ ਘੇਰੇ ਵਿਚ ਲੈ ਕੇ ਗ੍ਰਿਫ਼ਤਾਰ ਕਰ ਲਿਆ। ਤੀਸਰੇ ਦਿਨ ਵੈਰੀ ਨੂੰ ਸੰਘਾਰਨ ਵਾਲੇ ਦੁਨੀਆਂ ਦੇ ਮਾਲਿਕ (ਬਾਦਸ਼ਾਹ) ਦੇ ਹੁਕਮ ਤੇ ਰੱਬ ਦੇ ਦਬਦਬੇ ਦੇ ਬਾਜ਼ੂ ਦੇ ਜ਼ੋਰ ਨਾਲ ਖ਼ਾਨਿ-ਖ਼ਾਨਾਂ ਬਹਾਦੁਰ (ਮੁਨਾਇਮ ਖ਼ਾਨ) ਸਮੇਤ ਮਹਾਬਤ ਖ਼ਾਨ ਤੇ ਦੋਨੋਂ ਪੁੱਤਰ ਬਖ਼ਤਯਾਰ ਤੇ ਹਮੀਦੁਦੀਨ ਖ਼ਾਨ ਬਹਾਦੁਰ, ਇਸਲਾਮ ਖ਼ਾਨ ਬਹਾਦੁਰ, ਫ਼ੀਰੋਜ਼ ਖ਼ਾਨ, ਰਾਜਾ ਸਤਰਸਾਲ ਤੇ ਚੂੜਾਮਨ ਜਾਟ ਇਕ ਪਾਸੇ ਤੋਂ, ਦੂਜੇ ਪਾਸੇ ਤੋਂ ਸਲਤਨਤ ਦੇ

9. ਉਕਤ ਟੱਕਰ 24 ਨਵੰਬਰ, 1710 ਈ. ਨੂੰ ਸਢੌਰੇ ਨਜ਼ਦੀਕ ਹੋਈ ਸੀ ਤੇ ਉਸ ਦਿਨ ਹਿਜਰੀ ਮਹੀਨੇ ਸ਼ਵਾਲ ਦੀ 13 ਤਾਰੀਖ਼ ਸੀ।

ਬੁਰਜ ਦੇ ਸਿਤਾਰੇ ਤੇ ਹਕੂਮਤ ਦੀ ਡੱਬੀ ਦਾ ਮੋਤੀ, ਬਾਦਸ਼ਾਹਜ਼ਾਦਾ ਰਫ਼ੀਅ ਉਸ਼ਾਨ ਬਹਾਦੁਰ ਸਮੇਤ ਸਮਸਮ-ਉ-ਦੌਲਾ ਅਮੀਰ-ਉਲ-ਉਮਰਾ ਬਹਾਦੁਰ ਸੈਨਾਪਤੀ, ਸਰਕਾਰ ਦੀ ਫ਼ੌਜ, ਬਿਜਲੀ ਤੇ ਅੱਗ ਵਰਸਾਉਣ ਵਾਲਾ ਤੋਪਖ਼ਾਨਾ, ਲੜਾਈ ਦੇ ਘੋੜੇ ਉੱਤੇ ਸਵਾਰ ਹੋ ਗਏ, ਭਾਵ ਲੜਾਈ ਕਰਨ ਲੱਗ ਪਏ।[10] ਉਸ ਬਦਬਖ਼ਤ ਧਿਰ (ਸਿੱਖਾਂ) ਨੇ ਅਨੋਖੇ ਢੰਗ ਨਾਲ ਮੱਕਾਰੀ ਦੀ ਦੁਕਾਨ ਸਜਾ ਕੇ ਧਰਤੀ ਤੋਂ ਆਕਾਸ਼ ਤੱਕ ਫ਼ਸਾਦ ਪਾ ਛੱਡਿਆ ਸੀ ਤੇ ਕਹਿ ਰਹੇ ਸਨ ਕਿ "ਉਹ ਕਦੰਤ ਨਹੀਂ ਮਰਨਗੇ। ਉਹ ਮਾਰੇ ਗਏ ਵਿਅਕਤੀਆਂ ਨੂੰ ਅਮਰ ਹੋਣ ਦਾ ਨਾਮ ਦੇ ਰਹੇ ਸਨ, ਜਿਸ ਦਾ ਅਰਥ ਹੈ ਸਦੀਵੀ ਜ਼ਿੰਦਗੀ ਭਾਵ ਉਪਰੋਂ ਵੇਖਣ ਵਾਲਿਆਂ ਦੀ ਨਿਗ੍ਹਾ ਵਿਚ ਇਹ ਸਰੀਰ ਟੁਰ ਜਾਣਗੇ, ਪਰ ਦਿਬ-ਦ੍ਰਿਸ਼ਟ ਵਾਲਿਆਂ ਦੀ ਨਿਗ੍ਹਾ ਵਿਚ ਉਨ੍ਹਾਂ ਲਈ ਕੋਈ ਹੋਰ ਸਰੀਰ ਵਿਚ ਪੈਦਾ ਹੋਣਾ ਮੁਕੱਰਰ ਹੋਵੇਗਾ। ਇਹ ਲੜਾਈ ਤਿੰਨ ਘੰਟਿਆਂ ਤੋਂ ਵੱਧ ਨਹੀਂ ਚੱਲੇਗੀ ਅਤੇ ਅਸੀਂ ਦੁਸ਼ਮਨ ਦੀ ਫ਼ੌਜ ਉੱਤੇ ਭਾਰੂ ਰਹਾਂਗੇ।" ਉਹ ਇਸ ਤਰ੍ਹਾਂ ਮੁਕੰਮਲ ਤੌਰ 'ਤੇ ਜ਼ੋਰ-ਅਜ਼ਮਾਈ ਕਰ ਰਹੇ ਸਨ। ਉਹ ਅਵੇਸਲੇ ਤੇ ਮੂਰਖ ਬਹੁਤ ਜ਼ਿਆਦਾ ਭਰੋਸਾ ਹੋਣ ਸਦਕਾ ਫ਼ਸਾਦ ਤੇ ਦੁਸ਼ਮਣੀ ਦੇ ਉਸ ਸਰੋਤ (ਬੰਦਾ ਸਿੰਘ ਬਹਾਦੁਰ) ਦੀ ਤਾਬੇਦਾਰੀ ਕਰ ਰਹੇ ਸਨ। ਉਸ ਬਦਜ਼ਾਤ ਦੀ ਹਾਲਤ ਮਲੀਨਤਾ ਪੱਖੋਂ ਸੂਰ ਤੇ ਕੁੱਤੇ ਤੋਂ ਵੀ ਭੈੜੀ ਹੈ ਅਤੇ ਡੱਡੂ ਤੇ ਗੈਂਡੇ ਨਾਲੋਂ ਵੀ ਅਪਵਿੱਤਰ ਹੈ, ਕਿਉਂਕਿ ਉਹ ਆਪਣੇ ਆਪ ਵੀ ਦਾੜ੍ਹੀ ਤੇ ਕੱਛਾਂ ਦੇ ਵਾਲ ਨਹੀਂ ਮੁੰਨਦਾ ਸੀ। ਉਹ ਦਿਉਆਂ ਵਰਗੇ ਪੁਰਸ਼ (ਸਿੱਖ) ਹਮੇਸ਼ਾ ਪੇਡੂਆਂ 'ਤੇ ਬਦਬੂਦਾਰ ਵਾਲ ਰੱਖਦੇ ਹਨ।[11] ਉਹ ਚਿੜੀ, ਕਬੂਤਰ ਤੇ ਸਾਰੇ ਪੰਛੀਆਂ ਨੂੰ ਜਾਲ ਨਾਲ ਫੜ ਕੇ ਸੈਂਕੜੇ ਤਕਲੀਫ਼ਾਂ ਨਾਲ ਤੇ ਪੱਥਰਾਂ ਉੱਤੇ ਮਾਰ ਕੇ ਤੇ ਪਾਰ ਬੁਲਾ ਕੇ ਇਸ ਨੂੰ ਜਾਇਜ਼ ਖ਼ੂਨ ਕਰਨਾ ਸਮਝਦੇ ਹਨ। ਉਹ ਮੂਰਖਤਾ ਸਦਕਾ 'ਰੱਬੀ-ਉਲ-ਇਜ਼ਤ' ਕਹਿਣ ਦੀ ਬਜਾਇ 'ਵਾਹਿਗੁਰੂ' ਕਹਿੰਦੇ ਹਨ।[12] ਸੰਖੇਪ ਤੌਰ 'ਤੇ ਕਿਹਾ ਜਾਵੇ ਤਾਂ ਉਸ ਬੇਦੀਨੇ ਗਰੋਹ (ਸਿੱਖਾਂ) ਦਾ ਦਸਤੂਰ ਹਿੰਦੂਆਂ ਤੇ ਮੁਸਲਮਾਨਾਂ ਦੇ ਮਜ਼ਬਾਂ ਨਾਲੋਂ ਵੱਖਰਾ ਹੈ, ਪਰ ਉਸ ਬੇਵਕੂਫ਼ ਗਰੋਹ ਦਾ ਭਰੋਸਾ ਤੇ ਸੱਚਾਈ ਸਾਰਿਆਂ ਨਾਲੋਂ ਵੱਖਰਾ ਤੇ ਰਾਹ ਵਿਚ ਰੋੜਾ ਅਟਕਾਉਣ ਵਾਲਾ ਵਧੇਰੇ ਹੈ। ਮੁਕਦੀ ਗੱਲ ਉਸ ਭੈੜੇ ਅੰਤ ਵਾਲੇ ਕਾਫ਼ਿਰ (ਬੰਦਾ ਸਿੰਘ ਬਹਾਦਰ) ਨੇ ਦੋ ਪਹਾੜਾਂ ਦੇ ਦਰਮਿਆਨ ਆਕਾਸ਼ ਦੇ ਦਬਦਬੇ ਵਾਲੇ ਕਿਲ੍ਹੇ ਜਿਸ ਦੇ ਉਸ ਪਾਸੇ ਲੰਬਾ ਚੌੜਾ ਮੈਦਾਨ ਸੀ, ਆਪਣੇ ਤੇ ਦੂਜੇਂ ਕਰੀਬੀ ਫ਼ਸਾਦੀਆਂ ਦੇ ਠਹਿਰਨ ਲਈ ਜਗ੍ਹਾ ਬਣਾਈ।[13] ਉਸ ਕਿਲ੍ਹੇ ਦੇ ਸਾਹਮਣੇ ਇਕ ਪੱਕਾ ਬੰਨ੍ਹ ਤਿਆਰ ਕੀਤਾ, ਜਿਸ ਦੀ ਲੰਬਾਈ ਅੱਧਾ ਕੋਹ ਸੀ ਤੇ ਚੌੜਾਈ ਇਕ ਗਜ਼। ਉਸ ਨੂੰ ਉਸ ਨੇ ਮਿੱਟੀ ਤੇ ਲੱਕੜਾਂ ਨਾਲ ਚੰਗੀ

---

10. ਸ਼ਾਹੀ ਫ਼ੌਜ ਨੇ ਲੋਹਗੜ੍ਹ ਉੱਤੇ ਇਹ ਹਮਲਾ 30 ਨਵੰਬਰ, 1710 ਈ. ਨੂੰ ਕੀਤਾ ਸੀ।
11. ਕਾਮਰਾਜ ਦਾ ਇਹ ਕਥਨ ਬਾਬਾ ਬੰਦਾ ਸਿੰਘ ਬਹਾਦੁਰ ਤੇ ਖ਼ਾਲਸਾ ਦਲ ਵਿਚ ਕੇਸਾਂ ਦੀ ਰਹਿਤ ਦੀ ਮਹੱਤਾ ਨੂੰ ਪ੍ਰਗਟ ਕਰਦਾ ਹੈ।
12. ਲੇਖਕ ਏਥੇ ਬਾਬਾ ਬੰਦਾ ਸਿੰਘ ਬਹਾਦੁਰ ਦੇ ਵੇਲੇ ਖ਼ਾਲਸਾ ਦਲ ਵਿਚ 'ਵਾਹਿਗੁਰੂ ਜੀ ਕੀ ਫ਼ਤਹਿ' ਦਾ ਜੈਕਾਰਾ ਪ੍ਰਚਲਿਤ ਹੋਣ ਦੀ ਗਵਾਹੀ ਦੇ ਰਿਹਾ ਹੈ।
13. ਬਾਬਾ ਬੰਦਾ ਸਿੰਘ ਬਹਾਦੁਰ ਨੇ ਲੋਹਗੜ੍ਹ ਨਾਮੀ ਇਹ ਕਿਲ੍ਹਾ, ਸ਼ਾਹਜਹਾਨ ਦੇ ਸਮੇਂ ਬਣੇ ਮੁਖ਼ਲਿਸ ਗੜ੍ਹ ਦੀ ਮੁਰੰਮਤ ਕਰ ਕੇ ਤਿਆਰ ਕੀਤਾ ਸੀ।

ਤਰ੍ਹਾਂ ਬੰਦ ਕਰ ਦਿੱਤਾ। ਕਮਾਲ ਦੀ ਡੂੰਘੀ ਖਾਈ ਪੁੱਟੀ ਗਈ। ਉਹ ਮੂਰਖ ਅਜਿਹੇ ਕਿਲ੍ਹੇ ਦੀ ਮਦਦ ਮਿਲਣ ਤੇ ਰੱਬ ਦੇ ਭਾਣੇ ਸਦਕਾ ਘੁੰਮਡੀ ਹੋ ਗਿਆ। ਉਸ ਨੇ ਆਪਣੇ ਵਾਸਤੇ ਲੜਾਈ ਦਾ ਸਾਜ਼ੋ-ਸਾਮਾਨ, ਜਿਨਸਾਂ ਦੇ ਭੰਡਾਰ ਤੇ ਖ਼ਜ਼ਾਨੇ ਧਰਤੀ ਦੇ ਹੇਠਾਂ ਤਹਿਖ਼ਾਨੇ ਵਿਚ ਰੱਖ ਦਿੱਤੇ ਅਤੇ ਉਹ ਬੁਰੇ ਦਿਨ ਲਈ, ਜਿਹੜਾ ਢਹਿੰਦੀਆਂ ਕਲਾਂ ਦੀ ਸ਼ਾਮ ਬਣ ਕੇ ਆ ਰਿਹਾ ਸੀ ਤੇ ਜਿਸ ਨੂੰ ਉਹ ਅਮਨ-ਅਮਾਨ ਵਾਲਾ ਸਮਝ ਰਿਹਾ ਸੀ, ਨਹੀਂ ਜਾਣਦਾ ਸੀ ਕਿ ਜਿਸ ਵੇਲੇ ਬਾਦਸ਼ਾਹ ਦੀ ਫ਼ਤਹਿਮੰਦ ਫ਼ੌਜ ਅਚਾਨਕ ਪੁੱਜ ਜਾਵੇਗੀ ਤਾਂ ਜਿੱਤ ਦਾ ਮੈਦਾਨ ਗਾਜ਼ੀਆਂ ਦੇ ਘੋੜਿਆਂ ਦੇ ਸੁੰਮਾਂ ਦੇ ਹੇਠ ਲਤਾੜੇ ਜਾਣ ਨਾਲ ਇਹ ਪਹਾੜ ਮੁੱਠੀ ਭਰ ਮਿੱਟੀ ਬਣ ਕੇ ਰਹਿ ਜਾਵੇਗਾ ਅਤੇ ਇਹ ਬੰਨ੍ਹ ਹਿਰਨ ਦੀ ਰਫ਼ਤਾਰ ਵਾਲੇ ਤੇ ਫ਼ਤਹਿਮੰਦ ਮੁਜਾਹਿਦਾਂ ਦੀ ਕੋਸ਼ਿਸ਼ ਦੇ ਚੰਗਿਆੜੇ ਨਾਲ ਸੜੇ ਹੋਏ ਕਾਗ਼ਜ਼ ਦੀ ਤਰ੍ਹਾਂ ਬਣ ਜਾਵੇਗਾ। ਮੱਛਰ ਨੂੰ ਖੂੰਜੇ ਵੱਲ ਕੱਢਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਹੈ ਅਤੇ ਉਹ ਉਨ੍ਹਾਂ ਬਹਾਦੁਰਾਂ ਦੀਆਂ ਸੱਟਾਂ ਦੀ ਕਿਥੇ ਤਾਬ ਝੱਲ ਸਕਦਾ ਹੈ, ਜਿਹੜੇ ਇਕ ਘੰਟੇ ਵਿਚ ਈਰਾਨੀ ਤੇ ਤੂਰਾਨੀ ਫ਼ੌਜਾਂ ਦੀਆਂ ਕਤਾਰਾਂ ਨੂੰ ਤੋੜ ਸੁੱਟਦੇ ਹਨ। ਘਟੀਆ ਸੋਚ ਵਾਲੇ ਤੇ ਫ਼ਸਾਦੀ ਭੰਗੀ (ਬੰਦਾ ਸਿੰਘ ਬਹਾਦੁਰ) ਦੀ ਕੀ ਮਜਾਲ ਹੈ, ਜੋ ਉਹ ਉਨ੍ਹਾਂ ਪਹਾੜਾਂ ਨੂੰ ਖੋਦਣ ਵਾਲੇ ਫ਼ਰਹਾਦਾਂ ਦੇ ਤੇਸੇ ਦੀ ਸੱਟ ਦਾ ਮੁਕਾਬਲਾ ਕਰ ਸਕੇ, ਜਿਨ੍ਹਾਂ ਨੇ ਸਿਕੰਦਰ ਬਾਦਸ਼ਾਹ ਵੱਲੋਂ ਲਾਈਆਂ ਐਨੀਆਂ ਰੁਕਾਵਟਾਂ ਦੂਰ ਕੀਤੀਆਂ।

ਫ਼ਤਹਿਮੰਦ ਜਾਂਬਾਜ਼ਾਂ ਬੰਨ੍ਹ ਦੇ ਬਰਾਬਰ ਨਾ ਹੋ ਕੇ ਉਸ ਪਹਾੜ ਦੇ, ਜਿਥੇ ਉਸ ਝੂਠੇ ਪੁਰਸ਼ (ਬੰਦਾ ਸਿੰਘ ਬਹਾਦੁਰ) ਨੇ ਆਪਣੇ ਲਾਓ-ਲਸ਼ਕਰ ਨੂੰ ਆਕਾਸ਼ ਦੇ ਦਬਦਬੇ ਵਾਲੀ ਸ਼ਾਹੀ ਫ਼ੌਜ ਦਾ ਮੁਕਾਬਲਾ ਕਰਨ ਵਾਸਤੇ ਬਿਠਾਇਆ ਹੋਇਆ ਸੀ, ਦੋਹਾਂ ਪਾਸਿਆਂ ਤੋਂ ਰੱਬ ਦੀ ਮਦਦ ਨਾਲ ਬਾਹਰ ਨਿਕਲ ਆਏ ਅਤੇ ਉਨ੍ਹਾਂ ਪਰੇਸ਼ਾਨ ਤੇ ਬੇਹੂਦਾ ਸਿੱਖਾਂ ਨੂੰ ਸ਼ਮਸ਼ੀਰ ਦੇ ਪਾਣੀ ਵਿਚ ਡੁਬੋ ਦਿੱਤਾ, ਭਾਵ ਕਤਲ ਕਰ ਦਿੱਤੇ ਅਤੇ ਆਕਾਸ਼ ਦੀ ਬੁਲੰਦੀ 'ਤੇ ਠਹਿਰੇ ਕਮੀਨੇ ਕੁੱਤੇ ਸਿੱਖਾਂ ਨੂੰ ਫ਼ੌਰਨ ਗੋਲੀਆਂ ਮਾਰ ਕੇ ਜ਼ਮੀਨ ਦੀ ਗਹਿਰਾਈ ਉੱਤੇ ਸੁੱਟ ਦਿੱਤਾ। ਤੀਰਾਂ ਦੀ ਬਾਰਿਸ਼ ਨਾਲ ਉਨ੍ਹਾਂ ਰੱਬੀ ਕਹਿਰ ਦੇ ਮਾਰੇ ਹੋਇਆਂ ਦੇ ਟਿਕਾਣੇ ਵਿਚ ਛਾਨਣੀ ਵਾਂਗ ਮੋਰੇ ਕਰ ਦਿੱਤੇ ਤੇ ਬੰਦੂਕਾਂ ਦੀਆਂ ਗੋਲੀਆਂ ਦੀ ਅੱਗ ਨਾਲ ਦੁਸ਼ਮਣ ਦੀ ਜ਼ਿੰਦਗੀ ਦੇ ਬੋਹਲ ਨੂੰ ਸਾੜ ਸੁੱਟਿਆ। ਇਸ ਕਿਆਮਤ ਰੂਪੀ ਹਮਲੇ ਵਿਚ ਬਦਹਾਲ ਦੁਰਕਾਰੇ ਸ਼ੈਤਾਨ (ਬੰਦਾ ਸਿੰਘ ਬਹਾਦੁਰ) ਨੇ ਫ਼ਰਾਰ ਹੋਣ ਦੇ ਇਰਾਦੇ ਨਾਲ ਆਪਣੇ ਇਕ ਭਰੋਸੇਯੋਗ ਵਿਅਕਤੀ[14] ਨੂੰ ਬੇਹਯਾਈ ਦੀ ਗੱਦੀ ਦਾ ਜਾਨਸ਼ੀਨ ਥਾਪ ਕੇ ਧੋਖੇ ਨਾਲ ਕਿਸੇ ਹੋਰ ਰਸਤੇ ਪੈ ਕੇ ਗ਼ਾਇਬ ਹੋ ਗਿਆ ਅਤੇ ਉਸ ਰਾਹ, ਜਿਹੜਾ ਉਸ ਨੇ ਮਾੜੇ ਦਿਨਾਂ ਵਾਸਤੇ ਮੁਕੱਰਰ ਕੀਤਾ ਸੀ, ਰਾਹੀਂ ਫ਼ਰਾਰ ਹੋ ਗਿਆ।[15] ਉਸ ਨੇ ਕੁਝ ਹਜ਼ਾਰ ਜਾਂਬਾਜ਼ਾਂ ਨੂੰ ਮੌਤ ਦੇ ਸ਼ਾਹੀਨ ਦੇ ਪੰਜੇ ਵਿਚ ਦੇ ਦਿੱਤਾ। ਰਣਖੇਤਰ ਦੇ ਹਮਲਾਵਰ ਉਸ ਫ਼ਸਾਦੀ ਨੂੰ ਗ੍ਰਿਫ਼ਤਾਰ ਕਰਨ ਦੇ ਇਰਾਦੇ ਨਾਲ ਬਹੁਤ ਕੋਸ਼ਿਸ਼ ਕਰ ਕੇ ਦੁਸ਼ਮਣ ਦੇ ਡੇਰੇ ਵਿਚ ਜਾ ਵੜੇ। ਉਨ੍ਹਾਂ ਨੇ ਕਤਲ ਕਰਨ, ਗ੍ਰਿਫ਼ਤਾਰ ਕਰਨ, ਸ਼ੋਰ-ਸ਼ਰਾਬਾ ਪਾਉਣ, ਬੰਦੂਕਾਂ ਚਲਾਉਣ ਅਤੇ

---

14. ਇਸ ਦਾ ਨਾਮ ਭਾਈ ਗੁਲਾਬ ਸਿੰਘ ਸੀ ਤੇ ਇਹ ਖ਼ਾਲਸਾ ਦਲ ਵਿਚ ਬਖ਼ਸ਼ੀ ਦਾ ਅਹੁਦੇਦਾਰ ਸੀ।
15. ਇਹ ਘਟਨਾ ਪਹਿਲੀ ਦਸੰਬਰ, 1710 ਈ. ਦੀ ਹੈ।

ਦੁਸ਼ਮਣ ਦੇ ਲਸ਼ਕਰ ਉੱਤੇ ਢੋਲ ਤੇ ਸੰਖ ਵਜਾਉਣ ਦੀ ਕੋਈ ਕਸਰ ਨਾ ਛੱਡੀ। ਦੁਸ਼ਮਣ ਵਿੱਚੋਂ ਇਕ ਵੀ ਆਦਮੀ ਆਪਣੀ ਜਾਨ ਸਹੀ ਸਲਾਮਤ ਲੈ ਕੇ ਬਾਹਰ ਨਹੀਂ ਨਿਕਲ ਸਕਿਆ ਤੇ ਮੌਤ ਦੇ ਫੰਦੇ ਨੇ ਕਿਸੇ ਨੂੰ ਰਿਹਾਈ ਨਾ ਦਿੱਤੀ ਅਤੇ ਉਹ ਫ਼ਿਰਕਾ (ਸਿੱਖ) ਮੁਕੰਮਲ ਤੌਰ 'ਤੇ ਬਿਖਰਨ ਨਾਲ ਵਰਕਾ ਵਰਕਾ ਹੋ ਗਿਆ। ਖ਼ੂਨ ਨਾਲ ਲੱਥ-ਪੱਥ ਜ਼ਮੀਨ ਦੇ ਅਕਸ ਨਾਲ ਆਕਾਸ਼ ਦਾ ਰੰਗ ਲਾਲ ਹੋ ਗਿਆ। ਜਲਣ ਪੈਦਾ ਕਰਨ ਵਾਲੇ ਉਸ ਦਿਨ ਫ਼ਤਹਿਮੰਦ ਫ਼ੌਜਾਂ ਨੂੰ ਰੱਬੀ ਕਹਿਰ ਦੇ ਮਾਰੇ ਹੋਇਆਂ ਦੇ ਮਾਲ ਵਿੱਚੋਂ ਲੁੱਟ ਵਿਚ ਪਸ਼ੂ, ਨਕਦੀ, ਜਿਨਸਾਂ, ਆਨਾਜ, ਸੋਨੇ, ਚਾਂਦੀ, ਤਾਂਬੇ ਤੇ ਪਿੱਤਲ ਦੇ ਭਾਂਡੇ ਹੱਥ ਲੱਗੇ, ਜਿਨ੍ਹਾਂ ਦਾ ਵੇਰਵਾ ਦੇਣਾ ਮੁਸ਼ਕਿਲ ਹੈ। ਦੂਜੀ ਗੜ੍ਹੀ ਦਾ ਪ੍ਰਬੰਧ ਕਰਨ ਲਈ ਹਿਫ਼ਾਜ਼ਤ ਕਰਨ ਵਾਲੇ ਬੈਠ ਗਏ। ਉਹ ਨਕਦੀ ਤੇ ਜਿਨਸਾਂ ਬਾਹਰ ਕੱਢਣ ਲਈ ਜ਼ਮੀਨ ਪੁੱਟਣ ਲੱਗ ਪਏ। ਕੁਝ ਦਿਨਾਂ ਤੱਕ ਭੰਡਾਰ ਨੂੰ ਕੱਢਦੇ ਰਹੇ, ਜੋ ਕਿਆਸ ਤੇ ਅੰਦਾਜ਼ੇ ਤੋਂ ਬਾਹਰ ਹੈ। ਜੋ ਕੁਝ ਲਿਖਿਆ ਗਿਆ ਰੱਬ ਹੀ ਜਾਣਦਾ ਹੈ। ਮੁਲਕ, ਮਿੱਲਤ, ਹਕੂਮਤ ਤੇ ਦੀਨ ਦੇ ਮਾਲਿਕਾਂ ਨੂੰ ਐਡੀ ਵੱਡੀ ਫ਼ਤਹਿ ਨਸੀਬ ਹੋਈ ਕਿ ਸੱਚਾਈ 'ਤੇ ਆਧਾਰਿਤ ਜੇਤੂ ਪ੍ਰਸੰਨ ਚਿੱਤ, ਏਨੀ ਨੁਮਾਇਆ ਸੇਵਾ ਤੋਂ ਸੁਰਖ਼ਰੂ ਹੋ ਕੇ ਤੇ ਭਾਰੀ ਖੇਚਲ ਕਰਨ ਸਦਕਾ ਰੰਗੀਨ ਹੋਏ ਚਿਹਰਿਆਂ ਨਾਲ ਸ਼ਾਹੀ ਦਰਬਾਰ ਵਿਚ ਪੁੱਜੇ ਅਤੇ ਸ਼ਾਬਾਸ਼ ਦੇ ਭਾਗੀ ਬਣੇ। ਹਕੂਮਤ ਵੱਲੋਂ ਉਨ੍ਹਾਂ ਨੂੰ ਸੁਨਹਿਰੀ ਖ਼ਿਲਅਤਾਂ ਤੇ ਹੋਰ ਬੇਸ਼ੁਮਾਰ ਤੋਹਫ਼ੇ ਦਿੱਤੇ ਗਏ।

### [ਸਰਹਿੰਦ ਉਪਰ ਮੁਗ਼ਲਾਂ ਦਾ ਦੂਬਾਰਾ ਕਬਜ਼ਾ]:

ਇਸੇ ਪੜਾਉ ਉੱਤੇ ਮੁਹੰਮਦ ਅਮੀਨ ਖ਼ਾਨ ਚੀਨ ਬਹਾਦਰ ਦਾ ਭੇਜਿਆ ਬਿਨੈ-ਪੱਤਰ ਬਾਦਸ਼ਾਹ ਨੂੰ ਪੜ੍ਹ ਕੇ ਸੁਣਾਇਆ ਗਿਆ, ਜਿਸ ਵਿਚ ਦਰਜ ਸੀ ਕਿ ਇਸ ਤੋਂ ਪਹਿਲਾਂ ਜਿਹੜੇ ਬਦਬਖ਼ਤ ਕਤਲ ਤੇ ਕੈਦ ਕਰਨ ਲਈ ਸਰਹਿੰਦ ਦੇ ਕਿਲ੍ਹੇ ਵਿਚ ਬੰਦ ਸਨ ਤੇ ਲੜਾਈ ਕਰਨ ਲਈ ਹੱਥ ਖੋਲ੍ਹਦੇ ਸਨ, ਉਨ੍ਹਾਂ ਨੂੰ ਦੁਸ਼ਮਣ ਨੂੰ ਸੰਘਾਰਨ ਵਾਲੇ ਬਹਾਦਰਾਂ ਨੇ ਤੰਗ ਕਰ ਕੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ ਹੈ।[16] ਬੁਰਾਈ ਕਰਨ ਵਾਲੇ ਬੇਸ਼ੁਮਾਰ ਕਾਫ਼ਿਰ ਦੁਸ਼ਮਣ, ਤਲਵਾਰ ਦੀ ਬੁਰਕੀ ਬਣ ਗਏ। ਬਦਬਖ਼ਤ ਜਹੰਨਮੀਆਂ ਦੇ ਸਿਰਾਂ ਨਾਲ ਛੇ ਛਕੜਾ ਗੱਡੀਆਂ ਭਰ ਕੇ ਸ਼ਹਿਨਸ਼ਾਹ ਦੇ ਦਰਬਾਰ ਵਿਚ ਪੁੱਜ ਗਈਆਂ। ਉਸ ਬਹਾਦਰ ਖ਼ਾਨ ਨੂੰ ਸ਼ਮਸ਼ੀਰ, ਜੜਾਊ ਜਿਗਾ, ਖ਼ਿਲਅਤ, ਘੋੜਾ ਤੇ ਹਾਥੀ ਦੇ ਕੇ ਸਨਮਾਨਿਤ ਕੀਤਾ ਗਿਆ।

### [ਬਾਦਸ਼ਾਹ ਦਾ ਸਢੌਰੇ ਤੋਂ ਲਾਹੌਰ ਲਈ ਕੂਚ]:

ਜਦੋਂ ਜਾਸੂਸ, ਉਸ ਧੋਖੇਬਾਜ਼ (ਬੰਦਾ ਸਿੰਘ ਬਹਾਦੁਰ) ਦੀ ਹਾਲਤ ਦੀ ਖ਼ਬਰ ਲਿਆਏ ਕਿ ਉਹ ਰੱਬੀ ਕਹਿਰ ਦਾ ਮਾਰਿਆ ਹੋਇਆ ਰਾਜਾ ਜੰਮੂ ਦੀ ਪਨਾਹ ਵਿਚ ਚਲਾ ਗਿਆ ਹੈ ਤਾਂ ਬਦਬਖ਼ਤ ਰਾਜੇ ਦੇ ਨਾਮ ਸ਼ਾਹੀ ਹੁਕਮ ਜਾਰੀ ਹੋਇਆ ਕਿ ਜੇ

---

16. ਮੁਹੰਮਦ ਅਮੀਨ ਖ਼ਾਨ ਨੂੰ ਬਾਦਸ਼ਾਹ ਨੇ 17 ਨਵੰਬਰ, 1710 ਈ. ਨੂੰ ਸਰਹਿੰਦ ਉਪਰ ਕਬਜ਼ਾ ਕਰਨ ਲਈ ਭੇਜਿਆ ਸੀ। ਸਰਹਿੰਦ ਉਪਰ ਦੁਬਾਰਾ ਕਬਜ਼ੇ ਦੀ ਖ਼ਬਰ ਬਾਦਸ਼ਾਹ ਨੂੰ 24 ਨਵੰਬਰ, 1710 ਈ. ਨੂੰ ਮਿਲੀ ਸੀ।

ਉਹ ਜਾਲ ਵਿੱਚੋਂ ਨਿਕਲ ਕੇ ਭੱਜੇ ਹੋਏ ਟੁੱਟੇ ਖੰਭਾਂ ਵਾਲੇ ਕਾਂ ਨੂੰ ਹੁਣੇ ਰਵਾਨਾ ਕਰ ਦੇਵੇ ਤਾਂ ਉਸ ਦੀ ਜ਼ਿਮੀਂਦਾਰੀ ਦਾ ਮਹਾਲ ਭਾਵ ਇਲਾਕਾ ਲੁੱਟ-ਮਾਰ ਤੋਂ ਸੁਰੱਖਿਅਤ ਰਹੇਗਾ, ਨਹੀਂ ਤਾਂ ਉਹ ਆਪਣੇ ਨਾ-ਪਸੰਦੀਦਾ ਤੇ ਨਿੰਦਣਯੋਗ ਕਿਰਦਾਰ ਵਾਸਤੇ ਸਜ਼ਾ ਭੁਗਤਣ ਲਈ ਤਿਆਰ ਰਹੇ।[17] ਬਾਦਸ਼ਾਹ ਦੀ ਮੁਸ਼ਕਿਲ ਪਸੰਦ ਤਬੀਅਤ ਦਾ ਇਰਾਦਾ ਇਹ ਸੀ ਕਿ ਉਸ ਬਦਬਖ਼ਤ ਤੇ ਫ਼ਸਾਦ ਦੇ ਦਰੱਖ਼ਤ ਨੂੰ ਇਸ ਆਬਾਦ ਮੁਲਕ ਵਿੱਚੋਂ ਉਖੇੜ ਦਿੱਤਾ ਜਾਵੇ। ਕੁਝ ਸਮੇਂ ਲਈ ਫ਼ਤਹਿਮੰਦ ਲਸ਼ਕਰ ਫ਼ੈਜ਼ਾਬਾਦ ਜਿਸ ਦੀ ਮੋਹੜੀ ਬਾਦਸ਼ਾਹ ਨੇ ਗੱਡੀ ਹੈ, ਦੇ ਲਾਗੇ ਦੇ ਇਲਾਕੇ ਵਿਚ ਸੈਰ ਤੇ ਸ਼ਿਕਾਰ ਲਈ ਠਹਿਰਿਆ। ਬਾਰਿਸ਼ ਪੈਣ ਸਦਕਾ ਛੋਟੇ ਵੱਡੇ ਭਾਰ ਢੋਣ ਵਾਲੇ ਬਹੁਤ ਸਾਰੇ ਜਾਨਵਰਾਂ ਦੇ ਮਰ ਜਾਣ, ਬਾਅਜ਼ੇ ਛੱਡੇ ਨਾ ਜਾਣ ਵਾਲੇ, ਮੁਲਕੀ ਪ੍ਰਬੰਧ ਠੀਕ ਕਰਨ ਅਤੇ ਰੱਬੀ ਹੁਕਮ ਕਾਰਨ, ਜਿਸ ਨੂੰ ਬਾਦਸ਼ਾਹ, ਫ਼ਕੀਰ, ਅਮੀਰ ਤੇ ਵਜ਼ੀਰ ਵੱਲੋਂ ਮੰਨਣ ਤੋਂ ਬਿਨਾਂ ਕੋਈ ਚਾਰਾ ਨਹੀਂ ਹੈ, ਇਸ ਅਹਿਮ ਮੁਹਿੰਮ ਨੂੰ ਵਿਚੇ ਛੱਡ ਕੇ ਬਾਦਸ਼ਾਹ ਦੇ ਰਾਜ ਸਿੰਘਾਸਨ ਉੱਤੇ ਬੈਠਣ ਦੇ ਚੌਥੇ ਸਾਲ ਦੇ ਜ਼ੀਕਾਦਾ ਮਹੀਨੇ ਦੀ 22 ਤਾਰੀਖ਼ ਨੂੰ ਤੇਜ਼ ਰਫ਼ਤਾਰ ਮੁਸ਼ਕੀ ਘੋੜੇ ਦੀਆਂ ਵਾਗਾਂ ਨੂਰਾਨੀ ਸ਼ਹਿਰ ਭਾਵ ਲਾਹੌਰ ਵੱਲ ਮੋੜ ਲਈਆਂ।[18] ਦਸ ਕੋਹੀ ਮੰਜ਼ਿਲਾਂ ਤਹਿ ਕਰਦੇ ਹੋਏ ਸ਼ਹਿਰ ਦੇ ਲਾਗੇ ਸੁਭਾਗੇ ਚਰਨ ਪਾ ਕੇ ਸੁਬ੍ਹਾ ਸਵੇਰੇ ਦੇ ਚਾਨਣ ਵਾਂਗ ਰੌਸ਼ਨ ਕਰ ਦਿੱਤਾ।

ਇਸ ਸਮੇਂ ਜਦੋਂ ਕਿ ਸੁੱਖ ਨਾਲ ਦੁੱਖ, ਕੰਗਾਲੀ ਨਾਲ ਖ਼ਜ਼ਾਨਾ, ਫੁੱਲ ਨਾਲ ਕੰਡਾ ਅਤੇ ਸ਼ਰਾਬ ਨਾਲ ਤੋੜ ਜੁੜਵੇਂ ਹਨ, ਬਾਦਸ਼ਾਹ ਦੇ ਰਾਜ ਸਿੰਘਾਸਨ 'ਤੇ ਬੈਠਣ ਦਾ ਪੰਜਵਾਂ ਸਾਲ ਸ਼ੁਰੂ ਹੋਇਆ। ਸਮੇਂ ਦੇ ਤਬਦੀਲ ਹੋਣ, ਘੁੰਮਣ ਵਾਲੇ ਆਕਾਸ਼ ਦੀ ਗਰਦਿਸ਼ ਕਾਰਨ ਹਰੇਕ ਕੰਮ ਮਰਜ਼ੀ ਦੇ ਮੁਤਾਬਿਕ ਨੇਪਰੇ ਨਾ ਚੜ੍ਹਿਆ। ਲਾਹੌਰ ਸ਼ਹਿਰ ਦੇ ਕੋਲ ਨੌਂ ਮਹੀਨੇ ਡੇਰਾ ਲਾਈ ਰੱਖਿਆ ਅਤੇ ਉਹੋ ਫੁੱਲ ਬਹਿਸ਼ਤ ਨੂੰ ਜਾ ਰਿਹਾ ਸੀ, ਭਾਵ ਬਾਦਸ਼ਾਹ ਬਹਾਦਰ ਸ਼ਾਹ ਅਗਲੇ ਜਹਾਨ ਨੂੰ ਤੁਰ ਗਿਆ।[19]

## [ਮੁਨਾਇਮ ਖ਼ਾਨ ਦੀ ਮੌਤ] :

ਰਾਹ ਦੇ ਦੌਰਾਨ ਮੁਅੱਜ਼ਮ ਖ਼ਾਨ, ਖ਼ਾਨਿ-ਖ਼ਾਨਾਂ (ਮੁਨਾਇਮ ਖ਼ਾਨ) ਨਾਲ ਇਕ ਜਾਨ-ਲੇਵਾ ਅਨੋਖੀ ਘਟਨਾ ਵਾਪਰੀ। ਕਿਉਂਕਿ ਕਾਲੇ ਮੂੰਹ ਵਾਲੇ ਗੁਰੂ (ਬੰਦਾ ਸਿੰਘ ਬਹਾਦੁਰ) ਦੇ ਸਹੀ ਸਲਾਮਤ ਬਾਹਰ ਨਿਕਲ ਜਾਣ ਵਾਲੀ ਗੱਲ ਉਸ ਜੰਗਜੂ ਬਹਾਦੁਰ ਦੀ ਤਬੀਅਤ 'ਤੇ ਬੋਝ ਬਣ ਗਈ ਸੀ, ਇਸ ਲਈ ਉਸ ਨੇ ਬੇਹੱਦ ਗ਼ੈਰਤ ਦੇ ਤਕਾਜ਼ੇ

---

17. ਬਾਬਾ ਬੰਦਾ ਸਿੰਘ ਬਹਾਦੁਰ ਲੋਹਗੜ੍ਹ ਦੇ ਘੇਰੇ ਵਿੱਚੋਂ ਨਿਕਲ ਕੇ ਨਾਹਨ ਦੇ ਪਹਾੜਾਂ ਵਿਚ ਗ਼ਾਇਬ ਹੋ ਗਿਆ ਸੀ, ਨਾ ਕਿ ਜੰਮੂ ਦੀਆਂ ਪਹਾੜੀਆਂ ਵਿਚ। ਬਾਦਸ਼ਾਹ ਨੇ ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਹੀ ਹੁਕਮ ਚਾੜ੍ਹੇ ਸਨ ਕਿ ਉਹ ਸ਼ਾਹੀ ਦਰਬਾਰ ਵਿਚ ਪੇਸ਼ ਹੋਵੇ। ਬਾਅਦ ਵਿਚ ਉਸ ਨੂੰ ਗ੍ਰਿਫ਼ਤਾਰ ਕਰ ਕੇ ਸਲੀਮਗੜ੍ਹ ਦੀ ਕੈਦ ਵਿਚ ਸੁੱਟ ਦਿੱਤਾ ਸੀ।
18. ਉਕਤ ਅਨੁਸਾਰ ਸ਼ਾਹੀ ਕੈਂਪ ਪਹਿਲੀ ਜਨਵਰੀ, 1711 ਈ. ਨੂੰ ਸਢੌਰੇ ਤੋਂ ਲਾਹੌਰ ਲਈ ਰਵਾਨਾ ਹੋਇਆ ਸੀ। ਪਰ *ਅਖ਼ਬਾਰਿ-ਦਰਬਾਰਿ-ਮੁਅੱਲਾ* ਦੀਆਂ ਖ਼ਬਰਾਂ ਅਨੁਸਾਰ ਬਾਦਸ਼ਾਹ ਨੇ ਪਹਿਲੀ ਅਗਸਤ, 1711 ਈ. ਨੂੰ ਸ਼ਾਹੀ ਕੈਂਪ ਲਾਹੌਰ ਵੱਲ ਕੂਚ ਕਰਨ ਦਾ ਹੁਕਮ ਕੀਤਾ ਸੀ।
19. ਕਾਮਰਾਜ ਦਾ ਇਸ਼ਾਰਾ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਹੈ, ਜੋ 17-18 ਫ਼ਰਵਰੀ, 1712 ਈ. ਨੂੰ ਲਾਹੌਰ ਵਿਚ ਹੋਈ ਸੀ।

ਨਾਲ (ਬੰਦਾ ਸਿੰਘ ਨੂੰ ਫੜਨ ਵਾਸਤੇ) ਬਹੁਤ ਜ਼ਿਆਦਾ ਹੱਥ ਪੈਰ ਮਾਰੇ ਅਤੇ ਜੰਮੂ [ਨਾਹਨ] ਦੇ ਰਾਜੇ ਨੂੰ, ਜਿਸ ਦੀ ਜ਼ਿਮੀਂਦਾਰੀ ਦੇ ਮਹਾਲ ਵਿਚ ਉਹ ਕਹਿਰ ਦਾ ਮਾਰਿਆ ਹੋਇਆ ਕਾਲੇ ਮੱਥੇ ਵਾਲਾ ਘਿਸਰ ਕੇ ਵੜ ਗਿਆ ਸੀ ਤੇ ਜਿਸ ਨੇ ਉਸ ਨੂੰ ਫੜਨ ਵਿਚ ਅਵੇਸਲਾਪਣ ਵਿਖਾਇਆ ਸੀ, ਆਪਣੇ ਕੋਲ ਬੁਲਾ ਕੇ ਵਾਅਦਾ-ਖ਼ਿਲਾਫ਼ੀ ਦੀ ਸਜ਼ਾ ਵਜੋਂ ਕੈਦਖ਼ਾਨੇ ਵਿਚ ਡੱਕ ਦਿੱਤਾ, ਪਰ ਇਸ ਭੈੜੀ ਗੱਲ ਦੇ ਵਾਪਰਨ ਨਾਲ ਖ਼ਾਨਿ-ਖ਼ਾਨਾਂ ਦਾ ਸਰੀਰ ਏਨਾ ਆਕੜ ਗਿਆ ਕਿ ਉਸ ਨੂੰ ਰੂਹਾਨੀ ਤੇ ਜਿਸਮਾਨੀ ਰੋਗਾਂ ਨੇ ਜਕੜ ਲਿਆ। ਜਦੋਂ ਮੌਤ ਦਾ ਜਲਦਬਾਜ਼ ਏਲਚੀ ਆ ਪੁੱਜਾ ਤਾਂ ਸਿਆਣੇ ਹਕੀਮਾਂ ਦੇ ਇਲਾਜ ਦਾ ਕੋਈ ਫ਼ਾਇਦਾ ਨਾ ਹੋਇਆ। ਬਾਦਸ਼ਾਹ ਦੇ ਰਾਜ ਸਿੰਘਾਸਣ ਉੱਤੇ ਬੈਠਣ ਦੇ ਪੰਜਵੇਂ ਸਾਲ ਦੇ ਮੁੱਹਰਮ ਮਹੀਨੇ ਦੀ 11 ਤਾਰੀਖ਼ (18 ਫ਼ਰਵਰੀ, 1711 ਈ.) ਨੂੰ ਉਹ ਇਸ ਸੰਸਾਰ ਤੋਂ ਪ੍ਰਲੋਕ ਸਿਧਾਰ ਗਿਆ ਅਤੇ ਇਸ ਭਰੀ ਦੁਨੀਆਂ ਵਿੱਚੋਂ ਨੂਰਾਨੀ ਰੱਬ ਦੀ ਹਜ਼ੂਰੀ ਲਈ ਪ੍ਰਸੰਨ ਚਿਤ ਵਿਚ ਕੂਚ ਕਰ ਗਿਆ। (ਪੱਤਰੇ 42-44)...

## [ਸਿੱਖਾਂ ਦਾ ਲੋਹਗੜ੍ਹ ਉਪਰ ਦੁਬਾਰਾ ਕਬਜ਼ਾ] :

ਰੱਬੀ ਕਹਿਰ ਦੇ ਮਾਰੇ ਘੁਮੰਡੀ (ਬੰਦਾ ਸਿੰਘ ਬਹਾਦੁਰ) ਨੇ ਰਾਜਾ ਜੰਮੂ [ਨਾਹਨ] ਦੀ ਜ਼ਿਮੀਂਦਾਰੀ ਦੇ ਪਹਾੜੀ ਇਲਾਕੇ ਵਿਚ ਸ਼ੋਰ-ਸ਼ਰਾਬਾ ਪਾ ਰੱਖਿਆ ਸੀ, ਜਿਸ ਵੇਲੇ ਰਾਜਾ ਜੰਮੂ [ਨਾਹਨ] ਮੁਕੰਮਲ ਤੌਰ 'ਤੇ ਗੁਨਾਹਗਾਰ ਸੀ, ਹਕੂਮਤ ਜਹਾਂਦਾਰ ਸ਼ਾਹ ਨੂੰ ਮਿਲ ਗਈ।[20] ਰਾਜਧਾਨੀ ਪੁੱਜਣ 'ਤੇ ਮਾੜੇ ਇਰਾਦੇ ਨਾਲ ਰਾਜੇ ਨੂੰ ਕੈਦ ਵਿੱਚੋਂ ਰਿਹਾਅ ਕਰ ਕੇ ਉਸ ਦੇ ਵਤਨ ਨੂੰ ਤੋਰ ਦਿੱਤਾ ਕਿ ਉਹ ਉਸ ਨਾਪਾਕ ਉਲੂ (ਬੰਦਾ ਸਿੰਘ ਬਹਾਦੁਰ) ਨੂੰ ਗ੍ਰਿਫ਼ਤਾਰ ਕਰੇ।[21] ਰਾਜੇ ਨੇ ਆਪਣੇ ਕਰੀਬਿਆਂ ਦੀ ਮੱਦਦ ਨਾਲ ਉਸ ਰੱਬੀ ਕਹਿਰ ਦੇ ਮਾਰੇ, ਕਾਲੇ ਮੂੰਹ ਵਾਲੇ ਨੂੰ ਉਥੋਂ ਕੱਢਣ ਦੀ ਕੋਸ਼ਿਸ਼ ਕੀਤੀ। ਸਿੱਖਾਂ ਦੇ ਟੋਲੇ ਦਾ ਆਗੂ ਫਿਰ ਪਹਾੜ ਵਿਚਲੇ ਕਿਲ੍ਹੇ ਵਿਚ ਡੱਟ ਗਿਆ[22] ਅਤੇ ਵਿਹਲੜ ਰਾਹ-ਮਾਰਾਂ, ਮੂਰਖ ਤੇ ਕਮੀਨੇ ਲੁਟੇਰਿਆਂ ਨੇ, ਜੋ ਦੁਨਿਆਵੀ ਗ਼ਰਜ਼ਾਂ ਪੂਰੀਆਂ ਕਰਨ ਖ਼ਾਤਰ ਚੇਲਿਆਂ ਦੇ ਤੌਰ 'ਤੇ (ਬੰਦਾ ਸਿੰਘ ਬਹਾਦੁਰ) ਕੋਲ ਇਕੱਠੇ ਹੋ ਗਏ ਸਨ, ਪਹਿਲਾਂ ਨਾਲੋਂ ਵੀ ਵੱਧ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ, ਕਿਉਂਕਿ ਸ਼ਹਿਨਸ਼ਾਹ ਨੂੰ ਮੁਅੱਜ਼ੁਦੀਨ ਨਾਲ ਲੜਾਈਆਂ ਲੜਨੀਆਂ ਪਈਆਂ ਸਨ, ਇਸ ਲਈ ਉਸ ਨੂੰ ਮਨਚਾਹਾ ਸਮਾਂ ਨਾ ਮਿਲਿਆ।[23] ਬੰਦਾ (ਸਿੰਘ) ਮੁਸਲਮਾਨਾਂ ਤੇ ਆਮ ਲੋਕਾਂ ਦੇ ਘਰ ਉਜਾੜਨ ਵਿਚ ਲੱਗਾ ਰਿਹਾ। ਉਸ ਨੇ ਲੋਕਾਂ ਦੇ ਜਾਨ-ਮਾਲ ਤੇ ਬੀਵੀ-ਬੱਚਿਆਂ ਨੂੰ ਕਬਜ਼ੇ ਵਿਚ ਕਰਨ ਲਈ ਹੱਥ ਖੋਲ੍ਹਿਆ। ਇਨ੍ਹਾਂ ਮੁਬਾਰਕ ਦਿਨਾਂ ਵਿਚ

---

20. ਜਹਾਂਦਰ ਸ਼ਾਹ 19 ਮਾਰਚ, 1712 ਈ. ਨੂੰ ਸ਼ਾਹੀ ਤਖ਼ਤ ਉਪਰ ਬੈਠਾ ਸੀ।
21. ਜਹਾਂਦਰ ਸ਼ਾਹ 11 ਜੂਨ, 1711 ਈ. ਨੂੰ ਦਿੱਲੀ ਪੁੱਜਿਆ ਤੇ ਉਸ ਨੇ 2 ਜੁਲਾਈ, 1711 ਈ. ਨੂੰ ਰਾਜਾ ਭੂਪ ਪ੍ਰਕਾਸ਼ ਨਾਹਨੀਏ ਨੂੰ ਸਲੀਮਗੜ੍ਹ ਦੀ ਕੈਦ ਵਿੱਚੋਂ ਰਿਹਾਅ ਕਰ ਦਿੱਤਾ ਸੀ।
22. ਬਾਬਾ ਬੰਦਾ ਸਿੰਘ ਬਹਾਦੁਰ ਦੇ ਦੁਬਾਰਾ ਲੋਹਗੜ੍ਹ ਆ ਡਟਣ ਦੀ ਖ਼ਬਰ ਜਹਾਂਦਾਰ ਸ਼ਾਹ ਨੂੰ ਦਿੱਲੀ ਨੂੰ ਜਾਂਦੇ ਸਮੇਂ ਸਰਹਿੰਦ ਦੇ ਸਥਾਨ ਉੱਤੇ 23 ਮਈ, 1711 ਈ. ਨੂੰ ਦਿੱਤੀ ਗਈ ਸੀ।
23. ਉਤਰਾਧਿਕਾਰ ਦੀ ਉਕਤ ਜੰਗ ਵਿਚ ਜਹਾਂਦਾਰ ਸ਼ਾਹ 31 ਦਸੰਬਰ, 1712 ਈ. ਨੂੰ ਫ਼ਰੁੱਖ਼ਸੀਅਰ ਦੇ ਹੱਥੋਂ ਹਾਰ ਖਾ ਗਿਆ ਸੀ।

ਬਾਦਸ਼ਾਹ ਨੇ ਉਸ ਗੁੰਮਰਾਹ ਦੀਆਂ ਜੜ੍ਹਾਂ ਪੁੱਟਣ ਦਾ ਦ੍ਰਿੜ੍ਹ ਇਰਾਦਾ ਕੀਤਾ। ਇਸ ਅਹਿਮ ਮੁਹਿੰਮ ਨੂੰ ਨੇਪਰੇ ਚਾੜ੍ਹਨ ਲਈ ਲਾਹੌਰ ਦਾ ਨਾਜ਼ਿਮ ਅ਼ਬਦੁਸ ਸਮਦ ਖ਼ਾਨ ਬਹਾਦਰ ਦਲੇਰ ਜੰਗ ਨਿਯੁਕਤ ਹੋਇਆ।[24] ਚਕਲਾ ਸਰਹਿੰਦ ਦਾ ਮੁਤਸੱਦੀ ਜ਼ੈਨੁਦੀਨ ਅਹਿਮਦ ਖ਼ਾਨ, ਸਦੀਵੀ ਹਕੂਮਤ ਦੇ ਉਸ ਆਗੂ ਦੀ ਮੱਦਦ ਲਈ ਨਿਯੁਕਤ ਹੋਇਆ। ਉਹ ਦੋਵੇਂ ਮਿਲ ਕੇ ਐਨ ਭਾਰੀ ਮੀਂਹ ਪੈਂਦੇ ਵਿਚ ਉਸ ਗ਼ੱਦਾਰ ਤੇ ਦੁਸ਼ਮਣੀ ਦੀ ਜੜ੍ਹ ਦੇ ਸਿਰ 'ਤੇ ਪੁੱਜ ਗਏ। ਉਨ੍ਹਾਂ ਲੜਾਈਆਂ ਤੇ ਪਕੜ-ਧਕੜ ਵਿਚ ਅਕਸਰ ਰੱਬੀ ਕਹਿਰ ਦੇ ਮਾਰੇ ਹੋਇਆਂ ਨੂੰ ਤਲਵਾਰ ਦੇ ਜ਼ੋਰ ਨਾਲ ਫੜ ਲਿਆ।[25] ਜਦੋਂ ਜੰਗ ਦੇ ਦੁੱਖ ਨਾਲ ਬੰਦਾ (ਸਿੰਘ) ਦਾ ਕਾਫ਼ੀਆ ਤੰਗ ਹੋ ਗਿਆ ਤਾਂ ਉਸ ਨੇ ਫ਼ਰਾਰ ਹੋਣ ਤੋਂ ਬਿਨਾਂ ਕੋਈ ਠਿਕਾਣਾ ਨਾ ਦੇਖਦੇ ਹੋਏ ਆਪਣੇ ਵਤਨ ਚੱਕ ਗੁਰੂ ਦੇ ਨੇੜੇ, ਜਿਥੇ ਅਮਨ-ਅਮਾਨ ਦੀ ਥਾਂ ਵਜੋਂ ਕਿਲ੍ਹਾ ਬਣਾਇਆ ਸੀ ਤੇ ਜਿਹੜਾ ਲਾਹੌਰ ਤੋਂ ਅੱਠ ਕੋਹ ਦੇ ਪੈਂਡੇ 'ਤੇ ਸਥਿਤ ਸੀ, ਜਾ ਸਿਰ ਕੱਢਿਆ ਅਤੇ ਆਲੇ-ਦੁਆਲੇ ਦੇ ਇਲਾਕਿਆਂ ਵਿਚ ਲੁੱਟਮਾਰ ਦਾ ਫ਼ਸਾਦ ਪਾ ਦਿੱਤਾ।[26]

**[ਗੁਰਦਾਸ ਨੰਗਲ ਦਾ ਘੇਰਾ] :**

ਬਹਾਦਰ ਦਲੇਰ ਜੰਗ (ਅਬਦੁਸ ਸਮਦ ਖ਼ਾਨ) ਨੇ ਬਾਦਸ਼ਾਹ ਦੇ ਹੁਕਮ ਦੀ ਪਾਲਣਾ ਕਰਨ ਲਈ ਜੱਦੋ-ਜਹਿਦ ਦਾ ਲੱਕ ਬੰਨ੍ਹ ਕੇ ਭਾਰੀ ਫ਼ੌਜ ਨਾਲ ਲੈ ਕੇ ਲਾਹੌਰ ਤੋਂ ਧਾਵਾ ਬੋਲ ਦਿੱਤਾ।[27] ਪਹਿਲਾਂ ਤਾਂ ਉਹ ਬੇਦੀਨਾ (ਬੰਦਾ ਸਿੰਘ ਬਹਾਦੁਰ) ਪੱਕੇ ਕਿਲ੍ਹੇ ਵਿੱਚੋਂ ਬਾਹਰ ਨਿਕਲ ਕੇ ਲੜਾਈ ਕਰਦਾ ਰਿਹਾ। ਕਿਸੇ ਕਿਸੇ ਸਮੇਂ ਉਹ ਹਾਰ ਖਾ ਜਾਂਦਾ ਸੀ। ਉਹ ਹੌਲੀ ਹੌਲੀ ਮਜਬੂਰ ਹੋ ਗਿਆ, ਉਹ ਕੁਝ ਵਾਰੀ ਰਣਖੇਤਰ ਵਿਚ ਆਇਆ। ਆਖ਼ਿਰਕਾਰ ਮੁੱਖ ਤੌਰ 'ਤੇ ਰਸਦ ਮੁੱਕਣ ਕਾਰਨ ਤੇ ਹੋਰ ਮਿਲਣ ਦੀ ਬੇਆਸ ਨੇ (ਸਿੱਖਾਂ ਨੂੰ) ਮਰਨ ਕਿਨਾਰੇ ਕਰ ਦਿੱਤਾ। ਉਸ ਦੇ ਸਾਥੀਆਂ ਨੇ ਕਿਲ੍ਹੇ ਵਿੱਚੋਂ ਬਾਹਰ ਨਿਕਲਣ ਦਾ ਇਰਾਦਾ ਕੀਤਾ। ਉਸ ਨੇ ਮੌਤ ਦੇ ਮੂੰਹ ਵਿਚ ਆਏ ਆਪਣੇ ਸਾਥੀਆਂ ਨੂੰ ਝੂਠੀਆਂ ਗੱਲਾਂ ਵਿਚ ਰਿਝਾ ਕੇ ਬਾਹਰ ਨਾ ਜਾਣ ਦਿੱਤਾ। ਖ਼ਾਨ ਬਹਾਦਰ ਨੇ ਘੇਰਾ ਪਾਉਣ ਲਈ ਪੂਰੀ ਵਾਹ ਲਾਈ। ਉਹ ਹੌਲੀ ਹੌਲੀ ਦੋ ਹਜ਼ਾਰ ਸਵਾਰਾਂ ਨਾਲ ਕਿਲ੍ਹੇ ਦੇ ਗਿਰਦ ਚਲਾ ਗਿਆ। ਬੰਦਾ (ਸਿੰਘ) ਕਿਲ੍ਹੇ ਨੂੰ ਬਚਾਉਣ ਵਿਚ ਕੋਈ ਕਸਰ ਨਹੀਂ ਛੱਡ ਰਿਹਾ ਸੀ। ਇਥੋਂ ਤੱਕ ਕਿ ਬਾਦਸ਼ਾਹ ਵੱਲੋਂ

---

24. ਅਬਦੁਸ ਸਮਦ ਖ਼ਾਨ ਨੂੰ 14 ਫ਼ਰਵਰੀ, 1712 ਈ. ਵਿਚ ਲਾਹੌਰ ਦੀ ਸੂਬੇਦਾਰੀ ਦਿੱਤੀ ਗਈ ਅਤੇ 21 ਮਾਰਚ, 1713 ਈ. ਨੂੰ ਜ਼ੈਨੁਦੀਨ ਅਹਿਮਦ ਖ਼ਾਨ ਨੂੰ ਉਸ ਨਾਲ ਸਿੱਖਾਂ ਵਿਰੁੱਧ ਸੈਨਿਕ ਮੁਹਿੰਮ ਵਿਚ ਸ਼ਾਮਿਲ ਹੋਣ ਦੇ ਹੁਕਮ ਹੋਏ ਸਨ।
25. ਅਬਦੁਸ ਸਮਦ ਖ਼ਾਨ ਦੁਆਰਾ ਲੋਹਗੜ੍ਹ ਉਪਰ ਕਬਜ਼ੇ ਦੀ ਖ਼ਬਰ ਬਾਦਸ਼ਾਹ ਫ਼ਰੁੱਖ਼ਸੀਅਰ ਨੂੰ 16 ਨਵੰਬਰ, 1713 ਈ. ਮਿਲੀ ਸੀ।
26. ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਖ਼ਾਲਸਾ ਦਲ ਦੁਆਰਾ ਬਟਾਲਾ, ਕਲਾਨੌਰ, ਰਾਇਪੁਰ ਆਦਿ ਉਪਰ ਕਬਜ਼ੇ ਦੀਆਂ ਖ਼ਬਰਾਂ ਬਾਦਸ਼ਾਹ ਨੂੰ 14 ਮਾਰਚ, 1715 ਈ. ਨੂੰ ਮਿਲੀਆਂ ਸਨ।
27. ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਦੇ ਕਿਲ੍ਹੇ ਨੂੰ ਘੇਰਨ ਦੀ ਖ਼ਬਰ ਬਾਦਸ਼ਾਹ ਨੂੰ 14 ਅਪ੍ਰੈਲ, 1715 ਈ. ਨੂੰ ਮਿਲੀ ਸੀ।

ਇਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਬਹਾਦਰ ਨੁਸਰਤ ਜੰਗ ਦਾ ਵੱਡਾ ਪੁੱਤਰ ਕਮਰੁਦੀਨ ਖ਼ਾਨ ਬਹਾਦਰ ਨੇ ਪੁੱਜ ਕੇ ਮੱਦਦ ਪਹੁੰਚਾਈ। ਕੁਝ ਮਹੀਨਿਆਂ ਮਗਰੋਂ ਜਦੋਂ ਰਸਦ ਤੇ ਘਾਹ ਘੱਟ ਗਿਆ ਅਤੇ ਘੇਰੇ ਤੇ ਸ਼ਾਹੀ ਦਬਦਬਾ ਪਾਏ ਨੂੰ ਜ਼ਿਆਦਾ ਸਮਾਂ ਹੋ ਗਿਆ ਤਾਂ ਕਿਲ੍ਹੇ ਵਿਚ ਘਿਰੇ ਹੋਏ (ਸਿੱਖ) ਮਜਬੂਰ ਹੋ ਕੇ ਖ਼ੁਦ ਨੂੰ ਕਿਲ੍ਹੇ ਵਿੱਚੋਂ ਬਾਹਰ ਖਿੱਚ ਰਹੇ ਸਨ ਅਤੇ ਫ਼ਤਹਿਮੰਦ ਲਸ਼ਕਰ ਵਿਚ ਪੁੱਜ ਕੇ ਅਵਾਰਾਗਰਦ ਬਣ ਰਹੇ ਸਨ। ਅਭਾਗੇ ਬਦਕਿਰਦਾਰ (ਬੰਦਾ ਸਿੰਘ ਬਹਾਦੁਰ) ਨੇ ਮੌਤ ਨੂੰ ਮੱਦੇ-ਨਜ਼ਰ ਰੱਖਦੇ ਹੋਏ ਪਨਾਹ ਦੀ ਮੰਗ ਕੀਤੀ।[28] ਖ਼ਾਨ ਬਹਾਦੁਰ ਨੇ ਉਸ ਕੈਦੀ ਨੂੰ ਮੁਆਫ਼ ਕਰਨ ਬਾਰੇ ਸੋਚ ਕੇ ਇਜਾਜ਼ਤ ਦਿੱਤੀ ਕਿ ਉਹ ਡਰ ਦੇ ਤੂਫ਼ਾਨ ਦੀ ਕੈਦ ਵਿੱਚੋਂ ਬਾਹਰ ਆ ਕੇ ਆਪਣੇ ਗੁਨਾਹ ਦੇ ਬਦਲੇ ਦੀ ਜੇਲ੍ਹ ਵਿਚ ਆ ਜਾਵੇ। ਮੌਤ ਦੇ ਮੂੰਹ ਵਿਚ ਆਇਆ ਹੋਇਆ (ਬੰਦਾ ਸਿੰਘ) ਕੁਝ ਵਿਅਕਤੀਆਂ, ਇਕ ਔਰਤ ਤੇ ਇਕ ਤਿੰਨ ਸਾਲਾ ਪੁੱਤਰ ਨਾਲ ਬਾਹਰ ਨਿਕਲ ਆਇਆ ਅਤੇ ਦਲੇਰ ਸ਼ਾਹਬਾਜ਼ਾਂ ਦੇ ਪੰਜੇ ਵਿਚ ਫਸ ਗਿਆ।[29]

## [ਦਿੱਲੀ ਵਿਚ ਸ਼ਹੀਦੀ] :

ਜੁਗਤੀ ਖ਼ਾਨ (ਅਬਦੁਸ ਸਮਦ ਖ਼ਾਨ) ਨੇ ਸਾਰਿਆਂ ਨੂੰ ਗ੍ਰਿਫ਼ਤਾਰ ਕਰ ਕੇ, ਉਨ੍ਹਾਂ ਦੀਆਂ ਗਰਦਨਾਂ ਵਿਚ ਤੌਕ ਪਾ ਕੇ ਅਤੇ ਜ਼ੰਜੀਰਾਂ ਵਿਚ ਜਕੜ ਕੇ ਆਪਣੇ ਪੁੱਤਰ ਜ਼ਕਰੀਆ ਖ਼ਾਨ ਤੇ ਕਮਰੁਦੀਨ ਖ਼ਾਨ ਬਹਾਦਰ ਦੇ ਨਾਲ ਬਾਦਸ਼ਾਹ ਦੇ ਦਰਬਾਰ ਵਿਚ ਭੇਜ ਦਿੱਤਾ। ਇਤਮਾਦੁਦੌਲਾ ਸਰਾਏ [ਨਰੇਲਾ] ਜਾ ਕੇ ਉਸੇ ਤਰ੍ਹਾਂ ਜਿਵੇਂ ਸਵਰਗਵਾਸੀ ਬਾਦਸ਼ਾਹ (ਬਹਾਦਰ ਸ਼ਾਹ) ਦੇ ਰਾਜ-ਕਾਲ ਵਿਚ ਕੀਤਾ ਸੀ, ਉਨ੍ਹਾਂ ਨੂੰ ਲੱਕੜ ਦੀਆਂ ਟੋਪੀਆਂ ਪਹਿਨਾ ਕੇ ਉਸ ਦੇ ਸਾਥੀਆਂ ਨੂੰ ਭਾਂਤ ਭਾਂਤ ਦੀਆਂ ਤਕਲੀਫ਼ਾਂ ਦਿੰਦੇ ਹੋਏ ਤੇ ਮਖ਼ੌਲੀਏ ਕੱਪੜੇ ਪਹਿਨਾ ਕੇ ਤੇ ਊਠਾਂ 'ਤੇ ਸਵਾਰ ਕਰਵਾ ਕੇ ਲਿਆਇਆ ਸੀ, ਕਾਲੇ ਮੂੰਹ ਵਾਲੇ ਉਸ (ਬੰਦਾ ਸਿੰਘ ਬਹਾਦੁਰ) ਜ਼ਾਲਿਮ ਨੂੰ ਉਸ ਦੇ ਕੁਰਾਹੀਏ ਸਾਥੀਆਂ ਸਮੇਤ ਲੱਕੜ ਦੀਆਂ ਟੋਪੀਆਂ ਪਹਿਨਾ ਕੇ ਸ਼ਾਹੀ ਦਰਬਾਰ ਵਿਚ ਲੈ ਆਇਆ। ਸ਼ਾਹੀ ਹੁਕਮ ਹੋਇਆ ਕਿ ਉਨ੍ਹਾਂ ਨੂੰ ਕੋਤਵਾਲੀ ਦੇ ਕੈਦਖ਼ਾਨੇ ਵਿਚ ਬੁਰੇ ਹਾਲੀਂ ਰੱਖਣ ਅਤੇ ਗਰਭਵਤੀ ਔਰਤ ਤੇ ਛੋਟੀ ਉਮਰ ਦੇ ਪੁੱਤਰ ਨੂੰ ਦਰਬਾਰ ਖ਼ਾਨ ਨਾਜ਼ਿਰ ਦੇ ਹਵਾਲੇ ਕਰ ਦਿੱਤਾ ਜਾਵੇ। ਕੋਤਵਾਲ ਉਸ ਨਾਪਾਕ ਫ਼ਿਰਕੇ (ਸਿੱਖਾਂ) ਦੇ ਆਦਮੀਆਂ ਵਿੱਚੋਂ ਹਰ ਰੋਜ਼ ਇਕ ਸੌ ਨੂੰ ਉਨ੍ਹਾਂ ਦੇ ਭੈੜੇ ਕੰਮਾਂ ਦੇ ਇਨਾਮ ਵਜੋਂ ਚਬੂਤਰਾ ਕੋਤਵਾਲੀ ਉੱਤੇ ਕਤਲ ਕਰਵਾ ਦੇਵੇ।[30] ਇਕ ਮੁੱਦਤ ਤੱਕ ਜੱਲਾਦ ਇਸ

---

28. ਅੱਠ ਮਹੀਨਿਆਂ ਦੇ ਲੰਮੇ ਘੇਰੇ ਕਾਰਨ ਸਿੰਘ ਰਸਦ ਖੁਣੋਂ ਆਤੁਰ ਹੋ ਗਏ ਸਨ। ਸਰੀਰਕ ਕਮਜ਼ੋਰੀ ਨਾਲ ਅਧਮੋਏ ਹੋ ਗਏ ਸਨ। ਅਬਦੁਸ ਸਮਦ ਖ਼ਾਨ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਹੋ ਜਾਣ 'ਤੇ ਬਾਦਸ਼ਾਹ ਪਾਸ ਮੁਆਫ਼ੀ ਦੀ ਸਿਫ਼ਾਰਸ਼ ਕਰਨ ਦਾ ਪ੍ਰਣ ਕੀਤਾ ਸੀ।
29. ਸ਼ਾਹੀ ਸੈਨਾ ਨੇ ਗੁਰਦਾਸ ਨੰਗਲ ਉਪਰ ਕਬਜ਼ਾ 7 ਦਸੰਬਰ, 1715 ਈ. ਨੂੰ ਕੀਤਾ ਸੀ ਤੇ ਇਸ ਦੀ ਖ਼ਬਰ ਬਾਦਸ਼ਾਹ ਪਾਸ 12 ਦਸੰਬਰ, 1715 ਈ. ਨੂੰ ਪੁੱਜੀ ਸੀ।
30. ਬਾਬਾ ਬੰਦਾ ਸਿੰਘ ਬਹਾਦੁਰ ਨੂੰ ਸਾਥੀਆਂ ਸਮੇਤ ਪਹਿਲੀ ਮਾਰਚ, 1716 ਈ. ਨੂੰ ਦਿੱਲੀ ਲਿਆਂਦਾ ਗਿਆ ਤੇ 6 ਮਾਰਚ, 1716 ਈ. ਨੂੰ ਰੋਜ਼ਾਨਾ ਸੌ-ਸੌ ਦੀ ਗਿਣਤੀ ਵਿਚ ਚਬੂਤਰਾ ਕੋਤਵਾਲੀ ਉੱਤੇ ਕਤਲ ਕਰਨ ਦੇ ਹੁਕਮ ਹੋਏ ਸਨ।

ਕੰਮ ਵਿਚ ਸਰਗਰਮ ਰਹੇ ਅਤੇ ਉਨ੍ਹਾਂ ਭੈੜੀਆਂ ਕਰਤੂਤਾਂ ਵਾਲੇ ਲਾਅਨਤੀ ਤੇ ਜ਼ਲੀਲਾਂ ਦੇ ਖ਼ੂਨ ਨਾਲ ਬਾਜ਼ਾਰ ਲਾਲ੍ਹਾ ਫੁੱਲਾਂ ਦੀ ਫੁੱਲਵਾੜੀ ਬਣ ਰਹੇ ਸਨ। ਉਨ੍ਹਾਂ ਕਮਬਖ਼ਤ ਤੇ ਕਤਲ ਕੀਤੇ ਜਾਣ ਯੋਗ ਵਿਅਕਤੀਆਂ ਤੋਂ ਮਾਮਲਿਆਂ ਦੀ ਪੁੱਛਗਿਛ ਕਰਨ ਲਈ ਕਤਲ ਕਰਨ ਦਾ ਕੰਮ ਬੰਦ ਰਿਹਾ। ਬਾਦਸ਼ਾਹ ਦੇ ਰਾਜ ਸਿੰਘਾਸਨ 'ਤੇ ਬੈਠਣ ਦੇ ਪੰਜਵੇਂ ਸਾਲ ਦੇ ਰਜਬ ਮਹੀਨੇ ਦੀ 4 ਤਾਰੀਖ਼ ਮੁਤਾਬਕ ਇਕ ਹਜ਼ਾਰ ਇਕ ਸੌ ਅਠਾਈ ਹਿਜਰੀ (1128) ਨੂੰ ਉਸ ਨੂੰ ਸਪੋਲੀਏ ਸਮੇਤ ਬਹੁਤ ਤਸੀਹੇ ਦੇ ਕੇ ਜਹੰਨਮ ਪਹੁੰਚਾ ਦਿੱਤਾ।[31] (ਪੱਤਰੇ 61-62)

---

31. ਉਕਤ ਘਟਨਾ 4 ਰਜਬ ਦੀ ਨਹੀਂ, ਬਲਕਿ 29 ਜਮਾਦੀ-ਉ-ਸਾਨੀ 1128 ਹਿਜਰੀ ਦੀ ਹੈ। ਬਾਬਾ ਬੰਦਾ ਸਿੰਘ ਬਹਾਦੁਰ ਨੂੰ ਉਸ ਦੇ ਪੁੱਤਰ ਅਜੈ ਸਿੰਘ ਤੇ ਬਾਕੀ ਰਹਿੰਦੇ ਸਿੰਘਾਂ ਸਮੇਤ 9 ਜੂਨ, 1716 ਈ. ਨੂੰ ਦਿੱਲੀ ਵਿਖੇ ਖ਼ਵਾਜ਼ਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਨੇੜੇ ਸ਼ਹੀਦ ਕਰ ਦਿੱਤਾ ਗਿਆ ਸੀ।

# ਸ਼ਿਵ ਦਾਸ ਲਖਨਵੀ

## *ਸ਼ਾਹਨਾਮਾ ਮੁਨੱਵਰ ਕਲਾਮ*

(1722 ਈ.)

ਸ਼ਿਵ ਦਾਸ ਲਖਨਵੀ ਦੇ ਜੀਵਨ-ਸਮਾਚਾਰਾਂ ਬਾਰੇ ਉਸ ਦੀ ਆਪਣੀ ਰਚਨਾ ਜਾਂ ਕਿਸੇ ਹੋਰ ਪਾਸਿਓਂ ਕੋਈ ਜਾਣਕਾਰੀ ਨਹੀਂ ਮਿਲਦੀ। ਉਸ ਨੇ ਆਪਣੇ ਬਾਰੇ ਸਿਰਫ਼ ਇਹੋ ਲਿਖਿਆ ਹੈ ਕਿ ਉਹ ਸੱਯਦ ਅਬਦੁੱਲ੍ਹਾ ਖ਼ਾਨ ਕੁਤਬੁਲਮੁਲਕ ਦੀ ਸੇਵਾ ਵਿਚ ਮੁਨਸ਼ੀ ਦੇ ਅਹੁਦੇ ਉੱਤੇ ਨਿਯੁਕਤ ਸੀ।[1] ਉਸ ਨੇ ਬਾਦਸ਼ਾਹ ਫ਼ਰੁੱਖ਼ਸੀਅਰ ਦੇ ਰਾਜ-ਕਾਲ ਅਤੇ ਉਸ ਤੋਂ ਬਾਅਦ ਜੋ ਸ਼ਾਹੀ ਦਰਬਾਰ ਵਿਚ ਵਾਪਰਿਆ, ਉਸ ਨੂੰ ਬੜੀ ਨੀਝ ਨਾਲ ਤੱਕਿਆ ਸੀ। ਉਸ ਦੀ ਲਿਖਤ ਤੋਂ ਪਤਾ ਚੱਲਦਾ ਹੈ ਕਿ ਉਸ ਨੂੰ ਮੁਗ਼ਲਾਂ ਦੀਆਂ ਸ਼ਾਹੀ ਰਵਾਇਤਾਂ ਤੇ ਰੋਜ਼ਾਨਾ ਦੇ ਜੀਵਨ ਦੀ ਚੰਗੀ ਜਾਣਕਾਰੀ ਸੀ। ਸ਼ਿਵ ਦਾਸ ਨੇ 1722 ਈ. ਵਿਚ ਦਿੱਲੀ ਵਿਚ ਖ਼ਲੀਲ ਖ਼ਾਨ ਦੀ ਹਵੇਲੀ ਵਿਚ ਰਹਿ ਕੇ *ਸ਼ਾਹਨਾਮਾ ਮੁਨੱਵਰ ਕਲਾਮ* ਦੀ ਰਚਨਾ ਕੀਤੀ।[2] ਇਸ ਵਿਚ ਫ਼ਰੁੱਖ਼ਸੀਅਰ ਦੀ ਤਖ਼ਤ-ਨਸ਼ੀਨੀ ਤੋਂ ਲੈ ਕੇ ਮੁਹੰਮਦ ਸ਼ਾਹ ਦੇ ਅਹਿਦ ਦੇ ਚੌਥੇ ਸਾਲ ਤੱਕ ਦੀਆਂ ਘਟਨਾਵਾਂ ਦੇ ਹਵਾਲੇ ਮਿਲਦੇ ਹਨ। ਲੇਖਕ ਨੇ 124 ਵਾਕਿਆਤ ਤੋਂ ਇਲਾਵਾ 42 ਸ਼ਾਹੀ ਖ਼ਤ ਜਾਂ ਫ਼ੁਰਮਾਨ ਇਸ ਵਿਚ ਸ਼ਾਮਿਲ ਕੀਤੇ ਹਨ ਜੋ ਸਮਕਾਲੀ ਇਤਿਹਾਸ ਨਾਲ ਸੰਬੰਧਿਤ ਵਿਅਕਤੀਆਂ ਦੇ ਜੀਵਨ ਅਤੇ ਉਨ੍ਹਾਂ ਨਾਲ ਵਾਪਰੀਆਂ ਘਟਨਾਵਾਂ ਬਾਰੇ ਬੜੀ ਮਹੱਤਵਪੂਰਨ ਜਾਣਕਾਰੀ ਦਿੰਦੇ ਹਨ।[3]

ਸ਼ਿਵ ਦਾਸ ਲਖਨਵੀ ਨੇ ਆਪਣੀ ਰਚਨਾ *ਸ਼ਾਹਨਾਮਾ ਮੁਨੱਵਰ ਕਲਾਮ* ਵਿਚ ਇਕ ਵਾਕਿਆ ਬਾਬਾ ਬੰਦਾ ਸਿੰਘ ਬਹਾਦੁਰ ਬਾਰੇ ਵੀ ਅੰਕਿਤ ਕੀਤਾ ਹੈ। ਉਸ ਨੇ ਫ਼ਰੁੱਖ਼ਸੀਅਰ ਦੇ ਅਹਿਦ ਤੋਂ ਪੂਰਵ ਬਾਬਾ ਬੰਦਾ ਸਿੰਘ ਬਹਾਦੁਰ ਦੇ ਮੁਗ਼ਲਾਂ ਨਾਲ ਸੰਘਰਸ਼ ਬਾਰੇ ਕੋਈ ਟਿੱਪਣੀ ਨਹੀਂ ਕੀਤੀ। ਉਹ ਆਪਣਾ ਕਥਨ ਅਬਦੁਸ ਸਮਦ ਖ਼ਾਨ ਤੇ ਉਸ ਦੇ ਪੁੱਤਰ ਜ਼ਕਰੀਆ ਖ਼ਾਨ ਦੁਆਰਾ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਸਿੱਖਾਂ ਦੀ ਗੁਰਦਾਸ ਨੰਗਲ ਤੋਂ ਗ੍ਰਿਫ਼ਤਾਰੀ ਨਾਲ ਅਰੰਭ ਕਰਦਾ ਹੈ ਤੇ ਉਨ੍ਹਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਣ ਦਾ ਨਕਸ਼ਾ ਵੀ ਖਿੱਚਦਾ ਹੈ। ਇਸ ਤੋਂ ਇਲਾਵਾ ਰੋਜ਼ਾਨਾ ਸੌ-ਸੌ ਦੀ ਗਿਣਤੀ ਵਿਚ ਸਿੱਖਾਂ ਦਾ ਕਤਲਾਮ, ਗ੍ਰਿਫ਼ਤਾਰ ਕੀਤੇ ਸਿੱਖਾਂ ਵਿਚ ਸ਼ਹੀਦੀ ਦਾ ਜਜ਼ਬਾ, ਵਿਸ਼ੇਸ਼ ਕਰਕੇ ਇਕ ਸਿੱਖ ਨੌਜਵਾਨ ਵਿਚ ਸ਼ਾਹੀ

---

1. Syed Hasan Askari (Eng. Tr.), *Shahnama Munawwar Kalam,* p. XVII.
2. *Ibid.,* p. XVIII.
3. *Ibid.,* p. XV.

ਫ਼ੁਰਮਾਨ ਅਨੁਸਾਰ ਖ਼ਲਾਸੀ ਦੇ ਬਾਵਜੂਦ ਸ਼ਹੀਦ ਹੋਣ ਦੀ ਖ਼ਾਹਿਸ਼ ਅਤੇ ਬੰਦਾ ਸਿੰਘ ਬਹਾਦੁਰ ਨੂੰ ਅੰਤ ਸਮੇਂ ਦਿੱਤੇ ਤਸੀਹਿਆਂ ਦੇ ਹਾਲ ਬੜੇ ਭਾਵਪੂਰਤ ਢੰਗ ਨਾਲ ਬਿਆਨ ਕੀਤੇ ਹਨ।

ਜ਼ਿਕਰਯੋਗ ਹੈ ਕਿ ਬੰਦਾ ਸਿੰਘ ਬਹਾਦੁਰ ਸੰਬੰਧੀ ਉਪਰੋਕਤ ਸਾਰਾ ਹਵਾਲਾ ਇਕ ਹੋਰ ਰਚਨਾ *ਇਕਬਾਲਨਾਮਾ* ਵਿਚ ਵੀ ਪ੍ਰਾਪਤ ਹੈ। ਇਸ ਵਿਚ ਫ਼ਰੁੱਖ਼ਸੀਅਰ ਦੇ ਅਹਿਦ ਤੋਂ ਲੈ ਕੇ ਮੁਹੰਮਦ ਸ਼ਾਹ ਦੇ 29ਵੇਂ ਸਾਲ ਭਾਵ 1748 ਈ. ਤੱਕ ਦੀਆਂ ਘਟਨਾਵਾਂ ਦੇ ਵਿਵਰਣ ਹਨ। ਸਮਝਿਆ ਜਾਂਦਾ ਹੈ ਕਿ *ਇਕਬਾਲਨਾਮਾ* ਕੋਈ ਮੌਲਿਕ ਇਤਿਹਾਸ ਨਹੀਂ, ਬਲਕਿ ਕਿਸੇ ਅਗਿਆਤ ਪਰ ਸਮਕਾਲੀ ਲਿਖਾਰੀ ਨੇ ਸ਼ਿਵ ਦਾਸ ਲਖਨਵੀ ਤੇ ਖ਼ੁਸ਼ਹਾਲ ਚੰਦ ਦੀਆਂ ਰਚਨਾਵਾਂ ਦੇ ਆਧਾਰ ਉੱਤੇ ਹੀ ਇਸ ਦਾ ਸੰਕਲਨ ਕੀਤਾ ਹੈ।[4] ਇਸ ਦੇ ਪਹਿਲੇ 46 ਪੰਨੇ ਕਾਫ਼ੀ ਹੱਦ ਤੱਕ ਸ਼ਿਵ ਦਾਸ ਲਖਨਵੀ ਦੀ ਰਚਨਾ ਨਾਲ ਮੇਲ ਖਾਂਦੇ ਹਨ।[5] ਇਸ ਲਈ *ਇਕਬਾਲਨਾਮਾ* ਵਿਚ ਬੰਦਾ ਸਿੰਘ ਬਹਾਦੁਰ ਸੰਬੰਧੀ ਆਏ ਹਵਾਲੇ ਨੂੰ ਅਸੀਂ ਸ਼ਿਵ ਦਾਸ ਲਖਨਵੀ ਦੀ ਰਚਨਾ ਮੰਨਿਆ ਹੈ ਤੇ ਇਸ ਨੂੰ ਵੱਖਰੇ ਸਰੋਤ ਵਜੋਂ ਉਧਰਿਤ ਕਰਨ ਦੀ ਜ਼ਰੂਰਤ ਨਹੀਂ ਸਮਝੀ।

**-2-**

### ਗ੍ਰਿਫ਼ਤਾਰ ਕੀਤੇ ਸਿੱਖਾਂ ਦਾ ਦਿੱਲੀ ਵਿਚ ਪ੍ਰਵੇਸ਼ :

ਸੂਬਾ ਲਾਹੌਰ ਦਾ ਨਾਜ਼ਿਮ ਅਬਦੁਸ ਸਮਦ ਖ਼ਾਨ ਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਨ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ, ਜਿਹੜਾ ਸੂਬਾ ਲਾਹੌਰ ਦੀ ਰਾਜਧਾਨੀ ਦੇ ਆਸਪਾਸ ਦੇ ਇਲਾਕੇ 'ਚ ਫ਼ਸਾਦ ਪਾ ਕੇ ਹਿੰਦੂ ਤੇ ਮੁਸਲਮਾਨ ਦੋਹਾਂ ਫ਼ਿਰਕਿਆਂ ਨੂੰ ਭਾਂਤ-ਭਾਂਤ ਦੀਆਂ ਤਕਲੀਫ਼ਾਂ ਦੇਣ ਦਾ ਭਾਗੀ ਬਣਿਆ ਸੀ, ਬਹੁਤ ਲੜਾਈ ਕਰਨ ਮਗਰੋਂ ਉਸ ਦੀ ਪਤਨੀ, ਬੇਟੇ ਤੇ ਉਸ ਦੇ 1300 ਹੋਰ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਕੇ ਲੈ ਆਏ। ਰਾਜਧਾਨੀ ਸ਼ਾਹਜਹਾਨਾਬਾਦ ਵਿਚ ਪ੍ਰਵੇਸ਼ ਕਰਨ ਸਮੇਂ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਸੁਨਹਿਰੀ ਲਿਬਾਸ ਪਹਿਨਾ ਕੇ, ਹਾਥੀ 'ਤੇ ਸਵਾਰ ਕਰਵਾ ਕੇ ਤੇ ਉਸ ਦੇ ਪਿੱਛੇ ਨੰਗੀ ਤੇਗ਼ ਫੜੀ ਮੁਗ਼ਲ ਨੂੰ ਬਿਠਾ ਦਿੱਤਾ। ਉਸ ਦੇ ਜਿਹੜੇ 1300 ਸਾਥੀਆਂ ਨੂੰ ਫੜ ਕੇ ਲਿਆਏ ਸਨ, ਉਨ੍ਹਾਂ ਵਿੱਚੋਂ ਦੋ-ਦੋ ਨੂੰ ਨੰਗੇ ਪੈਰੀਂ ਇਕ-ਇਕ ਊਠ 'ਤੇ ਸਵਾਰ ਕਰਵਾ ਕੇ ਸਾਰਿਆਂ ਨੂੰ ਰੱਸਿਆਂ ਨਾਲ ਬੰਨ੍ਹ ਦਿੱਤਾ। ਉਸ ਬਦਬਖ਼ਤ ਗਰੋਹ (ਸਿੱਖਾਂ) 'ਚੋਂ ਜਿਹੜੇ ਜੰਗ ਵਿਚ ਤੇ ਗ੍ਰਿਫ਼ਤਾਰ ਹੋਣ ਤੋਂ ਮਗਰੋਂ ਕਤਲ ਹੋ ਗਏ ਸਨ, ਦੇ ਸਿਰਾਂ ਨੂੰ ਲੰਬੀਆਂ ਲੰਬੀਆਂ ਸੋਟੀਆਂ ਉੱਤੇ ਟੰਗ ਦਿੱਤਾ। ਸਿਰ ਟੰਗੀ ਇਕ-ਇਕ ਸੋਟੀ ਹਰੇਕ ਲੁਫ਼ੰਗੇ ਨੂੰ ਫੜਾ ਦਿੱਤੀ ਅਤੇ ਉਨ੍ਹਾਂ ਨੂੰ ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਸਵਾਰੀ ਵਾਲੇ ਹਾਥੀ ਦੇ ਅੱਗੇ-ਅੱਗੇ ਚੱਲਣ ਲਈ ਮੁਕੱਰਰ ਕਰ ਦਿੱਤਾ। ਉਨ੍ਹਾਂ ਨੂੰ ਇਸ ਪ੍ਰਕਾਰ ਰਾਜਧਾਨੀ ਵਾਲੇ ਸ਼ਹਿਰ (ਦਿੱਲੀ) 'ਚੋਂ ਲੰਘਾ ਕੇ ਫ਼ੌਜ ਸਮੇਤ ਬਾਦਸ਼ਾਹ ਕੋਲ ਲੈ ਆਏ। ਉਸ

---

4. *Iqbalnama,* (Eng. Tr.) S.H. Askari, p. XXXVII.
5. *Ibid.*, p. III.

ਭੀੜ ਨੂੰ ਵੇਖਣ ਵਾਸਤੇ ਲੋਕਾਂ ਦਾ ਇਕੱਠ ਹੋ ਗਿਆ। ਉਹ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਉਸ ਦੇ ਮੂੰਹ 'ਤੇ ਗਾਲ੍ਹਾਂ ਦੇ ਰਹੇ ਸਨ। ਗੁਰੂ [ਬੰਦਾ ਸਿੰਘ ਬਹਾਦੁਰ] ਕੁਝ ਨਹੀਂ ਬੋਲ ਰਿਹਾ ਸੀ ਤੇ ਸਿਰ ਝੁਕਾ ਕੇ ਚਲਾ ਜਾ ਰਿਹਾ ਸੀ। ਉਸ ਦੇ ਸਾਥੀ ਜਿਹੜੇ ਊਠਾਂ 'ਤੇ ਸਵਾਰ ਸਨ, ਪੂਰੀ ਦ੍ਰਿੜ੍ਹਤਾ ਤੇ ਢੀਠਤਾ ਨਾਲ ਜਵਾਬ ਦੇ ਰਹੇ ਸਨ ਅਤੇ ਲੋਕਾਂ ਦੀਆਂ ਗਾਲ੍ਹਾਂ ਦੇ ਮੁਕਾਬਲੇ ਉਨ੍ਹਾਂ ਨੂੰ ਗਾਲ੍ਹਾਂ ਦੇ ਰਹੇ ਸਨ। ਬਾਦਸ਼ਾਹ ਦਾ ਹੁਕਮ ਜਾਰੀ ਹੋਇਆ ਕਿ ਉਨ੍ਹਾਂ ਨੂੰ ਸਖ਼ਤ ਕੈਦ 'ਚ ਰੱਖਿਆ ਜਾਵੇ ਅਤੇ ਚਬੂਤਰਾ ਕੋਤਵਾਲੀ ਦੇ ਕੈਦਖ਼ਾਨੇ 'ਚ ਲੈ ਜਾ ਕੇ ਬਹੁਤ ਸਾਵਧਾਨੀ ਤੋਂ ਕੰਮ ਲੈਣ। ਉਨ੍ਹਾਂ ਨੇ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਚਬੂਤਰਾ ਕੋਤਵਾਲੀ ਤੋਂ ਕਿਲ੍ਹੇ ਅੰਦਰ ਲੈ ਜਾ ਕੇ ਨਿਗਰਾਨੀ ਰੱਖੀ ਅਤੇ ਬਾਦਸ਼ਾਹ ਦੇ ਹੁਕਮ ਮੁਤਾਬਿਕ ਉਸ ਦੇ ਸਾਥੀਆਂ ਨੂੰ ਸ਼ਹਿਰ ਦੀ ਚਬੂਤਰਾ ਕੋਤਵਾਲੀ ਦੇ ਕੈਦਖ਼ਾਨੇ 'ਚ ਡੱਕ ਦਿੱਤਾ।

**[ਦਿੱਲੀ ਵਿਚ ਸਿੱਖਾਂ ਦੀ ਸ਼ਹੀਦੀ]:**

ਦੂਜੇ ਦਿਨ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਸਾਥੀਆਂ 'ਚੋਂ ਹਰ ਰੋਜ਼ ਸੌ ਜਣਿਆਂ ਨੂੰ ਚਬੂਤਰਾ ਕੋਤਵਾਲੀ ਦੇ ਸਾਹਮਣੇ ਕਤਲ ਕਰਨ। ਹੁਕਮ ਅਨੁਸਾਰ ਅਮਲ ਕੀਤਾ ਗਿਆ। ਉਸ ਜਮਾਤ ਦੀ ਮਜ਼ਬੂਤੀ ਤੇ ਅਡੋਲਤਾ ਉਥੇ ਵੇਖਣ ਵਾਲੀ ਸੀ ਕਿ ਉਨ੍ਹਾਂ ਨੂੰ ਆਪਣੇ ਕਤਲ ਕੀਤੇ ਜਾਣ ਦਾ ਕੋਈ ਡਰ ਨਹੀਂ ਸੀ, ਬਲਕਿ ਪ੍ਰਸੰਨ-ਚਿੱਤ ਸਨ। ਉਨ੍ਹਾਂ ਨੇ ਜੱਲਾਦ ਦਾ ਨਾਮ 'ਮੁਕਤੀਦਾਤਾ' ਰੱਖ ਦਿੱਤਾ। ਉਹ ਸਾਰੇ ਉਸ ਨੂੰ ਪੂਰੀ ਖ਼ੁਸ਼ੀ ਨਾਲ ਕਹਿੰਦੇ ਸਨ ਕਿ ਐ ਮੁਕਤੀਦਾਤੇ! ਤੂੰ ਪਹਿਲਾਂ ਸਾਨੂੰ ਕਤਲ ਕਰ। ਹਰ ਰੋਜ਼ ਇਕ ਸੌ ਆਦਮੀ ਕਤਲ ਹੁੰਦੇ ਸਨ। ਚਬੂਤਰਾ ਕੋਤਵਾਲੀ ਵਾਲੇ ਆਦਮੀ ਲੁਹਾਰਾਂ ਨੂੰ ਹਾਜ਼ਰ ਰੱਖਦੇ ਸਨ ਅਤੇ ਉਹ ਤਲਵਾਰਾਂ ਤੇਜ਼ ਕਰ ਕੇ ਦਿੰਦੇ ਸਨ। ਜੱਲਾਦ ਕਤਲ ਕੀਤੇ ਜਾਣ ਵਾਲਿਆਂ ਦੇ ਸਿਰਾਂ ਨੂੰ ਧੜਾਂ ਨਾਲੋਂ ਵੱਖ ਕਰ ਕੇ ਰੱਖੀ ਜਾਂਦੇ ਸਨ ਤੇ ਧੜਾਂ ਦੇ ਅੱਡ ਢੇਰ ਲਾਈ ਜਾਂਦੇ ਸਨ। ਸ਼ਾਮ ਵੇਲੇ ਸਿਰਾਂ ਤੇ ਧੜਾਂ ਨੂੰ ਛਕੜਿਆਂ 'ਤੇ ਲੱਦ ਕੇ ਤੇ ਸ਼ਹਿਰ ਦੇ ਬਾਹਰ ਲੈ ਜਾ ਕੇ ਟੰਗ ਦਿੰਦੇ ਸਨ। ਉਸ ਜਮਾਤ 'ਚੋਂ ਕੋਈ ਵਿਅਕਤੀ ਭੀ ਆਪਣੀ ਖ਼ਲਾਸੀ ਕਰਵਾਉਣ ਲਈ ਰਜ਼ਾਮੰਦ ਨਾ ਹੋਇਆ।

ਉਨ੍ਹਾਂ ਵਿਚ ਇਕ ਜਵਾਨ ਸੀ। ਸ਼ੇਖ਼ ਸਾਅਦੀ ਸ਼ਿਰਾਜ਼ੀ ਦੇ ਕਥਨ ਅਨੁਸਾਰ ਉਸ ਦੇ ਮੂੰਹ 'ਤੇ ਨਵੇਂ-ਨਵੇਂ ਲੂੰ ਉੱਗੇ ਸਨ ਤੇ ਉਸ ਨੇ ਜਵਾਨੀ ਦਾ ਕੋਈ ਲੁਤਫ਼ ਨਹੀਂ ਉਠਾਇਆ ਸੀ। ਇਕ ਔਰਤ ਨੇ ਰਤਨ ਚੰਦ ਮੁਨਸ਼ੀ ਰਾਹੀਂ (ਸੱਯਦ) ਅਬਦੁੱਲ੍ਹਾ ਖ਼ਾਨ ਕੋਲ ਬੇਨਤੀ ਕੀਤੀ ਤੇ ਗਿੜਗਿੜਾਈ ਕਿ "ਮੈਂ ਬੇਵਾ ਹਾਂ ਤੇ ਮੇਰਾ ਇਹੋ ਇਕ ਪੁੱਤਰ ਹੈ। ਇਹ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਨਾਲ ਨਾਜਾਇਜ਼ ਗ੍ਰਿਫ਼ਤਾਰ ਕਰ ਲਿਆ ਗਿਆ ਹੈ ਅਤੇ ਇਹ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਚੇਲਿਆਂ ਤੇ ਸ਼ਰਧਾਲੂਆਂ 'ਚੋਂ ਨਹੀਂ ਹੈ। ਮੇਰੀ ਖ਼ਾਹਿਸ਼ ਹੈ ਕਿ ਇਸ ਨੂੰ ਛੱਡ ਦਿੱਤਾ ਜਾਵੇ।" ਅਬਦੁੱਲ੍ਹਾ ਖ਼ਾਨ ਨੇ ਬਾਦਸ਼ਾਹ ਕੋਲ ਉਸ ਦੀ ਸਿਫ਼ਾਰਿਸ਼ ਕਰ ਦਿੱਤੀ। ਬਾਦਸ਼ਾਹ ਨੇ ਉਸ ਦੀ ਸਿਫ਼ਾਰਿਸ਼ ਨੂੰ ਮਨਜ਼ੂਰ ਕਰ ਕੇ ਉਸ ਲੜਕੇ ਦੀ ਰਿਹਾਈ ਦਾ ਹੁਕਮ ਦੇ ਦਿੱਤਾ। ਜਦੋਂ ਉਹ ਔਰਤ ਉਸ ਦੀ ਰਿਹਾਈ ਦੀ ਪਰਵਾਨਗੀ ਕੋਤਵਾਲ ਕੋਲ ਲੈ ਕੇ ਗਈ ਤਾਂ ਕੋਤਵਾਲ ਨੇ

ਹੁਕਮ ਦੇ ਮੁਤਾਬਿਕ ਉਸ ਨੂੰ ਕੈਦਖ਼ਾਨੇ 'ਚੋਂ ਬਾਹਰ ਕੱਢਿਆ ਅਤੇ ਉਸ ਦੀ ਰਿਹਾਈ ਬਾਰੇ ਉਸ ਨੂੰ ਦੱਸਿਆ। ਜਵਾਨ ਨੇ ਛੁੱਟੀ ਦੇਣ ਵਾਲੀ ਗੱਲ ਨਾ ਮੰਨੀ ਤੇ ਬੋਲਿਆ ਕਿ "ਮੈਂ ਇਸ ਔਰਤ ਨੂੰ ਨਹੀਂ ਪਹਿਚਾਣਦਾ ਕਿ ਇਹ ਕੌਣ ਹੈ ? ਇਸ ਦਾ ਮਨੋਰਥ ਕੀ ਹੈ ? ਮੈਂ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਸਿਦਕੀ ਤੇ ਸਵੱਛ ਹਿਰਦੇ ਵਾਲੇ ਚੇਲਿਆਂ 'ਚੋਂ ਹਾਂ, ਮੈਂ ਆਪਣੇ ਮੁਰਸ਼ਿਦ ਦੇ ਦਰ 'ਤੇ ਖ਼ੁਦ ਜਾਨ ਕੁਰਬਾਨ ਕੀਤੀ ਹੈ ਅਤੇ ਜਿਹੜਾ ਹਾਲ ਮੁਰਸ਼ਿਦ ਦਾ ਤੇ ਉਸ ਦੇ ਸਾਥੀਆਂ ਦਾ ਹੈ ਉਹੋ ਹਾਲ ਮੇਰਾ ਹੈ।" ਉਹ ਆਪ ਰਿਹਾਅ ਨਾ ਹੋਇਆ ਅਤੇ ਉਨ੍ਹਾਂ ਨਾਲ ਖ਼ੁਦ ਨੂੰ ਕਤਲ ਕਰਵਾ ਲਿਆ।

ਆਖ਼ਿਰਕਾਰ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਲਈ ਭੀ ਹੁਕਮ ਹੋਇਆ ਕਿ ਉਹ ਉਸ ਨੂੰ ਉਸ ਦੇ ਬੇਟੇ ਸਮੇਤ ਸਜ਼ਾ ਦੇਣ ਅਤੇ ਭਾਂਤ-ਭਾਂਤ ਦੇ ਤਸੀਹੇ ਦੇ ਕੇ ਕਤਲ ਕਰ ਦੇਣ। ਅਧਿਕਾਰੀਆਂ ਨੇ ਉਸੇ ਤਰ੍ਹਾਂ ਕੀਤਾ। ਉਹ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਉਸੇ ਭੇਸ 'ਚ ਤੇ ਉਸੇ ਤਰ੍ਹਾਂ ਜਿਵੇਂ ਉਹ ਉਸ ਨੂੰ ਹਾਥੀ 'ਤੇ ਸਵਾਰ ਕਰਵਾ ਕੇ ਤੇ ਸੁਨਹਿਰੀ ਲਿਬਾਸ ਪਹਿਨਾ ਕੇ ਬਾਦਸ਼ਾਹ ਕੋਲ ਲਿਆਏ ਸਨ, ਹਾਥੀ 'ਤੇ ਸਵਾਰ ਕਰਵਾ ਕੇ ਤੇ ਘੁਮਾਉਂਦੇ ਹੋਏ ਸ਼ਹਿਰ ਤੋਂ ਬਾਹਰ ਲੈ ਗਏ। ਉਸ ਨੂੰ ਹਾਥੀ ਤੋਂ ਹੇਠਾਂ ਉਤਾਰ ਕੇ ਧਰਤੀ 'ਤੇ ਬਿਠਾ ਦਿੱਤਾ। ਉਸ ਦੇ ਪੁੱਤਰ, ਜਿਹੜਾ ਸੱਤ ਸਾਲਾਂ ਦਾ ਸੀ, ਨੂੰ ਉਹਦੀ ਗੋਦੀ 'ਚ ਬਿਠਾ ਦਿੱਤਾ। ਉਸ ਨੂੰ ਇਹ ਤਕਲੀਫ਼ ਦਿੱਤੀ ਗਈ ਕਿ ਉਹ ਆਪਣੇ ਹੱਥ ਨਾਲ ਛੁਰਾ ਮਾਰ ਕੇ ਖ਼ਤਮ ਕਰ ਦੇਵੇ। ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਅਜਿਹਾ ਕਰਨ ਦੀ ਜੁਰਅਤ ਨਾ ਕੀਤੀ ਤੇ ਆਪਣੇ ਪੁੱਤਰ ਨੂੰ ਕਤਲ ਨਾ ਕੀਤਾ। ਆਖ਼ਿਰਕਾਰ ਜੱਲਾਦ ਨੇ ਉਸ ਦੇ ਪੁੱਤਰ ਨੂੰ ਛੁਰੇ ਨਾਲ ਪਾਰ ਬੁਲਾ ਦਿੱਤਾ ਅਤੇ ਉਸ ਦਾ ਜਿਗਰ ਕੱਢ ਕੇ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਮੂੰਹ 'ਚ ਪਾ ਦਿੱਤਾ। ਉਸ ਤੋਂ ਮਗਰੋਂ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਅੰਗਾਂ ਨੂੰ ਇਕ-ਇਕ ਕਰਕੇ ਕੱਟ ਦਿੱਤਾ। ਇਕ ਘੰਟੇ ਮਗਰੋਂ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਭੀ ਮਰ ਗਿਆ। ਉਸ ਦੀ ਪਤਨੀ ਮੁਸਲਮਾਨਣੀ ਬਣ ਕੇ ਸ਼ਾਹੀ ਜ਼ਨਾਨਖ਼ਾਨੇ ਦੀਆਂ ਸੇਵਕਾਵਾਂ 'ਚ ਜਾ ਸ਼ਾਮਿਲ ਹੋਈ। (ਪੱਤਰੇ 13-14)

# ਗ਼ੁਲਾਮ ਮੁਹੀਉਦੀਨ

## *ਫ਼ਤੂਹਾਤਨਾਮਾ-ਏ-ਸਮਦੀ*

## (1722 ਈ.)

*ਫ਼ਤੂਹਾਤਨਾਮਾ-ਏ-ਸਮਦੀ* ਦੇ ਲੇਖਕ ਗ਼ੁਲਾਮ ਮੁਹੀਉਦੀਨ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਇਸ ਰਚਨਾ ਵਿਚ ਐਸੇ ਕਈ ਸੰਕੇਤ ਉਪਲਬਧ ਹਨ ਜਿਨ੍ਹਾਂ ਤੋਂ ਪਤਾ ਚੱਲਦਾ ਹੈ ਕਿ ਉਹ ਲਾਹੌਰ ਦੇ ਸੂਬੇਦਾਰ (1713-1726) ਅਬਦੁਸ ਸਮਦ ਖ਼ਾਨ ਦਾ ਸਮਕਾਲੀ ਹੀ ਨਹੀਂ, ਬਲਕਿ ਉਸ ਦਾ ਬਹੁਤ ਵੱਡਾ ਪ੍ਰਸ਼ੰਸਕ ਵੀ ਸੀ। ਸੰਭਵ ਹੈ ਕਿ ਉਹ ਕੋਈ ਛੋਟਾ-ਮੋਟਾ ਮੁਗ਼ਲ ਅਧਿਕਾਰੀ ਹੀ ਹੋਵੇ। ਉਹ ਲਿਖਦਾ ਹੈ ਕਿ ਅਬਦੁਸ ਸਮਦ ਖ਼ਾਨ ਨੇ ਉਸ ਨੂੰ ਕਲਾਨੌਰ ਦੇ ਸਥਾਨ ਤੋਂ ਮੁਗ਼ਲ ਜਾਗੀਰਦਾਰਾਂ ਪਾਸ ਸਿੱਖਾਂ ਵਿਰੁੱਧ ਸੈਨਿਕ ਸਹਾਇਤਾ ਪਹੁੰਚਾਉਣ ਲਈ ਫ਼ੁਰਮਾਨ ਭੇਜਣ ਦੀ ਜ਼ਿੰਮੇਵਾਰੀ ਲਾਈ ਸੀ। ਗ਼ੁਲਾਮ ਮੁਹੀਉਦੀਨ ਮਾਰਚ-ਦਸੰਬਰ 1715 ਈ. ਵਿਚ ਗੁਰਦਾਸ ਨੰਗਲ ਦੇ ਘੇਰੇ ਸਮੇਂ ਮੌਕੇ 'ਤੇ ਮੌਜੂਦ ਸੀ। ਗ਼ੁਲਾਮ ਮੁਹੀਉਦੀਨ ਨੇ ਅਬਦੁਸ ਸਮਦ ਖ਼ਾਨ ਦੀਆਂ ਸੈਨਿਕ ਮੁਹਿੰਮਾਂ ਬਾਰੇ 1722 ਈ. ਵਿਚ *ਫ਼ਤੂਹਾਤਨਾਮਾ-ਏ-ਸਮਦੀ* ਦੀ ਰਚਨਾ ਕੀਤੀ। ਉਸ ਦੀ ਲਿਖਣ ਸ਼ੈਲੀ ਬੜੀ ਹੀ ਪੇਚੀਦਾ ਹੈ ਤੇ ਸਾਰਾ ਵਰਣਨ ਸਮਕਾਲੀ ਮੁਹਾਵਰੇ ਵਿਚ ਹੈ ਜਿਵੇਂ ਕਿ ਉਹ ਹਰ ਘਟਨਾ ਸਮੇਂ ਮੌਕੇ 'ਤੇ ਮੌਜੂਦ ਹੋਵੇ। ਸਾਰੇ ਵਾਕਿਆਤ ਵਿਚ ਤਾਰੀਖ਼ਾਂ ਦਾ ਉਲੇਖ ਨਹੀਂ ਹੈ।

ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਸਿੱਖਾਂ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਸੰਬੰਧੀ *ਫ਼ਤੂਹਾਤਨਾਮਾ-ਏ-ਸਮਦੀ* ਬੜੀ ਹੀ ਮਹੱਤਵਪੂਰਨ ਜਾਣਕਾਰੀ ਦੇਣ ਵਾਲਾ ਭਰੋਸੇਯੋਗ ਸਰੋਤ ਹੈ। ਲੇਖਕ ਨੇ ਸਿੱਖਾਂ ਦੀ ਸਰਹਿੰਦ ਉਪਰ ਫ਼ਤਹਿ ਉਪਰੰਤ ਸਿੱਖ ਰਾਜ ਦੀ ਸਥਾਪਤੀ, ਇਸ ਦਾ ਪ੍ਰਬੰਧ, ਸਰਹੱਦਾਂ ਉਪਰ ਨਿਸ਼ਾਨਾਂ ਦੀ ਉਸਾਰੀ, ਸਿੱਖ ਰਾਜ ਨੂੰ ਲੋਕਾਂ ਦੀ ਹਮਾਇਤ, ਜਲੰਧਰ ਤੇ ਬਾਰੀ-ਦੁਆਬ ਵਿਚ ਸਿੱਖਾਂ ਦਾ ਦਬਦਬਾ, ਲਾਹੌਰ ਦੇ ਮੌਲਾਣਿਆਂ ਦੁਆਰਾ ਸਿੱਖਾਂ ਵਿਰੁੱਧ ਹੈਦਰੀ ਝੰਡੇ ਹੇਠ ਜਹਾਦ ਲਈ ਜਮਾਵੜਾ, ਲੋਹਗੜ੍ਹ ਦੀ ਪਹਿਲੀ ਲੜਾਈ, ਬਾਰੀ-ਦੁਆਬ ਉਪਰ ਸਿੱਖਾਂ ਦਾ ਧਾਵਾ, ਬਾਜ਼ ਸਿੰਘ ਦੀ ਬਾਜ਼ੀਦ ਖ਼ਾਨ ਤੇ ਸ਼ਮਸ ਖ਼ਾਨ ਉਪਰ ਝਪਟ ਮਾਰ, ਲੋਹਗੜ੍ਹ ਉਪਰ ਦੁਬਾਰਾ ਕਬਜ਼ਾ, ਫ਼ਰੁੱਖ਼ਸੀਅਰ ਦੇ ਅਹਿਦ ਵਿਚ ਅਬਦੁਸ ਸਮਦ ਖ਼ਾਨ ਤੇ ਮੁਹੰਮਦ ਅਮੀਨ ਖ਼ਾਨ ਦੀ ਸਿੱਖਾਂ ਵਿਰੁੱਧ ਮੁਹਿੰਮ ਉਪਰ ਨਿਯੁਕਤੀ, ਲੋਹਗੜ੍ਹ ਦਾ ਦੂਜੀ ਵਾਰ ਮੁਹਾਸਿਰਾ, ਸ਼ਾਹੀ ਅਮੀਰਾਂ ਵਿਚ ਬੰਦਾ ਸਿੰਘ ਬਹਾਦੁਰ ਦਾ ਭੈਅ, ਗੁਰਦਾਸ ਨੰਗਲ ਵਿਚ ਸਿੱਖਾਂ ਨੂੰ ਘੇਰਨ ਲਈ ਅਬਦੁਸ ਸਮਦ ਖ਼ਾਨ ਦੀ ਜੰਗੀ ਤਰਕੀਬ, ਘੇਰੇ

ਅੰਦਰ ਸਿੱਖਾਂ ਦੀਆਂ ਔਕੜਾਂ, ਉਨ੍ਹਾਂ ਦੀ ਗ੍ਰਿਫ਼ਤਾਰੀ ਤੇ ਦਿੱਲੀ ਲੈ ਜਾਣ ਦੇ ਹਾਲ ਬੜੇ ਵੇਰਵੇ ਸਹਿਤ ਬਿਆਨ ਕੀਤੇ ਹਨ।

-2-

**[ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਦਾ ਉਥਾਨ]:**

...ਮੁਹੰਮਦ ਮੁਅੱਜ਼ਮ ਸ਼ਾਹ ਆਲਮ ਬਹਾਦੁਰ ਦੇ ਰਾਜ-ਕਾਲ ਵਿਚ ਜਿਸ ਸਮੇਂ ਸੈਨਾਪਤੀ ਮੁਅੱਜ਼ਮ (ਮੁਨਾਇਮ) ਖ਼ਾਨ, ਖ਼ਾਨਿ-ਖ਼ਾਨਾਂ ਬਹਾਦੁਰ ਜ਼ਫ਼ਰ ਜੰਗ ਮੁਹੰਮਦ ਕਾਮ ਬਖ਼ਸ਼ ਦੀ ਮੁਹਿੰਮ 'ਤੇ ਦੱਖਣ ਦੇ ਇਲਾਕਿਆਂ ਵੱਲ ਗਿਆ ਹੋਇਆ ਸੀ ਤਾਂ ਨਾਨਕ-ਪ੍ਰਸਤਾਂ ਦੇ ਗਰੋਹਾਂ ਦੇ ਗਰੋਹ ਟਿੱਡੀ ਦਲ ਨਾਲੋਂ ਭੀ ਵੱਧ ਇਕੱਠੇ ਹੋ ਗਏ। ਇਸ ਤੋਂ ਮਗਰੋਂ ਗੁਰੂ ਗੋਬਿੰਦ (ਸਿੰਘ), ਜਿਹੜਾ ਚਕਲਾ ਸਰਹਿੰਦ ਦੇ ਕੋਲ ਖ਼ੁਦ ਨੂੰ ਬੇਦੀਨਿਆਂ ਦਾ ਆਗੂ, ਬਲਕਿ ਪੂਰਨ ਅਧਰਮੀਆਂ ਦਾ ਪੂਜਣ ਯੋਗ ਕਹਾਉਂਦਾ ਸੀ ਅਤੇ ਪਹਾੜ ਵੱਲ ਜਾਣਾ ਚਾਹੁੰਦਾ ਸੀ, ਉਹ ਸਰਹਿੰਦ ਦੇ ਹਾਕਿਮ ਵਜ਼ੀਰ ਖ਼ਾਨ ਨੂੰ ਮਾਰਨ ਦੇ ਇਰਾਦੇ ਨਾਲ ਸ਼ਾਹੀ ਛਾਉਣੀ ਵਿਚ ਵੜਿਆ ਅਤੇ ਇਕ ਫ਼ੌਜੀ ਦੀ ਤਲਵਾਰ ਨਾਲ ਮਾਰਿਆ ਗਿਆ।[1] ਉਸ ਦੇ ਇਕ ਸਾਥੀ, ਜਿਹੜਾ ਧੋਖਾ ਦੇਣ ਦੀ ਕਲਾ ਵਿਚ ਖ਼ੁਦ ਨੂੰ ਬੇਇੱਜ਼ਤੇ ਜਾਦੂਗਰਾਂ ਦਾ ਮੁਖੀਆ ਖ਼ਿਆਲ ਕਰਦਾ ਸੀ, ਬਾਰੇ ਇਹ ਧੁਮਾ ਦਿੱਤਾ ਕਿ ਗੁਰੂ ਦੀ ਕਰਾਮਾਤ ਨਾਲ ਗੁਰੂ ਗੋਬਿੰਦ (ਸਿੰਘ) ਦੀ ਰੂਹ ਇਸ ਸ਼ਖ਼ਸ ਵਿਚ ਤਬਦੀਲ ਹੋ ਗਈ ਹੈ। ਸਿੱਖਾਂ ਨੇ ਉਸ ਨੂੰ ਗੁਰੂ ਦੀ ਥਾਂ ਉਤਾਰ ਦਿੱਤਾ[2] ਅਤੇ ਉਸ ਦੀ ਤਾਬੇਦਾਰੀ ਕਰਨ ਦਾ ਧਾਗਾ ਅਕੀਦੇ ਦੀ ਗਰਦਨ 'ਤੇ ਬੰਨ੍ਹ ਲਿਆ ਭਾਵ ਉਸ ਦੇ ਤਾਬੇਦਾਰ ਹੋ ਗਏ ਤੇ ਉਸ ਦੇ ਸ਼ਰਧਾਲੂ ਬਣ ਗਏ। ਉਹ ਪੂਰਨ ਤੌਰ 'ਤੇ ਇਕ ਹੋ ਕੇ, ਉਸ ਦੀ ਤਨੋਂ-ਮਨੋਂ ਪੂਜਾ ਕਰਨ ਵਿਚ ਜੁੱਟ ਗਏ।[3]

**[ਸਰਹਿੰਦ ਉਪਰ ਫ਼ਤਹਿ]:**

ਜਦੋਂ ਮਨਹੂਸ ਕੌਮ (ਸਿੱਖਾਂ) ਦੇ ਇਕੱਠ ਨੇ ਅੱਤਿਆਚਾਰ ਕਰਨ ਅਤੇ ਲੜਾਈ ਕਰਨ ਦਾ ਸਾਮਾਨ ਇਕੱਠਾ ਕਰ ਲਿਆ ਤਾਂ ਉਨ੍ਹਾਂ ਨੇ ਉਸ ਖ਼ਿੱਤੇ ਵਿਚ ਸ਼ੋਰ-ਸ਼ਰਾਬਾ ਪਾ ਦਿੱਤਾ। ਵਜ਼ੀਰ ਖ਼ਾਨ ਨਾਲ ਦੁਸ਼ਮਣੀ ਸਦਕਾ ਉਨ੍ਹਾਂ ਦੇ ਸੀਨੇ ਵਿਚ ਸੱਲ੍ਹ ਵੱਜਿਆ ਸੀ, ਕਿਉਂਕਿ ਉਸ ਨੇ ਸਭ ਨਾਲੋਂ ਪਹਿਲੇ ਰੱਬੀ ਕਹਿਰ ਦੇ ਮਾਰੇ ਹੋਏ ਗੁਰੂ (ਗੋਬਿੰਦ ਸਿੰਘ) ਦਾ ਕਤਲ ਕੀਤਾ ਸੀ।[4] ਉਹ ਬਾਹਰ ਨਿਕਲ ਕੇ ਬਸਤੀਆਂ ਨੂੰ ਧੱਕੇ ਤੇ ਜ਼ੁਲਮ ਨਾਲ ਲੁੱਟ ਲੈਂਦੇ ਸਨ ਅਤੇ ਵਜ਼ੀਰ ਖ਼ਾਨ ਦੀਆਂ ਫ਼ੌਜਾਂ ਨੂੰ ਥਾਂ ਪਰ ਥਾਂ ਥਾਣਿਆਂ ਵਿੱਚੋਂ ਉਠਾ ਕੇ ਸ਼ਹਿਰ ਸਰਹਿੰਦ ਦੇ ਇਰਦ-ਗਿਰਦ ਤੱਕ ਅਪਣਾ ਕਬਜ਼ਾ ਕਰ ਰਹੇ

---

1. ਗੁਰੂ ਗੋਬਿੰਦ ਸਿੰਘ ਦੇ ਜੋਤੀ-ਜੋਤਿ ਸਮਾਉਣ ਸੰਬੰਧੀ, ਉਕਤ ਬਿਆਨ ਬਿਲਕੁਲ ਨਿਰਮੂਲ ਹੈ।
2. ਬੰਦਾ ਸਿੰਘ ਬਹਾਦੁਰ ਸਿੱਖਾਂ ਦਾ ਗੁਰੂ ਨਹੀਂ, ਬਲਕਿ ਸੈਨਿਕ ਨੇਤਾ ਸੀ।
3. ਉਕਤ ਕਥਨ ਵਿਚ ਕੋਈ ਸਚਾਈ ਨਹੀਂ।
4. ਵਜ਼ੀਰ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕੀਤਾ ਸੀ। ਉਸ ਦਾ ਵਜ਼ੀਰ ਖ਼ਾਨ ਬਾਰੇ, ਗੁਰੂ ਗੋਬਿੰਦ ਸਿੰਘ ਨੂੰ ਸ਼ਹੀਦ ਕਰਵਾਉਣ ਲਈ ਉਕਤ ਬਿਆਨ ਬੜਾ ਨਿਵੇਕਲਾ ਹੈ।

ਸਨ। ਵਜ਼ੀਰ ਖ਼ਾਨ ਨੇ, ਜਿਹੜਾ ਬੇਹੱਦ ਦਬਦਬੇ ਤੇ ਤਾਕਤ ਵਾਲਾ ਆਦਮੀ ਸੀ, ਇਸ ਫ਼ਸਾਦ ਦੀ ਅੱਗ ਨੂੰ ਬੁਝਾਉਣ ਦੇ ਇਰਾਦੇ ਨਾਲ ਜੰਗਜੂ ਆਦਮੀਆਂ ਦੀ ਭਾਰੀ ਫ਼ੌਜ ਇਕੱਠੀ ਕਰ ਕੇ, ਭਾਵੇਂ ਬਹਾਦੁਰੀ ਤੇ ਅਡੋਲਤਾ ਦੀਆਂ ਸ਼ਰਤਾਂ ਪੂਰੀਆਂ ਕਰਨ ਵਾਸਤੇ, ਮਰਦਾਨਗੀ ਦੀ ਦਾਦ ਦਿੱਤੀ ਤੇ ਜੰਗ ਦੇ ਮੈਦਾਨ ਵਿਚ ਚੰਗੇ ਹੱਥ ਵਿਖਾਏ, ਉਸ ਫ਼ਸਾਦ ਨੂੰ ਖ਼ਤਮ ਕਰਨ ਲਈ ਪੂਰੀ ਕੋਸ਼ਿਸ਼ ਕੀਤੀ, ਤੋਪਾਂ ਦੇ ਗੋਲਿਆਂ ਨਾਲ ਉਨ੍ਹਾਂ ਦੇ ਮੋਰਚਿਆਂ ਨੂੰ ਤਬਾਹ ਕਰਨ ਅਤੇ ਮੈਦਾਨ-ਏ-ਜੰਗ ਵਿਚ ਕਾਇਮ ਰਹਿਣ ਲਈ ਤਲਵਾਰਾਂ ਵਾਹੁਣ ਤੇ ਤੀਰ ਚਲਾਉਣ ਵਿਚ ਕਿਸੇ ਪ੍ਰਕਾਰ ਦੀ ਲਾਪ੍ਰਵਾਹੀ ਨਾ ਕੀਤੀ ਪਰ ਰੱਬ ਦੀ ਮਰਜ਼ੀ ਤਕਦੀਰ ਦੇ ਜਾਦੂ ਦੇ ਪਰਦੇ ਵਿਚ ਹੋਰ ਹੀ ਖਿਡੌਣਾ ਤਿਆਰ ਕਰ ਰਹੀ ਸੀ, ਇਸ ਲਈ ਇਹ ਸਾਰੀ ਨੱਠ-ਭੱਜ, ਬਹਾਦੁਰੀ ਤੇ ਉਪਾਉ ਉਸ ਜੰਗਲੀ ਜਾਨਵਰ ਤੇ ਸ਼ੈਤਾਨ ਰੂਪੀ ਬਲਾ (ਬੰਦਾ ਸਿੰਘ ਬਹਾਦੁਰ) ਨੂੰ ਖ਼ਤਮ ਕਰਨ ਵਿਚ ਕਾਰਗਰ ਸਾਬਤ ਨਹੀਂ ਹੋ ਰਹੇ ਸਨ। ਵਜ਼ੀਰ ਖ਼ਾਨ ਦੀ ਅਡੋਲਤਾ ਦਾ ਕਦਮ ਅਪਣੀ ਥਾਂ ਤੋਂ ਹਿੱਲ ਗਿਆ ਤੇ ਦਿਨ ਪ੍ਰਤੀ ਦਿਨ ਉਸ ਦੀ ਖ਼ੁਦ-ਮੁਖ਼ਤਾਰੀ ਦਾ ਪੈਰ ਪਿੱਛੇ ਹਟਦਾ ਜਾ ਰਿਹਾ ਸੀ। ਨਾਨਕ-ਪ੍ਰਸਤ ਆਪਣੇ ਹੰਕਾਰ (ਜ਼ੋਰ) ਸਦਕਾ ਅੱਗੇ ਵਧਦੇ ਗਏ ਤੇ ਵਜ਼ੀਰ ਖ਼ਾਨ ਦਾ ਕਾਫ਼ੀਆ ਵਧੇਰੇ ਤੰਗ ਕਰ ਕੇ ਤੇ ਇਕੱਠੇ ਹੋ ਕੇ ਢਾਲਾਂ-ਤਲਵਾਰਾਂ ਸਮੇਤ ਇਕ ਦੂਜੇ ਨਾਲ ਮਿਲ ਕੇ, ਉਨ੍ਹਾਂ ਦੇ ਸਿਰਾਂ 'ਤੇ ਜਾ ਚੜ੍ਹੇ ਅਤੇ ਪਾਣੀ ਦੇ ਉਸ ਹੜ੍ਹ ਵਾਂਗ ਜਿਹੜਾ ਪਹਾੜ ਦੀ ਉਚਾਈ ਤੋਂ ਹੇਠਾਂ ਨੂੰ ਆਉਂਦਾ ਹੋਇਆ ਆਪਣੇ ਜ਼ੋਰ ਨਾਲ ਘਾਹ-ਫੂਸ ਤੇ ਕੂੜਾ-ਕਰਕਟ ਨੂੰ ਆਪਣੇ ਅੱਗੇ ਵਹਾ ਕੇ ਲੈ ਜਾਂਦਾ ਹੈ, ਉਹ ਸਾਰੇ ਜਣੇ ਧਾਵਾ ਬੋਲ ਕੇ ਤੇ 'ਫ਼ਤਹਿ ਦਰਸ਼ਨ' ਦੇ ਉੱਚੀ-ਉੱਚੀ ਨਾਅਰੇ ਮਾਰਦੇ ਹੋਏ ਵਜ਼ੀਰ ਖ਼ਾਨ ਦੀ ਫ਼ੌਜ ਦੇ ਦਰਮਿਆਨੀ ਹਿੱਸੇ ਵਿਚ ਜਾ ਵੜੇ ਅਤੇ ਬਹੁਤ ਸਾਰੇ ਫ਼ੌਜ ਦੇ ਸਰਦਾਰਾਂ ਨੂੰ ਧੱਕੇ ਨਾਲ ਮਿੱਟੀ ਵਿਚ ਮਿਲਾ ਦਿੱਤਾ। ਜਦੋਂ ਵਜ਼ੀਰ ਖ਼ਾਨ ਨੇ ਆਪਣੇ ਸਾਹਮਣੇ ਦਾ ਮੈਦਾਨ ਆਦਮੀਆਂ ਤੋਂ ਖ਼ਾਲੀ ਵੇਖਿਆ ਤੇ ਉਸ ਨੇ ਸੋਚਿਆ ਕਿ ਉਸ ਮੌਤ ਦੇ ਮੈਦਾਨ ਵਿੱਚੋਂ ਉਸ ਦਾ ਛੁਟਕਾਰਾ ਮੁਸ਼ਕਿਲ ਹੈ, ਤਾਂ ਉਸ ਨੇ ਇਕੱਲੇ ਹੀ ਜ਼ਾਤੀ ਤੌਰ 'ਤੇ ਹੱਥ ਵਿਚ ਤੀਰ ਕਮਾਨ ਲੈ ਕੇ, ਉਨ੍ਹਾਂ ਦਿਉਆਂ ਤੇ ਜੰਗਲੀ ਪਸ਼ੂਆਂ (ਸਿੱਖਾਂ) ਦੇ ਗਰੋਹਾਂ ਦੇ ਗਰੋਹ ਵਿੱਚੋਂ ਬੜੀ ਕੋਸ਼ਿਸ਼ ਨਾਲ ਕੁਝ ਕੁ ਆਦਮੀਆਂ ਨੂੰ ਮਾਰ ਮੁਕਾਇਆ। ਆਖ਼ਿਰਕਾਰ ਉਹ ਉਨ੍ਹਾਂ ਜ਼ਾਲਿਮ ਅਧਰਮੀਆਂ (ਸਿੱਖਾਂ) ਦੀਆਂ ਤੇਗ਼ਾਂ ਨਾਲ ਉਸ ਪਕੜ-ਧਕੜ ਵਾਲੇ ਰਣਖੇਤਰ ਵਿਚ ਸ਼ਹਾਦਤ ਦਾ ਜਾਮ ਪੀ ਗਿਆ ਅਤੇ ਨੇਕ ਸਰੰਜਾਮੀ ਦੇ ਮੁੱਖੜੇ 'ਤੇ ਬੁਲੰਦ ਨਾਮੀ ਦਾ ਗੁਲਾਲ ਮਲ ਕੇ ਜ਼ਮਾਨੇ ਦੇ ਇਤਿਹਾਸ ਵਿਚ ਆਪਣੀ ਇੱਜ਼ਤ ਦੀ ਲਿਖਤ ਲਿਖਵਾ ਗਿਆ।[5]

ਬਾਦਸ਼ਾਹ ਨੂੰ ਇਸ ਕਿਆਮਤ ਰੂਪੀ ਘਟਨਾ ਤੋਂ ਇਹ ਪ੍ਰਤੀਤ ਹੋਇਆ ਕਿ ਇਸ ਲੱਤਾਂ ਮਾਰਨ ਵਾਲੀ ਆਫ਼ਤ (ਸਿੱਖਾਂ) ਦਾ ਉਸ ਦੀਆਂ ਆਸਾਂ ਉਮੀਦਾਂ ਨਾਲ ਸੰਬੰਧ ਹੈ, ਤਾਂ ਉਸ ਦੇ ਹੋਸ਼ ਤੇ ਚੈਨ ਜਾਂਦੇ ਰਹੇ। ਲੋਕ ਟੋਲੇ ਬਣਾ ਕੇ ਆਪਣੇ ਘਰਾਂ

---

5. ਵਜ਼ੀਰ ਖ਼ਾਨ 12 ਮਈ, 1710 ਈ. ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਸਿੱਖਾਂ ਹੱਥੋਂ ਮਾਰਿਆ ਗਿਆ ਸੀ ਤੇ 14 ਮਈ, 1710 ਈ. ਨੂੰ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਨੇ ਸਰਹਿੰਦ ਉਪਰ ਕਬਜ਼ਾ ਕਰ ਲਿਆ ਸੀ।

ਵਿੱਚੋਂ ਬਾਹਰ ਨਿਕਲ ਆਏ ਤੇ ਡਰ ਨਾਲ ਦਰਿੰਦਿਆਂ ਤੇ ਚਰਿੰਦਿਆਂ ਦੀ ਥਾਂ (ਜੰਗਲ) ਵੱਲ ਭੱਜ ਖਲੋਤੇ ਅਤੇ ਉਸ ਇਲਾਕੇ ਦੇ ਛੋਟੇ-ਵੱਡੇ ਆਦਮੀਆਂ ਦੇ ਕੰਮ-ਕਾਰ ਬੇਹੱਦ ਤਿੱਤਰ-ਬਿੱਤਰ ਹੋ ਗਏ। ਬਾਅਜ਼ੇ ਨਮਕ-ਹਲਾਲਾਂ ਤੇ ਵਫ਼ਾਦਾਰਾਂ ਨੇ ਵਜ਼ੀਰ ਖ਼ਾਨ ਸ਼ਹੀਦ ਦੇ ਪੁੱਤਰਾਂ ਨੂੰ ਉਨ੍ਹਾਂ ਦੇ ਬਾਲ-ਬੱਚੇ ਸਮੇਤ ਉਸ ਮੌਤ ਦੀ ਘੁੰਮਣ-ਘੇਰੀ 'ਚੋਂ ਬਾਹਰ ਕੱਢ ਕੇ ਐਨ ਉਸ ਨਾ-ਉਮੀਦੀ ਵਿੱਚੋਂ ਉਮੀਦ ਦੇ ਕੰਢੇ 'ਤੇ ਰਾਜਧਾਨੀ ਸ਼ਾਹਜਹਾਨਾਬਾਦ ਪਹੁੰਚਾਇਆ। ਸਰਕਸ਼ ਨਾਨਕ-ਪ੍ਰਸਤਾਂ ਨੇ ਅਤਿਅੰਤ ਠੀਢਤਾ ਤੇ ਅੱਤਿਆਚਾਰ ਨਾਲ ਸੁਰਗਵਾਸੀ ਸ਼ਹੀਦ ਦੇ, ਇਸ ਕਥਨ ਅਨੁਸਾਰ "ਮੁਰਦਾ ਜਿਉਂਦੇ ਦੇ ਹੱਥ ਵਿਚ", ਹੱਥ ਪੈਰ ਵੱਢ ਕੇ ਸ਼ਹਿਰ ਸਰਹਿੰਦ ਦੇ ਦਰਵਾਜ਼ੇ 'ਤੇ ਲਟਕਾ ਦਿੱਤੇ, ਕਿਉਂਕਿ ਇਹ ਸ਼ਹਿਰ ਇਮਾਮਾਂ ਦੇ ਪਰਿਕਰਮਾ ਕਰਨ ਅਤੇ ਰੂਮ ਤੇ ਸ਼ਾਮ ਦੇ ਕਾਫ਼ਲਿਆਂ ਦੇ ਲੰਘਣ ਦੀ ਜਗ੍ਹਾ ਹੈ। ਸਿੰਘਾਂ ਨੇ ਲੋਕਾਂ ਦਾ ਮਾਲ-ਮਤਾਅ ਲੁੱਟ ਲਿਆ ਅਤੇ ਉਨ੍ਹਾਂ ਦੇ ਬੀਵੀ-ਬੱਚਿਆਂ ਨੂੰ ਤੰਗ ਕੀਤਾ। ਉਨ੍ਹਾਂ ਨੇ ਕਠੋਰ ਚਿੱਤ ਹੋ ਕੇ ਮਸੀਤਾਂ, ਖ਼ਾਨਕਾਹਾਂ, ਮਜ਼ਾਰਾਂ ਤੇ ਮਦਰੱਸਿਆਂ ਨੂੰ ਢਾਹ ਕੇ ਕਮਾਲ ਦੀ ਸਖ਼ਤੀ ਕੀਤੀ ਅਤੇ ਫ਼ਸਾਦੀ ਅੱਗ ਭੜਕਾਈ। ਉਨ੍ਹਾਂ ਨੇ ਮਹਾਨ ਸੱਯਦਾਂ ਤੇ ਵੱਡੇ-ਵੱਡੇ ਸ਼ੇਖ਼ਾਂ ਵਰਗੇ ਸਾਰੇ ਮੁਸਲਮਾਨਾਂ ਨੂੰ, ਜਿਥੇ ਭੀ ਉਨ੍ਹਾਂ ਦਾ ਹੱਥ ਗਿਆ, ਭਾਂਤ-ਭਾਂਤ ਦੇ ਤਸੀਹੇ ਦੇ ਕੇ ਮਾਰ ਮੁਕਾਇਆ, ਬਲਕਿ ਉਹ ਆਪਣੇ ਜ਼ੁਲਮ ਦੇ ਹੜ੍ਹ ਨਾਲ ਮੁਸਲਮਾਨਾਂ ਦੇ ਬੱਚਿਆਂ ਨੂੰ, ਜਿਹੜੇ ਅਜੇ ਦੁੱਧ ਚੁੰਘਣ ਵਾਲੇ ਤੇ ਮਾਸੂਮ ਹਨ, ਬੇਗੁਨਾਹੀ ਦੇ ਜੁਰਮ ਵਿਚ ਨਿਰਦਇਤਾ ਦੇ ਪੰਜੇ ਵਿਚ ਘੁੱਟ ਕੇ ਹਵਾ ਵਿਚ ਫੈਂਕਦੇ ਹਨ ਤੇ ਹੇਠ ਡਿਗਦੇ ਸਮੇਂ ਤੇਗ ਨਾਲ ਦੋ ਟੋਟੇ ਕਰ ਦਿੰਦੇ ਹਨ।[6]

ਮੁਕਦੀ ਗੱਲ ਨਾਨਕ-ਪ੍ਰਸਤਾਂ ਦੇ ਗਰੋਹਾਂ ਦੇ ਗਰੋਹ ਰੱਬੀ-ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਪੂਰੇ ਪਿਆਰ ਨਾਲ 'ਬੰਦਾ' ਦੀ ਉਪਾਧੀ ਦੇ ਕੇ ਉਸ ਦੇ ਹੁਕਮ ਤੇ ਸ਼ਬਦਾਂ ਨੂੰ ਆਪਣੇ ਮਨੋਰਥ ਪੂਰਾ ਹੋਣ ਦਾ ਸ਼ਕਤੀਸ਼ਾਲੀ ਜ਼ਰੀਆ ਸਮਝਦੇ ਹਨ ਤੇ ਇਕ ਦੂਜੇ ਨਾਲ ਕੌਲ ਇਕਰਾਰ ਕਰ ਕੇ ਉਸ ਦੀ ਤਾਬੇਦਾਰੀ ਕਰਨ ਲਈ ਉਸ ਦੇ ਮੁਰੀਦ ਬਣਦੇ ਹਨ। ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਆਪਣਾ ਟਿਕਾਣਾ ਸਰਹਿੰਦ ਸ਼ਹਿਰ ਵਿਚ ਬਣਾ ਕੇ ਉਨ੍ਹਾਂ ਅਧਰਮੀਆਂ ਤੇ ਫ਼ਸਾਦੀ ਲਾਅਨਤੀਆਂ ਵਿੱਚੋਂ ਹਰੇਕ ਨੂੰ ਲੜਾਈ 'ਤੇ ਹਾਵੀ ਹੋਣ ਦੇ ਸਮੇਂ ਅਕਲ ਤੋਂ ਕੰਮ ਲੈਣ ਵਾਲੇ ਨੂੰ ਦੂਜੇ ਨਾਲੋਂ ਫ਼ਰਕ ਕਰਦਾ ਹੈ। ਉਹ ਬਦਬਖ਼ਤ ਇਕੱਠ ਵਿੱਚੋਂ ਇਕ ਟੋਲੇ ਨੂੰ ਆਪਣੇ ਵਰਗਾ ਬਣਾ ਕੇ (ਭਾਵ ਸਿੰਘ ਸਜਾ ਕੇ) ਉਸ ਇਲਾਕੇ 'ਤੇ ਹਕੂਮਤ ਕਰਨ ਲਈ ਨਿਯੁਕਤ ਕਰਦਾ ਹੈ ਅਤੇ ਉਸ ਵਿਅਕਤੀ ਨੂੰ, ਜਿਸ ਨੂੰ ਜ਼ੁਲਮ ਕਰਨ ਤੇ ਕਾਬਜ਼ ਹੋਣ ਵਿਚ ਬਹੁਤਿਆਂ ਨਾਲੋਂ ਵਧੇਰੇ ਜ਼ਬਰਦਸਤ ਪਾਉਂਦਾ ਹੈ, ਲੋਕਾਂ ਨੂੰ ਤੰਗ ਕਰਨ ਵਾਲੇ ਉਸ ਇਕੱਠ ਦਾ ਮੁਖੀਆ ਬਣਾ ਕੇ, ਉਸ ਇਲਾਕੇ ਦੇ ਸਾਰੇ ਲੋਕਾਂ ਨੂੰ ਆਪਣੇ ਅਧੀਨ ਕਰ ਲੈਂਦਾ ਹੈ। ਉਹ ਇਸੇ ਢੰਗ ਨਾਲ ਉਸ ਇਲਾਕੇ ਵੱਲ ਦੇ ਪਿੰਡਾਂ ਨਾਲ ਧੱਕਾ ਕਰ ਕੇ, ਦਰਿਆ ਪਾਰ ਕਰਨ ਵਾਲੇ ਘਾਟਾਂ ਉੱਤੇ ਬਾਅਜ਼

6. ਲੇਖਕ ਦਾ ਸਿੱਖਾਂ ਦੁਆਰਾ ਮੁਸਲਮਾਨਾਂ ਦੇ ਬੀਵੀ-ਬੱਚਿਆਂ ਉਪਰ ਉਕਤ ਕਿਸਮ ਦੇ ਜ਼ੁਲਮ ਤੇ ਉਨ੍ਹਾਂ ਦੇ ਧਾਰਮਿਕ ਸਥਾਨਾਂ ਨੂੰ ਬਰਬਾਦ ਕਰਨ ਦਾ ਦੋਸ਼, ਮਨੋਕਲਪਿਤ ਹੈ।

ਫ਼ਸਾਦੀਆਂ ਦੀ ਅਗਵਾਈ ਵਿਚ ਭਾਰੀ ਫ਼ੌਜਾਂ ਪੱਕੇ ਪੈਰੀਂ ਮੁਕੱਰਰ ਕਰ ਕੇ, ਆਪਣੇ ਹੰਕਾਰ ਦੀ ਚੋਟੀ ਨੂੰ ਘੁੰਮਣ ਵਾਲੇ ਆਕਾਸ਼ ਤੱਕ ਉੱਚਾ ਚੁੱਕਦਾ ਹੈ, ਭਾਵ ਬਹੁਤ ਹੰਕਾਰੀ ਹੋ ਰਿਹਾ ਹੈ, ਬਲਕਿ ਉਹ ਅਪਣੀ ਬਹਾਦੁਰੀ ਦੇ ਗੁਮਾਨ ਵਿਚ ਕਸਬਾ ਥਾਨੇਸਰ ਦੇ ਉਸ ਪਾਸੇ ਦੇ ਮੈਦਾਨ ਵਿਚ, ਜਿਹੜਾ ਹਿੰਦੋਸਤਾਨ ਦੀ ਰਾਜਧਾਨੀ ਦਾ ਦਰਵਾਜ਼ਾ ਹੈ, (ਭਾਵ ਪਾਨੀਪਤ ਵਿਚ) ਭਾਰੀ ਲੱਕੜ ਦਾ ਇਕ ਖੰਬਾ ਜਿਸ ਦੀ ਉਚਾਈ ਮਸੀਤ ਦੇ ਅੰਦਰ ਬਣੇ ਉੱਚੇ ਮੁਨਾਰੇ ਜਿੰਨੀ ਹੈ, ਗੱਡ ਰਿਹਾ ਹੈ, ਜਿਸ ਨੂੰ ਹਿੰਦੋਸਤਾਨ ਦੇ ਜੰਗਜੂਆਂ ਦੀ ਤਕਨੀਕੀ ਸ਼ਬਦਾਵਲੀ ਵਿਚ 'ਖੰਡਾ' (ਝੰਡਾ) ਕਹਿੰਦੇ ਹਨ। ਫ਼ਾਰਸੀ ਵਿਚ ਇਸ ਦਾ ਅਰਥ 'ਸਤੂਨ-ਏ-ਜੰਗ' (ਜੰਗ ਦਾ ਮੀਨਾਰ) ਹੈ, ਉਹ ਜਹਾਨ ਦੇ ਜੰਗਜੂਆਂ ਦੀ ਪੈਰਵੀ ਕਰਦਾ ਹੋਇਆ, ਜਿਸ ਤਰ੍ਹਾਂ ਕੋਈ ਸ਼ਿੰਗਾਰਨ ਵਾਲਾ ਨਿਸ਼ਾਨ ਰੁਸਤਮ ਤੇ ਅਸਫੰਦਯਾਰ ਦੇ ਹੱਥ ਤੇ ਬਾਹਾਂ 'ਤੇ ਬੰਨ੍ਹਣ ਦੇ ਲਾਇਕ ਹੈ, ਆਪਣੇ ਹੱਥ ਤੇ ਬਾਂਹ 'ਤੇ ਬੰਨ੍ਹਦਾ ਹੈ।[7]

ਮੇਰਾ ਇਸ਼ਾਰਾ ਕਰਨ ਦਾ ਮਤਲਬ ਹੈ ਕਿ ਜੇ ਹਿੰਦੋਸਤਾਨ ਦਾ ਬਾਦਸ਼ਾਹ ਸਾਰੀਆਂ ਫ਼ਤਹਿਮੰਦ ਫ਼ੌਜਾਂ ਤੇ ਜੰਗੀ ਸਾਜ਼ੋ-ਸਾਮਾਨ ਸਮੇਤ ਇਸ ਮੈਦਾਨ ਵੱਲ ਆਵੇ ਤਾਂ ਦੋਹਾਂ ਪਾਸਿਆਂ ਵਿਚ ਉਸ ਦੇ ਡਟੇ ਰਹਿਣ ਦੀ ਨਿਸ਼ਾਨੀ ਤੇ ਇਹ ਰੁਝਾਨ ਦਲੀਲ ਹੋ ਸਕਦੀ ਹੈ। ਹਿੰਦੂਆਂ ਦੇ ਫ਼ਿਰਕਿਆਂ ਦੇ ਗਰੋਹਾਂ ਦੇ ਗਰੋਹ, ਜਿਨ੍ਹਾਂ ਨੇ ਨਾਨਕ-ਪ੍ਰਸਤੀ ਦੀ ਜ਼ੰਜੀਰ ਆਪਣੀ ਅਕੀਦਤ ਦੀਆਂ ਗਰਦਣਾਂ ਵਿਚ ਪਾਈ ਹੋਈ ਹੈ; ਈਰਾਨ, ਤੂਰਾਨ, ਕੰਧਾਰ, ਮੁਲਤਾਨ ਤੇ ਦੁਨੀਆਂ ਦੇ ਮਹਾਂਦੀਪਾਂ ਵਿਚ ਜਿਥੇ ਭੀ ਉਹ ਆਪਣਾ ਕੰਮ-ਧੰਦਾ ਕਰਨ ਵਿਚ ਰੁਝ ਗਏ, ਉਨ੍ਹਾਂ ਨੇ ਸਿੱਖਾਂ ਵਾਲੀਆਂ ਇਹ ਸਾਰੀਆਂ ਰਸਮਾਂ ਸੁਣ ਕੇ ਅਪਣਾ ਲਈਆਂ ਅਤੇ ਉਨ੍ਹਾਂ ਨੇ ਕਾਫ਼ਲਿਆਂ ਦੇ ਰੂਪ ਵਿਚ ਚਾਹੇ ਐਲਾਨੀਆਂ ਤੌਰ 'ਤੇ ਅਤੇ ਚਾਹੇ ਪਰਦੇ ਵਿਚ ਇਕ ਮੁਲਕ ਤੋਂ ਦੂਜੇ ਮੁਲਕ ਵਿਚ ਪੁੱਜ ਕੇ, ਜੋ ਕੁਝ ਸਮੇਂ ਦੇ ਮੁਤਾਬਿਕ ਹੱਥ ਲੱਗਿਆ, ਕਾਬੂ ਕਰ ਲਿਆ। ਇਸ ਨਾਲ ਉਹ ਘਮੰਡੀ ਗੁਰੂ [ਬੰਦਾ ਸਿੰਘ ਬਹਾਦੁਰ] ਦਿਨ-ਬਦਿਨ ਘੁਮੰਡੀ ਹੁੰਦਾ ਜਾਂਦਾ ਹੈ ਅਤੇ ਘੜੀ-ਘੜੀ ਉਸ ਦੀ ਸਰਕਸ਼ੀ ਤੇ ਹੰਕਾਰ ਦਾ ਪਾਯਾ ਉੱਚਾ ਤੇ ਦੁੱਗਣਾ ਹੋ ਰਿਹਾ ਹੈ। ਭਾਵੇਂ ਸ਼ਹਿਰਾਂ ਦੇ ਵਾਸੀ ਤੇ ਵੱਡੇ-ਵੱਡੇ ਆਦਮੀ ਆਪਣੀ ਇੱਜ਼ਤ ਤੇ ਆਬਰੂ ਨੂੰ ਬਚਾਉਣ ਲਈ ਜ਼ਾਲਮ ਕਾਫ਼ਿਰਾਂ (ਸਿੱਖਾਂ) ਦੀਆਂ ਫ਼ੌਜਾਂ ਨਾਲ ਆਪਣੀ ਸਮਰੱਥਾ ਅਨੁਸਾਰ ਲੜਨ ਤੇ ਕਤਲੋ-ਗ਼ਾਰਤ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ ਹਨ, ਪਰ ਕਸਬਾ ਸਮਾਣਾ ਦੇ ਸੱਯਦ, ਦੂਜੇ ਇਲਾਕੇ ਦੇ ਵੱਡੇ ਆਦਮੀਆਂ ਦੀ ਨਿਸਬਤ ਤਕੜਾ ਗ਼ਲਬਾ ਪਾ ਰਹੇ ਹਨ। ਸੋ ਬੇਦੀਨਾਂ (ਸਿੱਖਾਂ) ਨੂੰ ਉਸ ਬਹਾਦੁਰਾਂ ਵਾਲੀ ਧਰਤੀ (ਸਮਾਣਾ) 'ਤੇ ਕਬਜ਼ਾ ਕਰਨ ਲਈ ਭਾਰੀ ਲੜਾਈ ਦਾ ਸਾਹਮਣਾ ਕਰਨਾ ਪਿਆ ਸੀ। ਜ਼ਾਹਿਰ ਹੈ ਕਿ ਇਨਸਾਨੀ ਤਾਕਤ ਅਸਮਾਨੀ ਆਫ਼ਤ (ਸਿੱਖਾਂ) ਨਾਲ ਕਿਥੋਂ ਤੱਕ ਮੁਕਾਬਲਾ ਕਰ ਸਕਦੀ ਹੈ। ਸਮਾਣੇ ਦੀ ਧਰਤੀ ਭੀ ਸ਼ਹੀਦਾਂ ਦੇ ਗੰਜ ਤੇ ਭਾਰੀ ਸਾਜ਼ੋ-ਸਾਮਾਨ ਨਾਲ ਇਨਾਮ ਪਾ ਰਹੀ ਹੈ, ਭਾਵ ਸਮਾਣੇ ਦੇ ਬੇਹੱਦ ਲੋਕ ਸ਼ਹੀਦ ਹੋ ਗਏ ਤੇ ਉਨ੍ਹਾਂ ਦਾ ਬੇਅੰਤ ਸਾਮਾਨ ਲੁੱਟਿਆ ਗਿਆ।

7. ਲੇਖਕ ਦੀ ਮੁਰਾਦ ਸ਼ਾਇਦ ਕੜੇ ਤੋਂ ਹੈ, ਜੋ ਸਿੱਖਾਂ ਦੇ ਪੰਜ ਕਕਾਰਾਂ ਵਿੱਚੋਂ ਇਕ ਕੱਕਾਰ ਹੈ।

ਮਸਨਵੀ : ਨਾਨਕ-ਪ੍ਰਸਤਾਂ ਦੇ ਇਕੱਠ ਦੇ ਜ਼ੁਲਮ ਤੇ ਲੁਟੇਰੇ ਅਤਿਆਚਾਰੀਆਂ ਦੇ ਅਤਿਆਚਾਰ ਨੇ, ਜਹਾਨ ਨੂੰ ਲਾਚਾਰ ਕਰ ਦਿੱਤਾ ਅਤੇ ਉਨ੍ਹਾਂ ਨੂੰ ਘਰ ਛੱਡ ਕੇ ਭੱਜਣਾ ਪਿਆ। ਜਦੋਂ ਇਹ ਫ਼ਸਾਦ ਜ਼ਮਾਨੇ ਵਿਚ ਬਹੁਤ ਫੈਲ ਗਿਆ ਤਾਂ ਜ਼ਮੀਨ 'ਤੇ ਲੋਕਾਂ ਦੇ ਹੱਥ-ਪੈਰ ਕੰਬਣ ਲੱਗ ਪਏ। ਉਸ ਟੋਲੇ ਨੇ 'ਫ਼ਤਹਿ ਦਰਸ਼ਨ' ਦੇ ਉੱਚੀ-ਉੱਚੀ ਨਾਅਰੇ ਲਾਏ ਤੇ ਉਨ੍ਹਾਂ ਨੇ ਸਰਕਸ਼ੀ ਦੇ ਖ਼ਿਆਲ ਨਾਲ ਇਸ ਤਰ੍ਹਾਂ ਜੋਸ਼ ਵਿਖਾਇਆ ਜਿਵੇਂ ਦਰਿਆ ਵਿਚ ਤੂਫ਼ਾਨ ਆ ਗਿਆ ਹੋਵੇ। (ਪੱਤਰੇ 14-21)...

ਜਦੋਂ ਸਰਕਾਰ ਸਰਹਿੰਦ ਦੀ ਵਾਰਦਾਤ ਦੀ ਸਤਰ ਲਫ਼ਜ਼ਾਂ ਦੀ ਫੱਟੀ 'ਤੇ ਲਿਖੀ ਗਈ ਤਾਂ ਹੁਣ ਸੂਬਾ ਲਾਹੌਰ, ਜੋ ਮੁਲਕਾਂ ਦੇ ਚਿਹਰੇ ਦੀ ਇੱਜ਼ਤ (ਸ਼ਾਨ) ਹੈ, ਦੇ ਵਿਰਤਾਂਤ ਦਾ ਵੇਰਵਾ ਜ਼ਰੂਰੀ ਤੌਰ 'ਤੇ ਘਟਨਾਵਾਂ ਲਿਖਣ ਵਾਲੀ ਕਲਮ ਲਿਖਦੀ ਹੈ। ਸ਼ੌਕ ਵਾਲਿਆਂ ਦੇ ਦਿਮਾਗ਼ ਨੂੰ ਇਸ ਸਰੋਕਾਰ ਦਾ ਨਸ਼ਾ ਚੜ੍ਹੇ।

### [ਸਿੱਖਾਂ ਦਾ ਬਾਰੀ ਤੇ ਜਲੰਧਰ-ਦੁਆਬ ਉਪਰ ਹਮਲਾ] :

ਨਾਨਕ-ਪ੍ਰਸਤ ਫ਼ੌਜਾਂ, ਜਿਹੜੀਆਂ ਕੁਝ ਸਰਕਸ਼ਾਂ ਦੀ ਅਗਵਾਈ ਵਿਚ ਕਸਬਾ ਲੁਧਿਆਣਾ ਵਿਚ ਦਰਿਆ ਸਤਲੁਜ ਦੇ ਕੰਢੇ 'ਤੇ ਪੱਕੇ ਪੈਰੀਂ ਬੈਠੀਆਂ ਹਨ, ਦਾ ਇਹ ਇਰਾਦਾ ਹੈ ਕਿ ਉਹ (ਜਲੰਧਰ) ਦੁਆਬੇ ਦੀ ਧਰਤੀ 'ਤੇ ਕਬਜ਼ਾ ਕਰਨ ਕਿਉਂਕਿ ਦੁਆਬੇ ਦੇ ਮਹਾਲ ਉਪਜਾਊ ਤੇ ਬਹੁਤ ਆਮਦਨ ਵਾਲੇ ਹਨ। ਉਹ ਦਰਿਆ ਨੂੰ ਪਾਰ ਕਰਨ ਲਈ ਬਥੇਰੀਆਂ ਤਦਬੀਰਾਂ ਕਰ ਰਹੇ ਹਨ ਪਰ ਕਸੂਰੀਏ ਅਫ਼ਗ਼ਾਨ ਸ਼ਮਸ ਖ਼ਾਨ, ਜਿਹੜਾ ਏਨੀ ਜਵਾਨੀ ਤੇ ਬਹਾਦੁਰੀ ਸਦਕਾ ਉਥੇ ਹਕੂਮਤ ਕਰਨ ਦੀ ਲਾਲਸਾ ਰੱਖਦਾ ਹੈ, ਦੀ ਕੋਸ਼ਿਸ਼ ਦੀ ਖ਼ਬਰ ਸੁਣ ਕੇ ਬਹੁਤੇ ਕਈ ਵਾਰੀ ਘੁੰਮਣ-ਘੇਰੀ ਵਿਚ ਛਾਲਾਂ ਮਾਰ ਕੇ ਮੌਤ ਦੇ ਭੰਵਰ ਵਿਚ ਗ਼ਰਕ ਹੋ ਰਹੇ ਹਨ ਅਤੇ ਅਕਸਰ ਕੋਸ਼ਿਸ਼ ਦੇ ਜੋਸ਼ ਨਾਲ ਦਰਿਆ ਦੇ ਕੰਢੇ ਪੁੱਜਦੇ ਹਨ ਪਰ ਦਰਿਆ ਵਿਚ ਆਏ ਹੜ੍ਹ ਸਦਕਾ ਫ਼ਨਾਹ ਹੋ ਰਹੇ ਹਨ। ਕਿਉਂਕਿ ਸ਼ਮਸ ਖ਼ਾਨ ਦੇ ਤੀਰਾਂ ਦੀਆਂ ਕਿਰਨਾਂ ਉਨ੍ਹਾਂ ਚਮਗਿੱਦੜ ਸੂਰਤ, ਕਾਲੇ ਹਿਰਦੇ ਵਾਲਿਆਂ (ਸਿੱਖਾਂ) ਨੂੰ ਦਫ਼ਾ ਕਰਨ ਲਈ ਖ਼ਤਮ ਹੋ ਗਈਆਂ ਹਨ, ਇਸ ਲਈ ਉਹ ਸਿੱਖਾਂ ਦੇ ਪਿੱਛੇ ਨਾ ਪੈ ਕੇ ਇਸ ਕੰਮ ਨੂੰ ਮੁਲਤਵੀ ਕਰ ਦਿੰਦਾ ਹੈ।

ਨਾਨਕ-ਪ੍ਰਸਤ ਲਾਹੌਰ ਰਾਜਧਾਨੀ ਦੇ ਕੋਲ, ਜੋ ਕਿ ਇਹ ਸ਼ਹਿਰ ਇਸਲਾਮ ਵਾਲਿਆਂ ਵਾਂਗ ਆਮ ਲੋਕਾਂ ਦੀ ਜ਼ਬਾਨ 'ਤੇ ਮਦੀਨੇ ਜਿੰਨਾ ਪ੍ਰਸਿੱਧ ਹੈ, ਪਿੰਡ ਚੱਕ ਗੁਰੂ (ਅੰਮ੍ਰਿਤਸਰ) ਵਿਚ, ਜਿਸ ਨੂੰ ਸਭ ਤੋਂ ਪਹਿਲੇ ਕਹਿਰ ਦੇ ਮਾਰੇ [ਬੰਦਾ ਸਿੰਘ ਬਹਾਦੁਰ] ਨੇ (ਲਾਹੌਰ) ਸ਼ਹਿਰ ਤੋਂ 18 ਕੋਹ 'ਤੇ ਆਪਣਾ ਟਿਕਾਣਾ ਬਣਾਇਆ ਸੀ ਅਤੇ ਵੱਡਾ ਤਾਲਾਬ (ਸਰੋਵਰ) ਬਣਵਾ ਕੇ ਤੇ ਉਸ ਦੇ ਵਿਚਕਾਰ ਇਕ ਮਹਿਲ (ਹਰਿਮੰਦਰ) ਦੀ ਨੀਂਹ ਰੱਖੀ, ਜਿਥੇ ਇਕ ਸਾਲ ਮਗਰੋਂ ਸਿੱਖ ਇਸ਼ਨਾਨ ਕਰਨ ਨੂੰ ਧਾਰਮਿਕ ਤੌਰ 'ਤੇ ਸ਼ੁਭ ਖ਼ਿਆਲ ਕਰਦੇ ਹਨ।[8] ਹਰ ਥਾਂ ਤੋਂ ਪੇਸ਼ਾਵਰ ਲੋਕ ਆ ਕੇ

---

8. ਲੇਖਕ ਦੀ ਮੁਰਾਦ ਦਰਬਾਰ ਸਾਹਿਬ ਤੇ ਅੰਮ੍ਰਿਤਸਰ ਸਰੋਵਰ ਤੋਂ ਹੈ ਜਿਥੇ ਦੀਵਾਲੀ ਦੇ ਮੌਕੇ ਸਿੱਖ ਇਸ਼ਨਾਨ ਕਰਨ ਲਈ ਆਇਆ ਕਰਦੇ ਸਨ। ਸਰੋਵਰ ਦੀ ਬੁਨਿਆਦ ਸਿੱਖਾਂ ਦੇ ਚੌਥੇ ਗੁਰੂ ਰਾਮਦਾਸ ਨੇ ਤੇ ਦਰਬਾਰ ਸਾਹਿਬ ਦੀ ਸਥਾਪਨਾ ਪੰਜਵੇਂ ਗੁਰੂ ਅਰਜਨ ਨੇ ਕੀਤੀ ਸੀ। ਇਨ੍ਹਾਂ ਦੋਨਾਂ ਦੀ ਸਥਾਪਨਾ ਨੂੰ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਕਰਨਾ ਲੇਖਕ ਦੀ ਗ਼ਲਤੀ ਹੈ।

ਇਥੇ ਇਕੱਠੇ ਹੋ ਗਏ। ਦੂਜਿਆਂ ਵਿਚ ਸ਼ੌਕ ਪੈਦਾ ਕਰਨ ਵਾਸਤੇ ਇਕ ਵਿਅਕਤੀ ਨੂੰ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਮੂੰਹ-ਬੋਲਾ ਬੇਟਾ ਕਿਹਾ ਅਤੇ ਉਸ ਨੂੰ ਸਾਹਿਬਜ਼ਾਦੇ ਦੀ ਉਪਾਧੀ ਨਾਲ ਮਸ਼ਹੂਰ ਕਰ ਕੇ ਫ਼ਸਾਦ ਦੀ ਅੱਗ ਨੂੰ ਦੁੱਗਣਾ ਭੜਕਾਉਂਦੇ ਹਨ[9] ਅਤੇ ਇਸ ਇਲਾਕੇ ਵਿਚ ਮੁੜ ਕੇ ਕਿਆਮਤ ਪ੍ਰਗਟ ਕਰਦੇ ਹਨ। ਹਕੂਮਤ ਦੇ ਫ਼ੌਜਦਾਰ, ਬਹਾਦੁਰ ਰਈਸ ਤੇ ਸਾਰੇ ਆਮ-ਖ਼ਾਸ ਲੋਕ ਆਪਣੇ ਵਜੂਦ ਨੂੰ ਇਸ ਆਫ਼ਤ ਦੇ ਤੂਫ਼ਾਨ ਅੱਗੇ ਕੂੜਾ-ਕਰਕਟ ਖ਼ਿਆਲ ਕਰ ਕੇ ਆਪਣੇ ਟਿਕਾਣਿਆਂ ਤੇ ਘਰ-ਘਾਟਾਂ ਤੋਂ ਦਿਲ ਉਚਾਟ ਕਰ ਕੇ, ਉਜੜ ਕੇ ਤੇ ਆਵਾਰਾ ਫਿਰਦੇ ਫਿਰਾਉਂਦੇ ਇਸ ਅਮਨ-ਅਮਾਨ ਵਾਲੀ ਥਾਂ ਭਾਵ ਸ਼ਹਿਰ ਲਾਹੌਰ ਵਿਚ ਪਨਾਹ ਲੈ ਰਹੇ ਹਨ। ਕਹਿਰ ਦੇ ਮਾਰੇ ਹੋਏ ਵਿਅਕਤੀਆਂ (ਸਿੱਖਾਂ) ਦਾ ਸੰਬੰਧ ਸ਼ੋਰ-ਸ਼ਰਾਬੇ ਤੇ ਹਾਵੀ ਹੋਣ ਨਾਲ ਹੈ। ਇਹ ਬਲਾ ਦਾ ਹੜ੍ਹ ਆਏ ਦਿਨ ਵਧਦਾ ਜਾਂਦਾ ਹੈ, ਇਥੋਂ ਤੱਕ ਕਿ ਇਹ ਲੋਕ ਕਸਬਾ ਨੌਸ਼ਟਾ ਤੱਕ, ਜਿਹੜਾ ਸ਼ਹਿਰ ਤੋਂ ਛੇ ਕੋਹ ਦੇ ਪੈਂਡੇ 'ਤੇ ਹੈ, ਜਨਤਾ ਵਿਚ ਹਲਚਲ ਮਚਾ ਰਹੇ ਹਨ ਅਤੇ ਰਾਤਾਂ ਨੂੰ ਸ਼ਹਿਰ ਦੇ ਆਸ-ਪਾਸ ਦੀਆਂ ਆਬਾਦੀਆਂ ਉੱਤੇ ਜਿਥੇ ਅੱਖ ਦੇ ਪਲਕਾਰੇ ਵਿਚ ਪੁੱਜਿਆ ਜਾ ਸਕਦਾ ਹੈ, ਹਮਲੇ ਕਰਦੇ ਹਨ।

**[ਲਾਹੌਰ ਦੇ ਮੌਲਾਣਿਆਂ ਦਾ ਸਿੱਖਾਂ ਵਿਰੁੱਧ ਜਹਾਦ ਤੇ ਹੈਦਰੀ ਝੰਡਾ]** :

ਉਥੋਂ ਦੇ ਕਾਇਮ ਮੁਕਾਮ ਸੂਬੇਦਾਰ ਅਸਲਮ ਖ਼ਾਨ ਨੂੰ, ਜਿਸ ਨੇ ਹਜ਼ਰਤ ਉਮਰ ਵਾਂਗ ਆਪਣੇ ਪੁਰਖਿਆਂ ਦੀ ਤਰ੍ਹਾਂ ਵਿੱਦਿਆ ਦੀ ਪ੍ਰਾਪਤੀ ਤੇ ਲਿਖਣ ਪੜ੍ਹਨ ਵਿਚ ਉਮਰ ਬਤੀਤ ਕੀਤੀ, ਉੱਕਾ ਹੀ ਤਲਵਾਰ ਚਲਾਉਣੀ ਨਹੀਂ ਆਉਂਦੀ ਹੈ। ਉਸ ਨੇ ਸਾਰੇ ਮੁਸਲਮਾਨਾਂ ਵਲੋਂ ਜੰਗ ਕਰਨ ਲਈ ਉਭਾਰਨ, ਬਲਕਿ ਆਮ ਪਬਲਿਕ ਵਲੋਂ ਡਰਾਉਣ ਧਮਕਾਉਣ ਸਦਕਾ ਜੋਸ਼ ਖਾਧਾ ਅਤੇ ਉਹ ਨੌਜਵਾਨ ਹਥਿਆਰਬੰਦ ਗਰੋਹ ਨੂੰ ਆਪਣੇ ਨਾਲ ਰਲਾ ਕੇ ਤੇ ਭਾਰੀ ਤੋਪ-ਖ਼ਾਨੇ ਸਮੇਤ ਸ਼ਹਿਰ ਤੋਂ ਪੰਜ ਛੇ ਕੋਹ ਬਾਹਰ ਨਿਕਲ ਕੇ, ਢੇਰਾਂ ਦੇ ਢੇਰ ਗੋਲੀ ਸਿੱਕਾ ਦਾਗ਼ ਰਿਹਾ ਹੈ। ਉਹ ਕੁਝ ਸਮੇਂ ਮਗਰੋਂ ਉਸ ਭਾਰੀ ਇਕੱਠ ਸਮੇਤ ਸਹੀ ਸਲਾਮਤ ਸ਼ਹਿਰ ਵਿਚ (ਵਾਪਿਸ) ਪੁੱਜ ਰਿਹਾ ਹੈ। ਕਹਿਰ ਦੇ ਮਾਰੇ ਹੋਏ (ਸਿੱਖ) ਉਥੋਂ ਪਰਤ ਕੇ ਤੇ ਬੇਹੱਦ ਘੁਮੰਡੀ ਹੋ ਕੇ ਸ਼ਹਿਰ ਵਿਚ ਆਉਣ ਜਾਣ ਵਾਲਿਆਂ ਨੂੰ ਬੇਹੱਦ ਦੁਖੀ ਕਰ ਰਹੇ ਹਨ। ਸੋ ਘਸਿਆਰਿਆਂ, ਲੱਕੜਹਾਰਿਆਂ ਤੇ ਇਸੇ ਤਰ੍ਹਾਂ ਦੇ ਹੋਰ ਮਜ਼ਦੂਰਾਂ ਤੇ ਕੰਮ ਧੰਦਾ ਕਰਨ ਵਾਲਿਆਂ ਵਾਸਤੇ ਰਾਹ ਬੰਦ ਹੋ ਰਹੇ ਹਨ। ਜਦੋਂ ਹਾਜੀ ਯਾਰ ਬੇਗ, ਮੁਹੰਮਦ ਹਾਸ਼ਿਮ ਮਦਰਸ (ਅਧਿਆਪਕ), ਮੁਹੰਮਦ ਜਾਫ਼ਰ, ਪੀਰ ਮੁਹੰਮਦ ਵਾਇਜ਼, ਮੁਹੰਮਦ ਸਈਦ ਵਾਇਜ਼, ਆਰਿਫ਼ਾਂ (ਬ੍ਰਹਮ ਗਿਆਨੀਆਂ) ਦੇ ਮੁਖੀ ਮੁਹੰਮਦ ਇਸਮਾਈਲ, ਉਸਤਾਦ ਮੁਹੰਮਦ ਇਵਜ਼ ਅਧਿਆਪਕ, ਮੁੱਲਾ ਰਿਜ਼ਕ-ਉੱਲਾਹ ਵਰਗੇ ਸਤਿਕਾਰਯੋਗ ਤੇ ਮਹਾਨ ਵਿਦਵਾਨ

---

9. ਬੰਦਾ ਸਿੰਘ ਬਹਾਦੁਰ ਦੁਆਰਾ ਕਿਸੇ ਸ਼ਖ਼ਸ ਨੂੰ ਸਾਹਿਬਜ਼ਾਦੇ ਦੀ ਉਪਾਧੀ ਦੇ ਕੇ ਅੰਮ੍ਰਿਤਸਰ ਵਿਚ ਸਥਾਪਤ ਕਰਨ ਦਾ ਹਵਾਲਾ ਹੋਰ ਕਿਸੇ ਇਤਿਹਾਸਕ ਸਰੋਤ ਵਿਚ ਨਹੀਂ ਮਿਲਦਾ। ਸ਼ਾਇਦ ਇਹ ਅਫ਼ਵਾਹ ਮੁਗ਼ਲਾਂ ਨੇ ਬੰਦਾ ਸਿੰਘ ਬਹਾਦੁਰ ਨੂੰ ਸਿੱਖਾਂ ਵਿਚ ਬਦਨਾਮ ਕਰਨ ਲਈ ਪ੍ਰਚਲਿਤ ਕੀਤੀ ਸੀ।

ਅਤੇ ਅਜਿਹੇ ਹੋਰ ਵੱਡੇ-ਵੱਡੇ ਆਲਿਮ-ਫ਼ਾਜ਼ਿਲ ਤੇ ਇਲਾਕੇ ਦੇ ਮਹਾਨ ਵਿਅਕਤੀ, ਕੌਮ ਦੇ ਨੁਮਾਇੰਦੇ ਤੇ ਸ਼ਾਨ ਵਾਲੀ ਸ਼ਰੀਅਤ ਦੇ ਗਿਆਤਾ ਆਦਿ, ਭਰੋਸੇਯੋਗ ਰਵਾਇਤਾਂ (ਖ਼ਬਰਾਂ) ਦੇ ਮੁਤਾਬਿਕ ਸਾਰੇ ਮੁਸਲਮਾਨਾਂ ਨਾਲ ਰਲ ਕੇ ਕੁਨਸਲੇ ਕਾਫ਼ਿਰਾਂ (ਸਿੱਖਾਂ) ਨੂੰ ਕਤਲ ਕਰਨ, ਤੇ ਅੰਦਰਸੜੇ ਬੇਦੀਨਿਆਂ ਨਾਲ ਜਹਾਦ ਕਰਨ ਦੀ ਸਮਰੱਥਾ ਨਾ ਰੱਖਦੇ ਹੋਣ ਤਾਂ ਆਮ ਮੁਸਲਮਾਨ ਲੋਕਾਂ ਲਈ ਜ਼ਰੂਰੀ ਹੈ ਕਿ ਉਹ ਰਣਖੇਤਰ ਵਿਚ ਜਹਾਦ ਦਾ ਝੰਡਾ ਬੁਲੰਦ ਕਰਨ ਅਤੇ ਮੌਕੇ ਦੇ ਹਾਕਿਮ ਨੂੰ ਇਸ ਬੇ-ਤਾਕਤੀ ਮੁਹਿੰਮ ਨੂੰ ਮੰਨਣ ਲਈ ਬਿਲਕੁਲ ਮਜਬੂਰ ਕਰਨ। ਸ਼ਹਿਰ ਵਿਚ ਮੁਨਾਦੀ ਕਰਵਾਉਂਦੇ ਹਨ ਕਿ ਜਿਸ ਕਿਸੇ ਨੂੰ ਹਜ਼ਰਤ ਮੁਹੰਮਦ ਦੇ ਦੀਨ ਨਾਲ ਦਿਲੀ ਮੁਹੱਬਤ ਹੈ ਤੇ ਉਹ ਸ਼ਰੀਅਤ ਦੇ ਹੁਕਮ ਦੀ ਪਾਲਣਾ ਕਰਨ ਲਈ ਦ੍ਰਿੜ੍ਹ ਹੈ ਤਾਂ ਉਹ ਬਹਾਦੁਰੀ ਦੀ ਕਮਰ 'ਤੇ ਅਕੀਦਤ ਦਾ ਕਮਰਕੱਸਾ ਕੱਸ ਲਵੇ ਤੇ ਦ੍ਰਿੜ੍ਹ ਇਰਾਦੇ ਦੀ ਚੋਟੀ 'ਤੇ ਹਿੰਮਤ ਦਾ ਘਰ ਸਜਾ ਲਵੇ ਤਾਂਕਿ ਬਖ਼ਸ਼ਿਸ਼ ਦੇ ਅਸਰ ਵਾਲੇ ਇਸ ਇਰਾਦੇ ਦੀਆਂ ਬਰਕਤਾਂ ਸਦਕਾ ਕੌਮ ਤੇ ਦੀਨ ਵਾਲਿਆਂ ਦੀ ਇੱਜ਼ਤ, ਨਾ-ਮੁਆਫ਼ਿਕ ਕਾਫ਼ਿਰਾਂ (ਸਿੱਖਾਂ) ਦੇ ਅਨਿਆਂ ਤੋਂ ਸੁਰੱਖਿਆ ਦੇ ਕਿਲ੍ਹੇ ਵਿਚ ਸੁਰੱਖਿਅਤ ਰਹੇ। ਛੋਟੇ-ਵੱਡੇ ਭਰੋਸੇ ਵਾਲੇ ਮੁਸਲਮਾਨਾਂ ਨੇ ਸੱਚੀ ਅਕੀਦਤ ਤੇ ਹਿਰਦੇ ਨਾਲ ਇਸ ਮੁਹਿੰਮ ਵਿਚ ਸ਼ਾਮਿਲ ਹੋ ਕੇ ਤੇ ਪਾਲਣਹਾਰ ਰੱਬ ਦੀ ਰਜ਼ਾ 'ਤੇ ਕੁਰਬਾਨ ਹੋਣ ਨੂੰ ਸਮਰਪਤ ਹੋ ਕੇ, ਅਕੀਦਤ-ਮੰਦਾਂ ਨੂੰ ਫ਼ੌਜੀ ਟੁਕੜੀਆਂ, ਖ਼ੁਸ਼ਕਿਸਮਤ ਲੋਕਾਂ ਨੂੰ ਅੱਡ-ਅੱਡ ਗਰੁੱਪਾਂ ਵਿਚ ਮਹਾਨ ਵਿਦਵਾਨਾਂ ਵਿੱਚੋਂ ਵਿਸ਼ੇਸ਼ ਆਦਮੀਆਂ ਨੂੰ ਅੱਡ-ਅੱਡ ਆਗੂਆਂ ਦੀ ਅਗਵਾਈ ਵਿਚ, ਸਨਿਚਰਵਾਰ ਵਾਲੇ ਦਿਨ ਹਰ ਪਾਸੇ ਕਾਇਮ ਕਰ ਰਹੇ ਹਨ ਤੇ ਹਰੇਕ ਗਰੋਹ ਨੂੰ ਅੱਡ-ਅੱਡ ਨਿਯੁਕਤ ਕਰ ਰਹੇ ਹਨ। ਪੇਸ਼ਾਵਰ ਤੇ ਬਹਾਦੁਰ ਲੋਕ ਟੋਲਿਆਂ ਦੇ ਟੋਲੇ ਇਕੱਠੇ ਹੋ ਕੇ ਰੱਬੀ ਭਰੋਸੇ ਤੇ ਹਮੇਸ਼ਾ ਕਾਇਮ ਰਹਿਣ ਵਾਲੇ ਖ਼ੁਦਾ ਦੀ ਰਹਿਬਰੀ ਵਿਚ ਇਕ ਭਾਰੀ ਲਸ਼ਕਰ ਸ਼ਹਿਰ ਤੋਂ ਬਾਹਰ ਨਿਕਲ ਕੇ ਸ਼ਾਹ ਗੰਜ ਦੇ ਮੈਦਾਨ ਵਿਚ ਆਪਣੇ ਮਕਸਦ ਦੇ ਝੰਡੇ ਝੁਲਾ ਰਿਹਾ ਹੈ। ਬਾਅਜ਼ੇ ਦੌਲਤਮੰਦ ਦੀਨਦਾਰ, ਜਿਨ੍ਹਾਂ ਵਿਚ ਉਨ੍ਹਾਂ ਨਾਲ ਜਹਾਦ ਵਿਚ ਸ਼ਾਮਿਲ ਹੋਣ ਦੀ ਹਿੰਮਤ ਨਹੀਂ ਹੈ, ਦੀਨੀ ਫ਼ੌਜਾਂ ਦੀ ਲੜਾਈ ਦੇ ਸਾਮਾਨ ਅਤੇ ਢਾਲਾਂ-ਤਲਵਾਰਾਂ, ਤੀਰ-ਕਮਾਨਾਂ, ਤੇਗ਼ਾਂ, ਬਰਛਿਆਂ, ਸੰਜੋਆਂ, ਬੰਦੂਕਾਂ, ਗੋਲੀਆਂ, ਲੋਹ-ਟੋਪਾਂ ਆਦਿ ਜੰਗੀ ਹਥਿਆਰਾਂ ਨਾਲ ਮਦਦ ਕਰਦੇ ਹਨ, ਜਿਨ੍ਹਾਂ ਦੀ ਰਣਖੇਤਰ ਵਿਚ ਜ਼ਰੂਰਤ ਹੁੰਦੀ ਹੈ। ਉਹ ਅਮੀਰ ਆਦਮੀ ਫ਼ੌਜ ਨੂੰ ਬੇਹੱਦ ਭੋਜਨ, ਪੂਰਨ ਖ਼ੁਰਾਕ ਤੇ ਭਾਰੀ ਗਿਜ਼ਾ (ਖ਼ੁਰਾਕ) ਭੇਜ ਰਹੇ ਹਨ। ਕਹਿਰ ਦੇ ਮਾਰੇ ਹੋਏ (ਸਿੱਖਾਂ) ਦੇ ਹੱਥੋਂ, ਰੱਬੀ ਲਸ਼ਕਰ ਦੇ ਦਬਦਬੇ ਸਦਕਾ, ਅਡੋਲਤਾ ਦੀ ਵਾਗ ਜਾ ਰਹੀ ਹੈ, ਬਲਕਿ ਸਲਾਮਤੀ ਦਾ ਖ਼ਿਆਲ ਭੀ ਮਨ ਵਿੱਚੋਂ ਨਿਕਲ ਰਿਹਾ ਹੈ। ਉਹ ਆਪਣਾ ਹੱਠ ਛੱਡ ਕੇ ਚੱਕ ਗੁਰੂ (ਅੰਮ੍ਰਿਤਸਰ) ਵਿਚ ਜਾ ਕੇ ਬੈਠ ਰਹੇ ਹਨ ਅਤੇ ਕਿਲ੍ਹੇ ਵਿਚ ਬੈਠ ਕੇ ਤੋਪਾਂ ਦੇ ਗੋਲੇ ਦਾਗ਼ ਕੇ ਬੰਦੂਕਾਂ ਤੇ ਤੀਰ ਚਲਾ ਕੇ ਜੰਗ ਕਰ ਰਹੇ ਹਨ।[10] ਗਾਜ਼ੀ ਤੇ ਮੁਜਾਹਿਦ ਅੱਲਾਹ ਦੇ ਰਾਹ ਵਿਚ ਹਿੰਮਤ ਵਿਖਾਉਂਦੇ ਹੋਏ, ਹਮਲਾ ਕਰਦੇ ਹੋਏ, ਉਸ ਕਿਲ੍ਹੇ ਨੂੰ ਘੇਰਦੇ ਹੋਏ ਤੇ ਲੜਾਈ ਕਰਦੇ ਹੋਏ ਉਨ੍ਹਾਂ ਬੇਸ਼ਰਮ ਲਾਅਨਤੀਆਂ ਦਾ

10. ਲੇਖਕ ਦਾ ਇਸ਼ਾਰਾ ਕਿਲ੍ਹਾ ਭਗਵੰਤ ਰਾਇ ਤੋਂ ਹੈ, ਜੋ ਪਰਗਣਾ ਨੇਸ਼ਟਾ-ਭਰਲੀ ਵਿਚ ਦਰਿਆ ਰਾਵੀ ਦੇ ਕਿਨਾਰੇ ਭਰਤ ਪਿੰਡ ਵਿਚ ਸੀ।

ਕਾਫ਼ੀਆ ਤੰਗ ਕਰ ਰਹੇ ਹਨ। ਇਕ ਵਾਰ ਤਾਂ ਉਹ ਪੂਰੇ ਜੋਸ਼, ਬਹਾਦੁਰੀ ਤੇ ਕੋਸ਼ਿਸ਼ ਨਾਲ ਹਮਲਾ ਕਰ ਕੇ ਤੇ ਖ਼ੁਦਾ-ਦਾਦ ਦਲੇਰੀ ਵਿਖਾ ਕੇ, ਕਾਫ਼ਿਰਾਂ ਦੀ ਗੜ੍ਹੀ ਦੀਆਂ ਕੰਧਾਂ ਹਿਲਾ ਦਿੰਦੇ ਹਨ। ਉਨ੍ਹਾਂ ਵਿੱਚੋਂ ਕੁਝ ਸ਼ਹਾਦਤ ਦਾ ਜਾਮ ਪੀ ਰਹੇ ਹਨ ਤੇ ਆਪਣੇ ਚਿਹਰਿਆਂ ਉੱਤੇ ਸਦੀਵੀ ਸੁਰਖ਼ਰੂਈ (ਸੁਰਖ਼ਰੂ, ਮੁਕਤੀ) ਦਾ ਗੁਲਾਲ ਮਲ ਰਹੇ ਹਨ, ਪਰ ਬਹਾਦੁਰੀ ਦੇ ਮੈਦਾਨ ਦੇ ਦਲੇਰ ਤੇ ਸਰਦਾਰੀ ਦੇ ਜੰਗਲ ਦੇ ਸ਼ੇਰ, ਕਿਲ੍ਹੇ ਦੀਆਂ ਕੰਧਾਂ ਨੂੰ ਖੰਜਰਾਂ ਤੇ ਕਟਾਰਾਂ ਨਾਲ ਪੁੱਟਦੇ-ਪੁੱਟਦੇ ਇਕ ਥਾਂ ਪਾੜ ਲਾ ਲੈਂਦੇ ਹਨ ਅਤੇ ਫ਼ੌਜ ਟੁਕੜੀਆਂ ਬਣਾ ਕੇ ਕਿਲ੍ਹੇ ਵਿਚ ਦਾਖ਼ਲ ਹੋਣ ਵਾਲੀ ਹੀ ਸੀ ਕਿ ਇਸੇ ਦੌਰਾਨ ਸੰਸਾਰ ਦੇ ਛੇਆਂ ਪਾਸਿਆਂ ਦੇ ਮੈਦਾਨ ਵਿਚ ਹਮਲਾ ਕਰਨ ਵਾਲਾ ਭਾਵ ਚਮਕਦਾਰ ਸੂਰਜ ਖ਼ੁਦ ਨੂੰ ਆਸਮਾਨ ਦੀ ਮਮਟੀ ਦੀ ਉਚਾਈ ਤੋਂ ਪੱਛਮ ਦੇ ਕਿਲ੍ਹੇ ਦੇ ਹੇਠਾਂ ਡੁੱਬ ਜਾਂਦਾ ਹੈ, ਤੇ ਹਨੇਰੇ ਦੀ ਦੀਵਾਰ ਦੇ ਪਿੱਛੇ ਲੁਕ ਜਾਂਦਾ ਹੈ। ਇਸਲਾਮੀ ਲਸ਼ਕਰ ਲੜਾਈ ਬੰਦ ਕਰ ਕੇ ਥਾਂ ਪਰ ਥਾਂ ਮੋਰਚਿਆਂ ਤੇ ਸੁਰੱਖਿਅਤ ਥਾਵਾਂ ਉੱਤੇ ਟਿਕ ਜਾਂਦਾ ਹੈ।

ਨਾਨਕ-ਪ੍ਰਸਤ ਉਸ ਫ਼ੁਰਸਤ ਨੂੰ ਆਪਣੀ ਰਿਹਾਈ ਖ਼ਿਆਲ ਕਰ ਕੇ ਰਾਤੋ-ਰਾਤ ਫ਼ਰਾਰ ਹੋ ਜਾਂਦੇ ਹਨ ਅਤੇ ਭਿਆਨਕ ਤਬਾਹੀ ਦੇ ਅਸਥਾਨ ਵਿੱਚੋਂ ਆਪਣੀਆਂ ਜਾਨਾਂ ਨੂੰ ਸਹੀ ਸਲਾਮਤ ਲੈ ਜਾਂਦੇ ਹਨ। ਜਦੋਂ ਸੂਰਜ ਨਿਕਲਦਾ ਹੈ ਤਾਂ ਫ਼ਤਹਿਮੰਦ ਗਾਜ਼ੀ ਫ਼ੁਰਤੀ ਨਾਲ ਕਿਲ੍ਹੇ ਦੀ ਦੀਵਾਰ ਨੂੰ ਢਾਹ ਦਿੰਦੇ ਹਨ ਤੇ ਉਨ੍ਹਾਂ (ਕਾਫ਼ਿਰਾਂ) ਦੇ ਟਿਕਾਣੇ ਵਿਚ ਜਾ ਕੇ ਡੰਗਰ ਆਦਿ ਬਹੁਤ ਸਾਰਾ ਲੁੱਟ ਦਾ ਮਾਲ ਪ੍ਰਾਪਤ ਕਰਦੇ ਹਨ ਅਤੇ ਇਸ ਨੂੰ ਰੱਬ ਦੀ ਬਖ਼ਸ਼ਿਸ਼ ਤੇ ਵਧੀਆ ਇਨਾਮ ਖ਼ਿਆਲ ਕਰਦੇ ਹਨ। ਉਹ ਢੋਲ ਵਜਾਉਂਦੇ, ਮੁਬਾਰਕਬਾਦ ਕਹਿੰਦੇ, ਫ਼ਖ਼ਰ ਕਰਦੇ ਤੇ ਪ੍ਰਸੰਨ-ਚਿਤ ਹੁੰਦੇ ਹੋਏ ਰਾਜਧਾਨੀ ਲਾਹੌਰ ਵੱਲ ਪਰਤ ਰਹੇ ਹਨ। ਮੁਸਲਮਾਨ ਤੇ ਫ਼ਰਮਾਂ-ਬਰਦਾਰ ਹਿੰਦੂ ਲੋਕ, ਇਸ ਫ਼ਤਹਿ ਦੇ ਇਨਾਮ ਵਜੋਂ ਦੀਨੀ ਬਹਾਦੁਰਾਂ ਤੇ ਫ਼ਤਹਿਮੰਦ ਜੰਗਜੂਆਂ ਉੱਤੇ ਪੈਸਿਆਂ ਦੀਆਂ ਥੈਲੀਆਂ ਦੀਆਂ ਥੈਲੀਆਂ ਵਾਰ ਰਹੇ ਹਨ।

ਇਸ ਮਹਾਨ ਫ਼ਤਹਿ ਦੇ ਇਹ ਸਾਰੇ ਵਧੀਆ ਨਤੀਜੇ ਨਿਕਲਣ 'ਤੇ ਦੁਸ਼ਮਣ ਦੇ ਲਸ਼ਕਰ ਦੀ ਸ਼ਿਕਸਤ ਹੋਣ ਸਦਕਾ ਅਸਲਮ ਖ਼ਾਨ ਦੇ ਦਿਮਾਗ਼ ਵਿਚ ਸਾੜੇ ਦੀ ਅੱਗ ਭੜਕ ਉਠੀ ਤੇ ਉਹ ਵਿਦਵਾਨਾਂ ਦੇ ਦਬਦਬੇ ਬਾਰੇ ਬਾਦਸ਼ਾਹ ਨੂੰ ਲਿਖ ਭੇਜਦਾ ਹੈ ਕਿ "ਲਾਹੌਰ ਦੇ ਮੁਲਾਣਿਆਂ ਨੇ, ਆਪਣੀ ਵਿੱਦਿਆ ਦੀ ਮੁਹਾਰਤ ਦੇ ਮੁਤਾਬਿਕ, ਸਿੱਖਾਂ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਕੇ, ਤੇ ਆਪਣੀ ਸ਼ੇਖ਼ਾਂ ਵਾਲੀ ਦੁਕਾਨ ਸਜਾ ਕੇ, ਨਾਨਕ-ਪ੍ਰਸਤਾਂ ਦੀ ਬਲਾ ਨੂੰ ਖਦੇੜਨ ਲਈ ਆਮ ਲੋਕਾਂ ਨੂੰ ਸਿਪਾਹਗਿਰੀ ਤੋਂ ਅਣਜਾਣ ਹੋਣ ਦੇ ਬਾਵਜੂਦ, ਬਹਾਦੁਰੀ ਵਿਖਾਉਣ ਲਈ ਤਿਆਰ ਕੀਤਾ ਅਤੇ ਬਾਹਰਲੇ ਪਿੰਡਾਂ ਵਿਚ ਰਹਿਣ ਵਾਲੇ ਬਹੁਤੇ ਲੋਕਾਂ ਦਾ ਮਾਲ-ਅਸਬਾਬ ਲੁੱਟ ਲਿਆ। ਨਾਨਕ-ਪ੍ਰਸਤ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਬੁਲਾਵੇ 'ਤੇ ਮਜਬੂਰਨ ਆਪਣੇ ਟਿਕਾਣਿਆਂ ਤੋਂ ਉਠ ਕੇ ਰਾਤੋ-ਰਾਤ ਛੇਤੀ ਨਾਲ ਭੱਜ ਗਏ ਹਨ। ਉਨ੍ਹਾਂ (ਜਹਾਦੀਆਂ) ਨੇ ਉਸ ਇਲਾਕੇ 'ਤੇ ਆਪਣਾ ਕਬਜ਼ਾ ਦੱਸਦੇ ਹੋਏ ਸ਼ਹਿਰ ਨੂੰ ਵਾਪਸ ਪਰਤ ਕੇ ਆਪਣੀ ਬਹਾਦੁਰੀ ਦੇ ਘੁਮੰਡ ਨੂੰ ਅਤਿਅੰਤ ਉੱਚਾ ਚੁੱਕਿਆ ਹੋਇਆ ਹੈ। ਉਨ੍ਹਾਂ ਨੇ ਆਪਣੇ ਬੇਹੱਦ ਗ਼ਲਬੇ ਸਦਕਾ ਇਖ਼ਤਿਆਰ ਵਾਲੇ ਹਾਕਿਮਾਂ ਦੇ ਹੁਕਮ ਨੂੰ

ਇਸ ਸਲਤਨਤ 'ਚੋਂ ਬਿਲਕੁਲ ਹਟਾ ਦਿੱਤਾ ਹੈ ਅਤੇ ਆਪਣੇ ਕੋਲ ਮੂਰਖ ਲੋਕਾਂ ਦੇ ਗਰੋਹਾਂ ਦੇ ਗਰੋਹ ਇਕੱਠੇ ਕਰ ਕੇ ਮਨ ਚਾਹੇ ਅੱਤਿਆਚਾਰ ਨਾਲ ਆਪਸੀ ਨੇਕੀ ਭਜਾ ਦਿੱਤੀ ਹੈ। ਜੇ ਇਸੇ ਤਰ੍ਹਾਂ ਉਨ੍ਹਾਂ ਦੇ ਘੁਮੰਡ ਤੇ ਫ਼ਤੂਰ ਦਾ ਸਮਾਂ ਲੰਬਾ ਹੁੰਦਾ ਜਾਂਦਾ ਤਾਂ ਸ਼ਾਹੀ ਸ਼ਹਿਰ (ਲਾਹੌਰ) ਵਿਚ ਪੱਕਾ ਫ਼ਸਾਦ ਜਾਰੀ ਰਹਿੰਦਾ ਅਤੇ ਇਸ ਗੱਲ ਦੀਆਂ ਫ਼ਜ਼ੂਲ ਵਿਚ ਤੁਹਮਤਾਂ ਬਜ਼ੁਰਗਾਂ (ਵੱਡੇ ਆਦਮੀਆਂ) ਦੇ ਗਰੋਹ 'ਤੇ ਲੱਗ ਕੇ ਬਾਦਸ਼ਾਹ ਉਨ੍ਹਾਂ ਨੂੰ ਆਪਣੇ ਕੋਲ ਬੁਲਾਉਂਦਾ। ਸੋ ਹਾਜੀ ਯਾਰ ਬੇਗ, ਮੁਲਾਂਪੀਰ ਮੁਹੰਮਦ ਵਾਇਜ਼, ਸ਼ੇਖ਼ ਰਿਜ਼ਕ-ਉੱਲਾਹ ਤੇ ਮੁਹੰਮਦ ਸਾਲਿਹ ਵਰਗੇ ਕੁਝ ਵਿਅਕਤੀ, ਜਿਨ੍ਹਾਂ 'ਤੇ ਸਵੱਛ ਹਿਰਦੇ ਵਾਲੇ ਹੋਣ ਸਦਕਾ ਯਕੀਨ ਕੀਤਾ ਜਾ ਸਕਦਾ ਹੈ, ਇਸ ਤਹਿਰੀਕ ਦੇ ਜ਼ਰੀਏ ਨਿਆਂਕਾਰ ਬਾਦਸ਼ਾਹ ਵੱਲ ਰਵਾਨਾ ਹੋ ਰਹੇ ਹਨ। ਮੈਨੂੰ ਲਾਹੌਰ ਦੇ ਮੁਸਲਮਾਨਾਂ ਦੀ ਮਹਾਨ ਸਮਰੱਥਾ ਉੱਤੇ ਫ਼ਖ਼ਰ ਹੈ, ਜਿਹੜੇ ਮੌਲਾ ਦੇ ਰਾਹ ਵਿਚ ਆਪਣੀਆਂ ਜਾਨਾਂ ਤੇ ਮਾਲ-ਅਸਬਾਬ ਦੇ ਵਾਰਨ ਨੂੰ ਸਦੀਵੀ ਫ਼ਾਇਦਾ ਕਹਿੰਦੇ ਹਨ ਅਤੇ ਆਪਣੇ ਪੂਰੇ ਘਰ-ਘਾਟਾਂ ਨੂੰ ਅੱਲਾਹ ਦੇ ਰਾਹ ਵਿਚ ਵਕਫ਼ ਕਰਨ ਨੂੰ ਕੌਮ ਵਾਸਤੇ ਕੁਰਬਾਨੀ ਦੱਸਦੇ ਹਨ।" (ਪੱਤਰੇ 12-29)...

## ਸਵਰਗਵਾਸੀ ਬਾਦਸ਼ਾਹ ਦਾ ਮੁਲਕ ਪੰਜਾਬ ਵੱਲ ਆਉਣਾ, ਬੇਘਰੇ ਕਾਫ਼ਿਰਾਂ ਨੂੰ ਸੋਧਣਾ ਤੇ ਇਨਕਲਾਬ ਦਾ ਜ਼ਿਕਰ :

ਜਿਸ ਸਮੇਂ ਹਿੰਦੋਸਤਾਨ ਦਾ ਬਾਦਸ਼ਾਹ (ਬਹਾਦਰ ਸ਼ਾਹ) ਮੁਹੰਮਦ ਕਾਮ ਬਖ਼ਸ਼ ਦੀ ਮੁਹਿੰਮ ਫ਼ਤਹਿ ਕਰਨ ਬਾਅਦ ਦੱਖਣ ਦੇ ਇਲਾਕੇ ਤੋਂ ਰਾਜਧਾਨੀ ਸ਼ਾਹਜਹਾਨਾਬਾਦ ਨੂੰ ਵਾਪਸ ਆਉਂਦਾ ਹੈ ਤਾਂ ਨਾਨਕ-ਪ੍ਰਸਤਾਂ ਦੀ ਆਫ਼ਤ ਦੀ ਮਾਰ-ਕੁਟਾਈ ਸਦਕਾ ਸਲਤਨਤ ਵਿਚ ਗੜਬੜ ਪੈਣ ਦੀਆਂ ਖ਼ਬਰਾਂ ਬਾਦਸ਼ਾਹ ਨੂੰ ਦੱਸੀਆਂ ਜਾਂਦੀਆਂ ਹਨ ਕਿ ਵਜ਼ੀਰ ਖ਼ਾਨ ਦਬਦਬੇ ਦੇ ਸਾਜ਼ੋ-ਸਾਮਾਨ ਤੇ ਦਲੇਰੀ ਨਾਲ ਹੱਲਾ ਬੋਲਣ ਦੇ ਬਾਵਜੂਦ ਖੱਜਲ-ਖ਼ੁਆਰ ਕਾਫ਼ਿਰਾਂ (ਸਿੱਖਾਂ) ਦੀ ਭੀੜ ਨੂੰ ਖ਼ਤਮ ਕਰਨ ਵਿਚ ਅਸਫਲ ਰਿਹਾ।[11] ਦੁਸ਼ਮਣਾਂ ਨੂੰ ਸੰਘਾਰਨ ਵਾਲੇ (ਬਾਦਸ਼ਾਹ), ਜਿਸ ਨੂੰ ਇਸ ਲੰਬੇ ਚੌੜੇ ਫ਼ਸਾਦ ਦਾ ਪਤਾ ਸੀ, ਦੇ ਦਰਬਾਰ ਵਿੱਚੋਂ ਸ਼ਾਹੀ ਹੁਕਮ ਜਾਰੀ ਹੋਇਆ ਕਿ ਬਾਦਸ਼ਾਹ ਦਾ ਕਾਫ਼ੀ ਮੁੱਦਤ ਤੋਂ ਸੂਬਾ ਪੰਜਾਬ ਦਾ ਦੌਰਾ ਕਰਨ ਦਾ ਇਰਾਦਾ ਹੈ, ਇਸ ਲਈ ਦਬਦਬੇ ਵਾਲੇ ਸ਼ਾਹੀ ਝੰਡੇ ਉਸ ਸੂਬੇ ਵੱਲ ਚੁੱਕੇ ਜਾ ਰਹੇ ਹਨ ਅਤੇ ਅਜ਼ਾਬ ਦੇ ਹੱਕਦਾਰ ਕਾਫ਼ਿਰਾਂ (ਸਿੱਖਾਂ) ਨੂੰ ਸੋਧਣ ਤੇ ਸਬਕ ਸਿਖਾਉਣ ਦਾ ਪਟਾ ਉਨ੍ਹਾਂ ਦੀਆਂ ਗਰਦਨਾਂ ਵਿਚ ਪਾਇਆ ਜਾ ਰਿਹਾ ਹੈ ਤੇ ਫ਼ਤਹਿ-ਮੰਦ ਲਸ਼ਕਰ ਦਰਿਆ ਪਾਰ ਕਰ ਰਿਹਾ ਹੈ। ਸੋ ਜ਼ਿਆਦਾ ਸਮਾਂ ਨਹੀਂ ਲੱਗੇਗਾ ਬਲਕਿ ਥੋੜ੍ਹੇ ਸਮੇਂ ਵਿਚ ਸ਼ਾਹੀ ਡੇਰਾ ਰਾਜਧਾਨੀ ਵਿਖੇ ਜਾ ਲੱਗੇਗਾ। ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਬਹੁਤ ਜ਼ਿਆਦਾ ਗੁਸਤਾਖ਼ੀ, ਘੁਮੰਡ ਤੇ ਸ਼ਾਹੀ ਫ਼ੌਜਾਂ ਦੇ ਆਉਣ ਦੇ ਦਬਦਬੇ ਕਾਰਨ ਕਠੋਰ ਚਿੱਤ ਹੋ ਕੇ ਜਹੰਨਮੀ ਹਿੰਦੂਆਂ (ਸਿੱਖਾਂ) ਦੇ ਟੋਲਿਆਂ ਦੇ ਕੂੜੇ-ਕਰਕਟ ਨੂੰ ਬਦਨਸੀਬੀ, ਜਿਹੜੀ ਉਸ ਦੇ ਫ਼ਸਾਦੀ ਦਿਮਾਗ਼ 'ਤੇ ਛਾਈ ਹੋਈ ਸੀ, ਦੇ ਵਾਵਰੋਲੇ ਨਾਲ ਹੂੰਝ ਕੇ ਲੈ ਗਿਆ ਅਤੇ ਥਾਨੇਸਰ ਦੇ ਉਸੇ ਮੈਦਾਨ ਵਿਚ ਜਿਥੇ ਉਸ ਨੇ ਖੰਬਾ (ਝੰਡਾ) ਗੱਡਿਆ ਸੀ,

11. ਬਹਾਦਰ ਸ਼ਾਹ ਨੂੰ ਵਜ਼ੀਰ ਖ਼ਾਨ ਦੀ ਸਿੰਘਾਂ ਨਾਲ ਚੱਪੜ-ਚਿੜੀ ਦੇ ਮੈਦਾਨ ਵਿਚ 12 ਮਈ, 1710 ਈ. ਨੂੰ ਹੋਈ ਮੌਤ ਦੀ ਖ਼ਬਰ, ਅਜਮੇਰ ਦੇ ਨੇੜੇ 20 ਮਈ 1710 ਈ. ਨੂੰ ਪ੍ਰਾਪਤ ਹੋਈ ਸੀ।

ਜਾ ਕੇ ਡੱਟ ਗਿਆ ਤੇ ਆਪਣੀ ਕਮਾਨ ਹੇਠ ਬਰਭਰ [ਸਢੌਰਾ] ਦੇ ਰਸਤੇ ਨੂੰ ਆਪਣੇ ਕਬਜ਼ੇ ਵਿਚ ਲੈ ਰਿਹਾ ਹੈ।

**[ਲੋਹਗੜ੍ਹ ਦੀ ਜੰਗ] :**

ਜੰਗਜੂ ਮਹਾਬਤ ਖ਼ਾਨ ਬਹਾਦੁਰ ਪੁੱਤਰ ਰਸ਼ੀਦ ਖ਼ਾਨਿ-ਖ਼ਾਨਾਂ ਬਹਾਦੁਰ ਜ਼ਫ਼ਰਜੰਗ ਸ਼ਾਹੀ ਹੁਕਮ ਦੇ ਮੁਤਾਬਿਕ ਹਰਾਵਲ-ਦਸਤੇ ਸਮੇਤ ਸ਼ਾਹੀ ਲਸ਼ਕਰ ਤੋਂ ਅੱਗੇ ਨਿਕਲ ਕੇ ਤੇ ਉਨ੍ਹਾਂ ਦਰਿੰਦਿਆਂ ਦੀ ਭੀੜ ਨਾਲ ਦੋ ਹੱਥ ਕਰ ਕੇ ਉਨ੍ਹਾਂ ਦੇ ਪੈਰ ਹਿਲਾ ਦਿੰਦਾ ਹੈ। ਸ਼ਾਹੀ ਫ਼ੌਜ ਮਹਾਬਤ ਖ਼ਾਨ ਬਹਾਦੁਰ ਦੇ ਪਿੱਛੇ ਕੂਚ ਕਰਨ ਦੇ ਦਿਨ ਦੇ ਉਸੇ ਜ਼ਾਬਤੇ ਵਿਚ ਆ ਰਹੀ ਹੈ। ਇਸ ਤੋਂ ਪਹਿਲਾਂ ਕਿ ਸਰਦਾਰਾਂ ਦਾ ਸਰਦਾਰ ਜ਼ੁਲਫ਼ਿਕਾਰ ਖ਼ਾਨ ਬਹਾਦੁਰ, ਜਿਹੜਾ ਸਵਰਗਵਾਸੀ ਹਜ਼ਰਤ ਮੁਹੰਮਦ ਆਲਮਗੀਰ ਬਾਦਸ਼ਾਹ ਦੇ ਜੰਗਜੂਆਂ ਬਹਾਦੁਰਾਂ ਦਾ ਸਿਰਕੱਢ ਹੈ ਅਤੇ ਜਿਸ ਦੇ ਦੱਖਣ ਮੁਲਕਾਂ ਦੀਆਂ ਮੁਹਿੰਮਾਂ ਵਿਚ ਕੀਤੇ ਉੱਘੇ ਕਾਰਨਾਮੇ, ਅੱਜ ਤੱਕ ਜੰਗਜੂ ਦਲੇਰਾਂ ਦੇ ਚੇਤਿਆਂ ਵਿਚ ਹਨ, ਉਥੇ ਪਹੁੰਚਣਾ, ਮੁਅੱਜ਼ਮ (ਮੁਨਾਇਮ ਖ਼ਾਨ) ਬਹਾਦੁਰ ਜ਼ਫ਼ਰਜੰਗ ਆਪਣੀ ਫ਼ੌਜ ਦੇ ਕੁਝ ਬਹਾਦੁਰਾਂ ਸਮੇਤ ਫ਼ੁਰਤੀ ਵਿਖਾਉਂਦਾ ਹੋਇਆ, ਉਨ੍ਹਾਂ ਜਹੰਨਮੀ ਤੇ ਘੁਮੰਡੀ ਫ਼ਸਾਦੀਆਂ ਦੇ ਸਿਰ 'ਤੇ ਪੁੱਜ ਕੇ ਉਨ੍ਹਾਂ ਦੇ ਹੋਸ਼ ਉਡਾ ਦਿੰਦਾ ਹੈ। ਉਨ੍ਹਾਂ ਦੀ ਮਜ਼ਬੂਤੀ ਦੀ ਨੀਂਹ ਨੂੰ ਪਾਣੀ ਵਾਂਗ ਰੋੜ੍ਹ ਕੇ ਲੈ ਜਾਂਦਾ ਹੈ। ਕਹਿਰ ਦੇ ਮਾਰੇ ਹੋਇਆਂ ਦਾ ਗੁਰੂ [ਬੰਦਾ ਸਿੰਘ ਬਹਾਦੁਰ] ਆਪਣਾ ਸਾਰਾ ਸ਼ੈਤਾਨੀ ਘੁਮੰਡ ਤੇ ਫ਼ਸਾਦੀ ਹੰਕਾਰ ਛੱਡ ਕੇ, ਉਸ ਸੂਝ-ਬੂਝ ਤੇ ਬਰਕਤਾਂ ਦੇ ਮਾਲਿਕ ਸਰਦਾਰ ਅਤੇ ਬਹਾਦੁਰੀ ਦੇ ਸਰੋਤ ਵਜ਼ੀਰ ਦੇ ਲੜਾਈ ਕਰਨ ਦੇ ਠੀਕ ਢੰਗ ਦੇ ਡਰ ਸਦਕਾ, ਹਾਰ ਖਾ ਕੇ ਤੇ ਆਪਣੀ ਮੌਤ ਤੋਂ ਡਰ ਕੇ, ਫ਼ਰਾਰ ਹੋ ਜਾਂਦਾ ਹੈ।[12] ਇਥੋਂ ਤੱਕ ਕਿ ਉਹ ਜੰਗਜੂ ਬਹਾਦੁਰ ਤੇ ਸੂਰਮੇ ਦਿਲਾਵਰ, ਉਸ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਮਾਰਨ ਤੇ ਗ੍ਰਿਫ਼ਤਾਰ ਕਰਨ ਲਈ ਬਹੁਤ ਕੋਸ਼ਿਸ਼ ਕਰਦੇ ਹਨ ਪਰ ਕਿਉਂਕਿ ਉਹ ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਮੱਕਾਰ ਤੇ ਪੂਰਾ ਜਾਦੂਗਰ ਹੈ, ਇਸ ਲਈ ਉਹ ਹਰੇਕ ਫ਼ਰੇਬ ਤੇ ਉਪਾਉ ਵਰਤ ਕੇ ਜਿੱਧਰ ਭੀ ਭੱਜ ਸਕਿਆ, ਖ਼ੁਦ ਨੂੰ ਉਸ ਪਕੜ-ਧਕੜ ਦੀ ਘੁੰਮਣਘੇਰੀ 'ਚੋਂ ਸਹੀ ਸਲਾਮਤ ਲੈ ਜਾਂਦਾ ਹੈ।

ਵੱਡੀ ਕਦਰ ਵਾਲੇ ਸਰਦਾਰ ਤੇ ਜਾਂਨਿਸਾਰ ਸਿਪਾਹੀ, ਰੁਸਤਮ ਦਿਲ ਖ਼ਾਨ, ਜਿਹੜਾ 'ਗਾਜ਼ੀ ਖ਼ਾਨ ਬਹਾਦੁਰ ਰੁਸਤਮ-ਏ-ਜੰਗ' ਦੇ ਖ਼ਿਤਾਬ ਨਾਲ ਮਸ਼ਹੂਰ ਹੋ ਗਿਆ ਸੀ ਤੇ ਲੰਬੇ ਸਮੇਂ ਤੱਕ ਬਾਦਸ਼ਾਹ ਦਾ ਆਗਿਆਕਾਰੀ ਰਿਹਾ ਸੀ, ਦੀ ਅਗਵਾਈ ਵਿਚ, ਉਸ ਦੀ ਖੋਜ ਲਈ ਨੱਠੇ ਭੱਜੇ, ਬਥੇਰੇ ਹੱਥ ਪੈਰ ਮਾਰ ਰਹੇ ਹਨ ਪਰ ਉਹ ਢਹਿੰਦੀਆਂ ਕਲਾਂ ਦੇ ਜੰਗਲ ਦਾ ਆਵਾਰਾਗਰਦ [ਬੰਦਾ ਸਿੰਘ ਬਹਾਦੁਰ] ਲੜਾਈ ਦੀ ਕਲਾ ਵਿਚ ਬਹੁਤ ਬਹਾਦੁਰ ਤੇ ਹੁਸ਼ਿਆਰ ਨਿਕਲਿਆ ਅਤੇ ਉਨ੍ਹਾਂ ਵਿੱਚੋਂ ਕੋਈ ਭੀ ਉਸ ਤੱਕ ਪਹੁੰਚ ਨਹੀਂ ਸਕਦਾ ਹੈ। ਉਸ ਤੋਂ ਮਗਰੋਂ ਰੁਸਤਮ ਦਿਲ ਖ਼ਾਨ ਤੇ ਉਸ ਦੇ ਸਾਥੀ, ਗੁਰੂ [ਬੰਦਾ ਸਿੰਘ ਬਹਾਦੁਰ] ਤੱਕ ਨਾ ਪੁੱਜ ਸਕਣ ਦੇ ਜੁਰਮਾਂ ਵਿਚ

12. 30 ਨਵੰਬਰ, 1710 ਈ. ਦੀ ਰਾਤ ਨੂੰ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੰਘ ਲੋਹਗੜ੍ਹ ਵਿੱਚੋਂ ਸਹੀ ਸਲਾਮਤ ਫ਼ਰਾਰ ਹੋ ਗਏ ਸਨ।

ਬਾਦਸ਼ਾਹ ਦੇ ਗ਼ੁੱਸੇ ਦੇ ਭਾਗੀ ਬਣ ਕੇ ਬਾਦਸ਼ਾਹ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਲੈਂਦਾ ਹੈ। ਬਹਾਦੁਰੀ ਦੇ ਮੈਦਾਨ ਦਾ ਸੂਰਮਾ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਇਸ ਮੁਹਿੰਮ ਲਈ ਨਾਮਜ਼ਦ ਹੁੰਦਾ ਹੈ। ਉਹ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨਾਲ ਲਗਾਤਾਰ ਲੜਦਾ ਹੋਇਆ ਤੇ ਉਸ ਨੂੰ ਕਿਸੇ ਥਾਂ ਠਹਿਰਨ ਦਾ ਮੌਕਾ ਨਾ ਦਿੰਦੇ ਹੋਏ, ਦਿਨ ਰਾਤ ਉਸ ਦਾ ਪਿੱਛਾ ਕਰਦੇ ਹੋਏ, ਢੋਲ ਵਜਾਉਂਦੇ ਤੇ ਉਸ ਦੀਆਂ ਅੱਡੀਆਂ ਵੱਢਦੇ ਹੋਏ ਜਾ ਰਿਹਾ ਹੈ। ਘੁਮੰਡੀ ਗੁਰੂ [ਬੰਦਾ ਸਿੰਘ ਬਹਾਦੁਰ] ਇਕ ਵਾਰ ਤਾਂ ਉਸ ਤੋਂ ਡਰ ਜਾਂਦਾ ਹੈ। ਜਦੋਂ (ਬੰਦਾ ਬਹਾਦੁਰ) ਵੇਖਦਾ ਹੈ ਕਿ ਉਸ ਨੂੰ ਆਪਣੇ ਫ਼ਰਾਰ ਹੋਣ ਦਾ ਰਸਤਾ ਬਿਲਕੁਲ ਨਹੀਂ ਮਿਲ ਰਿਹਾ, ਤਾਂ ਉਹ ਮਜਬੂਰ ਹੋ ਕੇ ਆਪਣੇ ਲਾਓ-ਲਸ਼ਕਰ ਸਮੇਤ ਪਹਾੜ ਦੀਆਂ ਖੁੱਡਾਂ ਵਿਚ ਜਾ ਘੁਸਦਾ ਹੈ। ਪਹਾੜੀ ਜ਼ਿਮੀਂਦਾਰਾਂ, ਜਿਹੜੇ ਉਸ ਸਮੇਂ 'ਰਾਜੇ' ਅਖਵਾਉਂਦੇ ਹਨ ਤੇ ਰਾਜਪੂਤੀ ਦਬਦਬੇ ਸਦਕਾ ਬਹਾਦੁਰੀ ਦੇ ਮਾਮਲਿਆਂ ਵਿਚ ਪ੍ਰਸਿੱਧ ਹਨ, ਵਿੱਚੋਂ ਆਪਣੀ ਆਪਣੀ ਰਿਆਸਤ ਵਿਚ ਬਹੁਤ ਸਾਰੇ ਆਦਮੀ, ਬੇਸ਼ੁਮਾਰ ਕੌਮਾਂ, ਕਮਾਨਾਂ ਤੇ ਬੰਦੂਕਾਂ ਹਿਸਾਬੋਂ ਬਾਹਰ ਰੱਖਦਾ ਹੈ। ਸੋ ਅੰਦਾਜ਼ੇ ਦਾ ਲੇਖਾਕਾਰ ਬੰਦੂਕਾਂ ਦੀ ਗਿਣਤੀ ਪੰਜਾਹ-ਅੱਸੀ ਹਜ਼ਾਰ ਮੁਕੱਰਰ ਨਹੀਂ ਕਰ ਸਕਦਾ ਹੈ। ਰਿਆਸਤ ਦੀਆਂ ਹੱਦਾਂ ਉੱਤੇ ਪੱਥਰ ਦੀ ਦੀਵਾਰ ਬਣੀ ਹੋਈ ਹੈ ਅਤੇ ਉੱਚੇ ਪਹਾੜਾਂ ਦਾ ਸਿਲਸਿਲਾ ਹਰ ਪਾਸੇ ਇਸ ਹੱਦ ਤੱਕ ਮਜ਼ਬੂਤ ਹੈ ਕਿ ਉਸ ਵਿਚ ਪਾੜ ਲਾਉਣ ਬਾਰੇ ਉੱਕਾ ਹੀ ਸੋਚਿਆ ਨਹੀਂ ਜਾ ਸਕਦਾ ਹੈ। (ਪੱਤਰੇ 31-35)...

**[ਬਾਰੀ-ਦੁਆਬ ਉਪਰ ਧਾਵਾ] :**

ਜਦੋਂ ਹਕੂਮਤ ਦਾ ਪ੍ਰਬੰਧ ਤਹਿਸ-ਨਹਿਸ ਹੋਣ ਸਦਕਾ, ਇਹ ਮੁਲਕ ਹਾਕਿਮਾਂ ਤੇ ਸ਼ਾਨੋ-ਸ਼ੌਕਤ ਵਾਲੇ ਲਸ਼ਕਰ ਤੋਂ ਵਾਂਝਾ ਰਹਿ ਜਾਂਦਾ ਹੈ, ਤਾਂ ਗਰੋਹਾਂ ਦੇ ਗਰੋਹ ਨਾਨਕ-ਪ੍ਰਸਤ ਪਹਾੜੀ ਟਿਕਾਣਿਆਂ ਵਿੱਚੋਂ ਇਸ ਖ਼ਿਆਲ ਨਾਲ ਕਿ ਉਹ ਪੂਰੇ ਧੱਕੜ ਤੇ ਫ਼ਸਾਦੀ ਹੋ ਗਏ ਹਨ ਅਤੇ ਉਸ ਬਾਦਸ਼ਾਹੀ ਰੁਕਾਵਟ ਵਿਚ ਜਿਸ ਨੂੰ 'ਸ਼ਾਹੀ ਰੁਅਬ' ਕਹਿੰਦੇ ਹਨ, ਸ਼ੋਰ-ਸ਼ਰਾਬਾ ਪਾਉਣ ਲਈ ਮੋਹਰੀ ਹੋ ਗਈ ਹੈ, ਇਕ ਫ਼ਸਾਦੀ ਕੌਮ ਦੇ ਇਕੱਠ ਨਾਲ ਬਲਾ ਦੇ ਹੜ੍ਹ ਵਾਂਗ ਜੋਸ਼ ਵਿਚ ਆ ਕੇ ਪਹਾੜ ਦੇ ਪਰਦੇ ਨੂੰ ਪਾੜ ਦਿੰਦੇ ਹਨ, ਭਾਵ ਪਹਾੜੀ ਟਿਕਾਣਿਆਂ 'ਚੋਂ ਬਾਹਰ ਨਿਕਲ ਆਉਂਦੇ ਹਨ। ਉਹ ਫਿਰ ਬਾਦਸ਼ਾਹ ਦੇ ਇਲਾਕੇ ਵਿਚ ਪੁੱਜ ਕੇ ਥਾਂ ਪਰ ਥਾਂ ਕਬਜ਼ੇ ਕਰ ਲੈਂਦੇ ਹਨ ਅਤੇ ਇਸ ਸਾਰੇ ਖ਼ਿੱਤੇ ਨੂੰ ਬਿਪਤਾ ਦੇ ਪੈਰਾਂ ਹੇਠ ਲਤਾੜ ਦਿੰਦੇ ਹਨ। ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਆਪਣੇ ਸਾਰੇ ਫ਼ਸਾਦੀ ਇਕੱਠ ਨਾਲ ਕਸਬਾ ਰਾਮਪੁਰ (ਬਹਿਰਾਮਪੁਰ), ਜਿਹੜਾ ਪਹਾੜੀ ਵਾਦੀ ਦਾ ਇਲਾਕਾ ਹੈ, ਰਾਹੀਂ ਆਉਂਦਾ ਹੈ। ਇਸ ਤੋਂ ਪਹਿਲਾਂ ਪਹਿਲੀ ਹਾਰ ਦੇ ਦਿਨਾਂ ਵਿਚ ਦਰਿਆ ਪਾਰ ਕਰਨ ਸਮੇਂ ਹੁਸੈਨ ਖ਼ਾਨ ਦੇ ਭਾਈ ਕਸੂਰ ਦੇ ਅਫ਼ਗ਼ਾਨ ਬਾਜ਼ੀਦ ਖ਼ਾਨ ਤੇ ਉਸ ਦਾ ਭਤੀਜਾ ਸ਼ਮਸ ਖ਼ਾਨ, ਜਿਹੜਾ ਦੁਆਬੇ ਦੀ ਧਰਤੀ ਤੋਂ ਆਪਣੇ ਚਾਚੇ ਦੀ ਫ਼ੌਜੀ ਮਦਦ ਕਰਨ ਲਈ ਪੁੱਜਦਾ ਹੈ, ਨਾਲ ਲੜਾਈ ਹੋਈ। ਇਹ ਸਾਰੇ ਬਹਾਦੁਰੀ ਵਿਚ ਦੂਰ ਨੇੜੇ ਤੱਕ ਮਸ਼ਹੂਰ ਹਨ। ਚਕਲਾ ਜੰਮੂ ਦੀ ਫ਼ੌਜਦਾਰੀ ਦੇ ਇਲਾਕੇ ਵਿਚ ਉਸ ਦੇ ਜੰਗਜੂ ਆਦਮੀਆਂ ਦੀ

ਨਾਨਕ-ਪ੍ਰਸਤਾਂ ਨਾਲ ਲੜਾਈ ਹੋਈ ਸੀ।[13] ਘੁਮੰਡੀ ਕਾਫ਼ਿਰ (ਬਾਜ਼ ਸਿੰਘ) ਉਨ੍ਹਾਂ ਨੂੰ ਸ਼ਹੀਦ ਕਰ ਕੇ ਭੱਜ ਗਿਆ ਸੀ।

**[ਲੋਹਗੜ੍ਹ ਉਪਰ ਦੁਬਾਰਾ ਕਬਜ਼ਾ] :**

ਫਿਰ ਪਰਜਾ ਨੂੰ ਦੁਖੀ ਕਰਨ ਵਾਲੀ ਬਲਾ (ਸਿੱਖਾਂ) ਦਾ ਇਕੱਠ ਕਸਬਾ ਸਰਹਿੰਦ ਵੱਲ ਚਲਾ ਜਾਂਦਾ ਹੈ, ਸਰਹਿੰਦ ਦੇ ਗੁਆਂਢ ਵਿਚ ਗੁਰੂ ਗੋਬਿੰਦ (ਸਿੰਘ) ਜਿਹੜਾ ਇਸ ਧਿਰ ਦਾ ਮੁਰਸ਼ਿਦ ਸੀ, ਦੇ ਟਿਕਾਣੇ ਕੋਲ[14] 'ਬੰਦੇ' ਦੀ ਨਿਗਾਹ 'ਚ ਪਥਰੀਲੀ ਜ਼ਮੀਨ ਨਾਲੋਂ ਭੀ ਵਧੇਰੇ ਇਕ ਸਖ਼ਤ ਜ਼ਮੀਨ ਹੈ। ਉਸ ਨੇ ਉਥੇ ਇਕ ਪੱਥਰਾਂ ਦੀ ਗੜ੍ਹੀ ਉਸਰਵਾਈ, ਜਿਸ ਦੇ ਬੁਰਜ ਤੇ ਚਾਰ ਦੀਵਾਰੀ ਬਹੁਤ ਮਜ਼ਬੂਤ ਹਨ ਤੇ ਉਸ ਦੇ ਚਾਰ-ਚੁਫੇਰੇ ਇਕ ਡੂੰਘੀ ਖਾਈ ਪੁੱਟਵਾਈ। ਉਸ ਦਾ ਨਾਮ ਲੋਹਗੜ੍ਹ ਰੱਖਿਆ। ਉਹ ਉਸ ਗੜ੍ਹੀ ਵਿਚ ਸਾਰੇ ਬੇਕਾਰ ਕਾਫ਼ਿਰਾਂ (ਸਿੱਖਾਂ) ਸਮੇਤ ਆਪਣੇ ਘੁਮੰਡ ਦੀ ਗਰਦਨ, ਮੀਨਾਰ ਵਾਂਗ ਉੱਚੀ ਚੁੱਕ ਕੇ ਪਹਿਲਾਂ ਨਾਲੋਂ ਦੁੱਗਣਾ ਸ਼ੋਰ-ਸ਼ਰਾਬਾ ਪਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਹ ਆਫ਼ਤ ਵਿਚ ਫਸੀ ਉਸ ਧਰਤੀ 'ਤੇ ਫ਼ਸਾਦ ਦਾ ਪੱਲਾ ਵਿਛਾ ਕੇ, ਉਸ ਇਲਾਕੇ ਦੇ ਘਰਾਂ ਨੂੰ ਲੁੱਟ ਰਿਹਾ ਹੈ। ਦੂਰ ਨੇੜੇ ਦੇ ਫ਼ੌਜਦਾਰ ਤੇ ਪ੍ਰਸਿੱਧ ਸੈਨਾਪਤੀ, ਉਸ ਆਫ਼ਤ ਦੀ ਹਨੇਰੀ ਨਾਲ ਕੂੜੇ-ਕਰਕਟ ਵਾਂਗ ਉਡ ਕੇ ਇਧਰ-ਉਧਰ ਆਵਾਰਾਗਰਦੀ ਕਰ ਰਹੇ ਹਨ। ਜਦੋਂ ਕਿਆਮਤ ਰੂਪੀ ਇਸ ਫ਼ਸਾਦ ਦੀ ਖ਼ਬਰ ਰਾਜਧਾਨੀ (ਦਿੱਲੀ) ਵਿਖੇ ਦੱਸੀ ਜਾਂਦੀ ਹੈ ਤਾਂ ਸ਼ਾਹੀ ਹੁਕਮ ਜਾਰੀ ਹੁੰਦਾ ਹੈ ਕਿ ਕੁਤਬੁਲਮੁਲਕ ਸੱਯਦ ਅਬਦੁੱਲ੍ਹਾ ਖ਼ਾਨ ਬਹਾਦੁਰ ਸੈਨਾਪਤੀ, ਜਿਸ ਨੂੰ ਬਾਦਸ਼ਾਹ ਦੀ ਨਿਗਰਾਨੀ ਹੇਠਲੇ ਇਲਾਕਿਆਂ ਦੀ ਵਜ਼ਾਰਤ ਦੀ ਉੱਚ ਪਦਵੀ 'ਤੇ ਹੋਣ ਦਾ ਮਾਣ ਪ੍ਰਾਪਤ ਹੈ, ਸ਼ਾਹੀ ਫ਼ੌਜਾਂ ਨੂੰ ਸ਼ਾਹੀ ਦਰਬਾਰ ਉੱਤੇ ਕੁਰਬਾਨ ਹੋਣ ਵਾਲੇ ਕਿਸੇ ਜੋਧੇ ਨੂੰ, ਜਿਹੜਾ ਰੁਸਤਮ ਵਾਂਗ ਅੱਗੇ ਵਧ ਕੇ ਲੜਨ ਵਾਲਾ ਹੋਵੇ, ਇਸ ਮੰਦੇ ਵਿਅਕਤੀ [ਬੰਦਾ ਸਿੰਘ ਬਹਾਦੁਰ] ਨੂੰ ਖ਼ਤਮ ਕਰਨ ਲਈ ਨਿਯੁਕਤ ਕਰੇ, ਕਿਉਂਕਿ ਇਹ ਹਕੂਮਤ ਨੂੰ ਬੀਮਾਰੀ ਵਾਂਗ ਚਿੰਬੜਿਆ ਹੋਇਆ ਹੈ। ਨਿਯੁਕਤ ਕੀਤੇ ਜਾਣ ਵਾਲਾ ਜੋਧਾ ਇਸ ਸਰਕਸ਼ ਫ਼ਿਤਨੇ ਦੇ ਗਰਦੋ-ਗ਼ੁਬਾਰ ਨੂੰ ਤੇਗ਼ ਨਾਲ ਹੇਠਾਂ ਬਿਠਾਏ (ਖ਼ਤਮ ਕਰੇ) ਤੇ ਇਸ ਭੜਕੀ ਹੋਈ ਅੱਗ ਦੀ ਲਾਟ ਨੂੰ ਬੁਝਾਵੇ।

**[ਅਬਦੁਸ ਸਮਦ ਖ਼ਾਨ ਦੀ ਸਿੱਖਾਂ ਵਿਰੁੱਧ ਮੁਹਿੰਮ ਲਈ ਨਿਯੁਕਤੀ] :**

ਕੁਤਬੁਲਮੁਲਕ ਸੱਯਦ ਅਬਦੁੱਲ੍ਹਾ ਖ਼ਾਨ ਬਹਾਦੁਰ, ਜਿਹੜਾ ਦਬਦਬੇ ਵਾਲੀਆਂ ਮੁਗ਼ਲੀਆ ਫ਼ੌਜਾਂ ਨੂੰ ਆਪਣੇ ਬਰਾਬਰ ਦੀਆਂ, ਬਲਕਿ ਬਰਾਬਰ ਤੋਂ ਭੀ ਵੱਧ ਬਹਾਦੁਰ ਸਮਝ ਕੇ ਗ਼ੈਰਤ ਖਾਂਦਾ ਸੀ, ਦਾ ਮਨ ਮੁਗ਼ਲ ਫ਼ੌਜਾਂ ਬਾਰੇ ਸਾਫ਼ ਨਹੀਂ ਹੈ। ਉਸ ਦਾ ਇਹ ਖ਼ਿਆਲ ਹੈ ਕਿ ਇਨ੍ਹਾਂ ਬਹਾਦੁਰਾਂ ਦਾ ਇਕੱਠ (ਮੁਗ਼ਲ ਫ਼ੌਜਾਂ) ਸ਼ਾਇਦ ਸੱਯਦਾਂ ਦੀ ਫ਼ੌਜ ਵਿਚ ਫੁੱਟ ਨਾ ਪਾ ਦੇਵੇ। ਕੁਤਬੁਲਮੁਲਕ ਇਸ ਇੱਜ਼ਤ ਵਾਲੀ ਕੌਮ ਨੂੰ ਆਪਣੇ ਤੋਂ ਪਰੇ ਹੀ ਰੱਖਣਾ ਚਾਹੁੰਦਾ ਹੈ। ਜੰਗਜੂ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ, ਜਿਹੜਾ

13. ਇਹ ਘਟਨਾ 6 ਮਾਰਚ, 1711 ਈ. ਦੀ ਹੈ।
14. ਲੇਖਕ ਦੀ ਮੁਰਾਦ ਸ਼ਾਇਦ ਪਾਉਂਟਾ ਸਾਹਿਬ ਤੋਂ ਹੈ।

ਇਸ ਬਾਦਸ਼ਾਹ ਦੀ ਹਕੂਮਤ ਦੇ ਦਿਨਾਂ ਵਿਚ ਸੱਤ ਹਜ਼ਾਰੀ (7000) ਅਹੁਦੇ 'ਤੇ ਮੁਕਰਰ ਹੈ, ਦੂਜਾ ਅਹੁਦਾ ਬਖ਼ਸ਼ੀਗਰੀ ਦਾ ਰੱਖਦਾ ਹੈ, ਇਅਤਮਾਦੁਦੌਲਾ ਦੇ ਖ਼ਿਤਾਬ ਨਾਲ ਸਿਰਕੱਢ ਬਣਿਆ ਹੋਇਆ ਹੈ, ਅਤੇ ਸ਼ਾਹੀ ਦਰਬਾਰ ਵਲੋਂ ਮਿਲੇ ਲਾਓ-ਲਸ਼ਕਰ ਦੀ ਬਹੁਤਾਤ ਸਦਕਾ ਆਪਣੇ ਬਰਾਬਰ ਦੇ ਅਹੁਦੇਦਾਰਾਂ ਨਾਲੋਂ ਵੱਧ ਸਤਿਕਾਰਤ ਹੈ, ਦੀ ਭੂਮਿਕਾ ਬੰਨ੍ਹ ਕੇ ਖ਼ਲੀਫ਼ਾ (ਬਾਦਸ਼ਾਹ) ਦੀ ਮੁਬਾਰਕ ਮਰਜ਼ੀ ਇਹ ਹੈ ਕਿ ਇਅਤਮਾਦੁਦੌਲਾ (ਮੁਹੰਮਦ ਅਮੀਨ ਖ਼ਾਨ) ਇਸ ਮੁਹਿੰਮ ਲਈ ਨਾਮਜ਼ਦ ਹੋਵੇ। ਇਅਤਮਾਦੁਦੌਲਾ ਭੀ ਖ਼ੁਦਾਦਾਦ ਲਿਆਕਤ ਸਦਕਾ ਸਵੈਮਾਨ ਤੇ ਹੁਸ਼ਿਆਰੀ ਦੀਆਂ ਸ਼ਰਤਾਂ ਪੂਰੀਆਂ ਕਰਨ ਲਈ ਅੱਗੇ ਕਦਮ ਵਧਾਉਂਦਾ ਹੈ। ਜਦੋਂ ਕਿ ਹਕੂਮਤ ਦੇ ਬਾਅਜ਼ੇ ਨਵੇਂ ਅਮੀਰ, ਵਜ਼ੀਰ 'ਤੇ ਮਸ਼ੀਰ ਇਸ ਗੱਲ 'ਤੇ ਇਕ-ਮੱਤ ਸਨ ਕਿ ਉਸ ਸਖੀ ਸਰਦਾਰ ਤੇ ਤਲਵਾਰ ਦੇ ਧਨੀ ਭਾਵ ਬਹਾਦੁਰੀ ਦੇ ਮੈਦਾਨ ਵਿਚ ਝੰਡਾ ਬੁਲੰਦ ਕਰਨ ਵਾਲੇ ਅਬਦੁਸ ਸਮਦ ਖ਼ਾਨ ਬਹਾਦੁਰ ਨੂੰ ਭੇਜਿਆ ਜਾਏ, ਜਿਸ ਦੀਆਂ ਆਏ ਦਿਨ ਵਧਦੀਆਂ ਤਰੱਕੀਆਂ 'ਤੇ ਘੁਮੰਡੀ ਲੋਕ ਈਰਖਾ ਕਰਦੇ ਹਨ ਅਤੇ ਇਹ ਦੱਸ ਕੇ ਕਿ ਇਸ ਨੇ ਮੁਹੰਮਦ ਮੁਇਜ਼ੁਦੀਨ ਜਹਾਂਦਾਰ ਸ਼ਾਹ ਦੀ ਫ਼ਤਹਿ ਵਿਚ ਨੁਮਾਇਆ ਹੱਥ ਵਿਖਾਏ ਸਨ, ਜ਼ਮਾਨੇ ਦੇ ਬਾਦਸ਼ਾਹ (ਫ਼ਰੁੱਖ਼ਸੀਅਰ) ਨੂੰ ਉਸ ਦੇ ਸ਼ੁਭ ਹਾਲਾਤ ਦੇ ਉਲਟ ਕਰ ਦਿੱਤਾ। ਪਰ ਇਅਤਮਾਦੁਦੌਲਾ ਬਹਾਦੁਰ ਨੇੜਤਾ ਦੀ ਖ਼ੂਨ-ਗਰਮੀ ਤੇ ਨਵੇਂ ਪਿਆਰ ਦੇ ਜੋਸ਼ ਸਦਕਾ ਦੂਰਅੰਦੇਸ਼ੀ ਦੀ ਪਗਡੰਡੀ 'ਤੇ ਤੁਰ ਕੇ ਉਸ ਫ਼ਤਹਿਮੰਦ ਦੇ ਨਾ ਕੀਤੇ ਗੁਨਾਹਾਂ ਦੀ ਮੁਆਫ਼ੀ ਮੰਗ ਕੇ ਤੇ ਇਸ ਮੁਹਿੰਮ ਦੀ ਜ਼ਿੰਮੇਦਾਰੀ ਲੈਂਦਾ ਹੋਇਆ ਆਪਣੇ ਇਰਾਦੇ ਦੀ ਵਾਗ ਨੂੰ ਉਸ ਵਾਦੀ ਤੋਂ ਮੋੜ ਲੈਂਦਾ ਹੈ। ਕਿਉਂਕਿ ਨਾਨਕ-ਪ੍ਰਸਤ [ਬੰਦਾ ਸਿੰਘ ਬਹਾਦੁਰ] ਦੇ ਵਧੇ ਹੋਏ ਫ਼ਸਾਦ ਨੂੰ ਖ਼ਤਮ ਕਰਨਾ ਇੱਜ਼ਤਦਾਰ ਆਦਮੀ ਦੇ ਖ਼ਿਆਲ ਅਨੁਸਾਰ ਅਸੰਭਵ ਕੰਮ ਵਿਖਾਈ ਦਿੰਦਾ ਹੈ। ਉੱਚੇ ਰੁਤਬੇ ਵਾਲੇ ਸੱਯਦ ਉਸ ਨੂੰ ਖ਼ੁਦਾ ਵਲੋਂ ਸੱਦਾ ਖ਼ਿਆਲ ਕਰ ਕੇ ਪੂਰਨ ਤੌਰ 'ਤੇ ਮੰਨ ਲੈਂਦੇ ਹਨ।

ਭਾਵੇਂ ਇਸ ਮਤੇ ਦੇ ਪਤਾ ਲੱਗਣ ਤੋਂ ਪਹਿਲਾਂ ਬਾਦਸ਼ਾਹ ਦੇ ਅਮੀਰ-ਵਜ਼ੀਰ ਇਸ ਖ਼ਿਆਲ ਦੇ ਸਨ ਕਿ ਇਸ ਮੁਹਿੰਮ ਦੀ ਸਪੁਰਦਗੀ ਦੀ ਪਰਚੀ ਕਿਸ ਦੇ ਨਾਮ ਨਿਕਲਦੀ ਹੈ ? ਹਰੇਕ ਆਪਣੀ ਥਾਂ ਡਰਦਾ ਹੋਇਆ ਤੇ ਪਰੇਸ਼ਾਨ ਹੁੰਦਾ ਹੋਇਆ ਡਰ ਤੇ ਉਮੀਦ ਦੀ ਤਅਬੀਰ ਕੱਢਣ ਵਿਚ ਪੁਰਖਿਆਂ ਦੀ ਨੀਂਦ ਦੀ ਹਾਲਤ ਬਦਲਣ ਦੇ ਅਭਿਆਸ ਵਿਚ ਲੱਗ ਰਿਹਾ ਹੈ। ਪਰ ਮੈਨੂੰ ਫ਼ਖ਼ਰ ਹੈ ਮੁਸ਼ਕਿਲ ਨੂੰ ਪਸੰਦ ਕਰਨ ਵਾਲੇ ਲੋਕਾਂ ਦੀ ਹਿੰਮਤ 'ਤੇ, ਜਿਹੜੇ ਸਖ਼ਤ ਮੁਹਿੰਮਾਂ ਨੂੰ ਆਸਾਨ ਸਮਝਦੇ ਹਨ ਤੇ ਜਿਨ੍ਹਾਂ ਦੇ ਹੌਸਲੇ ਦੀ ਚਾਸ਼ਣੀ ਨੂੰ ਪ੍ਰੀਖਿਆ ਦੀ ਕਸੌਟੀ 'ਤੇ ਪਰਖਿਆ ਜਾ ਸਕਦਾ ਹੈ। ਉਸ ਇੱਜ਼ਤ ਤੇ ਤੇਜ ਪ੍ਰਤਾਪ ਦੇ ਇਕੱਠ ਵਿਚ, ਭਾਵ ਸ਼ਾਨੋ-ਸ਼ੌਕਤ ਵਾਲੀ ਲੜਾਈ ਵਿਚ ਸੈਂਕੜੇ ਵਾਧਿਆਂ ਨਾਲ ਬਹਾਦੁਰੀ ਕਰਨ ਤੇ ਹੌਂਸਲੇ ਦੇ ਦਾਮਨ ਨੂੰ ਫੈਲਾਉਣ ਵਿਚ ਖ਼ੁਸ਼ ਤੇ ਹੱਸਦੇ ਹੋਏ ਆਪਣੇ ਦਿਲ ਦੀ ਖ਼ੁਸ਼ੀ ਨਾਲ ਇਸ ਪੁਰਾਣੀ ਮੁਹਿੰਮ ਨੂੰ ਸਿਰੇ ਚਾੜ੍ਹਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਕੇ ਸ਼ਾਹੀ ਦਰਗਾਹ ਦੇ ਸਰਦਾਰਾਂ ਦੀ ਹੈਰਾਨੀ ਵਧਾ ਕੇ ਸ਼ਾਹੀ ਦਰਬਾਰ ਵਿਚ ਆਉਂਦਾ ਹੈ। ਦੀਨ ਨੂੰ ਪਨਾਹ ਦੇਣ ਵਾਲਾ ਬਾਦਸ਼ਾਹ ਇਹ ਸਾਰੀ ਪੱਕੀ ਅਕੀਦਤ ਦੇ ਪ੍ਰਗਟਾ ਦੇ ਇਨਾਮ ਵਜੋਂ ਰਹਿਮਤ ਦੇ ਝਰੋਖੇ ਵਿੱਚੋਂ ਕ੍ਰਿਪਾ ਰੂਪੀ ਸਿਰ ਕੱਢ ਕੇ ਬਾਦਸ਼ਾਹੀ ਬਖ਼ਸ਼ਿਸ਼ਾਂ ਦੇ ਤਕਾਜ਼ੇ ਅਨੁਸਾਰ, ਸੂਬਾ

ਪੰਜਾਬ ਦੀ ਸੂਬੇਦਾਰੀ ਦੀ ਉੱਚ ਪਾਯਾ ਸੇਵਾ ਬਖ਼ਸ਼ਦਾ ਹੈ, ਕਿਉਂਕਿ ਸੂਬਾ ਪੰਜਾਬ ਦੀ ਸਾਰੀ ਧਰਤੀ ਦੀ ਰਗ-ਰਗ ਨਾਨਕ-ਪ੍ਰਸਤ [ਬੰਦਾ ਸਿੰਘ ਬਹਾਦੁਰ] ਦੇ ਕਬਜ਼ੇ ਦੇ ਰੋਸ਼ੇ ਨਾਲ ਬੇਚੈਨ ਹੋਈ ਹੈ। ਉਸ ਦੇ ਮਨਸਬ ਵਿਚ ਇਕ ਹਜ਼ਾਰੀ ਦਾ ਵਾਧਾ ਕੀਤਾ ਜਾਂਦਾ ਹੈ, ਜੋ ਅਸਲ ਤੇ ਵਾਧਾ ਰਲ ਕੇ ਛੇ ਹਜ਼ਾਰੀ ਭਾਵ ਛੇ ਹਜ਼ਾਰ (6000) ਸਵਾਰ ਬਣਦੇ ਹਨ। ਬਾਦਸ਼ਾਹ ਉਸ ਨੂੰ ਮਾਣ ਵਜੋਂ ਖ਼ਿਲਅਤ ਬਖ਼ਸ਼ਦਾ ਹੈ, ਜਿਸ ਵਿਚ ਛੇ ਕੱਪੜੇ, ਜਿੱਗਾ, ਸਰਪੇਚ, ਕਮਰ 'ਤੇ ਬੰਨ੍ਹਣ ਵਾਲੀ ਖ਼ੰਜਰ, ਜੜਾਊ ਤਲਵਾਰ, ਘੋੜਾ ਤੇ ਖ਼ਾਸ ਹਾਥੀ ਸ਼ਾਮਿਲ ਹਨ। ਉਸ ਦੇ ਬਰਾਬਰ ਅਮੀਰੀ ਤੇ ਫ਼ਖ਼ਰ ਦੇ ਬਾਗ਼ ਦਾ ਨਵਾਂ ਬੂਟਾ, ਅਮੀਰਜ਼ਾਦਾ, ਸਫਲਤਾ, ਸ਼ਾਨੋ-ਸ਼ੌਕਤ, ਤੇ ਵਕਾਰ ਦੀ ਸ਼ੋਭਾ, ਰਾਜਭਾਗ ਦੇ ਖ਼ਾਨਦਾਨ ਦਾ ਬਿਹਤਰੀਨ ਫਲ, ਸਰਦਾਰੀ ਤੇ ਜਾਹੋ-ਜਲਾਲ ਦੇ ਦਰੱਖ਼ਤ ਦਾ ਮਿੱਠਾ ਮੇਵਾ ਤੇ ਮਹਾਨਤਾ ਦੀ ਘੁੰਮਣਘੇਰੀ ਦਾ ਮਹਾਨ ਮੋਤੀ, ਜ਼ਕਰੀਆ ਖ਼ਾਨ ਬਹਾਦੁਰ ਨੂੰ ਭੀ (ਇਕ) ਹਜ਼ਾਰੀ ਮਨਸਬ ਦਾ ਵਾਧਾ ਕੀਤਾ, ਭਾਵ ਅਸਲ ਤੇ ਵਾਧਾ ਮਿਲ ਕੇ ਚਾਰ ਹਜ਼ਾਰੀ (4000) ਚਾਰ ਹਜ਼ਾਰ ਸਵਾਰ ਅਤੇ ਖ਼ਾਸ ਖ਼ਿਲਅਤ ਦੇ ਕੇ ਮਾਣ ਬਖ਼ਸ਼ਿਆ, ਜਿਸ ਵਿਚ ਜਿੱਗਾ, ਤਲਵਾਰ, ਜੜਾਊ ਸਰਪੇਚ ਤੇ ਘੋੜਾ ਸ਼ਾਮਿਲ ਹਨ। ਉੱਚੇ ਰੁਤਬੇ ਵਾਲੇ ਸਾਰੇ ਖ਼ਾਨਾਂ ਦਾ ਮਾਣ ਕੀਤਾ ਜਿਵੇਂ ਕਿ ਹਮੀਦੁਦੀਨ ਖ਼ਾਨ ਬਹਾਦੁਰ, ਜਿਹੜਾ 'ਨੀਮਚਾ' ਵਜੋਂ ਪ੍ਰਸਿੱਧ ਹੈ, ਮਨਸਬ ਪੰਜ ਹਜ਼ਾਰੀ ਦਿੱਤਾ। ਇਹ ਸਵਰਗਵਾਸੀ ਬਾਦਸ਼ਾਹ ਦੇ ਕਰੀਬੀਆਂ ਵਿੱਚੋਂ ਚਾਰ ਹਜ਼ਾਰੀ ਹੈ। ਫ਼ਾਜ਼ਿਲ ਖ਼ਾਨ ਜਿਹੜਾ ਸਵਰਗਵਾਸੀ ਬਾਦਸ਼ਾਹ ਦੇ ਰਾਜ-ਕਾਲ ਵਿਚ ਖ਼ਾਸ ਰਾਜਦਾਰਾਂ ਵਿੱਚੋਂ ਸਿਰਕੱਢ ਸੀ, ਉਸ ਵੱਡੇ ਖ਼ਾਨਦਾਨ ਦਾ ਕਰੀਬੀ ਖ਼ਵਾਜ਼ਾ ਅਤਾ ਖ਼ਾਨ, ਮੁਜਾਹਿਦ ਖ਼ਾਨ, ਅਬਦੁਲ ਨਬੀ ਖ਼ਾਨ ਤੇ ਮੀਰ ਰਹਿਮਤੁਲਾਹ ਖ਼ਾਨ ਆਦਿ, ਉਸ ਘਰ ਨਾਲ ਸੰਬੰਧਿਤ ਸੂਝਵਾਨ ਜਵਾਨ ਬੇਟੇ ਅਬਦੁਰ ਰਹੀਮ ਖ਼ਾਨ, ਖ਼ਵਾਜ਼ਾ ਅਹਿਮਦ ਖ਼ਾਨ, ਜਾਨੀ ਖ਼ਾਨ, ਬੇਸ਼ੁਮਾਰ ਮਿਹਰਬਾਨੀਆਂ ਨਾਲ ਨਿਵਾਜ਼ੇ ਵਿਸ਼ੇਸ਼ ਵਿਅਕਤੀ ਕਬਚਾਕ ਖ਼ਾਨ, ਆਰਿਫ਼ ਖ਼ਾਨ, ਸਈਦ ਕੁਲੀ ਖ਼ਾਨ, ਖ਼ਵਾਜ਼ਾ ਅਬੀਦੁਲਾਹ ਖ਼ਾਨ, ਮੀਰ ਮਹਿਮੂਦ ਖ਼ਾਨ, ਕਰੀਮ ਕੁਲੀ ਖ਼ਾਨ, ਹਸਨ ਬੇਗ ਖ਼ਾਨ, ਮੀਰ ਮੋਮਿਨ ਖ਼ਾਨ, ਮੀਰ ਅਮੀਨ ਖ਼ਾਨ, ਮੀਰ ਨਿਅਮਤ ਖ਼ਾਨ, ਨਸ਼ੀਰੁਦੀਨ ਖ਼ਾਨ, ਰਹਿਮਤੁਲਾਹ ਬੇਗ ਖ਼ਾਨ, ਤੇ ਇਸ ਤਰ੍ਹਾਂ ਦੇ ਕੁਝ ਹੋਰ ਬਹਾਦੁਰ ਰਾਜੇ, ਜੰਗ ਕਰਨ ਵਾਲੀ ਮੁਗ਼ਲੀਆ ਫ਼ੌਜ, ਤੇ ਰਿਸਾਲਾ ਪਲਟਣ ਤੇ ਹਿੰਦੋਸਤਾਨ ਦੇ ਮਹਾਨ ਰਾਜਿਆਂ ਨੂੰ, ਹਰੇਕ ਨੂੰ ਉਸ ਦੀ ਹੈਸੀਅਤ, ਹਾਲ ਤੇ ਰੁਤਬੇ ਦੇ ਲਾਇਕ ਬਾਦਸ਼ਾਹੀ ਮਿਹਰਬਾਨੀਆਂ ਨਾਲ ਮਾਣ ਬਖ਼ਸ਼ ਕੇ ਤੇ ਸਾਰਿਆਂ ਨੂੰ ਨਿਯੁਕਤ ਕਰ ਕੇ ਵਿਦਾ ਕੀਤਾ ਜਾਂਦਾ ਹੈ।[15] ਸ਼ਾਨੋ-ਸ਼ੌਕਤ ਵਾਲਾ ਨਵਾਬ ਖ਼ੁਦਾਦਾਦ ਸਮਰੱਥਾ ਨੂੰ, ਜਿਹੜੀ ਉਸ ਨੂੰ ਵਿਰਸੇ ਵਿਚ ਮਿਲੀ ਹੋਈ ਹੈ, ਰੱਬ ਦੇ ਭਰੋਸੇ ਦਾ ਸਹੀ ਪਟਾ ਮੰਨ ਕੇ, ਨਾਨਕ-ਪ੍ਰਸਤ ਕਾਫ਼ਿਰਾਂ (ਸਿੱਖਾਂ) ਦੀ ਭੁੱਲੀ ਹੋਈ ਮੁਹਿੰਮ 'ਤੇ ਪੂਰੀ ਸ਼ਾਨੋ-ਸ਼ੌਕਤ ਤੇ ਦਬਦਬੇ ਸਹਿਤ ਫ਼ੌਜੀ ਝੰਡਾ ਚੁੱਕ ਕੇ ਸਵਾਰ ਹੋ ਜਾਂਦੇ ਹਨ। (ਪੱਤਰੇ 42-48)...

ਉਹ ਜੰਗਲ ਤੇ ਬੀਆਬਾਨ ਨੂੰ ਘੋੜਿਆਂ ਦੀਆਂ ਪੈੜਾਂ ਦੇ ਨਾਪ ਨਾਲ ਨਾਪਦੇ ਹੋਏ ਥੋੜ੍ਹੇ ਸਮੇਂ ਵਿਚ ਬਹੁਤ ਤੇਜ਼ੀ ਨਾਲ ਉਥੇ ਪੁੱਜ ਜਾਂਦੇ ਹਨ, ਜਿਥੇ ਘੁਮੰਡੀ ਕਾਫ਼ਿਰਾਂ

15. ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ ਤੇ ਉਸ ਦੇ ਪੁੱਤਰ ਜ਼ਕਰੀਆ ਖ਼ਾਨ ਨੂੰ ਹੋਰਨਾਂ ਸ਼ਾਹੀ ਅਮੀਰਾਂ ਦੇ ਨਾਲ ਸਿੱਖਾਂ ਵਿਰੁੱਧ ਸੈਨਿਕ ਮੁਹਿੰਮ ਲਈ ਫ਼ਰਵਰੀ-ਮਾਰਚ 1713 ਈ. ਵਿਚ ਭੇਜਿਆ ਸੀ।

(ਸਿੱਖਾਂ) ਨੇ ਸ਼ੋਰ-ਸ਼ਰਾਬਾ ਪਾ ਰੱਖਿਆ ਹੈ। ਇਲਾਕਿਆਂ ਦੇ ਸਾਰੇ ਪਾਸੀਂ ਬਹਾਦੁਰੀ ਦੇ ਰੁਅਬ ਦੀ ਧੁੰਮ ਪੈ ਗਈ, ਜਿਸ ਥਾਂ ਉਹ ਜਾਂਦੇ ਹਨ ਉਨ੍ਹਾਂ ਦੇ ਆਉਣ ਦੀ ਖ਼ਬਰ ਲੋਕਾਂ ਨੂੰ ਸਰੂਰ ਬਖ਼ਸ਼ਦੀ ਹੈ। ਉਹ ਫ਼ਤਹਿਮੰਦੀ ਦੇ ਝੰਡੇ ਝੁਲਾ ਕੇ ਸ਼ਾਨੋ-ਸ਼ੌਕਤ ਵਾਲੇ ਤੰਬੂ ਗੱਡ ਰਹੇ ਹਨ, ਸੋ ਖ਼ਾਨਾਂ ਦੇ ਤੰਬੂਆਂ ਨਾਲ ਸਾਰਾ ਬੀਆਬਾਨ ਭਰ ਗਿਆ ਅਤੇ ਇਸਲਾਮੀ ਫ਼ੌਜਾਂ ਦੇ ਡੇਰੇ ਨੇ ਗੋਲ ਆਕਾਸ਼ ਦੇ ਆਲੇ-ਦੁਆਲੇ ਘੇਰਾ ਪਾ ਲਿਆ। ਫ਼ੌਜੀ ਛਾਉਣੀ ਤੇ ਬਾਜ਼ਾਰ ਬਰਾ-ਬਰਾਬਰ ਲੱਗ ਗਏ ਅਤੇ ਭਾਂਤ-ਭਾਂਤ ਦਾ ਅਸਲਾ ਥਾਂ ਪਰ ਥਾਂ ਟਿਕਾ ਦਿੱਤਾ ਗਿਆ। (ਪੱਤਰੇ 55-56)...

**ਦਲੇਰ ਜੰਗ ਬਹਾਦੁਰ ਵਲੋਂ ਅਸਫਲ ਕਾਫ਼ਿਰਾਂ ਨਾਲ ਜੰਗ ਕਰਨਾ ਅਤੇ ਇਸਲਾਮੀ ਫ਼ੌਜ ਦਾ ਹਾਵੀ ਹੋਣਾ:**

ਜਦੋਂ ਦੀਨੀ ਤੇ ਫ਼ਤਹਿਮੰਦ ਫ਼ੌਜਾਂ ਉਸ ਧਰਤੀ 'ਤੇ ਪੱਕੇ ਪੈਰੀਂ ਠਹਿਰ ਗਈਆਂ, ਉਹ ਗ਼ਦਾਰ ਕਾਫ਼ਿਰ (ਸਿੱਖ), ਜਿਹੜੇ ਸਾਬਕਾ ਸਰਕਸ਼ੀ ਦੇ ਨਸ਼ੇ ਨਾਲ ਘੁਮੰਡੀ ਹੋ ਗਏ ਹਨ ਤੇ ਜਿਨ੍ਹਾਂ ਦੇ ਸਿਰਾਂ ਵਿਚ ਫ਼ਤੂਰ ਦਾ ਨਸ਼ਾ ਠਾਠਾਂ ਮਾਰ ਰਿਹਾ ਸੀ, ਪੂਰੀ ਦਿਲਜਮੀਂ ਨਾਲ ਨੇੜੇ-ਤੇੜੇ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਲੁੱਟ-ਮਾਰ ਕਰਨ ਲਈ ਖਿੰਡੇ ਹੋਏ ਸਨ। ਉਹ ਹਰ ਥਾਂ ਤੋਂ ਇਕੱਠੇ ਹੋ ਕੇ ਭੱਦੇ ਦਰਿੰਦਿਆਂ ਦੇ ਗਰੋਹਾਂ ਦੇ ਗਰੋਹ ਪਹਿਲਾਂ ਨਾਲੋਂ ਕੁਝ ਸੌ ਜ਼ਿਆਦਾ ਫ਼ਸਾਦੀਆਂ ਦੇ ਗੁਮਰਾਹ ਮੁਖੀ, ਬਾਜ਼ ਸਿੰਘ ਨਾਮੀ ਬਦਜ਼ਾਤ ਵਿਅਕਤੀ, ਜਿਹੜਾ ਪਰਗਣਾ ਪੱਟੀ ਹੈਬਤਪੁਰ ਦੇ ਪੇਂਡੂ ਜੱਟਾਂ ਵਿੱਚੋਂ ਸੀ, ਦੀ ਅਗਵਾਈ ਹੇਠ ਬਲਾ ਦੇ ਹੜ੍ਹ ਵਾਂਗ ਠਾਠਾਂ ਮਾਰਦਾ, ਇਸਲਾਮੀ ਜੰਗਜੂ ਆਗੂਆਂ ਦੇ ਉਪਰ ਆ ਚੜ੍ਹਦਾ ਹੈ। ਉਸ ਜਫਾਕਸ਼ ਰਿੱਛ ਦੀ ਵਾਕਿਆ ਹੀ ਜੰਗਜੂ ਵਜੋਂ ਲੰਬੀ ਕਹਾਣੀ ਹੈ। ਕਮੀਨੇ ਲਫ਼ੰਗਿਆਂ ਵਿੱਚੋਂ ਬਹੁਤੇ, ਜਿਨ੍ਹਾਂ ਵਿੱਚੋਂ ਹਰੇਕ ਸਰਦਾਰੀ ਤੇ ਮਾਲਦਾਰੀ ਸਦਕਾ, ਉਸ ਦੇ ਬਰਾਬਰ ਹੋਣ ਦਾ ਮੁਦਈ ਹੈ, ਇਕੱਠੇ ਹੋ ਕੇ ਪੱਕੇ ਦੀਨ ਦੀ ਫ਼ੌਜ ਉੱਤੇ ਯਕਲਖ਼ਤ ਟੁੱਟ ਕੇ ਪੈ ਜਾਂਦੇ ਹਨ। ਇਸਲਾਮੀ ਬਹਾਦੁਰਾਂ ਨੇ ਸਫ਼ਰ ਦੀ ਥਕਾਵਟ ਸਦਕਾ ਅਜੇ ਦਮ ਨਹੀਂ ਲਿਆ ਸੀ, ਪਰ ਉਹ ਰੁਸਤਮ ਜੰਗਜੂ ਬਹਾਦੁਰ ਨਵਾਬ ਦੁਸ਼ਮਣ ਨੂੰ ਮਾਰਨ ਵਾਲੀ ਹਿੰਮਤ ਦੇ ਤਕਾਜ਼ੇ ਅਨੁਸਾਰ ਫ਼ੌਰਨ ਜੰਗ ਦਾ ਢੋਲ ਵਜਾ ਕੇ ਜਾਨ ਕੁਰਬਾਨ ਕਰਨ ਵਾਲੇ ਜੋਧਿਆਂ ਦੀ ਫ਼ੌਜ ਨੂੰ ਸੱਜੇ-ਖੱਬੇ, ਦਰਮਿਆਨੇ, ਅਗਲੇ ਤੇ ਪਿਛਲੇ ਹਿੱਸਿਆਂ ਵਜੋਂ ਸੌ-ਸੌ ਸਵਾਰਾਂ ਦੇ ਦਸਤਿਆਂ ਵਿਚ ਵੰਡਦਾ ਹੈ। ਉਹ ਜਵਾਂਮਰਦੀ ਦੇ ਮੈਦਾਨ ਦੇ ਇਕੱਲਾ ਹੀ ਧਾਵਾ ਬੋਲਣ ਵਾਲੇ ਸੂਰਮੇਂ ਤੇ ਕਾਮਯਾਬ ਅਮੀਰਜ਼ਾਦੇ, ਜ਼ਕਰੀਆ ਖ਼ਾਨ ਬਹਾਦੁਰ ਨੂੰ ਫ਼ਤਹਿਮੰਦ ਫ਼ੌਜ ਦੇ ਸਰਦਾਰਾਂ ਸਮੇਤ ਫ਼ੌਜ ਦਾ ਹਰਾਵਲ-ਦਸਤਾ ਬਣਾਉਂਦਾ ਹੈ। ਇਸੇ ਤਰ੍ਹਾਂ ਸਈਦ ਕੁਲੀ ਖ਼ਾਨ, ਕਬਚਾਕ ਖ਼ਾਨ, ਅਬਦੁਲ ਨਬੀ ਖ਼ਾਨ, ਮੀਰ ਮਹਿਮੂਦ ਖ਼ਾਨ, ਅਬਦੁੱਲ੍ਹਾ ਖ਼ਾਨ, ਮੀਰ ਫ਼ੈਜ਼ ਉੱਲਾਹ ਖ਼ਾਨ, ਨਸੀਰੁਦੀਨ ਖ਼ਾਨ ਤੇ ਮੀਰ ਰਹਿਮਤੁਲਾਹ ਖ਼ਾਨ ਵਰਗੇ ਉੱਚੇ ਤੇ ਵਿਸ਼ੇਸ਼ ਖ਼ਾਨਦਾਨਾਂ ਦੇ ਸੂਝਵਾਨ ਜਵਾਨ ਖ਼ਾਨਾਂ ਨੂੰ ਅਤੇ ਅਜਿਹੇ ਹੀ ਹੋਰ ਜੰਗਜੂ ਬਹਾਦੁਰਾਂ ਨੂੰ ਇਕ-ਇਕ ਫ਼ੌਜ ਦੇ ਕੇ ਸਾਰੇ ਪਾਸੀਂ ਭਜਾ ਦਿੱਤਾ ਤਾਂ ਕਿ ਉਹ ਦੁਸ਼ਮਣ ਦੇ ਮੁਕਾਬਲੇ ਵਿਚ ਕਤਾਰ-ਦਰ-ਕਤਾਰ ਡਟੇ ਰਹਿਣ ਅਤੇ ਫ਼ਸਾਦੀਆਂ ਨੂੰ ਕਤਲ ਕਰਨ ਤੇ ਬੇਦੀਨਿਆਂ ਨੂੰ ਖ਼ਤਮ ਕਰਨ ਵਿਚ ਅੱਗੇ ਵਧਣ। ਉਹ ਤੋਪਖ਼ਾਨੇ ਤੇ ਤੀਰਅੰਦਾਜ਼ਾਂ ਨੂੰ ਤਾਕੀਦ 'ਤੇ ਤਾਕੀਦ ਕਰ ਰਹੇ ਹਨ ਕਿ ਉਹ ਪੂਰੀ ਕੋਸ਼ਿਸ਼ ਤੇ ਜੋਸ਼ ਤੋਂ ਕੰਮ ਲੈਣ।

ਬਦਜ਼ਾਤ ਬਾਜ਼ ਸਿੰਘ, ਜਿਸ ਨੇ ਪਹਿਲੇ ਹਮਲੇ ਵਿਚ ਆਪਣੇ ਪੂਰੇ ਲਾਓ-ਲਸ਼ਕਰ ਨਾਲ ਇਕ-ਜੁੱਟ ਹੋ ਕੇ ਵੈਰੀਆਂ ਨੂੰ ਸੰਘਾਰਨ ਵਾਲੀ ਫ਼ੌਜ ਦੇ ਦਰਮਿਆਨੀ ਹਿੱਸੇ 'ਤੇ ਬੇਹੱਦ ਜੁਰਅਤ ਵਿਖਾਈ ਹੈ, ਹੁਣ ਭੀ ਹਮਲਾ ਕਰਨ ਵਿਚ ਅਤਿਅੰਤ ਜਾਂਬਾਜ਼ੀ ਨਾਲ ਸਰਗਰਮ ਹੈ, ਪਰ ਉਸ ਜੰਗਜੂ ਸੈਨਾਪਤੀ ਭਾਵ ਫ਼ਤਹਿਮੰਦ ਨਵਾਬ ਦੀ ਫ਼ੌਜਬੰਦੀ ਦੀ ਤਰਤੀਬ ਏਨੀ ਮਜ਼ਬੂਤੀ ਨਾਲ ਕੀਤੀ ਹੋਈ ਹੈ ਕਿ ਸਾਰੀ ਸਫ਼ਬੰਦੀ ਵਿਚ ਕਿਤੇ ਭੀ ਕੋਈ ਮੋਰੀ ਨਹੀਂ ਮਿਲਦੀ। ਫ਼ੁਰਤੀਲੇ ਤੋਪਚੀ ਸਰਕਾਰੀ ਤੋਪਖ਼ਾਨੇ ਨਾਲ ਇਸ ਕਦਰ ਗੋਲੇ ਛੱਡ ਰਹੇ ਹਨ ਕਿ ਗ਼ੱਦਾਰ ਕਾਫ਼ਿਰਾਂ ਨੂੰ ਹਥਿਆਰਾਂ ਨੂੰ ਹੱਥ ਪਾਉਣ ਲਈ ਅੱਖ ਦੇ ਪਲਕਾਰੇ ਜਿੰਨਾ ਸਮਾਂ ਭੀ ਨਹੀਂ ਮਿਲ ਰਿਹਾ ਹੈ, ਲੜਾਈ ਕਰਨ ਦਾ ਮੌਕਾ ਤਾਂ ਕਿਥੋਂ ਮਿਲਣਾ ਹੈ। ਟੁੱਟੇ ਹੋਏ ਤਾਰੇ ਵਾਂਗ ਜਾਂਦਾ ਦੁੰਮਦਾਰ ਗੋਲਾ ਜਿਸ ਦੇ ਭੀ ਜਾ ਲੱਗਦਾ ਹੈ ਉਹ ਕਾਫ਼ਿਰ, ਪੱਥਰ ਮਾਰੇ ਗਏ ਸ਼ੈਤਾਨ ਵਾਂਗ, ਉਸੇ ਵੇਲੇ ਤੇਜ਼ ਅੱਗ ਵਾਲੇ ਦੋਜ਼ਖ਼ ਦੇ ਛੇਵੇਂ ਤਬਕ ਵਿਚ ਲੋਟ-ਪੋਟ ਹੋ ਜਾਂਦਾ ਹੈ। ਮੁਕਦੀ ਗੱਲ ਜਦੋਂ ਲਾਅਨਤੀ ਬਾਜ਼ ਸਿੰਘ, ਕਾਫ਼ਿਰਾਂ ਦੇ ਵਜੂਦ ਦਾ ਬੋਹਲ (ਦਲ) ਗੋਲੀਆਂ ਚੱਲਣ ਨਾਲ ਲਗਾਤਾਰ ਖ਼ਤਮ ਹੁੰਦਾ ਵੇਖਦਾ ਹੈ, ਭਾਵ ਜਦੋਂ ਉਸ ਦੀਆਂ ਅੱਖਾਂ ਮਰੇ ਪਏ ਸਾਥੀਆਂ ਨੂੰ ਵੇਖਦੀਆਂ ਹਨ, ਤਾਂ ਉਹ ਅਤਿਅੰਤ ਕਠੋਰ ਦਿਲੀ ਦੇ ਤਕਾਜ਼ੇ ਅਨੁਸਾਰ ਬਦਬਖ਼ਤ ਕਾਫ਼ਿਰਾਂ ਦੇ ਗਰੋਹਾਂ ਦੇ ਗਰੋਹਾਂ ਸਮੇਤ ਸਾਰੇ ਇਕ-ਮੁੱਠ ਹੋ ਕੇ, ਹੱਥਾਂ ਵਿਚ ਤਲਵਾਰਾਂ ਫੜ ਕੇ ਤੇ ਢਾਲਾਂ ਚਿਹਰਿਆਂ 'ਤੇ ਕਰ ਕੇ ਇਕ ਵਾਰੀ ਇਸਲਾਮੀ ਲਸ਼ਕਰ 'ਤੇ ਹੱਲਾ ਬੋਲ ਦਿੰਦੇ ਹਨ। ਭਾਵੇਂ ਤੀਰਾਂ, ਬੰਦੂਕਾਂ ਦੀਆਂ ਗੋਲੀਆਂ ਨਾਲ ਅਤੇ ਭਾਰੀ ਪੱਥਰਾਂ ਦੇ ਵਰ੍ਹਨ ਸਦਕਾ ਬਥੇਰੇ ਫ਼ਸਾਦੀ ਮਾਰੇ ਜਾ ਰਹੇ ਹਨ ਅਤੇ ਲਾਸ਼ 'ਤੇ ਲਾਸ਼ ਗਿਰ ਰਹੀ ਹੈ ਪਰ ਕਹਿਰ ਦੇ ਮਾਰੇ ਹੋਏ ਸਿੱਖ ਸ਼ਰਾਰਤੀ ਨਮਰੂਦ ਦੇ ਜੋਸ਼ ਨਾਲ ਮੁਰਦਿਆਂ ਨੂੰ ਲਤਾੜਦੇ ਹੋਏ ਹਰ ਕਦਮ ਅੱਗੇ ਵਧ ਰਹੇ ਹਨ। ਮਾਰੇ ਗਇਆਂ ਦੀਆਂ ਲਾਸ਼ਾਂ ਨੂੰ ਤਖ਼ਤੇ 'ਤੇ ਲੈ ਜਾਣ ਦੀ ਥਾਂ ਰਸਤੇ 'ਚੋਂ ਚੁੱਕ ਕੇ ਮਰਨ ਨੂੰ ਮਜ਼੍ਹਬ ਪ੍ਰਸਤੀ ਦੀ ਮਜ਼ਬੂਤੀ ਦੇ ਮੈਦਾਨ ਵਿਚ ਜਿਉਂਦਾ ਰਹਿਣਾ ਹੈ ਤੇ ਕੋਈ ਆਦਮੀ ਭਵਿੱਖ ਦੀ ਹੋਂਦ ਵਿੱਚੋਂ ਅੱਧੇ ਚਿਹਰੇ ਵਾਲਾ ਨਹੀਂ ਬਣਦਾ ਹੈ ਤਾਂ ਫਿਰ ਵਾਪਸ ਮੁੜਨ ਤੇ ਮੁੱਖ ਮੋੜਨ ਦਾ ਖ਼ਿਆਲ ਬਹਾਦੁਰ ਲੋਕ ਕਿਥੇ ਕਰ ਸਕਦੇ ਹਨ ? ਇਸੇ ਹਾਲਤ ਵਿਚ ਹੀ ਅੱਗੇ ਵਧਣ ਤੇ ਸਵੈਮਾਨ ਰੱਖਣ ਦੀ ਨਾ-ਉਮੀਦੀ ਸਦਕਾ ਬੜਾ ਸੰਭਲ ਕੇ ਸਾਹ ਲੈਣ ਦੇ ਰੁਝੇਵੇਂ ਵਿੱਚੋਂ, ਹੱਥ ਪੈਰ ਤੇ ਸਿਰ ਦੀ ਤਾਕਤ ਬਚਦੀ ਹੈ, ਉਸ ਨਾਲ ਤੀਰ ਤੇ ਬੰਦੂਕਾਂ ਨਾਲ ਜੰਗ ਕਰਨ, ਗੋਲੇ ਤੇ ਵੱਡੇ ਪੱਥਰ ਸੁੱਟਣ, ਖ਼ੰਜਰਾਂ ਮਾਰਨ ਤੇ ਨੇਜ਼ੇ ਵਾਹੁਣ ਵਿਚ ਕੋਈ ਕਸਰ ਨਹੀਂ ਛੱਡਦੇ ਹਨ, ਇਥੋਂ ਤੱਕ ਕਿ ਦੋਹਾਂ ਧਿਰਾਂ ਦੇ ਵਿਚਕਾਰਲਾ ਫ਼ਾਸਲਾ ਤਹਿ ਹੋ ਗਿਆ। ਘੋੜਿਆਂ ਦੇ ਗਰੋਹ ਉਸ ਅੱਗ ਦੇ ਦਰਿਆ ਤੇ ਵਰ੍ਹਦੇ ਗੋਲ਼ਿਆਂ ਵਿਚ ਐਨ ਮੌਤ ਦੇ ਬਾਜ਼ਾਰ ਨੂੰ ਰੌਣਕ ਬਖ਼ਸ਼ਦੇ ਹੋਏ ਲੜਾਈ ਤੋਂ ਦੂਰ-ਦੁਰਾਡੇ ਤੋਪਖ਼ਾਨੇ ਵਾਲੇ ਆਦਮੀਆਂ ਦੇ ਜੰਗ ਦੇ ਕੰਮ ਵਿਚ ਰੁਕਾਵਟ ਪਾਉਂਦੇ ਹਨ। ਇਸੇ ਦੌਰਾਨ ਬਹਾਦੁਰ ਜੰਗਜੂ (ਇਸਲਾਮ ਵਾਲੇ) ਹਰੇਕ ਥਾਂ ਤੋਂ ਆਸਮਾਨੀ ਬਿਜਲੀ ਵਾਂਗ ਉਨ੍ਹਾਂ ਭੂਤਾਂ (ਸਿੱਖਾਂ) 'ਤੇ ਬਹੁਤ ਫ਼ੁਰਤੀ ਨਾਲ ਜੰਗੀ ਅਸਲੇ ਸਮੇਤ ਟੁੱਟ ਕੇ ਪੈ ਜਾਂਦੇ ਹਨ ਅਤੇ ਹਥਿਆਰਾਂ ਨੂੰ ਉਸ ਪਕੜ-ਧਕੜ ਦੀ ਕਿਆਮਤ ਦੇ ਮੈਦਾਨ ਵਿਚ ਚੰਗੀ ਤਰ੍ਹਾਂ ਵਰਤਦੇ ਹਨ। ਤੇਗ਼ ਦੀ ਇੱਜ਼ਤ ਵਧਦੀ ਹੈ। (ਪੱਤਰੇ 57-61)...

ਇਸਲਾਮੀ ਬਹਾਦੁਰ ਕਹਿਰ ਦੇ ਮਾਰਿਆਂ (ਸਿੱਖਾਂ) 'ਤੇ ਫ਼ੁਰਤੀ ਨਾਲ ਹਾਵੀ ਹੋ ਕੇ ਢਾਲਾਂ ਰਹਿਤ ਕਰ ਦਿੰਦੇ ਹਨ। ਜਿਸ ਕਿਸੇ ਨੇ ਭੀ ਤਲਵਾਰ ਮਾਰਨ ਨੂੰ ਹੱਥ ਚੁੱਕਿਆ, ਉਸ ਕਾਫ਼ਿਰ ਦੇ ਦੋ ਟੋਟੇ ਕਰ ਦਿੱਤੇ ਤੇ ਜਿਸ ਨੇ ਖ਼ੰਜਰ ਮਾਰੀ, ਉਸ ਬੇਦੀਨੇ ਦੇ ਟੁਕੜੇ-ਟੁਕੜੇ ਕਰ ਕੇ ਲਿਟਾ ਛੱਡਿਆ। ਕਿਉਂਕਿ ਮੁਸਲਮਾਨਾਂ ਦਾ ਗਿਰੇ ਪਇਆਂ 'ਤੇ ਰਹਿਮ ਕਰਨਾ ਉਨ੍ਹਾਂ ਦਾ ਨਿੱਜੀ ਗੁਣ ਹੈ, ਇਸ ਲਈ ਕਾਫ਼ਿਰਾਂ ਵਿੱਚੋਂ ਜਿਹੜਾ ਭੀ ਗੋਲੀ ਲੱਗਣ ਨਾਲ ਜ਼ਮੀਨ 'ਤੇ ਡਿੱਗ ਪਿਆ, ਉਸ ਨੂੰ ਨੇਜ਼ੇ ਦੀ ਨੋਕ 'ਤੇ ਲਟਕਾ ਕੇ ਤੇ ਚੁੱਕ ਕੇ ਹਵਾ ਵਿਚ ਦੇ ਮਾਰਦੇ ਹਨ, ਤਾਂ ਕਿ ਉਹ ਬੁਲੰਦੀ ਦੇ ਹੋਸ਼ ਵਿਚ ਅਭਾਗਾ ਮਹਿਸੂਸ ਕਰਦਾ ਨਾ ਮਰੇ। ਮੁਕਦੀ ਗੱਲ ਇਕ ਤਰ੍ਹਾਂ ਨਾਲ ਇਸਲਾਮੀ ਫ਼ੌਜ ਨੂੰ ਮੁਹੰਮਦੀ ਦੀਨ ਦੀ ਸਹਾਇਤਾ ਮਿਲ ਰਹੀ ਹੈ ਕਿ ਦੁਸ਼ਮਣ ਨੂੰ ਮਾਰਨ ਤੇ ਗ੍ਰਿਫ਼ਤਾਰ ਕਰਨ ਦਾ ਕੰਮ ਜਵਾਨਾਂ (ਮੁਸਲਾਮਾਨ ਫ਼ੌਜੀਆਂ) ਨੂੰ ਬੱਚਿਆਂ ਵਾਲੀ ਖੇਡ ਦੀ ਮੁੜ ਯਾਦ ਦਿਵਾ ਰਿਹਾ ਹੈ ਤੇ ਕਾਫ਼ਿਰਾਂ ਤੇ ਬੇਦੀਨਿਆਂ ਨੂੰ ਮਾਰਨ ਦਾ ਅਭਿਆਸ ਪੂਰੀ ਤਰ੍ਹਾਂ ਹੋ ਰਿਹਾ ਹੈ। ਦੀਨੀ ਲਸ਼ਕਰ ਦੇ ਘੋੜੇ, ਊਂਠ ਤੇ ਹਾਥੀ ਆਦਿ ਪਸ਼ੂ ਨਾਨਕ-ਪ੍ਰਸਤਾਂ ਦੀ ਸ਼ਕਲ ਨੂੰ, ਇਸ ਨਿਸ਼ਾਨੀ ਕਿ ਉਹ ਫੁੱਲੇ ਹੋਏ ਸਿਰਾਂ ਵਾਲੇ ਭਾਵ ਪਗੜੀਆਂ ਵਾਲੇ ਉਕਾਬਾਂ ਦੀ ਭੀੜ ਹੈ, ਨਾਲ ਪਛਾਣ ਕੇ ਉਨ੍ਹਾਂ 'ਤੇ ਹਰ ਪ੍ਰਕਾਰ ਨਾਲ ਟੁੱਟ ਕੇ ਪੈ ਜਾਂਦੇ ਹਨ। ਘੋੜਾ ਦੁਲੱਤੀ ਮਾਰ ਕੇ ਖ਼ੂਨ ਦਾ ਮਾਲੀ ਮੁਆਵਜ਼ਾ ਪੌੜ ਦੇ ਪਿਆਲੇ ਨਾਲ ਨਾਪਦਾ ਹੈ। ਹਾਥੀ ਹਰ ਚੱਕਰ ਵਿਚ ਕੁਝ ਆਦਮੀਆਂ ਨੂੰ ਇਕੱਠੇ ਹੀ ਸੁੰਡ ਵਿਚ ਲਪੇਟ ਕੇ ਦੰਦਾਂ ਹੇਠ ਪੀਸਦਾ ਹੈ। ਊਂਠ ਸਰਕਸ਼ਾਂ ਦੇ ਸਿਰਾਂ ਨੂੰ ਮੂੰਹ ਦੇ ਸ਼ਿਕੰਜੇ ਵਿਚ ਫਸਾ ਕੇ ਚੱਬਦਾ ਹੈ ਅਤੇ ਪੈਰਾਂ ਦੇ ਧਮਾਕੇ ਦੀ ਗਰਮੀ ਨਾਲ ਹੱਡੀਆਂ ਦੀ ਮਿੱਝ ਟਪਕਾਉਂਦਾ ਹੈ।

ਲੜਾਈ ਵਿਚ ਮਾਰੇ ਗਿਆਂ ਦੀ ਗਿਣਤੀ ਅੰਦਾਜ਼ਨ ਹਜ਼ਾਰਾਂ ਤੱਕ ਪੁੱਜ ਜਾਂਦੀ ਹੈ। ਲਾਅਨਤੀ ਬਾਜ਼ ਸਿੰਘ ਦੇ ਸਿਰ ਵਿਚ ਤਲਵਾਰ ਦੇ ਜ਼ਖ਼ਮ ਲੱਗ ਜਾਂਦੇ ਹਨ ਅਤੇ ਕਹਿਰ ਦੇ ਮਾਰੇ ਹੋਇਆਂ ਦੀ ਮਜ਼ਬੂਤੀ ਦੇ ਪੈਰ ਮੁਕੰਮਲ ਤੌਰ 'ਤੇ ਲੜਖੜਾ ਜਾਂਦੇ ਹਨ ਅਤੇ ਮੁਕਾਬਲਾ ਕਰਨ ਵਾਲਾ ਗਰੋਹ ਭੀ ਤਿੱਤਰ-ਬਿੱਤਰ ਹੋ ਜਾਂਦਾ ਹੈ। ਸਫ਼ਬੰਦੀ ਦੇ ਪ੍ਰਬੰਧ ਦਾ ਸਿਲਸਿਲਾ ਟੁੱਟਣ ਸਦਕਾ ਉਹ (ਸਿੱਖ) ਰਣਖੇਤਰ ਵਿੱਚੋਂ (ਲੋਹ) ਗੜ੍ਹ ਵੱਲ ਫ਼ਰਾਰ ਹੋ ਜਾਂਦੇ ਹਨ। ਫ਼ਤਹਿਮੰਦ ਗਾਜ਼ੀ ਉਨ੍ਹਾਂ ਦੀ ਖੋਜ ਕਰਨ ਲਈ ਸਰਗਰਮ ਹੋ ਜਾਂਦੇ ਹਨ ਕਿ ਭਗੌੜਿਆਂ ਦਾ ਪਿੱਛਾ ਕਰ ਕੇ ਤੇ ਅੱਡੀਆਂ ਵੱਢਦੇ ਹੋਏ ਜਾ ਕੇ ਉਨ੍ਹਾਂ ਵਿੱਚੋਂ ਕਿਸੇ ਨੂੰ ਭੀ ਜਾਨ ਸਹੀ ਸਲਾਮਤ ਨਾ ਲੈ ਜਾਣ ਦੇਈਏ, ਪਰ ਕਿਉਂਕਿ ਹਾਰੇ ਹੋਏ ਦੁਸ਼ਮਣ ਨੂੰ ਪਿੱਛੋਂ ਮਾਰਨਾ ਤੇ ਹਾਰੇ ਹੋਏ ਦੁਸ਼ਮਣ ਦਾ ਪਤਾ ਲਾਉਣ ਲਈ ਨੱਠ ਭੱਜ ਕਰਨਾ, ਜੰਗਜੂ ਤੇ ਉੱਘੇ ਬਹਾਦੁਰਾਂ ਦਾ ਖ਼ਾਸਾ ਨਹੀਂ ਰਿਹਾ ਹੈ, ਇਸ ਲਈ ਜੇਤੂ ਨਵਾਬ (ਅਬਦੁਸ ਸਮਦ ਖ਼ਾਨ) ਨੇ ਤੇਜ਼ ਪ੍ਰਵਾਜ਼ ਸ਼ਹਿਬਾਜ਼ਾਂ (ਫ਼ੌਜੀਆਂ) ਨੂੰ ਇਸ ਇਰਾਦੇ ਤੋਂ ਰੋਕ ਦਿੱਤਾ। ਨਵਾਬ ਨੇ ਫ਼ਤਹਿ ਤੇ ਜਿੱਤ ਦਾ ਢੋਲ ਤੇ ਖ਼ੁਸ਼ੀ ਦਾ ਸਾਜ਼ ਉੱਚੀ-ਉੱਚੀ ਵਜਵਾ ਦਿੱਤਾ ਅਤੇ ਸ਼ੇਰ ਵਰਗੀ ਤਾਕਤ ਵਾਲੇ ਹਰੇਕ ਗਾਜ਼ੀ ਨੂੰ ਉਸ ਦੇ ਰੁਤਬੇ ਤੇ ਸ਼ਾਨ ਦੇ ਮੁਤਾਬਿਕ ਮਿਹਰਬਾਨੀ ਭਰੇ ਤੁਹਫ਼ੇ ਅਤੇ ਬਹੁਤ ਸਾਰਾ ਲੁੱਟ ਦਾ ਮਾਲ ਬਖ਼ਸ਼ਿਆ। ਜਦੋਂ ਇਸਲਾਮੀ ਫ਼ੌਜ ਦਬੇਰ (ਲੋਹਗੜ੍ਹ) ਵਿਚ ਪ੍ਰਵੇਸ਼ ਕਰਦੀ ਹੈ ਤਾਂ ਲੜਾਈ ਦੇ ਮੈਦਾਨ ਦੀ ਹਾਲਤ ਲਿਖਦਾ ਹੈ ਕਿ ਕੱਟੇ ਹੋਏ ਸਿਰਾਂ ਦੀ ਬਹੁਤਾਤ

ਸਦਕਾ ਜ਼ਮੀਨ ਤਰਬੂਜ਼ ਦਾ ਖੇਤ ਵਿਖਾਈ ਦਿੰਦੀ ਹੈ। ਮਾਰੇ ਗਏ ਸਵਾਰਾਂ ਦੇ ਘੋੜਿਆਂ ਦੇ ਵੱਗਾਂ ਦੇ ਵੱਗ, ਜਿਹੜੇ ਜੰਗਲ-ਜੰਗਲ ਚਾਰਾ ਖਾਣ ਲਈ ਨੱਠੇ ਭੱਜੇ ਫਿਰਦੇ ਹਨ, ਜੰਗਲੀ ਜਾਨਵਰਾਂ ਦੇ ਦੌੜਨ ਫਿਰਨ ਵਿਚ ਦਿੱਕਤ ਪੈਦਾ ਕਰ ਰਹੇ ਹਨ। ਘੋੜੇ ਬਿਨਾਂ ਕਾਰਨ ਦੁਸ਼ਮਣੀ ਦੇ ਪਸ਼ੂਪੁਣੇ ਦਾ ਗ਼ਮ ਖਾਂਦੇ ਹੋਏ, ਬਗ਼ੈਰ ਤੀਰਾਂ ਤੇ ਬੰਦੂਕਾਂ ਦੇ, ਇਕ ਦੂਜੇ ਨਾਲ ਜੰਗ ਕਰ ਰਹੇ ਹਨ। ਰਿੱਛ ਤੇ ਬਾਂਦਰਾਂ ਵਰਗੇ ਜੋੜੇ ਦੋਨਾਂ ਪੈਰਾਂ ਤੇ ਆਹਮਣੇ ਸਾਹਮਣੇ ਕਾਇਮ ਹੋ ਕੇ ਕੁਸ਼ਤੀ ਕਰ ਰਹੇ ਹਨ। ਇਹ ਇਕ ਦੂਜੇ 'ਤੇ ਜ਼ੋਰ ਨਾਲ ਦੰਦੀਆਂ ਵੱਢ ਰਹੇ ਹਨ ਤੇ ਗੋਸ਼ਤ ਦੀਆਂ ਬੋਟੀਆਂ ਪ੍ਰਾਪਤ ਕਰ ਰਹੇ ਹਨ। ਤੜਾਕ-ਤੜਾਕ ਵੱਜਦੇ ਪੌੜ, ਚਮਕ ਪੱਥਰ ਵਾਂਗ ਬਹੁਤ ਸਾਰੀਆਂ ਚੰਗਿਆੜੀਆਂ ਕੱਢਦੇ ਹੋਏ ਆਤਿਸ਼ਬਾਜ਼ੀ ਦਾ ਸਾਮਾਨ ਦਿਖਾਈ ਦਿੰਦੇ ਹਨ। ਬੇਮੁਹਾਰ ਊਠਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਦੁਸ਼ਮਣੀ ਨਾਲ ਆਪਸ ਵਿਚ ਗਰਦਨਾਂ ਫਸਾ ਕੇ ਤੇ ਮਰੋੜੇ ਦੇ ਦੇ ਕੇ ਸਿਰਾਂ ਤੇ ਗਰਦਨਾਂ ਨੂੰ ਤੋੜ ਰਹੇ ਹਨ। ਗਿੱਧਾਂ ਤੇ ਇੱਲਾਂ ਦੇ ਝੁੰਡ ਅਤੇ ਦਰਿੰਦਿਆਂ ਦੀ ਭੀੜ ਉਸ ਮੁਰਦ-ਘਾਟ 'ਤੇ ਰੌਲਾ ਪਾ ਕੇ ਇਕ ਦੂਜੇ ਨਾਲ ਉਲਝ ਰਹੇ ਹਨ। ਮੁਕਦੀ ਗੱਲ ਫ਼ਤਹਿਮੰਦ ਨਵਾਬ ਸੁਭਾਗੇ ਅਮੀਰਜ਼ਾਦੇ ਤੇ ਬਹਾਦੁਰ ਖ਼ਾਨਾਂ ਨਾਲ ਫ਼ਤਹਿ ਦੀ ਸਭਾ ਤੇ ਖ਼ੁਸ਼ੀ ਦੀ ਮਹਿਫ਼ਲ ਸਜਾ ਕੇ ਜਿੱਤ ਦਾ ਜਸ਼ਨ ਕਮਾਲ ਦੀ ਖ਼ੁਸ਼ੀ ਦੇ ਧੂਮ-ਧੜੱਕੇ ਨਾਲ ਮਨਾ ਰਹੇ ਹਨ।[16] (ਪੱਤਰੇ 63-65)...

**ਜ਼ਾਲਿਮ ਕਾਫ਼ਿਰਾਂ 'ਤੇ ਦਲੇਰ ਜੰਗ ਬਹਾਦੁਰ ਦਾ ਫ਼ਤਹਿ ਪਾਉਣਾ ਅਤੇ ਕਿਲ੍ਹਾ ਲੋਹਗੜ੍ਹ ਨੂੰ ਉਜਾੜਨਾ :**

ਪ੍ਰਸਿੱਧੀ ਦੇ ਮੈਦਾਨ ਵਿਚ ਫ਼ਤਹਿ ਦਾ ਝੰਡਾ ਲਹਿਰਾਉਣਾ ਹਿੰਮਤ ਦੀ ਪੂੰਜੀ ਦਾ ਪ੍ਰਗਟਾਵਾ ਹੈ ਅਤੇ ਇਹ ਰੱਬੀ ਵਡੱਤਣ ਦਾ ਬਹੁਮੁੱਲਾ ਹੀਰਾ ਹੈ, ਜਿਹੜਾ ਦਇਆ ਦੀ ਘੁੰਮਣਘੇਰੀ ਦੇ ਉਸ ਮਹਾਨ ਮੋਤੀ ਦੀ ਜ਼ਾਤ, ਭਾਵ ਉੱਚੀ ਪਦਵੀ ਵਾਲੇ ਨਵਾਬ ਵਰਗੇ ਬੇਥਾਹ ਬਖ਼ਸ਼ਿਸ਼ਾਂ ਪ੍ਰਾਪਤ ਵਿਅਕਤੀਆਂ ਲਈ ਮਖ਼ਸੂਸ ਨਾਮਜ਼ਦੀ ਹੈ। ਨਿੱਜੀ ਗੁਣਾਂ ਦੀ ਬਰਕਤ ਸਦਕਾ ਜਿੱਤ ਹਰ ਥਾਂ ਨਵਾਬ ਦੀ ਮੁਲਾਜ਼ਮ ਬਣ ਕੇ ਰਹਿੰਦੀ ਹੈ, ਅਤੇ ਸਾਰੇ ਕੰਮਾਂ ਵਿਚ ਫ਼ਤਹਿਮੰਦੀ ਉਸ ਦੀ ਰਾਇ ਦੇ ਤਾਬੇ ਹੈ ਅਤੇ ਉਹ ਹਿੰਮਤ ਰੂਪੀ ਮੋਤੀਆਂ ਦਾ ਖ਼ਜ਼ਾਨਾ ਤੇ ਜਵਾਂਮਰਦੀ ਦੀ ਅਸਲੀਅਤ ਦਾ ਦਰਪਨ ਹੈ। ਉਹ ਬਰਕਤਾਂ ਨਾਲ ਭਰਪੂਰ ਸਮੇਂ ਨੂੰ ਕੌਮ ਦੇ ਕੰਮਾਂ ਦੇ ਲੇਖੇ ਲਾਉਂਦਾ ਹੋਇਆ ਜਿੱਤ ਦੇ ਜਸ਼ਨ, ਜਿਹੜਾ ਦਰਅਸਲ ਗਾਜ਼ੀਆਂ ਦੇ ਜ਼ਖ਼ਮਾਂ ਨੂੰ ਭਰਨ ਵਾਲਾ ਤੇ ਮੁਜਾਹਿਦਾਂ ਨੂੰ ਮਜ਼ਬੂਤ ਕਰਨ ਵਾਲਾ ਹੋ ਸਕਦਾ ਹੈ, ਤੋਂ ਵਿਹਲਾ ਹੋਣ ਮਗਰੋਂ ਕਿਲ੍ਹਾ ਲੋਹਗੜ੍ਹ ਨੂੰ ਜਿੱਤਣ ਦਾ ਇਰਾਦਾ ਰੱਖਦਾ ਹੈ। ਨਵਾਬ ਸਾਹਿਬ ਜੰਗੀ ਜਵਾਨਾਂ ਦਾ ਹੌਸਲਾ ਵਧਾ ਕੇ, ਉਨ੍ਹਾਂ ਦੇ ਦਿਲਾਂ ਦੀ ਅੰਦਰੂਨੀ ਸ਼ਕਤੀ ਸੌ ਗੁਣਾ ਜ਼ਿਆਦਾ ਕਰ ਕੇ ਅਤੇ ਲੜਾਈ ਕਰਨ ਤੇ ਕਿਲ੍ਹੇ ਨੂੰ ਫ਼ਤਹਿ ਕਰਨ ਵਾਲਾ ਸਾਰਾ ਸਾਜ਼ੋ-ਸਾਮਾਨ ਲੈ ਕੇ ਤੇ ਸਵਾਰ ਹੋ ਕੇ ਕਿਲ੍ਹੇ ਦੇ ਆਲੇ-ਦੁਆਲੇ ਏਨੇ ਫ਼ਾਸਲੇ 'ਤੇ ਜਾ ਰਹਿੰਦਾ ਹੈ, ਜਿਥੇ ਦੁਸ਼ਮਣ

16. ਸਿੱਖਾਂ ਅਤੇ ਸ਼ਾਹੀ ਫ਼ੌਜਾਂ ਵਿਚਕਾਰ ਸਢੌਰੇ ਨੇੜੇ ਇਹ ਲੜਾਈ 22 ਜੂਨ, 1713 ਈ. ਨੂੰ ਹੋਈ ਸੀ। ਅਬਦੁਸ ਸਮਦ ਖ਼ਾਨ ਦੁਆਰਾ ਸਿੰਘਾਂ ਦੀ ਸਢੌਰੇ ਦੀ ਗੜ੍ਹੀ ਨੂੰ ਢਾਹੁਣ ਦੀ ਖ਼ਬਰ 24 ਸਤੰਬਰ, 1713 ਈ. ਨੂੰ ਬਾਦਸ਼ਾਹ ਨੂੰ ਦਿੱਤੀ ਗਈ ਸੀ।

ਦੀ ਗੋਲੀ ਨਾ ਪੁੱਜ ਸਕੇ। ਉਹ ਉਥੇ ਮੋਰਚਾਬੰਦੀ, ਖੰਦਕ, ਬੁਰਜ ਤੇ ਬੁੰਗਾ ਆਦਿ ਘੇਰਾ ਪਾਉਣ ਦੀ ਤਰਤੀਬ ਦੇਣ ਵਿਚ ਰੁਝ ਜਾਂਦਾ ਹੈ। ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਫ਼ਤੂਰ ਵਾਲੇ ਸਿਰ ਵਿਚ ਘੁਮੰਡ ਦਾ ਨਸ਼ਾ ਚੜ੍ਹਿਆ ਹੋਇਆ ਹੈ ਤੇ ਪੱਕੇ ਪੈਰੀਂ ਹੋਇਆ, ਡਟਿਆ ਹੋਇਆ ਹੈ ਤੇ ਆਪਣੀ ਥਾਂ ਕੱਚੇ ਖ਼ਿਆਲਾਂ ਨੂੰ ਪਕਾ ਰਿਹਾ ਹੈ। ਉਸ ਨੇ ਇਕ ਵਾਰੀ ਤਾਂ ਉਸ ਫ਼ੌਜਾਂ ਦੀ ਕਤਾਰ ਨੂੰ ਤੋੜਨ ਵਾਲੇ ਸਰਦਾਰ ਦੇ ਲੜਾਈ ਵਿਚ ਗ਼ਲਬਾ ਪਾਉਣ ਦੇ ਇਨਾਮ ਵਜੋਂ ਪਕੜ-ਧਕੜ ਦੇ ਮੈਦਾਨ ਨੂੰ ਹਿਲਾ ਕੇ ਰੱਖ ਦਿੱਤਾ ਅਤੇ ਫ਼ੌਜਾਂ ਨੂੰ ਪਨਾਹ ਦੇਣ ਵਾਲੇ ਨਵਾਬ ਨੂੰ ਏਨੀ ਜ਼ਿਆਦਾ ਫ਼ੌਜ ਹੋਣ ਦੇ ਬਾਵਜੂਦ ਭੈ-ਭੀਤ ਤੇ ਬੇ-ਦਿਲ ਕਰ ਛੱਡਿਆ।

ਗੁਰੂ [ਬੰਦਾ ਸਿੰਘ ਬਹਾਦੁਰ] ਨੇ ਕਿਲ੍ਹਾਬੰਦੀ ਦਾ ਪ੍ਰਬੰਧ ਕਈ ਢੰਗਾਂ ਨਾਲ ਕੀਤਾ। ਉਸ ਇਕੱਠ ਵਿਚ ਜਿਹੜੇ ਅਕਸਰ ਲੋਕ ਤਕਲੀਫ਼ ਤੇ ਸਖ਼ਤੀ ਵਿਚ ਗ੍ਰਿਫ਼ਤਾਰ ਸਨ, ਉਹ ਪੇਸ਼ਾਵਰ ਤੇ ਕਾਰੀਗਰ ਸਨ। ਉਨ੍ਹਾਂ ਵਿੱਚੋਂ ਹਰੇਕ ਕਿਲ੍ਹੇ ਦੇ ਬੁਰਜਾਂ, ਚਾਰ ਦੀਵਾਰੀ ਤੇ ਮਮਟੀਆਂ ਨੂੰ ਮਜ਼ਬੂਤ ਕਰਨ ਤੇ ਮੋਰਚਾਬੰਦੀ ਕਰਨ ਵਿਚ ਰੁੱਝੇ ਹੋਏ ਹਨ। ਉਹ ਕਿਲ੍ਹੇ ਦੇ ਚਾਰ-ਚੁਫੇਰੇ ਡੂੰਘੀ ਖਾਈ ਪੁੱਟ ਕੇ ਉਸ ਵਿਚ ਪਾਣੀ ਜਾਰੀ ਕਰ ਰਹੇ ਹਨ। ਭਾਵੇਂ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਕੋਲ ਵਜ਼ੀਰ ਖ਼ਾਨ, ਬਾਜ਼ੀਦ ਖ਼ਾਨ ਤੇ ਸ਼ਮਸ ਖ਼ਾਨ ਸ਼ਹੀਦਾਂ ਨਾਲ ਸੰਬੰਧਿਤ ਤੋਪਖ਼ਾਨੇ ਦਾ ਸਾਮਾਨ ਤੇ ਹੋਰਾਂ ਦੇ ਲੁੱਟੇ ਹੋਏ ਮਾਲ ਦੀ ਕਮੀ ਨਹੀਂ ਸੀ, ਪਰ ਉਨ੍ਹਾਂ ਭਾਰੀ ਤੋਪਾਂ ਵਿਚ ਉਸ ਤੰਗ ਸਮੇਂ ਵਿਚ ਮਸਾਲਾ ਭਰਨਾ ਅਸੰਭਵ ਸੀ, ਇਸ ਲਈ ਕਾਫ਼ਿਰ ਲੱਕੜ ਦੀਆਂ ਤੋਪਾਂ ਬਣਾਉਣ ਵਿਚ ਲੱਗ ਰਹੇ ਹਨ। ਉਹ ਦਰੱਖ਼ਤਾਂ ਦੀਆਂ ਗੇਲੀਆਂ ਨੂੰ ਤੋਪ ਦੇ ਆਕਾਰ ਦੀਆਂ ਕੱਟ ਕੇ, ਉਨ੍ਹਾਂ ਨੂੰ ਤੋਪ ਦੇ ਮੂੰਹ ਵਾਂਗ ਖੋਖਲਾ ਕਰ ਕੇ ਤੇ ਲੋਹੇ ਦੇ ਭਾਰੀ ਗੋਲ ਕੁੰਡਿਆਂ ਨੂੰ ਇਕ ਦੂਜੇ ਦੇ ਬਰਾਬਰ ਲਾ ਕੇ ਮਜ਼ਬੂਤ ਬਣਾਉਂਦੇ ਹਨ, ਅਤੇ ਪੱਥਰ ਤੇ ਲੋਹੇ ਦੇ ਭਾਰੀ ਗੋਲੇ ਉਸ ਵਿੱਚੋਂ ਚਲਾਉਂਦੇ ਹਨ। ਭਾਵੇਂ ਅਜਿਹੀ ਬਣੀ ਤੋਪ ਪੂਰਾ ਕੰਮ ਨਹੀਂ ਕਰਦੀ ਹੈ ਪਰ ਸ਼ਾਇਦ ਅੱਧਾ ਕੰਮ ਤਾਂ ਕਰਦੀ ਹੈ। ਇਸੇ ਢੰਗ ਨਾਲ ਬਹੁਤ ਸਾਰੀਆਂ ਤੋਪਾਂ ਤਿਆਰ ਕਰ ਕੇ ਤੋਪਾਂ ਦੇ ਗੋਲੇ ਤੇ ਤੀਰਾਂ ਨੂੰ ਹਰੇਕ ਮਮਟੀ ਤੇ ਬੁਰਜ 'ਤੇ ਕੜਕਦੀ ਬਿਜਲੀ ਵਾਂਗ ਫ਼ੁਰਤੀ ਨਾਲ ਮਾਰ ਰਹੇ ਹਨ। ਉਹ ਸਰਕਸ਼ੀ ਦਾ ਅਭਿਆਸ ਇਸ ਹੱਦ ਤੱਕ ਕਰ ਰਹੇ ਹਨ ਕਿ ਉਸ ਮਾਹੌਲ ਵਿਚ ਖ਼ਿਆਲ ਦੇ ਪੰਛੀ ਦਾ ਉਡਾਰੂ ਖੰਭ ਭੀ ਉਸ ਅੱਗ ਵਾਲੀ ਜ਼ਮੀਨ ਦੀ ਹਵਾ 'ਤੇ ਭੁੱਜ ਰਿਹਾ ਹੈ। ਉਹ ਵੇਲੇ ਕੁਵੇਲੇ ਆਪਣੀ ਘਾਤ ਵਾਲੀ ਥਾਂ ਵਿੱਚੋਂ ਨਿਕਲ ਕੇ ਘਰਾਂ ਵਾਲਿਆਂ ਦਾ ਮਾਲ-ਅਸਬਾਬ ਤੇ ਵਪਾਰੀਆਂ ਦਾ ਮਾਲ ਲੁੱਟਣ ਵਿਚ ਦੂਰ-ਨੇੜੇ ਦੇ ਲੋਕਾਂ ਦੇ ਦਿਲਾਂ 'ਤੇ ਕਮੀ ਤੇ ਟੋਟੇ ਦੇ ਕਿਹੜੇ ਕਿਹੜੇ ਜ਼ਖ਼ਮ ਨਹੀਂ ਲਾ ਰਹੇ ਹਨ, ਅਤੇ ਉਹ ਹਰ ਰੋਜ਼ ਪੱਕੇ ਦੀਨ (ਇਸਲਾਮ) ਦੇ ਬਹਾਦੁਰਾਂ ਦੇ ਹੱਲਿਆਂ ਹੱਥੋਂ ਟੋਲਾ-ਟੋਲਾ ਬਣਾ ਕੇ ਜਹੰਨਮ ਦੇ ਰਾਹ ਪੈ ਰਹੇ ਹਨ, ਪਰ ਉਹ ਧਰਮ-ਪ੍ਰਸਤੀ ਨੂੰ ਮੁੱਖ ਰੱਖ ਕੇ ਉਸ ਦਿਉ-ਕੱਦ ਅਗਨੀ ਸੁਭਾਅ ਭਾਵ ਨਾ-ਮੁਆਫ਼ਿਕ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਸ਼ਰਧਾ ਵਿਚ ਬੇਤਹਾਸ਼ਾ ਤੇ ਬਿਨਾਂ ਢਿੱਲ ਕੀਤਿਆਂ ਮਰ ਰਹੇ ਹਨ।

ਨਵਾਬ ਗਾਜ਼ੀ ਨੇ ਖ਼ੁਦਾਦਾਦ ਹਿੰਮਤ ਨਾਲ ਕਿਲ੍ਹੇ ਦਾ ਮੁਹਾਸਰਾ ਕਰਨ ਵਿਚ ਪੂਰੀ ਪਾਬੰਦੀ ਰੱਖਦੇ ਹੋਏ ਬੇਦੀਨਿਆਂ ਨੂੰ ਜਿਹੜੇ ਰਾਤਾਂ ਨੂੰ ਇਸਲਾਮ ਵਾਲਿਆਂ 'ਤੇ

ਹਮਲਾ ਕਰਨ ਵਾਸਤੇ ਆਪਣੀਆਂ ਛੁਪਣ ਵਾਲੀ ਥਾਵਾਂ ਨੂੰ ਖੋਲ੍ਹਦੇ ਹਨ, ਦੀਵਾਰ ਤੇ ਮੋਰਚਿਆਂ ਤੱਕ ਸੀਮਿਤ ਕਰ ਦਿੱਤਾ, ਅਤੇ ਕੋਈ ਇਕ ਸਾਲ ਤੱਕ ਮੁੱਢੋਂ ਹੀ ਉਸ ਫ਼ਿਤਨਾ ਤੇ ਫ਼ਸਾਦ ਦੀ ਜੜ੍ਹ ਖ਼ਤਮ ਕਰਨ ਵਿਚ ਕੋਸ਼ਿਸ਼ ਨਾ ਛੱਡੀ ਤੇ ਕਿਸੇ ਤਰ੍ਹਾਂ ਭੀ ਜਹਾਦ ਕਰਨ ਵਿਚ ਸੁਸਤੀ ਨਾ ਵਿਖਾਉਂਦੇ ਹੋਏ ਲਾਅਨਤੀਆਂ ਦਾ ਕਾਫ਼ੀਆ ਤੰਗ ਤੇ ਕਾਫ਼ਿਰਾਂ ਦੀ ਜੁਰਅਤ ਦੇ ਪੈਰ ਨੂੰ ਹਰਕਤ ਕਰਨੋਂ ਲੰਗੜਾ ਕਰ ਕੇ, ਆਉਣ ਜਾਣ ਦਾ ਰਾਹ ਬੰਦ ਕਰ ਰਹੇ ਹਨ। ਜਦੋਂ ਕਾਫ਼ਿਰਾਂ ਦੀ ਤਾਕਤ ਦੀ ਪੂੰਜੀ ਤੇ ਮੁਕਾਬਲਾ ਕਰਨ ਦੀ ਸ਼ਕਤੀ ਦੀਨੀ ਸੂਰਮਿਆਂ ਦੀ ਖੋਹਾ-ਖਿੰਝੀ ਹੱਥੋਂ ਲੁੱਟੀ ਜਾ ਰਹੀ ਹੈ, ਤਾਂ ਉਹ ਵਿਰੋਧੀਆਂ ਦੇ ਕਾਲੇ ਸੀਨਿਆਂ ਨਾਲੋਂ ਵਧੇਰੇ ਕਾਲੀ ਇਕ ਰਾਤ ਨੂੰ ਗਰੋਹਾਂ ਦੇ ਗਰੋਹ ਰਾਤੋ-ਰਾਤ ਫ਼ਰਾਰ ਹੋ ਰਹੇ ਹਨ। ਇਸੇ ਦੌਰਾਨ ਫ਼ਤਹਿਮੰਦ ਨਵਾਬ ਇਕ ਜਾਂਨਿਸਾਰ ਖ਼ਾਨ ਨੂੰ ਫ਼ੌਜ ਸਮੇਤ ਉਨ੍ਹਾਂ ਦਾ ਪਿੱਛਾ ਕਰਨ ਲਈ ਮੁਕੱਰਰ ਕਰਦਾ ਹੈ ਕਿ ਉਹ ਉਨ੍ਹਾਂ ਦੀਆਂ ਅੱਡੀਆਂ ਵੱਢਦਾ ਹੋਇਆ ਜਾ ਕੇ, ਉਨ੍ਹਾਂ ਵਿੱਚੋਂ ਇਕ ਨੂੰ ਭੀ ਜਿਉਂਦਾ ਨਾ ਜਾਣ ਦੇਵੇ। ਨਵਾਬ ਨੇ ਖ਼ੁਦ ਉੱਘੇ ਸੈਨਾਪਤੀਆਂ ਦੇ ਦਸਤੂਰ ਅਨੁਸਾਰ ਜੰਗਜੂ ਬਹਾਦੁਰਾਂ ਸਮੇਤ, ਫ਼ੌਜ ਦੀ ਆਦਤ ਦੇ ਵਿਰੁੱਧ ਗੁੰਮਰਾਹ ਕੌਮ (ਸਿੱਖਾਂ) ਦੇ ਕਿਲ੍ਹੇ ਦੀ ਲੁੱਟ-ਮਾਰ ਕਰਨ ਨੂੰ ਪਸੰਦ ਨਾ ਕੀਤਾ ਤੇ ਉਸ ਖ਼ਿੱਤੇ ਦੇ ਵਾਕਿਫ਼ਕਾਰਾਂ ਦੀ ਅਗਵਾਈ ਹੇਠ ਕਿਸੇ ਹੋਰ ਰਸਤੇ ਛੇਤੀ ਨਾਲ ਚੱਲ ਪੈਂਦੇ ਹਨ। ਜਦੋਂ ਮੁਰਦਾ-ਦਿਲ ਕਾਫ਼ਿਰ ਦੁਲੱਤੀਆਂ ਖਾ ਕੇ, ਪਰੇਸ਼ਾਨ ਹੋਏ ਤੇ ਸੁੱਜੇ ਹੋਏ ਪੈਰਾਂ ਨਾਲ ਲੰਗੜਾਉਂਦੇ ਜਾ ਰਹੇ ਹਨ, ਉਨ੍ਹਾਂ ਵਿੱਚੋਂ ਘੱਟ ਹੀ ਕੋਈ ਐਸਾ ਹੋਵੇਗਾ ਜਿਹੜਾ ਜ਼ਖ਼ਮੀ ਨਾ ਹੋਇਆ ਹੋਵੇ ਤੇ ਇਸਲਾਮੀ ਫ਼ੌਜ ਦੀ ਹਕੂਮਤ ਵਿੱਚੋਂ ਚੀਰ-ਫਾੜ ਦਾ ਤੁਹਫ਼ਾ ਨਾ ਲੈ ਗਿਆ ਹੋਵੇ। ਉਹ ਬੁਰੇ ਹਾਲੀਂ ਹੱਥ-ਪੈਰ ਜ਼ਖ਼ਮੀ ਹੋਏ, ਤੇ ਸੀਨੇ ਜਿਵੇਂ ਭਰਿੰਡਾਂ ਨੇ ਡੰਗ ਮਾਰੇ ਹੋਣ, ਨਿਢਾਲ ਹੋਏ ਡਿੱਗਦੇ ਪਏ ਜਾਂਦੇ ਹਨ। ਫਿਰ ਉਨ੍ਹਾਂ ਨੂੰ ਖੱਜਲ-ਖ਼ੁਆਰੀ ਸਹਿਤ ਗ਼ਲਬੇ ਦਾ ਡਰ ਦੇ ਕੇ, ਜਵਾਨਾਂ ਦੀ ਫ਼ੌਜ ਨੂੰ ਟੁਕੜੀਆਂ ਵਿਚ ਅੱਗੇ-ਪਿੱਛੇ ਭੇਜ ਕੇ, ਮੁਹਾਸਿਰੇ ਦੇ ਤੌਰ 'ਤੇ ਚਾਰ ਚੁਫੇਰਿਉਂ ਘੇਰ ਲਿਆ, ਅਤੇ ਖ਼ੁਦ ਬਹਾਦੁਰਾਂ ਦੇ ਜਿਗਰ-ਗੁਰਦੇ ਨਾਲ ਤੀਰ ਛੱਡਦੇ ਹੋਏ ਚਾਰੇ ਪਾਸੀਂ ਪੁੱਜ ਕੇ, ਤੇ ਉਨ੍ਹਾਂ ਦੇ ਆਲੇ-ਦੁਆਲੇ ਘੇਰਾ ਪਾ ਕੇ, ਸੰਖੇਪ ਜਿਹਾ ਜੰਗ ਕਰਦੇ ਹਨ। ਤਲਵਾਰਾਂ ਦੀ ਬਿਜਲੀ ਵਾਲੀ ਚਮਕ ਨੇ ਹਿੰਦੂਆਂ [ਸਿੱਖਾਂ] ਦੇ ਲਸ਼ਕਰ ਦੀ ਹੋਂਦ ਵਿਚ ਇਥੋਂ ਤੱਕ ਚਮਕ-ਦਮਕ (ਰੌਸ਼ਨੀ) ਕਰ ਛੱਡੀ ਕਿ ਰਾਤ ਦੇ ਮੁਖੜੇ ਦਾ ਹਨੇਰਾ ਕਾਫ਼ਿਰਾਂ ਦੇ ਸੀਨਿਆਂ ਤੋਂ ਬਿਨਾਂ ਹੋਰ ਕਿਤੇ ਨਹੀਂ ਹੈ, ਅਤੇ ਦੀਨ ਦੇ ਬਹਾਦੁਰਾਂ ਦੀ ਲੁੱਟ-ਮਾਰ ਦਾ ਡਰ ਇੰਨਾ ਸੀ ਕਿ ਲਾਅਨਤੀਆਂ ਦੇ ਚਿਹਰਿਆਂ ਦੇ ਰੰਗ ਉਡ ਕੇ ਉਨ੍ਹਾਂ ਦੇ ਸਿਰਾਂ ਵਿਚ ਸੁਆਹ ਪਾ ਰਹੇ ਹਨ। ਫ਼ਤਹਿਮੰਦ ਜੰਗੀ ਜਵਾਨਾਂ ਦਾ ਕਾਫ਼ਿਰਾਂ ਨੂੰ ਬਹੁਤ ਜ਼ਿਆਦਾ ਕਤਲ ਕਰਨ, ਤੇ ਬੇਦੀਨਿਆਂ ਨੂੰ ਪਛਾੜਨ ਦਾ ਅਭਿਆਸ ਹੋਲੀ ਖੇਡਣ ਵਾਂਗ, ਇਸ ਹੱਦ ਤੱਕ ਪੁੱਜ ਰਿਹਾ ਹੈ ਕਿ ਸਾਰੇ ਜੰਗਲ ਵਿਚ ਖ਼ੂਨ ਦਾ ਹੜ੍ਹ (ਘੋੜੇ ਦੀਆਂ) ਰਕਾਬਾਂ ਤੱਕ ਵਹਿ ਟੁਰਦਾ ਹੈ। ਜੇ ਕੋਈ ਜਵਾਨ ਆਮ ਤੌਰ 'ਤੇ ਤਲਵਾਰ ਸੂਤਦਾ ਹੈ ਤਾਂ ਕਾਫ਼ਿਰ ਉਡੇ ਹੋਸ਼ਾਂ ਨਾਲ ਢਾਲ ਫੜਨ ਦੀ ਬਜਾਏ, ਉਸ ਤਲਵਾਰ ਨੂੰ ਫੜਨ ਦੀ ਕੋਸ਼ਿਸ਼ ਕਰਦਾ ਹੈ, ਉਸ ਦਾ ਹੱਥ ਤੇ ਗਰਦਨ ਧਰਤੀ 'ਤੇ ਆ ਪੈਂਦੇ ਹਨ। ਜੇ ਕੋਈ ਪਹਿਲਵਾਨ ਗਲ ਘੁੱਟਣ ਦੇ ਇਰਾਦੇ ਨਾਲ ਬੇਦੀਨੇ ਦੇ ਸੰਘ ਨੂੰ ਹੱਥ ਪਾਉਂਦਾ ਹੈ ਤਾਂ ਉਸ ਦਾ

ਸਾਰਾ ਰਗ ਪੱਠਾ ਉਲਝ ਕੇ ਜਾਨ ਜਹੰਨਮ ਦੇ ਮਾਲਿਕ ਨੂੰ ਸੌਂਪ ਦਿੰਦਾ ਹੈ। ਕੋਈ ਬਹਾਦੁਰ ਕਮਾਨ ਵਿੱਚੋਂ ਤੀਰ ਛੱਡਦਾ ਹੈ ਤਾਂ ਵਿਰੋਧੀ ਜਿਗਰ ਵਿਚ ਸੌ ਛੇਦ ਹੋਣ ਕਾਰਨ ਹੇਠ ਡਿੱਗ ਪੈਂਦਾ ਹੈ। ਕੋਈ ਸੂਰਮਾ ਸਿਰ ਦੇ ਆਲੇ-ਦੁਆਲੇ ਨੇਜ਼ਾ ਮਾਰਦਾ ਹੈ ਤਾਂ ਵਿਰੋਧੀ ਦੀ ਵੱਖੀ ਨੂੰ ਚੀਰਦਾ ਹੋਇਆ, ਉਸ ਦਾ ਕੰਮ ਆਸਮਾਨ 'ਤੇ ਪੁਜਾ ਦਿੰਦਾ ਹੈ ਭਾਵ ਪਾਰ ਬੁਲਾ ਦਿੰਦਾ ਹੈ। ਦੁਸ਼ਮਣਾਂ ਦੀਆਂ ਸਫ਼ਾਂ ਨੂੰ ਤੋੜਨ ਵਾਲੇ ਜੋਧੇ ਹਰ ਪਾਸੇ ਕਤਲੋ-ਗ਼ਾਰਤ ਦਾ ਹੰਗਾਮਾ ਕਰ ਰਹੇ ਹਨ। ਸਈਦ ਕੁਲੀ ਖ਼ਾਨ ਲੋਹੇ ਦੀਆਂ ਸੰਜੋਆਂ ਪਹਿਨਣ ਵਾਲੇ ਫ਼ੌਜੀ ਦਸਤੇ ਸਮੇਤ, ਬੱਦਲ ਤੇ ਬਿਜਲੀ ਵਾਂਗ ਗਰਜਦਾ ਹੋਇਆ, ਕਾਫ਼ਿਰਾਂ ਦਾ ਖ਼ੂਨ ਵਹਾਉਣ ਵਿਚ, ਆਪਣੀ ਮੁਹਾਰਤ ਦੀ ਦਾਦ ਦੇ ਰਿਹਾ ਹੈ ਅਤੇ ਬਹੁਤਿਆਂ ਨੂੰ ਤਲਵਾਰ ਦੇ ਵਾਰ ਨਾਲ ਮੌਤ ਦੀ ਘੁੰਮਣ ਘੇਰੀ ਵਿਚ ਸੁੱਟ ਰਿਹਾ ਹੈ। ਇਕ ਪਾਸੇ ਕਚਾਕ (ਕਬਚਾਕ) ਖ਼ਾਨ ਮਜ਼ਬੂਤ ਜੁੱਸੇ ਵਾਲੇ ਸੂਰਮਿਆਂ ਸਮੇਤ ਆਪਣੀ ਕਮਾਂਡਰੀ ਦੀ ਮੁਹਾਰਤ ਦੇ ਮੈਦਾਨ ਵਿਚ ਭਾਵ ਆਪਣੀ ਕਮਾਨ ਹੇਠ ਬੇਦੀਨਾਂ ਦੇ ਵਜੂਦਾਂ ਦੇ ਬੋਹਲਾਂ ਦੇ ਬੋਹਲਾਂ ਨੂੰ ਤੀਰ ਮਾਰ ਕੇ ਪਾਰ ਬੁਲਾ ਰਿਹਾ ਹੈ। ਇਕ ਤਰਫ਼ ਕਰੀਮ ਕੁਲੀ ਖ਼ਾਨ ਫ਼ੁਰਤੀਲੇ ਬਹਾਦੁਰਾਂ ਸਮੇਤ, ਤੇਗ਼ਾਂ ਤੇ ਬਰਛਿਆਂ ਦੇ ਚੱਲਣ ਦੀਆਂ ਆਵਾਜ਼ਾਂ ਨਾਲ ਵੈਰੀਆਂ ਦੇ ਇਕ ਗਰੋਹ ਨੂੰ ਮਿੱਟੀ ਵਿਚ ਮਿਲਾ ਰਿਹਾ ਹੈ। ਇਕ ਪਾਸੇ ਮੀਰ ਰਹਿਮਤੁਲਾਹ ਖ਼ਾਨ ਜੰਗਜੂ ਜੋਧਿਆਂ ਦੀ ਫ਼ੌਜ ਸਮੇਤ ਜੋਸ਼ ਵਿਚ ਆ ਕੇ ਕਟਾਰਾਂ ਤੇ ਖ਼ੰਜਰਾਂ ਨਾਲ ਲਾਅਨਤੀਆਂ ਦੀਆਂ ਛਾਤੀਆਂ ਨੂੰ ਚੀਰ ਰਿਹਾ ਹੈ। ਫ਼ਤਹਿਮੰਦ ਨਵਾਬ, ਬਹਾਦੁਰ ਜਵਾਨ ਅਮੀਰਜ਼ਾਦੇ (ਜ਼ਕਰੀਆ ਖ਼ਾਨ) ਸਮੇਤ ਹਰ ਪਾਸੇ ਜੰਗੀ ਬਹਾਦੁਰਾਂ ਦੇ ਸਿਰਾਂ 'ਤੇ ਮਦਦ ਦਾ ਸਾਇਆ ਕਰ ਕੇ, ਹਰੇਕ ਦੀ ਮਦਦ ਕਰਨ ਵਿਚ, ਫ਼ੌਜਾਂ ਚੜ੍ਹਾਉਣ ਦੇ ਢੰਗ ਤੇ ਕਾਫ਼ਿਰਾਂ ਨੂੰ ਮਾਰਨ ਦੀਆਂ ਸ਼ਰਤਾਂ ਸੰਬੰਧੀ ਉਨ੍ਹਾਂ ਦੇ ਹੌਸਲੇ ਵਧਾ ਕੇ ਤਾਕੀਦ 'ਤੇ ਤਾਕੀਦ ਕਰ ਰਿਹਾ ਹੈ, ਕਿ ਉਹ ਕਹਿਰ ਦੇ ਮਾਰੇ ਹੋਏ [ਬੰਦਾ ਸਿੰਘ ਬਹਾਦੁਰ] ਨੂੰ ਜਿਉਂਦਾ ਹੀ ਫੜਨ। ਭਾਵੇਂ ਜੰਗਜੂ ਸੂਰਮੇਂ ਕੋਸ਼ਿਸ਼ਾਂ ਕਰ ਰਹੇ ਹਨ ਅਤੇ ਜੋਸ਼ ਨਾਲ ਪੂਰੀ ਜੱਦੋ-ਜਹਿਦ ਕਰਦੇ ਹਨ ਤੇ ਕਹਿਰ ਦੇ ਮਾਰੇ ਹੋਏ [ਬੰਦਾ ਸਿੰਘ ਬਹਾਦੁਰ] ਨੂੰ ਘੇਰੇ ਦੇ ਕੇਂਦਰ ਵਾਂਗ ਘੇਰਾ ਪਾ ਲੈਂਦੇ ਹਨ ਪਰ, ਜਦੋਂ ਫ਼ਤਹਿਮੰਦ ਗਾਜ਼ੀਆਂ ਤੇ ਜੇਤੂ ਬਹਾਦੁਰਾਂ ਦੇ ਲੜਾਈ ਕਰਨ ਸਦਕਾ ਨਾ-ਮੁਆਫ਼ਿਕ ਕਾਫ਼ਿਰਾਂ (ਸਿੱਖਾਂ) ਦੇ ਗਰੋਹਾਂ ਦੇ ਗਰੋਹ ਮੁਕੰਮਲ ਤੌਰ 'ਤੇ ਟੁਕੜੇ-ਟੁਕੜੇ ਹੋ ਗਏ ਤੇ ਧਰਤੀ ਉੱਤੇ ਲਾਸ਼ 'ਤੇ ਲਾਸ਼ ਹੋ ਡਿੱਗੇ, ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ], ਜਿਹੜਾ ਰੰਗ-ਬਰੰਗੇ ਪੇਸ਼ੇ ਵਾਲਾ ਤੇ ਗ਼ਲਬਾ ਪਾਉਣ ਦੀ ਸੋਚ ਵਾਲਾ ਜਾਦੂਗਰ ਹੈ, ਭੇਸ ਬਦਲਾ ਕੇ ਤੇ ਮੌਕਾ ਤਾੜ ਕੇ ਬਾਜ਼ ਸਿੰਘ ਲਾਅਨਤੀ ਆਦਿ ਵਰਗੇ ਕੁਝ ਗਿਣਵੇਂ ਸਰਕਸ਼ ਜਹੰਨਮੀਆਂ ਸਮੇਤ ਫ਼ਰਾਰ ਹੋ ਕੇ ਢਹਿੰਦੀਆਂ ਕਲਾਂ ਦੇ ਜੰਗਲ ਤੇ ਪਹਾੜੀ ਇਲਾਕੇ ਵੱਲ ਚਲਾ ਜਾਂਦਾ ਹੈ। (ਪੱਤਰੇ 67-73)...

ਖ਼ੁਦਾ ਦਾ ਸ਼ੁਕਰ ਹੈ ਕਿ ਰੱਬ ਦੀ ਆਏ ਦਿਨ ਵਧਦੀ ਮਦਦ, ਉਸ ਕਿਲ੍ਹਾ ਜਿੱਤਣ ਵਾਲੇ ਤੇ ਜੰਗ ਕਰਨ ਵਾਲੇ ਰੁਸਤਮ ਭਾਵ ਨਵਾਬ ਅਬਦੁਸ ਸਮਦ ਖ਼ਾਨ ਦੇ ਹਮੇਸ਼ਾ ਅੰਗ ਸੰਗ ਹੈ। ਇਸੇ ਲਈ ਇਕ ਫ਼ਤਹਿ ਤੋਂ ਮਗਰੋਂ ਦੂਜੀ ਫ਼ਤਹਿ ਹੋ ਰਹੀ ਹੈ, ਜਿਵੇਂ ਅੱਗੇ-ਅੱਗੇ ਦੌੜਨ ਵਾਲੇ ਦੇ ਕੋਈ ਪਿੱਛੇ-ਪਿੱਛੇ ਆ ਰਿਹਾ ਹੋਵੇ। ਇਸ ਤੋਂ ਮਗਰੋਂ ਉਸ ਭੱਜੇ ਹੋਏ ਰਿੱਛ [ਬੰਦਾ ਸਿੰਘ ਬਹਾਦੁਰ] ਦੀ ਗੁੰਮਸ਼ੁਦਗੀ ਤੇ ਉਸ ਹਾਰੇ ਹੋਏ

ਬਦਜ਼ਾਤ ਦੇ ਗ਼ਾਇਬ ਹੋਣ ਦੀ ਖ਼ਬਰ ਫਿਰ ਸੁਣਨ ਨੂੰ ਮਿਲਦੀ ਹੈ। ਫ਼ਤਹਿਮੰਦ ਨਵਾਬ, ਬਹਾਦੁਰੀ ਤੇ ਸ਼ੇਰ ਮਾਰਨ ਦੀ ਤਾਕਤ ਰੱਖਣ ਦੇ ਤਕਾਜ਼ੇ ਨਾਲ ਲੜਾਈ ਵਿਚ ਮਾਰੇ ਗਏ ਵਿਅਕਤੀਆਂ ਨਾਲ ਭਰੇ ਮੁਰਦ-ਘਾਟ ਨੂੰ ਚੀਲ੍ਹਾਂ, ਕਾਵਾਂ, ਗਿੱਦੜਾਂ ਤੇ ਲੂੰਬੜਾਂ ਦੇ ਖਾਣ ਲਈ ਛੱਡ ਕੇ, ਲੋਹਗੜ੍ਹ ਜਿਹੜਾ [ਸਿਤਾਰਾਗੜ੍ਹ] ਵਜੋਂ ਪ੍ਰਸਿੱਧ ਹੈ, ਨੂੰ ਢਹਿ-ਢੇਰੀ ਕਰਨ ਵੱਲ ਧਿਆਨ ਦਿੰਦਾ ਹੈ। ਫ਼ੁਰਤੀਲੇ ਬੇਲਦਾਰਾਂ ਨੇ ਲੋਹਗੜ੍ਹ ਦੀ ਇਮਾਰਤ ਨੂੰ ਜੜ੍ਹੋਂ ਪੁੱਟ ਸੁੱਟਿਆ ਅਤੇ ਹਰੇਕ ਥਾਂ ਤੋਂ ਮਿੱਟੀ ਦੇ ਢੇਰਾਂ ਦੇ ਢੇਰ ਪੁੱਟ ਕੇ ਉੱਚੀਆਂ-ਨੀਵੀਆਂ ਥਾਵਾਂ ਨੂੰ ਪੱਧਰ ਕਰ ਰਹੇ ਹਨ।[17] ਅਮੀਰਾਨਾ ਮਿਹਰਬਾਨੀਆਂ ਸਦਕਾ ਆਮ ਬਖ਼ਸ਼ਿਸ਼ਾਂ ਕਰਨ ਖ਼ਾਤਰ, ਪੁਕਾਰ ਆ ਰਹੀ ਹੈ ਕਿ ਉਨ੍ਹਾਂ ਗਰੋਹਾਂ ਦੇ ਗਰੋਹ ਡੰਗਰਾਂ (ਸਿੱਖਾਂ) ਤੋਂ ਲੁੱਟਿਆ ਹੋਇਆ ਮਾਲ ਫ਼ਤਹਿਮੰਦ ਹਮਲਾਵਰ ਗਾਜ਼ੀਆਂ ਵਿੱਚੋਂ ਹਰੇਕ ਨੂੰ ਉਸ ਦੇ ਰੁਤਬੇ ਦੇ ਲਾਇਕ ਤੇ ਹਰੇਕ ਨੂੰ, ਉਸ ਦੀ ਹੈਸੀਅਤ ਮੁਤਾਬਿਕ ਤਕਸੀਮ ਕੀਤਾ ਜਾਵੇ, ਤੇ ਉਨ੍ਹਾਂ ਦੇ ਹਿੱਸੇ ਵਿਚ ਦਿੱਤਾ ਜਾਵੇ। ਕਿਉਂਕਿ ਇਨ੍ਹਾਂ ਸ਼ਹਿਰਾਂ ਦੇ ਵਸਨੀਕਾਂ ਨੇ ਫ਼ਸਾਦੀ ਕਾਫ਼ਿਰਾਂ ਤੇ ਬਦਬਖ਼ਤ ਬਦਕਿਰਦਾਰਾਂ (ਸਿੱਖਾਂ) ਦੇ ਜ਼ੁਲਮ ਕਰਨ ਸਦਕਾ ਸਖ਼ਤੀ ਝੱਲੀ ਸੀ, ਇਸ ਲਈ ਰਹਿਮ-ਦਿਲੀ ਤੇ ਆਮ ਮਿਹਰਬਾਨੀ ਦੀ ਬਰਕਤ ਸਦਕਾ ਹਰੇਕ ਦੇ ਜ਼ਖ਼ਮੀ ਦਿਲ 'ਤੇ ਅਪਣੱਤ ਦੀ ਮੱਲ੍ਹਮ ਲਾ ਰਹੇ ਹਨ। (ਪੱਤਰੇ 75-76)...

### [ਬੰਦਾ ਸਿੰਘ ਬਹਾਦਰ ਦਾ ਬਾਰੀ-ਦੁਆਬ ਉਪਰ ਧਾਵਾ] :

ਇਸੇ ਦੌਰਾਨ ਬਦਜ਼ਾਤ ਗਰੋਹ ਦੇ ਫ਼ਸਾਦ ਦੀ ਜ਼ਿਆਦਤੀ ਦੀ ਖ਼ਬਰ ਬਾਰੇ ਮੁੜ ਬੇਨਤੀ ਪੁੱਜਦੀ ਹੈ ਕਿ ਕਹਿਰ ਦਾ ਮਾਰਿਆ ਘੁਮੰਡੀ [ਬੰਦਾ ਸਿੰਘ ਬਹਾਦੁਰ] ਮੁੜ ਕੇ ਫਿਰ ਪਹਾੜਾਂ ਵਿੱਚੋਂ ਬਦਬਖ਼ਤ ਕਾਫ਼ਿਰਾਂ ਦੇ ਗਰੋਹਾਂ ਸਮੇਤ ਬਾਹਰ ਨਿਕਲ ਕੇ ਮੁਲਕ ਪੰਜਾਬ ਨੂੰ ਮਾੜੇ ਅੰਤ ਵਾਲੀ ਭੀੜ ਦੇ ਪੈਰਾਂ ਹੇਠ ਲਤਾੜ ਕੇ, ਸਿਆਲਕੋਟ, ਪਸਰੂਰ, [?], ਔਰੰਗਾਬਾਦ, ਚਮਾਰੀ (ਚਮਿਆਰੀ), ਨੋਸ਼ਟਾ, ਕਲਾਨੌਰ, ਬਟਾਲਾ ਤੇ ਅਜਿਹੇ ਹੀ ਹੋਰ ਸਾਰੇ ਕਸਬੇ ਲੁੱਟ ਕੇ ਤੇ ਪੂਰੀ ਫ਼ਸਾਦ ਦੀ ਅੱਗ ਭੜਕਾ ਕੇ ਇਸ ਇਲਾਕੇ ਦੇ ਛੋਟੇ ਵੱਡੇ ਸਾਰਿਆਂ ਦਾ ਧੂਆਂ ਕੱਢ ਕੇ ਲਾਹੌਰ ਦੇ ਵਧੀਆ ਸ਼ਹਿਰ 'ਗੁਲਸ਼ਨਕਾਢਾ' (ਬਾਗ਼ਾਂ ਦਾ ਘਰ) ਉੱਤੇ ਬਿਪਤਾ ਦੇ ਪਤਝੜ ਦਾ ਮੌਸਮ ਲਿਆ ਰਹੇ ਹਨ।[18] ਜੇ ਫ਼ਤਹਿਮੰਦ ਨਵਾਬ ਧਾਵੇ ਨਾਲ ਨੱਠ ਕੇ ਛੇਤੀ ਪੁੱਜ ਜਾਵੇ, ਤਾਂ ਸਿਰ ਚੁੱਕੀ ਫ਼ਿਤਨੇ ਦੇ ਗ਼ੁਬਾਰ ਨੂੰ ਸਜ਼ਾ ਦੇਣ ਵਾਲੀ ਤਲਵਾਰ ਦੀ ਚਮਕ ਨਾਲ, ਹੇਠ ਬਿਠਾ ਦੇਵੇ ਅਤੇ ਮੁਲਕ ਪੰਜਾਬ ਦੂਜੀ ਧਿਰ ਦੀ ਲੁੱਟ-ਖਸੁੱਟ ਤੋਂ ਸਹੀ ਸਲਾਮਤ ਬਚਿਆ ਰਹੇ। (ਪੱਤਰੇ 89-90)...

### [ਅਬਦੁਸ ਸਮਦ ਖ਼ਾਨ ਦੀ ਗੁਰਦਾਸ ਨੰਗਲ ਉਪਰ ਚੜ੍ਹਾਈ] :

ਜਦੋਂ ਇਸ ਇਲਾਕੇ ਦੇ ਵਸਨੀਕਾਂ ਦੀ ਗ਼ਦਾਰ ਨਾਨਕ-ਪ੍ਰਸਤਾਂ ਦੇ ਗਰੋਹਾਂ ਦੇ

---

17. ਬਾਦਸ਼ਾਹ ਨੂੰ ਮੁਗ਼ਲ ਫ਼ੌਜਾਂ ਦੁਆਰਾ ਲੋਹਗੜ੍ਹ ਉਪਰ ਕਬਜ਼ੇ ਦੀ ਖ਼ਬਰ 16 ਨਵੰਬਰ, 1713 ਈ. ਨੂੰ ਮਿਲੀ ਸੀ।
18. ਉਪਰੋਕਤ ਘਟਨਾਵਾਂ ਫ਼ਰਵਰੀ-ਮਾਰਚ 1715 ਈ. ਦੀਆਂ ਹਨ।

ਗਰੋਹ ਦੀ ਹੱਦੋਂ ਵਧ ਕੇ ਜ਼ਿਆਦਤੀ ਕਰਨ ਦੀ ਕਹਾਣੀ ਇਕ-ਇਕ ਕਰਕੇ ਕੰਨੀਂ ਪੈਂਦੀ ਹੈ, ਫ਼ਤਹਿਮੰਦ ਨਵਾਬ ਸੁਣਦੇ ਸਾਰ ਆਪਣੇ ਘੋੜੇ ਦੀਆਂ ਵਾਗਾਂ ਮੁਲਤਾਨ ਦੇ ਇਲਾਕੇ ਵੱਲੋਂ ਮੋੜ ਕੇ, ਦੂਰ-ਅੰਦੇਸ਼ੀ ਦੇ ਤਕਾਜ਼ੇ ਅਨੁਸਾਰ ਕੌਮ ਖਰਲ ਨੂੰ ਸਬਕ ਸਿਖਾਉਣ ਨਾਲੋਂ ਨਾਨਕ-ਪ੍ਰਸਤ ਫ਼ਸਾਦੀਆਂ ਨੂੰ ਸੋਧਣ ਨੂੰ ਪਹਿਲ ਦੇ ਕੇ, ਬਹਾਦੁਰ ਜੰਗੀ ਜਵਾਨਾਂ ਦੀ ਇਕ ਫ਼ੌਜ, ਪੀਰ ਰਹਿਮਤੁਲਾਹ ਖ਼ਾਨ ਤੇ ਹਸਨ ਬੇਗ ਖ਼ਾਨ ਦੀ ਅਗਵਾਈ ਵਿਚ ਭਗੌੜੇ ਚੋਰਾਂ (ਸਿੱਖਾਂ) ਨੂੰ ਸਜ਼ਾ ਦੇਣ ਲਈ ਨਿਯੁਕਤ ਕਰਦਾ ਹੈ, ਅਤੇ ਆਪ ਜੰਗੀ ਜੋਧਿਆਂ ਸਮੇਤ ਜ਼ਰੂਰਤ ਦੇ ਕਾਰਨ ਬਣਾਏ ਇਰਾਦੇ ਅਨੁਸਾਰ ਧਾਵੇ ਨਾਲ ਰਾਜਧਾਨੀ ਲਾਹੌਰ ਵੱਲ ਪਰਤ ਆਉਂਦਾ ਹੈ।[19] ਦਿਲਾਵਰੀ ਦੇ ਮੈਦਾਨ ਦੇ ਉਸ ਹਮਲਾਵਰ ਦੇ ਬੁਲੰਦ ਹੌਸਲੇ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਉਹ ਅੱਸੀ ਕੋਹ ਦਾ ਪੈਂਡਾ ਛੇਤੀ-ਛੇਤੀ ਤਹਿ ਕਰ ਕੇ ਰਾਤੋ-ਰਾਤ ਲਾਹੌਰ ਪੁੱਜ ਜਾਂਦਾ ਹੈ, ਅਤੇ ਉਥੇ ਅਸ਼ਾਂਤ ਲੋਕਾਂ ਦੇ ਦਿਲਾਂ ਉੱਤੇ ਢਾਰਸ (ਤਸੱਲੀ) ਦੀ ਮਲ੍ਹਮ ਲਾ ਕੇ ਦੂਸਰੇ ਦਿਨ ਫਿਰ ਰਾਜ-ਭਾਗ ਦਾ ਡੇਰਾ ਸ਼ਹਿਰ ਤੋਂ ਬਾਹਰ ਕੱਢ ਕੇ, ਕਲਾਨੌਰ, ਜਿਹੜੀ ਕਹਿਰ ਦੇ ਮਾਰੇ ਹੋਏ ਦੇ ਫ਼ਸਾਦ ਵਾਲੀ ਥਾਂ ਸੀ, ਵੱਲ ਦੁੱਗਣੀ ਮੁਹਿੰਮ ਦੇ ਸਾਜ਼ੋ-ਸਾਮਾਨ ਸਹਿਤ ਚੱਲ ਪੈਂਦਾ ਹੈ। ਇਸ ਮੁਬਾਰਿਕ ਅਸਥਾਨ 'ਤੇ ਇਸ ਲੇਖਕ ਨੂੰ ਕਲਾਨੌਰ ਆਦਿ ਦੇ ਜਾਗੀਰਦਾਰ, ਨਵਾਬ ਮਹਾਬਤ ਖ਼ਾਨ ਬਹਾਦੁਰ ਪੁੱਤਰ ਸਵਰਗਵਾਸੀ ਖ਼ਾਨਿ-ਖ਼ਾਨਾਂ ਕੋਲ ਭੇਜ ਕੇ ਮਦਦ ਕਰਨ ਲਈ ਕਿਹਾ। ਇਸ ਲੇਖਕ ਨੇ ਹਮੀਦੁਦੀਨ ਖ਼ਾਨ ਬਹਾਦੁਰ ਰਾਹੀਂ ਅਜ਼ਹਰੁਦੀਨ ਨੂੰ ਨਾਲ ਲੈ ਕੇ ਮਦਦ ਕਰਨ ਲਈ ਬੇਨਤੀ ਕੀਤੀ। ਖ਼ਾਨ ਮਹਾਬਤ ਖ਼ਾਨ ਬਹਾਦੁਰ ਨੇ ਨਵਾਬ ਸਾਹਿਬ ਦੀ ਸੇਵਾ ਵਿਚ ਹਾਜ਼ਿਰ ਹੋਣ ਦਾ ਮਾਣ ਪ੍ਰਾਪਤ ਕੀਤਾ, ਅਤੇ ਗੁਰਦਾਸਪੁਰ (ਗੁਰਦਾਸ ਨੰਗਲ) ਫ਼ਤਹਿ ਹੋਣ ਦੇ ਸਮੇਂ ਤੱਕ ਬਹੁਤ ਜ਼ਿਆਦਾ ਮਿਹਰਬਾਨੀਆਂ ਦਾ ਭਾਗੀ ਬਣਿਆ ਰਿਹਾ ਤੇ ਜ਼ੱਰੇ ਵਾਂਗ ਉਸ ਸੂਰਜ ਦੀ ਆਬ ਵਿਚ ਹਾਜ਼ਿਰ ਰਿਹਾ ਸੀ। ਸੋ ਇਕ ਦਿਨ ਉਸ ਨੇ ਨਵਾਬ ਕਮਰੁਦੀਨ ਖ਼ਾਨ ਬਹਾਦੁਰ ਦੀ ਸੇਵਾ ਵਿਚ, ਉਨ੍ਹਾਂ ਦੇ ਮੋਰਚੇ 'ਤੇ ਤੋਪਾਂ ਦੀ ਬਾੜ੍ਹ ਦੀ ਉਸ ਗਰਮੀ ਵਿਚ, ਕਾਫ਼ਿਰਾਂ 'ਤੇ ਕੁਝ ਬੰਦੂਕ ਦੀਆਂ ਗੋਲੀਆਂ ਮਾਰ ਕੇ, ਸਤਿਕਾਰਯੋਗ ਨਵਾਬ ਦੀ ਮਿਹਰਬਾਨੀ ਦਾ ਭਾਗੀ ਬਣਿਆ। ਇਹ ਗੱਲ ਅਬਦੁਲ ਵਹਾਬ ਖ਼ਾਨ ਦੀ ਜ਼ਬਾਨੀ ਨਵਾਬ ਸਾਹਿਬ ਦੇ ਦਰਬਾਰੀਆਂ ਕੋਲ ਪੁੱਜ ਗਈ। ਮੁਕਦੀ ਗੱਲ ਇਸ ਮੁਹਿੰਮ ਵਿਚ ਉਸ ਦੀ ਮੁਬਾਰਿਕ ਮਰਜ਼ੀ ਇਹ ਸੀ ਕਿ ਉੱਘਾ ਅਮੀਰਜ਼ਾਦਾ ਜ਼ਕਰੀਆ ਖ਼ਾਨ ਬਹਾਦੁਰ ਸੂਬਾ ਲਾਹੌਰ ਦੀ ਹੁਕਮਰਾਨੀ ਦੀ ਗੱਦੀ 'ਤੇ ਸੁਸ਼ੋਭਿਤ ਹੋਵੇ ਅਤੇ ਨਵਾਬ ਸਾਹਿਬ ਖ਼ੁਦ ਭੈੜੇ ਦੁਸ਼ਮਣ 'ਤੇ ਧਾਵਾ ਬੋਲੇ, ਪਰ ਉਹ ਖ਼ੁਸ਼ਕਿਸਮਤ ਬਹਾਦੁਰ ਨੇ ਫ਼ਰਜ਼ੰਦੀ ਅਕੀਦੇ ਤੇ ਖ਼ੂਨ-ਗਰਮੀ ਦੇ ਤਕਾਜ਼ੇ ਅਨੁਸਾਰ ਬਹੁਤ ਵਧੀਆ ਸ਼ਬਦਾਂ ਵਿਚ ਭੂਮਿਕਾ ਬੰਨ੍ਹੀ ਅਤੇ ਲਾਹੌਰ ਦੀ ਸੂਬੇਦਾਰੀ ਕਰਨ ਤੋਂ ਨਾਂਹ ਕਰ ਕੇ ਫ਼ਤਹਿਮੰਦ ਫ਼ੌਜ ਦੇ ਮੂਹਰੇ ਲੱਗ ਤੁਰਦਾ ਹੈ, ਤੇ ਬਹਾਦੁਰ ਖ਼ਾਨ ਆਰਿਫ਼ ਖ਼ਾਨ ਨੂੰ, ਜਿਹੜਾ ਹਰਾਵਲ-ਦਸਤੇ ਦਾ ਆਗੂ ਹੈ, ਦਿਲ ਦੀ ਗੱਲ ਦੱਸ ਕੇ ਆਪਣੀ ਬਹਾਦੁਰੀ ਨੂੰ ਦੁੱਗਣੀ ਕਰ ਲੈਂਦਾ ਹੈ।

---

19. ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ ਨੂੰ ਸਿੱਖਾਂ ਵਿਰੁੱਧ ਕਾਰਵਾਈ ਲਈ ਮਾਰਚ 1715 ਈ. ਵਿਚ ਕਈ ਹੁਕਮ ਜਾਰੀ ਕੀਤੇ ਸਨ।

ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਮਜਬੂਰ ਨਾਨਕ-ਪ੍ਰਸਤਾਂ ਦੇ ਗਰੋਹਾਂ ਦੇ ਗਰੋਹਾਂ ਸਮੇਤ ਪਿੰਡ ਗੁਰਦਾਸਪੁਰ (ਗੁਰਦਾਸ ਨੰਗਲ) ਵਿਚ ਕਾਫ਼ਿਰਾਂ ਦੇ ਟੋਲੇ ਬਣਾ ਕੇ, ਇਲਾਕੇ ਤੇ ਸ਼ਹਿਰਾਂ ਦੀ ਲੁੱਟਮਾਰ ਕਰਨ ਲਈ ਖਿੰਡਾ-ਪੁੰਡਾ ਦਿੰਦਾ ਹੈ। ਗੁਰਦਾਸਪੁਰ ਪਰਗਣਾ ਬਟਾਲਾ ਦੇ ਪਿੰਡ ਵਿੱਚੋਂ ਹੈ, ਜੋ ਕਲਾਨੌਰ ਦੇ ਪੂਰਬ ਵੱਲ ਛੇ ਕੋਹ, ਕਸਬਾ ਬਟਾਲਾ ਤੋਂ ਅਠਾਰਾਂ ਕੋਹ, ਕਸਬਾ ਰਾਮਪੁਰ (ਰਾਇਪੁਰ) ਤੋਂ ਚਾਰ ਕੋਹ ਅਤੇ ਬਹਿਰਾਮਪੁਰ ਤੋਂ ਦੱਖਣ ਵੱਲ ਸਥਿਤ ਹੈ। ਇਹ ਪਿੰਡ ਬੇਸ਼ੁਮਾਰ ਧਨ ਦੌਲਤ ਨਾਲ ਮਾਲਾ-ਮਾਲ ਹੈ, ਅਤੇ ਇਹ ਇਕ ਬਹੁਤ ਨਿਆਮਤਾਂ ਨਾਲ ਭਰੀ ਆਬਾਦੀ ਹੈ ਤੇ ਇਥੇ ਪੂਰਾ ਅਮਨ-ਅਮਾਨ ਹੈ। ਉਹ ਕਾਫ਼ਿਰ (ਸਿੱਖ) ਕਣਕ, ਮਾਂਹ ਤੇ ਹੋਰ ਪ੍ਰਕਾਰ ਦੀਆਂ ਜਿਨਸਾਂ ਦੇ ਭੰਡਾਰ, ਜਿਹੜੇ ਜਿਉਣ ਲਈ ਸਹੀ ਸਿੱਧ ਹੋ ਸਕਦੇ ਹਨ ਅਤੇ ਬਦਬਖ਼ਤ ਟੋਲੇ ਲਈ ਕਈ ਸਾਲਾਂ ਤੱਕ ਰੋਜ਼ਾਨਾ ਦੇ ਖਾਣ ਲਈ ਕਾਫ਼ੀ ਹੋਣ, ਹਰੇਕ ਥਾਂ ਤੋਂ ਜਿਸ ਕਦਰ ਭੀ ਹੱਥ ਲੱਗਣ, ਸੁੰਭਰ ਕੇ (ਭਾਵ ਖੋਹ-ਖਿੰਝ ਕੇ) ਉਥੇ ਇਕੱਠੇ ਕਰ ਰਹੇ ਹਨ, ਤੇ ਢੇਰ ਲਗਾ ਰਹੇ ਹਨ। ਭਾਵੇਂ ਜੰਗਜੂ ਲਾਅਨਤੀ ਬਹੁਤ ਸਾਰੇ ਇਕੱਠੇ ਹੋ ਕੇ ਚਮਿਆਰੀ, ਨੇਸ਼ਟਾ, ਸੋਰੀ (ਸੋੜੀਆਂ) ਤੇ ਭੀਲੋਵਾਲ ਆਦਿ ਰਸਤੇ 'ਤੇ ਪੈਂਦੇ ਕਸਬਿਆਂ ਵਿਚ ਜੁਰਅਤ ਨਾਲ ਪੈਰ ਗੱਡ ਕੇ, ਆਪਣੇ ਹੰਕਾਰ ਵਿਚ ਫ਼ਤਹਿਮੰਦ ਫ਼ੌਜਾਂ ਦਾ ਰਾਹ ਬੰਦ ਕਰਦੇ ਹਨ, ਪਰ ਜਦੋਂ ਪੱਕੇ ਦੀਨ ਦੇ ਬਹਾਦੁਰਾਂ ਦਾ ਦਬਦਬਾ ਆ ਪੁੱਜਦਾ ਹੈ ਤਾਂ ਬੇਦੀਨਿਆਂ ਦੇ ਪੈਰ ਉੱਖੜ ਜਾਂਦੇ ਹਨ, ਅਤੇ ਛੇਤੀ ਨਾਲ ਫ਼ਰਾਰ ਹੋ ਜਾਣ ਤੋਂ ਬਿਨਾਂ ਉਨ੍ਹਾਂ ਦੇ ਹੋਸ਼ ਵਿਚ ਹੋਰ ਕੋਈ ਖ਼ਿਆਲ ਨਹੀਂ ਰਹਿੰਦਾ ਹੈ। ਉਹ ਇਸੇ ਤਰ੍ਹਾਂ ਸੁਬ੍ਹਾ-ਸ਼ਾਮ ਇਸਲਾਮੀ ਬਹਾਦੁਰਾਂ ਦੇ ਅੱਗੇ ਪਿੱਛੇ, ਹਰੇਕ ਪੜਾਉ ਤੋਂ ਡਰ ਕੇ ਭੱਜ ਜਾਂਦੇ ਅਤੇ ਮੌਸਮ ਬਹਾਰ ਦੇ ਲਸ਼ਕਰ ਦੇ ਦਾਤ ਰਹਿਤ ਬਣੇ ਆਗੂ, ਤੇ ਪਤਝੜ ਦੇ ਮਾਰੇ ਹੋਏ ਕਾਂ ਵਾਂਗ ਆਪਣੇ ਕਿਰਦਾਰ ਦਾ ਬਖੇੜਾ ਬਣ ਕੇ, ਮੁੜ ਆਪਣਾ ਕਾਲਾ ਮੂੰਹ ਗੁੰਮਰਾਹ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਵਿਖਾਉਂਦੇ ਹਨ।

ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਜਿਸ ਦਾ ਸੀਨਾ ਜੋਸ਼ੀਲੇ ਹਮਲਾਵਰਾਂ (ਮੁਸਲਮਾਨਾਂ) ਦੀ ਦੁਸ਼ਮਣੀ ਦੀ ਅੱਗ ਸਦਕਾ ਭੁੱਜੇ ਕਬਾਬ ਵਾਂਗ ਹੋਇਆ ਪਿਆ ਹੈ ਤੇ ਅੱਖਾਂ ਬਹੁਤ ਕੋਸ਼ਿਸ਼ ਕਰਨ ਵਾਲੇ ਜੰਗਜੂਆਂ ਦੀ ਚਮਕ ਦਮਕ ਸਦਕਾ, ਪਾਣੀ ਦੇ ਬੁਲਬੁਲੇ ਵਾਂਗ ਹੋ ਰਹੀਆਂ ਹਨ, ਫ਼ਤਹਿਮੰਦ ਲਸ਼ਕਰ ਦੇ ਆਉਣ ਦੇ ਡਰ ਨਾਲ ਡਰ ਕੇ, ਤੇ ਕੰਬਦਾ ਹੋਇਆ ਬਦ-ਕਿਰਦਾਰ, ਕਾਫ਼ਿਰਾਂ ਦੇ ਗਰੋਹਾਂ ਦੇ ਗਰੋਹਾਂ ਨੂੰ, ਜਿਹੜੇ ਬਹੁਤ ਜ਼ਿਆਦਾ ਫ਼ਸਾਦ ਪਾਉਣ ਕਾਰਨ ਤਜਰਬੇਕਾਰ ਜੰਗਜੂ ਬਣ ਗਏ ਹਨ, ਉਸ ਦੇ ਕੋਲ ਭੇਜਦਾ ਹੈ। ਇਸ ਤੋਂ ਪਹਿਲਾਂ ਕਿ ਭੈੜੇ ਕਾਫ਼ਿਰ ਆਪਣੀ ਨੇੜ-ਦ੍ਰਿਸ਼ਟੀ ਸਦਕਾ ਲੰਬੇ ਪੈਂਡੇ 'ਤੇ ਤੁਰਨ, ਉਹ ਦਿਲਾਵਰਾਂ ਦਾ ਆਗੂ ਆਰਿਫ਼ ਖ਼ਾਨ, ਜਿਹੜਾ ਹਰਾਵਲ-ਦਸਤੇ ਦਾ ਸਰਦਾਰ ਹੈ, ਧਾਵੇ ਨਾਲ ਪੁੱਜ ਕੇ ਉਨ੍ਹਾਂ ਗ਼ੱਦਾਰ ਲਾਅਨਤੀਆਂ ਦਾ ਰਾਹ ਬੰਦ ਕਰ ਦਿੰਦਾ ਹੈ। ਸ਼ਾਹ ਨਹਿਰ ਦੇ ਕੰਢੇ 'ਤੇ ਸਥਿਤ ਪਿੰਡ (ਪੰਡੋਰੀ) ਤਾਲਿਬਪੁਰਾ ਦੇ ਮੈਦਾਨ ਵਿਚ, ਦੋਹਾਂ ਧਿਰਾਂ ਵਿਚ ਮੁਕਾਬਲਾ ਹੋ ਜਾਂਦਾ ਹੈ, ਅਤੇ ਤੀਰਾਂ, ਬੰਦੂਕਾਂ, ਤਲਵਾਰਾਂ, ਰਾਮਜੰਗਿਆਂ, ਬਾਣਾਂ ਤੇ ਕਿਲ੍ਹਾ ਤੋੜ ਤੋਪਾਂ ਨਾਲ ਲੜਾਈ ਹੁੰਦੀ ਹੈ। ਕਿਉਂਕਿ ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਫ਼ਾਸਲਾ ਨੇੜੇ ਹੋਣ ਕਾਰਨ ਕਿ ਲੜਾਈ ਦੇ ਮੈਦਾਨ ਤੋਂ ਗੁਰਦਾਸਪੁਰ (ਗੁਰਦਾਸ ਨੰਗਲ)

ਇਕ ਫਰਸੰਗ (3.5 ਮੀਲ) ਤੋਂ ਜ਼ਿਆਦਾ ਦੂਰ ਨਹੀਂ ਹੈ, ਇਕ ਮਦਦ ਤੋਂ ਪਿੱਛੋਂ ਦੂਜੀ ਮਦਦ ਲਗਾਤਾਰ ਭੇਜ ਰਿਹਾ ਹੈ, ਇਸ ਲਈ ਕਹਿਰ ਦੇ ਮਾਰੇ ਹੋਏ ਗਿਣਤੀ ਵਿਚ ਫ਼ਤਹਿਮੰਦ ਜੰਗਜੂਆਂ ਨਾਲੋਂ ਕੁਝ ਸੈਂਕੜੇ ਜ਼ਿਆਦਾ, ਬਲਕਿ ਬਹੁਤ ਇਕੱਠ ਕਰ ਕੇ, ਤੇ ਅੱਗੇ ਵਧ ਕੇ, ਖ਼ਜ਼ਾਨੇ 'ਤੇ ਹਮਲਾ ਕਰ ਰਹੇ ਹਨ, ਪਰ ਬਹਾਦੁਰ ਖ਼ਾਨ ਦੇ ਡਟੇ ਰਹਿਣ ਦੇ ਆਫ਼ਰੀਨ ਕਿ ਸਾਥੀਆਂ ਦੀ ਕਿੱਲਤ ਦੇ ਬਾਵਜੂਦ ਤੀਰਾਂ, ਬੰਦੂਕਾਂ, ਗੋਲਿਆਂ ਤੇ ਵੱਡੇ ਪੱਥਰਾਂ ਦੀ ਲੜਾਈ ਵਿਚ, ਫ਼ੁਰਤੀ ਨਾਲ ਹੱਥ ਵਿਖਾ ਕੇ, ਉਨ੍ਹਾਂ ਢੀਠਾਂ ਨੂੰ ਜਿਨ੍ਹਾਂ ਨੂੰ ਗ੍ਰਿਫ਼ਤਾਰ ਕਰਨਾ ਅਸੰਭਵ ਹੈ, ਬਿਲਕੁਲ ਅੱਗੇ ਵਧਣ ਨਹੀਂ ਦਿੰਦਾ ਹੈ।

ਇਸੇ ਦੌਰਾਨ ਬਹਾਦੁਰ ਅਮੀਰਜ਼ਾਦਾ (ਜ਼ਕਰੀਆ ਖ਼ਾਨ) ਸੰਜੋਏ ਪਹਿਨੇ ਹੋਏ, ਜੰਗੀ ਜਵਾਨਾਂ ਤੇ ਤੇਜ਼ ਤੱਰਾਰ ਬਿਜਲੀ ਵਾਂਗ ਹਮਲਾ ਕਰਨ ਵਾਲੇ ਬਹਾਦੁਰਾਂ ਸਮੇਤ, ਮਦਦ ਲਈ ਪੁੱਜ ਕੇ ਲੜਾਈ ਦੇ ਮੈਦਾਨ ਵਿਚ ਸ਼ੇਰਾਂ ਵਾਂਗ ਕੁੱਦ ਪੈਂਦੇ ਹਨ, ਅਤੇ ਰਣਖੇਤਰ ਵਿਚ ਕਮਾਲ ਦੀ ਜੁਰਅਤ ਨਾਲ ਦੁਸ਼ਮਣਾਂ ਨੂੰ ਮਾਰਨ ਦਾ ਉਪਰਾਲਾ ਕਰਦੇ ਹਨ। ਉਪਰੋਕਤ ਖ਼ਾਨ ਇਸ ਤੇਜ ਪ੍ਰਤਾਪ ਵਾਲੇ ਰਹਿਬਰ ਦੇ ਆਉਣ ਨਾਲ ਸੌ ਗੁਣਾ ਹੌਸਲੇ ਵਿਚ ਹੋ ਗਿਆ, ਤੇ ਉਹ ਕੋਈ ਹਜ਼ਾਰ ਗੁਣਾ ਤਾਕਤ ਵਿਚ ਹੋ ਕੇ ਹੱਦੋਂ ਵੱਧ ਜਾਂਨਿਸਾਰੀ ਨਾਲ ਲੜਾਈ ਕਰਨ ਵਿਚ ਰੁੱਝ ਜਾਂਦਾ ਹੈ। ਭਾਵੇਂ ਉਹ ਇਕ ਵਾਰੀ ਤਾਂ ਤਕਦੀਰ ਦੀ ਬਲਾ ਦੇ ਕੈਦੀ, ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨੂੰ, ਜਿਹੜੇ ਖ਼ਾਸ ਜਾਮ (ਖੰਡੇ ਦੀ ਪਾਹੁਲ) ਸਦਕਾ ਆਪਣੇ ਆਪ ਨੂੰ ਬਹੁਤ ਕੁਝ ਸਮਝਦੇ ਹਨ, ਆਪਣੇ ਅੱਗੋਂ ਨਠਾ ਦਿੰਦਾ ਹੈ ਪਰ ਬੇਦੀਨੇ ਕੋਸ਼ਿਸ਼ ਕਰਨੋਂ ਤੇ ਜਾਨ ਕੁਰਬਾਨ ਕਰਨੋਂ ਬਾਜ਼ ਨਹੀਂ ਆ ਰਹੇ ਹਨ। ਜ਼ਕਰੀਆ ਖ਼ਾਨ ਬਹਾਦੁਰ ਨੇ ਕਾਫ਼ਿਰਾਂ ਦੀ ਢੀਠਤਾ ਵੇਖ ਕੇ, ਦਲੇਰੀ ਤੇ ਜਵਾਂਮਰਦੀ ਦੇ ਦਬਦਬੇ ਦੇ ਤਕਾਜ਼ੇ ਅਨੁਸਾਰ, ਖ਼ੂਨ ਪੀਣ ਵਾਲੇ ਬਹਾਦੁਰਾਂ ਸਮੇਤ, ਭੈੜੇ ਅੰਤ ਵਾਲੇ ਕਾਫ਼ਿਰਾਂ (ਸਿੱਖਾਂ) ਦੀ ਭੀੜ 'ਤੇ ਸਾਰਿਆਂ ਨੇ ਇੱਕੋ ਵਾਰ ਹਮਲਾ ਕਰ ਦਿੱਤਾ। ਉਨ੍ਹਾਂ ਨੂੰ ਤੀਰਾਂ ਤੇ ਬੰਦੂਕਾਂ ਨਾਲ ਜੰਗ ਕਰ ਕੇ ਥੋੜ੍ਹਾ ਜਿਹਾ ਅੱਗੇ ਧੱਕ ਕੇ, ਤੇ ਥੋੜ੍ਹੇ ਅਸਲੇ ਨਾਲ ਲੜ ਕੇ, ਵਿਰੋਧੀਆਂ ਦੀ ਕਤਾਰ-ਦਰ-ਕਤਾਰ 'ਤੇ ਹਮਲਾ ਬੋਲ ਰਿਹਾ ਹੈ। ਲੜਾਈ ਦੇ ਮੈਦਾਨ ਦੇ ਜੋਧੇ ਚਮਕਦੀਆਂ ਤੇਗਾਂ, ਮਿਆਨਾਂ ਵਿੱਚੋਂ ਸੂਤ ਕੇ ਤੇ ਲਾਅਨਤੀਆਂ ਨੂੰ ਕਤਲ ਕਰ ਕੇ, ਉਨ੍ਹਾਂ ਦੇ ਖ਼ੂਨ ਦੇ ਹੜ੍ਹਾਂ ਦੇ ਹੜ੍ਹ ਵਹਾ ਰਹੇ ਹਨ। ਕਮਾਨਾਂ ਦੀ ਟੁਣਕਾਰ, ਤੀਰਾਂ ਦੀ ਕਸ਼ਾ-ਕਸ਼, ਨੇਜ਼ਿਆਂ ਦੀ ਫਸ਼ਾ-ਫਸ਼ ਤੇ ਤਲਵਾਰਾਂ ਦੀ ਚਕਾ-ਚਕ ਦੀਆਂ ਆਵਾਜ਼ਾਂ ਸਹਿਤ, ਵੈਰੀਆਂ ਦੀ ਲਾਸ਼ 'ਤੇ ਲਾਸ਼ ਗਿਰ ਕੇ, ਢੇਰਾਂ ਦੇ ਢੇਰ ਲਾ ਕੇ ਉਨ੍ਹਾਂ ਦੇ ਹੋਸ਼ ਉਡਾ ਰਹੇ ਹਨ। ਆਖ਼ਿਰਕਾਰ ਖੱਜਲ-ਖ਼ੁਆਰੀ ਵਿਚ ਗ੍ਰਿਫ਼ਤਾਰ, ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਦਾ ਜੰਗਜੂ ਦਿਲਾਵਰਾਂ ਦੇ ਵਾਰਾਂ ਅੱਗੇ ਚਾਰਾ ਨਾ ਚੱਲਦੇ ਹੋਏ, ਉਹ ਹਾਰ ਖਾ ਕੇ ਪਿੱਛੇ ਹਟ ਰਹੇ ਹਨ। ਨਵਾਬ ਜ਼ਕਰੀਆ ਖ਼ਾਨ ਬਹਾਦੁਰ ਰੱਬ ਦੀ ਮਦਦ ਸਦਕਾ ਹਰ ਕਦਮ ਅੱਗੇ ਵਧਾ ਕੇ, ਰਣਖੇਤਰ ਵਿਚ ਉਸ ਮਨਹੂਸ ਭੀੜ ਦਾ ਕਾਫ਼ੀਆ ਤੰਗ ਕਰ ਦਿੰਦਾ ਹੈ। ਦੂਜੇ ਪਾਸੇ ਵਿਸ਼ੇਸ਼ਤਾ ਰੂਪੀ ਖ਼ਾਨ ਭੀ ਸ਼ਾਹੀ ਦਰਬਾਰ ਵਲੋਂ ਕੀਤੀ ਪਰਵਰਿਸ਼ ਦੀ ਬਰਕਤ ਸਦਕਾ, ਰਣਖੇਤਰ ਨੂੰ ਮਰਦੂਦ (ਸਿੱਖਾਂ) ਦੇ ਵਜੂਦ ਤੋਂ ਖ਼ਾਲੀ ਕਰ ਕੇ, ਅਮੀਰ ਆਲੀਦਰਜ਼ਾਤ ਦੀਆਂ ਸੌ ਗੁਣਾ ਮਿਹਰਬਾਨੀਆਂ ਦਾ ਭਾਗੀ ਬਣਦਾ ਹੈ।

ਬਦਕਾਰ ਕਾਫ਼ਿਰ (ਸਿੱਖ) ਹਾਰ ਖਾ ਕੇ ਤੇ ਨਤੀਜਿਆਂ ਦਾ ਖ਼ਿਆਲ ਕਰ ਕੇ,

ਤਾਲਿਬਪੁਰਾ ਦੇ ਖੰਡਰਾਂ ਵਿਚ ਓਟ ਲੈ ਕੇ, ਢੱਠੀਆਂ ਹੋਈਆਂ ਦੀਵਾਰਾਂ 'ਤੇ ਮੋਰਚੇ ਬਣਾ ਕੇ, ਮੁੜ ਥਾਂ ਪਰ ਥਾਂ ਤੋਪਖ਼ਾਨਾ ਬੀੜ ਰਹੇ ਹਨ, ਅਤੇ ਤੀਰਾਂ, ਬੰਦੂਕਾਂ, ਤਲਵਾਰਾਂ, ਭਾਰੀ ਪੱਥਰ ਮਾਰਨ ਤੇ ਗੋਲੇ ਸੁੱਟਣ ਦੀ ਲੜਾਈ ਵਿਚ ਪਹਿਲਾਂ ਨਾਲੋਂ ਜ਼ਿਆਦਾ ਵਾਹ ਲਾ ਰਹੇ ਹਨ। ਅਮੀਰਜ਼ਾਦਾ ਬਹਾਦੁਰ, ਇਸ ਗੱਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਿ ਸ਼ੇਰ ਦੀ ਸ਼ਕਤੀ ਵਾਲੇ ਪਹਿਲਵਾਨਾਂ ਦਾ, ਕਾਫ਼ਿਰਾਂ ਨੂੰ ਮਾਰਨ ਦਾ ਅਭਿਆਸ ਲੰਬਾ ਹੁੰਦਾ ਜਾਂਦਾ ਹੈ, ਹੁਕਮ ਦਿੰਦਾ ਹੈ ਕਿ ਫ਼ੁਰਤੀਲੇ ਬੇਲਦਾਰ ਅੱਗੇ ਵਧ ਕੇ ਮੋਰਚੇ ਤਿਆਰ ਕਰਨ, ਕਿਉਂਕਿ ਕੁਝ ਦੇਰ ਸਾਹ ਲੈਣ ਪਿੱਛੋਂ (ਭਾਵ ਆਰਾਮ ਕਰਨ ਉਪਰੰਤ) ਫ਼ਤਹਿਮੰਦ ਫ਼ੌਜ ਦਾ ਮਜਬੂਰ ਬੇਦੀਨਿਆਂ 'ਤੇ ਹੱਲਾ ਬੋਲਣ ਦਾ ਇਰਾਦਾ ਹੈ। ਅਜੇ ਮੋਰਚੇ ਤਿਆਰ ਕਰਨ ਦੇ ਖ਼ਿਆਲ ਬਾਰੇ ਗੱਲਬਾਤ ਹੋ ਰਹੀ ਸੀ ਕਿ ਦੁਸ਼ਮਣਾਂ ਨੂੰ ਸੰਘਾਰਨ ਵਾਲੇ, ਅਕੀਦਤਮੰਦ ਜਾਂਨਿਸਾਰਾਂ ਦੀ ਸਰਦਾਰੀ ਵਧਾਉਣ ਵਾਲੇ ਤੇ ਭਗੌੜੇ ਬਦਕਿਸਮਤਾਂ ਦੇ ਹੋਸ਼ ਉਡਾਉਣ ਵਾਲੇ ਅਮੀਰ ਦੇ ਫ਼ਤਹਿਮੰਦ ਲਸ਼ਕਰ ਦਾ "ਹੁਣ ਆਇਆ" "ਹੁਣ ਆਇਆ" ਦਾ ਡੰਕਾ ਵੱਜ ਜਾਂਦਾ ਹੈ। ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਜਿਸ ਨੂੰ ਲਗਾਤਾਰ ਪਲ-ਪਲ ਦੀਆਂ ਖ਼ਬਰਾਂ ਪਹੁੰਚਦੀਆਂ ਰਹਿੰਦੀਆਂ ਸਨ, ਮੁਬਾਰਿਕ ਪੈਰ ਪੈਣ ਦੇ ਡਰ ਸਦਕਾ, ਸੋਚ ਵਿਚਾਰ ਕੇ ਤੇ ਦੂਜੀ ਬਲਾ ਰੂਪੀ ਫ਼ੌਜ ਨੂੰ ਲਾਅਨਤੀ ਬਾਜ਼ ਸਿੰਘ ਤੇ ਹੋਰ ਭੈੜੇ ਕਾਫ਼ਿਰਾਂ, ਜਿਹੜੇ ਆਪਣੇ ਆਪ ਨੂੰ ਪ੍ਰਸਿੱਧ ਹਮਲਾਵਰ ਸਮਝਦੇ ਹਨ, ਦੀ ਅਗਵਾਈ ਵਿਚ ਬਹੁਤ ਸਾਰੇ ਜੰਗੀ ਸਾਜ਼ੋ-ਸਾਮਾਨ ਸਮੇਤ ਨਿਯੁਕਤ ਕਰਦਾ ਹੈ, ਤਾਂ ਕਿ ਇਹ ਲੜਾਈ ਦੇ ਕੰਮ ਨੂੰ ਅੱਗੇ ਲੈ ਜਾ ਸਕਣ। ਇਨ੍ਹਾਂ ਸਿੱਖਾਂ ਦੀ ਗਿਣਤੀ ਟਿੱਡੀ ਦਲ ਨਾਲੋਂ ਭੀ ਜ਼ਿਆਦਾ ਹੈ। ਭੈੜਾ ਲਾਅਨਤੀ (ਬਾਜ਼ ਸਿੰਘ) ਦੋਜ਼ਖ਼ੀ ਬਦਕਿਰਦਾਰਾਂ ਸਮੇਤ ਤਾਲਿਬਪੁਰੇ ਦੇ ਮੈਦਾਨ ਵਿੱਚੋਂ ਅੱਗੇ ਟੁਰ ਪੈਂਦਾ ਹੈ, ਤੇ ਫ਼ਸਾਦੀ ਭੀੜ ਨਾਲ ਇਸਲਾਮੀ ਲਸ਼ਕਰ 'ਤੇ ਹਮਲਾ ਕਰ ਕੇ ਤੋਪਖ਼ਾਨੇ ਨਾਲ ਲੜਾਈ ਵਿਚ ਪੂਰੀ ਵਾਹ ਲਾਉਂਦਾ ਹੈ। ਉਹ ਤਲਵਾਰਾਂ ਚਲਾਉਂਦਾ ਤੇ ਬੰਦੂਕਾਂ ਦੇ ਫ਼ਾਇਰ ਕਰਦਾ ਹੋਇਆ, ਫ਼ਤਹਿਮੰਦ ਫ਼ੌਜ ਨੂੰ ਚੀਰ ਕੇ ਨਿਕਲ ਜਾਂਦਾ ਹੈ। ਰੁਸਤਮ ਜਿਹਾ ਨਵਾਬ ਦੂਰ-ਅੰਦੇਸ਼ੀ ਦੀ ਬਰਕਤ ਸਦਕਾ, ਜੋ ਉੱਘੇ ਜੰਗਜੂਆਂ ਦਾ ਖ਼ਾਸਾ ਤੇ ਫ਼ਤਹਿਮੰਦ ਜੰਗਜੂਆਂ ਦਾ ਤਰੀਕਾ ਹੈ, ਤੇਜ਼ ਹਮਲਾਵਰ ਬਹਾਦੁਰਾਂ ਨੂੰ ਦੌੜ-ਭੱਜ ਦੀ ਸਰਗਰਮੀ ਤੋਂ ਰੋਕ ਕੇ, ਭਾਰੀ ਤੋਪਖ਼ਾਨੇ ਨਾਲ ਜੰਗ ਕਰਨ ਲੱਗ ਜਾਂਦਾ ਹੈ। ਬਿਜਲੀ ਵਾਂਗ ਤੋਪ ਦੇ ਗੋਲੇ ਚਲਾਉਣ ਵਾਲੇ ਤੋਪਚੀ ਗੋਲੇ ਦਾਗ਼ ਕੇ, ਤੇ ਤੇਜ਼ ਤਰਾਰ ਬੰਦੂਕਚੀ ਗੋਲੀਆਂ ਚਲਾ ਕੇ, ਢੇਰਾਂ ਦੇ ਢੇਰ ਬਾਰੂਦ ਨੂੰ ਅੱਗ ਲਾ ਰਹੇ ਹਨ ਅਤੇ ਦੁਸ਼ਮਣ ਦੀ ਫ਼ੌਜ ਦੇ ਬੇਸ਼ੁਮਾਰ ਆਦਮੀਆਂ ਨੂੰ ਪਾਰ ਬੁਲਾ ਰਹੇ ਹਨ (ਪੱਤਰੇ 92-99)...

**ਨਵਾਬ ਦਲੇਰ ਜੰਗ ਬਹਾਦਰ ਦਾ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਕਿਲ੍ਹੇ ਦਾ ਘੇਰਾ :**

ਭਾਵੇਂ ਅਸਫਲ ਕਾਫ਼ਿਰ ਤੇ ਭੈੜੇ ਅੰਤ ਵਾਲੇ ਬਦਕਿਰਦਾਰ (ਸਿੱਖ) ਬੇਹੱਦ ਤੇ ਰਣਖੇਤਰ ਵਿਚ ਦ੍ਰਿੜ੍ਹਤਾ ਨਾਲ ਅਡੋਲ ਰਹਿ ਕੇ, ਅਤਿਅੰਤ ਗਰਮਜੋਸ਼ੀ ਨਾਲ ਸਖ਼ਤ ਕੋਸ਼ਿਸ਼ ਕਰਦੇ ਹਨ, ਪਰ ਸਦੀਵੀ ਫ਼ਤਹਿ ਰੱਬੀ ਮਦਦ ਤੇ ਮਿਹਰ 'ਤੇ ਨਿਰਭਰ ਹੈ। ਸਰਕਾਰੀ ਤੋਪਖ਼ਾਨੇ ਦੀ ਕਮਾਲ ਦੀ ਗੋਲਾਬਾਰੀ ਜਹੰਨਮੀਂ ਲਾਅਨਤੀਆਂ (ਸਿੱਖਾਂ) ਨੂੰ

ਭੁੰਨ ਰਹੀ ਹੈ ਕਿ ਰਣਭੂਮੀ ਵਿਚ ਉਨ੍ਹਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਅੱਗ ਲੱਗੇ ਕਾਗ਼ਜ਼ ਵਾਂਗ ਜਲਦੀਆਂ ਫਿਰਦੀਆਂ ਹਨ, ਅਤੇ ਫ਼ੌਜਾਂ ਦੀਆਂ ਫ਼ੌਜਾਂ ਰਣਖੇਤਰ ਵਿਚ ਸੁਆਹ ਦੇ ਢੇਰਾਂ ਵਿਚ ਤਬਦੀਲ ਹੋ ਰਹੀਆਂ ਹਨ। ਵਿਰੋਧੀ ਗਰੋਹਾਂ ਦੇ ਗਰੋਹ ਅੱਧੇ ਜਲੇ ਹੋਏ ਘਰਾਂ ਨੂੰ ਇੰਜ ਭੱਜ ਜਾਂਦੇ ਹਨ ਜਿਵੇਂ ਧੂੰਆਂ ਹਵਾ ਵਿਚ। ਉਹ ਆਪਣੇ ਕਾਲੇ ਮੂੰਹ ਮੁੜ ਤਬਾਹ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਵਿਖਾ ਕੇ, ਜਹਾਨ ਨੂੰ ਉਸ ਦੀਆਂ ਅੱਖਾਂ ਵਿਚ ਮੁਸੀਬਤ ਦੀ ਰਾਤ ਨਾਲੋਂ ਵਧੇਰੇ ਹਨੇਰਾ ਬਣਾ ਦਿੰਦੇ ਹਨ। ਸਰਕਾਰੀ ਧਿਰ ਫ਼ਤਹਿ ਤੇ ਖ਼ੁਸ਼ੀ ਦੇ ਸਾਜ਼ ਵਜਾ ਕੇ, ਜਿੱਤ ਦੇ ਝੰਡੇ ਝੁਲਾ ਦਿੰਦੀ ਹੈ, ਅਤੇ ਉਸੇ ਸਮੇਂ ਤੇਜ਼ੀ ਨਾਲ ਭੁੰਨਿਆਂ ਹੋਇਆਂ ਤੇ ਭਗੌੜਿਆਂ ਦੇ ਅਤੇ ਪਤੇ ਤੇ ਪੈੜ ਦੇ ਪਿੱਛੇ ਪਿੱਛੇ ਜਾ ਕੇ ਕਾਫ਼ਿਰਾਂ ਦੀਆਂ ਜੜ੍ਹਾਂ ਨੂੰ ਹਿਲਾ ਦਿੰਦੀ ਹੈ। ਕਿਉਂਕਿ ਭੈੜੀ ਨਾਨਕ-ਪ੍ਰਸਤ ਧਿਰ ਭਾਰੀ ਇਕੱਠ ਹੋਣ ਸਦਕਾ ਇਕ ਬਹੁਤ ਵੱਡੀ ਬਲਾ ਹੈ, ਇਸ ਲਈ ਵੱਡੇ ਉਪਾਉ ਵਾਲਾ ਅਮੀਰ (ਅਬਦੁਸ ਸਮਦ ਖ਼ਾਨ) ਬਾਅਜ਼ੇ ਸ਼ੁਭਚਿੰਤਕਾਂ ਵਲੋਂ ਲਾਲਚ ਦੇਣ ਤੇ ਉਕਸਾਉਣ ਦੇ ਬਾਵਜੂਦ, ਉਸ ਫ਼ਸਾਦੀ ਇਕੱਠ 'ਤੇ ਹੱਲਾ ਬੋਲਣਾ, ਸਮੇਂ ਦੇ ਤਕਾਜ਼ੇ ਅਨੁਸਾਰ, ਠੀਕ ਨਾ ਖ਼ਿਆਲ ਕਰਕੇ ਇਹੋ ਠੀਕ ਸਮਝਦਾ ਹੈ ਕਿ ਕਹਿਰ ਦੇ ਮਾਰੇ ਹੋਏ ਟੋਲੇ ਦੇ ਠਹਿਰਨ ਵਾਲੀ ਥਾਂ 'ਤੇ ਫ਼ਤਹਿਮੰਦ ਲਸ਼ਕਰ ਨਾਲ ਘੇਰਾ ਪਾਇਆ ਜਾਵੇ।[20] ਉਹ ਉੱਚੇ ਰੁਤਬੇ ਵਾਲੇ ਖ਼ਾਨਾਂ ਨੂੰ ਹਰੇਕ ਤਰਫ਼ ਦੇ ਮੋਰਚੇ ਤਕਸੀਮ ਕਰ ਕੇ ਪਿੰਡ ਗੁਰਦਾਸਪੁਰਾ (ਗੁਰਦਾਸ ਨੰਗਲ) ਦੇ ਆਲੇ-ਦੁਆਲੇ ਏਨੇ ਫ਼ਾਸਲੇ 'ਤੇ ਕਿ ਜਿਥੇ ਗੋਲੀ ਨਾ ਪੁੱਜ ਸਕੇ, ਭਾਰੀ ਤੋਪਖ਼ਾਨਾ, ਛਕੜਾ ਤੋਪ, ਪੱਥਰ ਵਗਾਹ ਕੇ ਮਾਰਨ ਵਾਲੀ ਤੋਪ ਤੇ ਰਾਮਜੰਗੇ ਆਦਿ ਗੋਲੇ ਮਾਰਨ ਵਾਲੇ ਹਥਿਆਰ, ਇਕ ਦੂਜੇ ਦੇ ਬਰਾਬਰ ਲਾ ਦਿੰਦਾ ਹੈ ਅਤੇ ਇਕ ਬਿਨੈ-ਪੱਤਰ ਲਿਖ ਕੇ ਬਾਦਸ਼ਾਹ ਕੋਲ ਭੇਜ ਦਿੰਦਾ ਹੈ[21], ਜਿਸ ਵਿਚ ਇਸਲਾਮੀ ਫ਼ੌਜ ਦੇ ਗ਼ਲਬੇ, ਅਸਫਲ ਕਾਫ਼ਿਰਾਂ ਦੇ ਕਾਬੂ ਹੋ ਜਾਣ, ਉਨ੍ਹਾਂ ਨੂੰ ਉਪਰੋਕਤ ਪਿੰਡ ਵਿਚ ਘੇਰਾ ਪਾਉਣ, ਮਜਬੂਰ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਨਵਾਂ ਕਿਲ੍ਹਾ ਉਸਾਰਨ ਲਈ ਤਰੱਦਦ ਕਰਨ, ਜੰਮੂ ਆਦਿ ਪਹਾੜੀ ਇਲਾਕਿਆਂ ਦੇ ਫ਼ੌਜਦਾਰਾਂ, ਚਕਲਾਦਾਰਾਂ ਤੇ ਜ਼ਿਮੀਂਦਾਰਾਂ, ਸੂਬਾ ਪੰਜਾਬ ਤੇ ਉਸ ਦੇ ਨੇੜੇ-ਤੇੜੇ ਦੇ ਜ਼ਿਲ੍ਹਿਆਂ ਦੇ ਸਾਰੇ ਸੈਨਾਪਤੀਆਂ ਨੂੰ ਇਸ ਮੁਹਿੰਮ 'ਤੇ ਨਿਯੁਕਤ ਕਰਨ ਲਈ ਸ਼ਾਹੀ ਹੁਕਮ ਜਾਰੀ ਕਰਨ, ਅਤੇ ਜੰਗ ਤੇ ਭਾਰੀ ਕਿਲ੍ਹੇ ਨੂੰ ਜਿੱਤਣ ਦੇ ਖ਼ਰਚ ਵਾਸਤੇ ਲਗਭਗ ਤੀਹ (30) ਲੱਖ ਰੁਪਏ ਭੇਜਣ ਬਾਰੇ ਲਿਖਿਆ ਗਿਆ।

ਕਿਉਂਕਿ ਵੈਰੀਆਂ ਨੂੰ ਸੰਘਾਰਨ ਵਾਲੇ, ਦੁਨੀਆਂ ਨੂੰ ਫ਼ਤਹਿ ਕਰਨ ਵਾਲੇ ਤੇ ਸਮੇਂ ਦੇ ਖ਼ਲੀਫ਼ੇ (ਭਾਵ ਬਾਦਸ਼ਾਹ) ਦੀ ਹਿੰਮਤ ਸਾਰੇ ਫ਼ਸਾਦੀਆਂ ਨੂੰ ਖ਼ਤਮ ਕਰਨ, ਵਿਸ਼ੇਸ਼ ਤੌਰ 'ਤੇ ਬਦਬਖ਼ਤ ਨਾਨਕ-ਪ੍ਰਸਤ ਕਾਫ਼ਿਰਾਂ ਦੀ ਨੀਂਹ ਪੁੱਟਣ ਲਈ ਲੱਗੀ ਹੋਈ ਸੀ, ਇਸ ਲਈ ਉਸ ਵਲੋਂ (ਬਾਦਸ਼ਾਹ) ਬਿਨੈ-ਪੱਤਰ ਵਿਚ ਲਿਖੀਆਂ ਸਾਰੀਆਂ ਮੰਗਾਂ ਮਨਜ਼ੂਰ ਕਰ ਕੇ ਸ਼ਾਹੀ ਦਰਬਾਰ ਵਿੱਚੋਂ ਮਿਹਰਬਾਨੀ ਭਰਿਆ ਹੁਕਮ ਜਾਰੀ ਹੋ

20. ਸ਼ਾਹੀ ਫ਼ੌਜ ਨਾਲ ਅਬਦੁਸ ਸਮਦ ਖ਼ਾਨ ਦੀ ਗੁਰਦਾਸ ਨੰਗਲ ਵਿਚ ਪਹੁੰਚਣ ਦੀ ਖ਼ਬਰ ਬਾਦਸ਼ਾਹ ਨੂੰ 7 ਅਪ੍ਰੈਲ, 1715 ਨੂੰ ਮਿਲੀ ਸੀ।
21. ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਵਿਚ ਸਿੱਖਾਂ ਨੂੰ ਘੇਰਨ ਦੀ ਖ਼ਬਰ ਬਾਦਸ਼ਾਹ ਪਾਸ 14 ਅਪ੍ਰੈਲ, 1715 ਈ. ਨੂੰ ਪਹੁੰਚੀ ਸੀ।

ਜਾਂਦਾ ਹੈ, ਜਿਸ ਰਾਹੀਂ ਫ਼ੌਜਦਾਰਾਂ, ਚਕਲਾਦਾਰਾਂ ਤੇ ਇਸੇ ਤਰ੍ਹਾਂ ਦੇ ਹੋਰ ਹਾਕਿਮਾਂ ਨੂੰ ਫ਼ੌਜੀ ਮਦਦ ਭੇਜਣ ਦੀ ਸਖ਼ਤ ਤਾਕੀਦ ਕੀਤੀ ਗਈ। ਰਕਮ ਲਈ ਪਰਗਣਾ ਐਮਨਾਬਾਦ ਤੇ ਬਟਾਲਾ ਆਦਿ ਦੇ ਮੁਹੱਸਿਲਾਂ ਦੇ ਨਾਮ ਤਨਖ਼ਾਹ ਲਿੱਖ ਦਿੱਤੀ ਜਾਂਦੀ ਹੈ। ਇਹ ਤਾਕੀਦ ਕੀਤੀ ਗਈ ਕਿ ਕਾਫ਼ਿਰਾਂ (ਸਿੱਖਾਂ) ਨੂੰ ਜਿੰਨੀ ਛੇਤੀ ਹੋ ਸਕੇ ਖਦੇੜਿਆ ਜਾਵੇ, ਜੋ ਸ਼ਾਹੀ ਦਰਬਾਰ ਵਿਚ ਬਹੁਤ ਉੱਚਾ ਨਾਮ ਪ੍ਰਾਪਤ ਕਰਨ ਦਾ ਕਾਰਨ ਬਣੇਗਾ, ਅਤੇ ਨਾਲੇ ਸਰਦਾਰੀ ਦੀ ਸ਼ੋਭਾ ਤੇ ਗੌਰਵ, ਉੱਚੀ ਪਦਵੀ ਵਾਲਾ ਅਮੀਰਜ਼ਾਦਾ ਕਮਰਉਦੀਨ ਖ਼ਾਨ ਬਹਾਦੁਰ, ਵੱਡਾ ਪੁੱਤਰ ਮਸ਼ਹੂਰ ਸਰਦਾਰ ਇਤਮਾਦੁਦੌਲਾ ਪੁੱਤਰ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਨੁਸਰਤ ਜੰਗ, ਜਿਹੜਾ ਇਨ੍ਹੀ ਦਿਨੀਂ ਮਨਸਬ ਪੰਜ ਹਜ਼ਾਰੀ ਪੰਜ ਹਜ਼ਾਰ (5000) ਸਵਾਰਾਂ ਦੇ ਰੁਤਬੇ ਤੇ ਦੂਜਿਆਂ ਨਾਲੋਂ ਉੱਚਾ ਰੁਤਬਾ ਰੱਖਦਾ ਹੈ, ਅਬਦੁਲ ਵਹਾਬ, ਜਿਹੜਾ ਇਸ ਸਮੇਂ ਦੋ ਹਜ਼ਾਰ ਪੰਜ ਸੌ (2500) ਦੇ ਮਨਸਬ ਨਾਲ ਮਾਣ ਪ੍ਰਾਪਤ ਹੈ, ਵਰਗੇ ਵੀ ਮੁਗ਼ਲੀਯਾ ਜੰਗੀ ਫ਼ੌਜ 'ਚੋਂ ਭਾਰੀ ਫ਼ੌਜ ਆਦਿ ਜੰਗਜੂ ਬਹਾਦੁਰ, ਜਿਨ੍ਹਾਂ ਨੇ ਨਵਾਬ ਇਤਮਾਦੁਦੌਲਾ ਤੋਂ ਲੜਾਈ ਕਰਨ ਦੇ ਢੰਗ ਸਿੱਖੇ ਹਨ, ਬਾਦਸ਼ਾਹ ਵਲੋਂ ਇਸ ਮੁਹਿੰਮ ਲਈ ਨਾਮਜ਼ਦ ਹੋ ਕੇ ਪੁੱਜ ਰਹੇ ਹਨ। ਦਬਦਬੇ ਵਾਲੇ ਨਵਾਬ ਦੀਆਂ ਅੱਖਾਂ ਉਸ ਤੇਜ ਪ੍ਰਤਾਪ ਦੀ ਨਿਗ੍ਹਾ ਦੇ ਨੂਰ ਦੇ ਦਰਸ਼ਨ ਕਰ ਕੇ ਰੌਸ਼ਨ ਹੋ ਜਾਂਦੀਆਂ ਹਨ, ਕਿਉਂਕਿ ਉਹ ਹਕੂਮਤ ਦੇ ਇਕ ਖ਼ਾਨਦਾਨ ਦੇ ਜਿਗਰ ਦਾ ਟੋਟਾ ਹੈ। ਨਾਲੇ ਕਸੂਰ ਦੇ ਰਹਿਣ ਵਾਲਾ ਇਖ਼ਲਾਸ ਖ਼ਾਨ ਖੇਸ਼ਗੀ, ਜਿਹੜਾ ਸਮਸਾਮੁਦੌਲਾ ਖ਼ਾਨਿ-ਦੌਰਾਨ ਬਹਾਦੁਰ ਦੇ ਮੁਲਾਜ਼ਮਾਂ ਵਿੱਚੋਂ ਚਕਲਾ ਜੰਮੂ ਦਾ ਫ਼ੌਜਦਾਰ ਨਿਯੁਕਤ ਹੋਇਆ ਹੈ, ਇਹ ਮੁਹਿੰਮ ਦੇ ਫ਼ਤਹਿ ਹੋਣ ਤੱਕ ਦਲੇਰ ਜੰਗ ਬਹਾਦੁਰ (ਅਬਦੁਸ ਸਮਦ ਖ਼ਾਨ) ਕੋਲ ਰਹੇਗਾ। ਉਪਰੋਕਤ ਖ਼ਾਨ, ਜਿਹੜਾ ਤਿੰਨ ਹਜ਼ਾਰੀ (3000) ਦਰਜੇ ਦਾ ਮਾਲਿਕ ਹੈ, ਜੰਗ ਤਲਬ ਖ਼ਾਨ ਆਦਿ ਵਰਗੇ ਅਫ਼ਗ਼ਾਨ ਸਰਦਾਰਾਂ ਸਮੇਤ ਪਹੁੰਚ ਕੇ ਵੱਡੇ ਰੁਤਬੇ ਵਾਲੇ ਨਵਾਬ ਦੀ ਸੇਵਾ ਵਿਚ ਡੱਟ ਰਿਹਾ ਹੈ। ਇਸੇ ਤਰ੍ਹਾਂ ਸ਼ਾਹੀ ਹੁਕਮ ਦੀ ਪਾਲਣਾ ਕਰਦੇ ਹੋਏ ਮੀਰ ਅਹਿਮਦ ਖ਼ਾਨ, ਅਅਜ਼ ਖ਼ਾਨ, ਨੂਰ ਮੁਹੰਮਦ ਖ਼ਾਨ, ਮਾਸੂਮ ਅਲੀ ਖ਼ਾਨ, ਸੁਹਰਾਬ ਖ਼ਾਨ ਤੇ ਸੱਯਦ ਕਲੰਦਰ ਖ਼ਾਨ, ਜਿਸ ਨੂੰ ਮੁਬਾਰਿਕ ਰਾਜ-ਕਾਲ ਵਿਚ ਸੱਯਦ ਸ਼ਹਾਮਤ ਖ਼ਾਨ ਦੀ ਉਪਾਧੀ ਤੇ ਮਨਸਬ ਚਾਰ ਹਜ਼ਾਰੀ (4000) ਦਰਜੇ ਦੇ ਮਾਲਿਕ ਨਾਲ ਨਿਵਾਜਿਆ ਗਿਆ, ਸੱਯਦ ਹਫ਼ੀਜ਼ ਅਲੀ ਖ਼ਾਨ, ਦੌਲਤ ਖ਼ਾਂ ਮੰਝ ਪਿਤਾ ਈਸੇ ਖ਼ਾਨ, ਧਰੁਪ ਦੇਵ ਜੰਮਵਾਲ, ਧਰੁਪ ਦੇਵ ਜਸਰੋਟੀਆ ਤੇ ਮਿਹਰ ਚੰਦ ਕਟੋਚ, ਦਯਾਧਾਤਾ ਨੂਰਪੁਰੀਆ ਵਰਗੇ ਪਹਾੜੀ ਰਾਜੇ ਅਤੇ ਇਸੇ ਤਰ੍ਹਾਂ ਦੇ ਸੈਨਾਪਤੀ ਤੇ ਕਬੀਲਿਆਂ ਵਾਲੇ ਸਿਰ ਪਰਨੇ ਦੌੜ ਕੇ ਬਾਦਸ਼ਾਹੀ ਮੁਹਿੰਮ ਵਿਚ ਸ਼ਾਨੋ-ਸ਼ੌਕਤ ਵਾਲੇ ਨਵਾਬ ਦੇ ਜਾਇਜ਼-ਨਾਜ਼ਾਇਜ਼ ਹੁਕਮਾਂ ਦੀ ਤਾਮੀਲ ਕਰਨ ਲਈ ਪੱਕੀ ਤਰ੍ਹਾਂ ਲੱਕ ਬੰਨ੍ਹੀ ਫਿਰਦੇ ਹਨ।

ਬਹਾਦੁਰ ਨਵਾਬ ਨੇ ਕਿਲ੍ਹੇ ਦੇ ਚਾਰੇ ਪਾਸੀਂ ਜਿਹੜੇ ਮੋਰਚੇ ਬਣਾਏ ਹਨ, ਉਨ੍ਹਾਂ 'ਤੇ ਉਪਰ ਲਿਖੇ ਇਨ੍ਹਾਂ ਸਰਦਾਰਾਂ ਵਿੱਚੋਂ ਇਕ-ਇਕ ਨੂੰ ਹਰੇਕ ਰੱਖਿਆ ਸੈਨਾ ਤੇ ਹਰੇਕ ਕੌਮ ਦੀ ਅਗਵਾਈ ਕਰਨ ਲਈ ਥਾਪ ਕੇ, ਜੰਗ ਕਰਨ ਲਈ ਤਿਆਰ-ਬਰ-ਤਿਆਰ ਕਰ ਰਿਹਾ ਹੈ। ਨਵਾਬ ਕਮਰੁਦੀਨ ਖ਼ਾਨ ਬਹਾਦੁਰ ਨੂੰ ਸਾਰੀ ਉਤਰੀ ਸੁਰੱਖਿਆ ਸੈਨਾ ਦੇ ਮੁਖੀ ਵਜੋਂ ਲੜਾਈ ਲਈ ਸਰਗਰਮ ਕਰ ਰਹੇ ਹਨ, ਜ਼ਕਰੀਆ ਖ਼ਾਨ ਬਹਾਦੁਰ

ਨੂੰ ਸਾਰੇ ਦੱਖਣੀ ਪਾਸੇ ਦਾ ਖ਼ਬਰਦਾਰ ਤੇ ਸਰਦਾਰ ਬਣਾ ਰਹੇ ਹਨ, ਪੱਛਮੀ ਪਾਸੇ ਦੇ ਮੋਰਚੇ ਦਾ ਪ੍ਰਬੰਧ ਆਰਿਫ਼ ਖ਼ਾਨ ਤੇ ਦਬਦਬੇ ਵਾਲੇ ਖ਼ਾਨਾਂ ਸਈਦ ਕੁਲੀ ਖ਼ਾਨ ਤੇ ਕਬਚਾਕ ਖ਼ਾਨ ਨੂੰ ਸੌਂਪਿਆ ਜਾ ਰਿਹਾ ਹੈ। ਪੂਰਬ ਵਾਲੇ ਪਾਸੇ ਇਖ਼ਲਾਸ ਖ਼ਾਨ ਖੇਸ਼ਗੀ, ਪਹਾੜੀ ਰਾਜੇ, ਦੌਲਤ ਖ਼ਾਨ ਮੰਝ, ਅਅਜ਼ ਖ਼ਾਨ, ਮੀਰ ਅਹਿਮਦ ਖ਼ਾਨ ਅਤੇ ਪਰਗਣਿਆਂ ਦੇ ਅਮਾਨਤਦਾਰਾਂ ਵਿੱਚੋਂ ਹੋਰ ਖ਼ਾਨ, ਜਿਨ੍ਹਾਂ ਵਿੱਚੋਂ ਹਰੇਕ ਆਪਣੀ ਸਮਰੱਥਾ ਦੇ ਟੋਲੇ ਸਮੇਤ ਪੁੱਜ ਕੇ ਹਰੇਕ ਮੋਰਚੇ 'ਤੇ ਕਾਇਮ ਹੋ ਰਹੇ ਹਨ। ਨਵਾਬ ਸਾਹਿਬ ਹਰੇਕ ਦੀ ਸਮੱਰਥਾ ਦਾ ਅੰਦਾਜ਼ਾ ਲਾ ਕੇ, ਉਸ ਦੀ ਹੈਸੀਅਤ ਮੁਤਾਬਿਕ ਹਰੇਕ ਨੂੰ ਮੋਰਚਿਆਂ 'ਤੇ ਮੁਕੱਰਰ ਕਰ ਕੇ, ਖ਼ੁਦ ਦਿਨ-ਰਾਤ ਹਰੇਕ ਵਲੋਂ ਚੌਕਸੀ ਰੱਖਣ ਅਨੁਸਾਰ ਉਸ ਦਾ ਮਿਹਨਤਾਨਾ ਦੇਣਾ, ਆਪਣੇ ਜ਼ਿੰਮੇ ਲਾ ਰਹੇ ਹਨ (ਭਾਵ ਦੇ ਰਹੇ ਹਨ)। ਸੱਚੀ ਗੱਲ ਹੈ ਕਿ ਉਹ ਲੜਾਈ ਸਿਖਾਉਣ ਦੇ ਨਵੇਂ ਢੰਗ ਤਰੀਕੇ ਤੇ ਬੇਹੱਦ ਉਪਾਵਾਂ ਅਨੁਸਾਰ ਬਹਾਦੁਰਾਂ ਨੂੰ ਮਾਹਿਰਾਂ ਵਾਂਗ ਸਿਖਾ ਰਹੇ ਹਨ। ਉਹ ਕਿਲ੍ਹੇ ਦੇ ਪੂਰਬੀ ਤੇ ਦੱਖਣੀ ਖੂੰਜਿਆਂ ਦੇ ਮੋਰਚੇ, ਕਾਫ਼ਿਰਾਂ (ਸਿੱਖਾਂ) ਦੇ ਫ਼ਰਾਰ ਹੋਣ ਲਈ ਖ਼ਾਲੀ ਛੱਡ ਦਿੰਦੇ ਹਨ, ਕਿਉਂਕਿ ਜੇ ਕਿਸੇ ਵੇਲੇ ਕਾਫ਼ਿਰ ਭੱਜਣ ਦੇ ਰਾਹ ਪੈ ਜਾਣ ਤਾਂ ਆਸਾਨੀ ਨਾਲ ਕਤਲ ਕੀਤੇ ਜਾ ਸਕਣ।

ਪਰੰਤੂ ਬਦਕਾਰ ਕਾਫ਼ਿਰ ਆਪਣੀ ਸਖ਼ਤ ਜਾਨ ਹੋਣ ਦੇ ਅਤਿਅੰਤ ਹੰਕਾਰ ਸਦਕਾ, ਜਦੋਂ ਕਿ ਚਾਰਾਂ ਪਾਸਿਆਂ ਤੋਂ ਵਰ੍ਹਦੇ ਤੋਪਾਂ ਦੇ ਗੋਲੇ ਕਿਸੇ ਪ੍ਰਕਾਰ ਦੀ ਢਿੱਲ ਨਹੀਂ ਵਿਖਾ ਰਹੇ ਹਨ, ਕਠੋਰ ਦਿਲੀ ਨਾਲ ਪੈਰ ਮਜ਼ਬੂਤ ਕਰ ਕੇ ਤੀਰਾਂ, ਬੰਦੂਕਾਂ, ਤੋਪਾਂ ਤੇ ਵੱਡੇ-ਵੱਡੇ ਪੱਥਰ ਵਰ੍ਹਾਉਣ ਵਾਲੇ ਹਥਿਆਰਾਂ ਦੀ ਲੜਾਈ ਕਰਨ ਵਿਚ ਤਜਰਬੇਕਾਰੀ ਤੇ ਫ਼ੁਰਤੀ ਨਾਲ ਜੂਝ ਰਹੇ ਹਨ, ਕਿ ਜੰਗਜੂ ਬਹਾਦੁਰਾਂ (ਮੁਗ਼ਲ ਫ਼ੌਜ) ਨੂੰ ਆਪਣੇ ਮੋਰਚਿਆਂ ਦੀਆਂ ਹੱਦਾਂ ਤੋਂ ਅੱਗੇ ਵਧਣ ਨਹੀਂ ਦਿੰਦੇ ਹਨ, ਅਤੇ ਕਿਲ੍ਹੇ ਦੀ ਹੱਥੀਂ ਮੁਰੰਮਤ ਕਰਨ ਵਿਚ ਬਹੁਤ ਕੋਸ਼ਿਸ਼ ਕਰ ਰਹੇ ਹਨ ਤੇ ਥੋੜ੍ਹੇ ਸਮੇਂ ਵਿਚ ਹੀ ਬੁਰਜਾਂ, ਚਾਰ ਦੀਵਾਰੀ ਤੇ ਮਮਟੀਆਂ ਦੀ ਬਹਾਦੁਰਸ਼ਾਹੀ ਦਸ ਗਜ਼ ਚੌੜੀ ਪੱਕੀਆਂ ਕੰਧਾਂ ਉਸਾਰ ਰਹੇ ਹਨ, ਤੇ ਕਿਲ੍ਹੇ ਦੀਆਂ ਚਾਰਾਂ ਪਾਸਿਆਂ ਦੀਆਂ ਦੀਵਾਰਾਂ 'ਤੇ ਬੇਸ਼ੁਮਾਰ ਇਕੱਠ ਨਾਲ ਤੋਪਾਂ ਬੀੜ ਰਹੇ ਹਨ। ਮੌਤ ਦੇ ਹੱਥ ਦੀ ਅੰਗੂਠੀ ਦੇ ਨਗ ਦੇ ਘੇਰੇ ਵਿਚ ਹੋਣ ਦੇ ਬਾਵਜੂਦ ਉਹ (ਸਿੱਖ) ਬਹੁਤ ਨੱਠ ਭੱਜ ਕਰ ਕੇ ਰਾਤਾਂ ਨੂੰ ਦੂਰ-ਨੇੜੇ ਦੇ ਲੋਕਾਂ ਦੇ ਮਾਲ ਨੂੰ ਲੁੱਟਣ ਦੇ ਇਰਾਦੇ ਨਾਲ ਹਮਲਾ ਕਰਦੇ ਹਨ। ਜਦੋਂ ਇਸਲਾਮੀ ਲਸ਼ਕਰ ਵਿੱਚੋਂ ਬਹਾਦੁਰਾਂ ਦੀਆਂ ਛੋਟੀਆਂ-ਛੋਟੀਆਂ ਟੋਲੀਆਂ ਰਾਤ ਨੂੰ ਰਾਖੀ ਕਰਨ ਦੇ ਤੌਰ 'ਤੇ ਫਰਸੰਗ (3.5 ਮੀਲ) ਦੋ ਫਰਸੰਗ ਬਾਹਰ ਨਿਕਲ ਜਾਂਦੀਆਂ ਹਨ ਤਾਂ ਵੇਲੇ ਕੁਵੇਲੇ ਨਾਨਕ-ਪ੍ਰਸਤ ਉਨ੍ਹਾਂ ਨੂੰ ਮਿਲ ਜਾਂਦੇ ਹਨ, ਤਾਂ ਉਹ ਜੰਗ ਕਰਦੇ ਹੋਏ ਤੇ ਢੋਲ ਵਜਾਉਂਦੇ ਹੋਏ ਮੁੜ ਕਿਲ੍ਹੇ ਵਿਚ ਖਿਸਕ ਜਾਂਦੇ ਹਨ। ਪੁਰਾਣੇ ਬੁੱਢੇ, ਸੂਝਵਾਨ ਵਿਅਕਤੀ 'ਤੇ ਤਕੜੇ ਨੌਜਵਾਨਾਂ ਨੂੰ, ਉਸ ਨਿਡਰ ਤੇ ਨਾਪਾਕ ਗਰੋਹ ਦੇ ਉਥਾਣ ਤੇ ਸਰਕਸ਼ੀ 'ਤੇ ਬਹੁਤ ਹੈਰਾਨੀ ਹੁੰਦੀ ਹੈ। ਲੜਾਈ ਤੇ ਕਤਲੋ-ਗ਼ਾਰਤ ਕਰਨ ਵਿਚ ਉਨ੍ਹਾਂ ਦੀ ਢੀਠਤਾ ਇਸ ਦਰਜੇ ਦੀ ਹੈ ਕਿ ਕੋਈ ਰਾਤ ਨਹੀਂ ਲੰਘਦੀ ਹੈ, ਜਦੋਂ ਉਹ ਪੱਕੇ ਦੀਨ ਦੀ ਫ਼ੌਜ ਤੇ ਸ਼ੋਰ-ਸ਼ਰਾਬੇ ਤੋਂ ਬਿਨਾਂ ਧੱਕੇ ਨਾਲ ਰਾਤ ਦਾ ਹਮਲਾ ਨਾ ਕਰਨ ਅਤੇ ਕੋਈ ਦਿਨ ਨਹੀਂ ਲੰਘਦਾ ਜਦੋਂ ਉਹ ਬਗ਼ੈਰ ਰੌਲਾ-ਰੱਪਾ ਪਾਇਆਂ ਜੰਗ

ਨਾ ਕਰਨ। ਕਿਉਂਕਿ ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਦਿਮਾਗ਼ ਵਿਚ ਫ਼ਤੂਰ ਤੇ ਖੋਟ ਭਰੇ ਹੋਣ ਸਦਕਾ, ਉਹ ਬਹੁਤ ਹੰਕਾਰੀ ਬਣਿਆ ਬੈਠਾ ਹੈ ਅਤੇ ਉਸ ਦੇ ਤਾਬੇਦਾਰ ਤੇ ਮਾਤਹਿਤ ਉਸ ਦੇ ਫ਼ਰਾਰ ਹੋਣ ਨੂੰ ਲੜਾਈ ਕਰਨ ਦੇ ਬਰਾਬਰ ਦੱਸਦੇ ਹਨ ਤੇ ਉਸ ਭਾਰੀ ਕਿਲ੍ਹੇ ਵਿੱਚੋਂ ਬਾਹਰ ਨਿਕਲ ਜਾਣ ਲਈ ਬਹੁਤ ਜ਼ਿਆਦਾ ਉਕਸਾਉਂਦੇ ਹਨ ਪਰ ਉਹ ਤਕਦੀਰ ਦੇ ਫੰਦੇ ਦਾ ਕੈਦੀ ਤੇ ਜ਼ਿਆਦਤੀ ਦੀ ਕਮਾਨ ਦੀ ਕਮੰਦ ਵਿਚ ਗ੍ਰਿਫ਼ਤਾਰ, ਉਨ੍ਹਾਂ ਦੀ ਗੱਲ ਵੱਲ ਧਿਆਨ ਨਾ ਦੇ ਕੇ ਜਾਦੂ 'ਤੇ ਆਧਾਰਿਤ ਅਨੋਖੀਆਂ ਗੱਲਾਂ ਕਰ ਕੇ ਗ਼ਲਤ ਜਵਾਬ ਦਿੰਦਾ ਹੈ ਕਿ ਗ਼ੈਬ ਤੋਂ ਪੱਕੀ ਮਦਦ ਆ ਰਹੀ ਹੈ, ਤੇ ਦਿਲਾਂ ਨੂੰ ਪਰੇਸ਼ਾਨ ਨਾ ਕਰਦੇ ਹੋਏ ਪਹਿਲਾਂ ਨਾਲੋਂ ਜ਼ਿਆਦਾ ਜੋਸ਼ ਵਿਚ ਆਉ। ਗੁੰਮਰਾਹ ਕੌਮ ਆਪਣੇ ਕੁਰਾਹੇ ਪਏ ਦਿਲਾਂ ਵਿਚ ਇਨ੍ਹਾਂ ਗੱਲਾਂ ਨੂੰ ਤਸਦੀਕ ਸ਼ੁਦਾ ਸਮਝ ਕੇ ਜ਼ਿਆਦਾ ਤੋਂ ਜ਼ਿਆਦਾ ਜੋਸ਼ ਨਾਲ ਲੜਾਈ ਕਰਦੀ ਹੈ।

ਜਦੋਂ ਅਸਫਲ ਕਾਫ਼ਿਰਾਂ (ਸਿੱਖਾਂ) ਦੀ ਹੱਡ ਬੀਤੀ ਲਿਖੀ ਗਈ, ਹੁਣ ਉਸ ਉੱਚੀ ਪਦਵੀ ਵਾਲੇ ਸਰਦਾਰ ਦੀ ਨੱਠ-ਭੱਜ ਬਾਰੇ ਲਿਖਿਆ ਜਾਂਦਾ ਹੈ। ਉਹ ਮੁਹਾਸਿਰੇ ਨੂੰ ਬਹੁਤ ਵਧੀਆ ਤਰਤੀਬ ਦੇ ਰਿਹਾ ਹੈ ਅਤੇ ਕਿਲ੍ਹੇ ਦੇ ਆਲੇ-ਦੁਆਲੇ ਫ਼ੌਜਾਂ ਲਈ ਦੋ ਤੀਰਾਂ ਦੀ ਮਾਰ ਦੇ ਫ਼ਾਸਲੇ ਨੂੰ ਚੁਣ ਕੇ ਮੋਰਚਿਆਂ ਦੀਆਂ ਦੀਵਾਰਾਂ ਏਨੀਆਂ ਚੌੜੀਆਂ ਬਣਵਾਈਆਂ ਕਿ ਫ਼ਤਹਿਮੰਦ ਫ਼ੌਜ ਨੂੰ ਛਕੜਾ ਤੋਪਾਂ ਚਲਾਉਣ, ਗੋਲੇ ਦਾਗ਼ਣ ਤੇ ਹੋਰ ਕੰਮਾਂ ਲਈ ਹਿਲ-ਜੁਲ ਕਰਨ ਵਾਸਤੇ ਖੁੱਲ੍ਹੀ-ਡੁੱਲ੍ਹੀ ਥਾਂ ਮਿਲ ਸਕੇ। ਕੰਧ ਦੀਆਂ ਜੜ੍ਹਾਂ ਤੋਂ ਤਿੰਨ ਹੱਥ ਬੁਰਜਾਂ ਦੀ ਤਰਜ਼ 'ਤੇ ਉੱਚਾ ਥੜ੍ਹਾ ਉਸਰਵਾ ਕੇ ਤੋਪਾਂ ਦੇ ਗੋਲੇ ਲਗਾਤਾਰ ਮੀਂਹ ਦੇ ਗੜ੍ਹਿਆਂ ਵਾਂਗ ਬਰਸਾ ਰਹੇ ਹਨ। ਦੋਵੇਂ ਧਿਰਾਂ ਅੱਗ ਵਰਸਾਉਣ ਦੇ ਜੋਸ਼ ਵਿਚ ਇਸ ਹੱਦ ਤੱਕ ਲੱਗੀਆਂ ਹੋਈਆਂ ਹਨ ਕਿ ਜਿਸ ਵੇਲੇ ਮੋਰਚੇ ਦੀ ਕੰਧ ਪਿੱਛੋਂ ਤੋਪਚੀ ਸਿਰ ਚੁੱਕਦਾ ਹੈ ਤਾਂ ਬੇਦੀਨਿਆਂ ਦੇ ਕਿਲ੍ਹੇ ਦੀ ਮਮਟੀ ਤੋਂ ਗੋਲਾ ਆ ਲੱਗਦਾ ਹੈ ਤੇ ਉਹ ਹੇਠਾਂ ਜਾ ਡਿੱਗਦਾ ਹੈ। ਜਿਸ ਸਮੇਂ ਕੋਈ ਕਾਫ਼ਿਰ ਗੜ੍ਹੀ ਦੀ ਦੀਵਾਰ ਉੱਤੋਂ ਦੀ ਸਿਰ ਕੱਢਦਾ ਹੈ ਤਾਂ ਸਰਕਾਰ ਦੇ ਤੋਪਖ਼ਾਨੇ ਵਿੱਚੋਂ ਉਸ ਦੇ ਗੋਲਾ ਆ ਵੱਜਦਾ ਹੈ ਕਿ ਉਹ ਥਾਂ 'ਤੇ ਹੀ ਜਾਨ ਦੋਜ਼ਖ਼ ਦੇ ਮਾਲਿਕ ਨੂੰ ਸੌਂਪ ਦਿੰਦਾ ਹੈ। ਕੁਝ ਅਰਸੇ ਤੱਕ ਇਸੇ ਤਰ੍ਹਾਂ ਫ਼ਤਹਿਮੰਦ ਫ਼ੌਜਾਂ ਦੇ ਆਦਮੀਆਂ ਦੇ ਲਈ ਨੱਠਣ ਭੱਜਣ ਦਾ ਮੈਦਾਨ ਤੰਗ ਹੋ ਜਾਂਦਾ ਹੈ ਕਿਉਂਕਿ ਕਾਫ਼ਿਰ ਕਿਲ੍ਹੇ 'ਚੋਂ ਗੋਲੇ 'ਤੇ ਗੋਲਾ ਮਾਰ ਰਹੇ ਹਨ। ਬਹੁ-ਅਧਿਕਾਰੀ ਨਵਾਬ ਇਸ ਕੰਮ ਦਾ ਉਪਾਉ ਸੋਚ ਕੇ ਇਸ ਨੁਕਸਾਨ ਨੂੰ ਹਟਾਉਣ ਬਾਰੇ ਸੋਚ ਕੇ ਆਰਿਫ਼ ਖ਼ਾਨ ਦੇ ਮੋਰਚੇ ਵਿਚ ਕਾਫ਼ਿਰਾਂ ਦੇ ਕਿਲ੍ਹੇ ਦੀ ਦੀਵਾਰ ਨਾਲੋਂ ਇਕ ਉੱਚਾ ਬੁਰਜ ਉਸਰਵਾ ਕੇ ਉਸ ਬੁਰਜ 'ਤੇ ਤੋਪਖ਼ਾਨਾ ਬੀੜ ਦਿੰਦਾ ਹੈ ਅਤੇ ਇਸ ਅਚਾਨਕ ਤੋਪਾਂ ਦੀ ਬਾੜ੍ਹ ਨਾਲ ਲਾਅਨਤੀਆਂ ਨੂੰ ਨੀਚਾ ਵਿਖਾ ਰਿਹਾ ਹੈ। ਇਥੋਂ ਤੱਕ ਕਿ ਗੋਲਾ ਕਿਲ੍ਹੇ ਦੀ ਦੀਵਾਰ ਦੇ ਉੱਤੋਂ ਦੀ ਲੰਘ ਕੇ ਗੜ੍ਹੀ ਦੇ ਵਿਹੜੇ ਵਿਚ ਸਰਕਸ਼ਾਂ 'ਤੇ ਆਫ਼ਤ ਦਾ ਦਰਵਾਜ਼ਾ ਖੋਲ੍ਹ ਦਿੰਦਾ ਹੈ। ਇਸ ਫ਼ੌਜੀ ਮੋਰਚੇ ਵਿਚ ਉੱਕਾ ਹੀ ਸਿਰ ਚੁੱਕਣ ਦਾ ਖ਼ਿਆਲ ਦਿਮਾਗ਼ ਵਿਚ ਨਹੀਂ ਰਹਿੰਦਾ ਹੈ। ਇਸ ਤੋਂ ਮਗਰੋਂ ਉਸੇ ਤਰ੍ਹਾਂ ਤੇਗ਼ਾਂ ਵਾਹੁਣ ਦੀ ਵਾਰੀ ਆ ਕੇ ਆਕਾਸ਼ ਜੇਡੇ ਉੱਚੇ ਕੁਝ ਬੁਰਜ, ਕਮਰੁਦੀਨ ਖ਼ਾਨ ਬਹਾਦੁਰ ਤੇ ਜ਼ਕਰੀਆ ਖ਼ਾਨ ਬਹਾਦੁਰ ਦੇ ਮੋਰਚਿਆਂ 'ਤੇ ਉਸਰ ਰਹੇ ਹਨ। ਸੋ ਬੇਦੀਨਿਆਂ ਦਾ ਇਨ੍ਹਾਂ ਦੋਹਾਂ ਪਾਸਿਆਂ ਤੋਂ ਜੁਰਅਤ ਦਾ ਪੈਰ ਤੇ ਹਰਕਤ ਦਾ ਹੱਥ

ਟੁੱਟ ਜਾਂਦਾ ਹੈ ਭਾਵ ਹਰਕਤ ਕਰਨ ਦੀ ਜੁਰਅਤ ਨਹੀਂ ਰਹਿੰਦੀ ਹੈ, ਅਤੇ ਗ਼ੈਬ ਦੇ ਜੰਗ 'ਤੇ ਗ਼ੈਰਤ ਖਾਣੀ ਦਿਲਾਂ ਵਿਚ ਉੱਕਰ ਜਾਂਦੀ ਹੈ। (ਪੱਤਰੇ 101-109)...

**ਫ਼ਤਹਿਮੰਦ ਦਲੇਰ ਜੰਗ ਬਹਾਦੁਰ ਦੀ ਜਿੱਤ ਅਤੇ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਮਜਬੂਰ ਕੌਮ ਸਮੇਤ ਗ੍ਰਿਫ਼ਤਾਰ ਹੋ ਜਾਣਾ :**

ਜਦੋਂ ਇਸੇ ਤਰ੍ਹਾਂ ਲੜਾਈ ਤੇ ਵੱਢ-ਟੁੱਕ ਦਾ ਅਰਸਾ ਲੰਬਾ ਹੁੰਦਾ ਜਾ ਰਿਹਾ ਹੈ, ਅਤੇ ਕਾਫ਼ਿਰਾਂ ਤੇ ਬਦਕਿਰਦਾਰਾਂ ਦੇ ਉਸ ਘੇਰੇ ਵਿੱਚੋਂ ਆਉਣ-ਜਾਣ ਤੇ ਉਛਲਣ-ਟੱਪਣ ਦਾ ਚਾਰਾਂ ਪਾਸਿਆਂ ਤੋਂ ਰਸਤਾ ਬੰਦ ਹੋ ਜਾਂਦਾ ਹੈ ਕਿ ਉਸ ਗਰਮ ਹਵਾ ਵਿੱਚੋਂ ਖ਼ਿਆਲ ਦੇ ਪੰਛੀ ਦੇ ਕਿਲ੍ਹੇ ਤੋਂ ਉੱਤੇ ਉੜਨ ਸਮੇਂ ਖੰਭ ਸੜ ਜਾਂਦੇ ਹਨ, ਅਤੇ ਵਰ੍ਹਦੇ ਗੋਲਿਆਂ ਦੀ ਚਮਕ ਦੀ ਤੇਜ਼ੀ ਨਾਲ ਅੱਖਾਂ ਭੀ ਬੰਦ ਹੋ ਰਹੀਆਂ ਹਨ। ਦੁਸ਼ਮਣ ਨੂੰ ਸੰਘਾਰਨ ਵਾਲੇ ਉਸ ਸਰਦਾਰ ਵਲੋਂ ਆਏ ਦਿਨ ਬਹੁਤ ਜ਼ਿਆਦਾ ਜੰਗ ਕਰਨ ਸਦਕਾ ਕਾਫ਼ਿਰਾਂ ਦਾ ਕਾਫ਼ੀਆ ਵਧੇਰੇ ਤੰਗ ਹੋ ਜਾਂਦਾ ਹੈ। ਇਸਲਾਮੀ ਭੀੜ ਦੇ ਸ਼ਿਕੰਜੇ ਨਾਲ ਧੌਣਾਂ ਮਰੋੜੇ ਜਾਣ ਸਦਕਾ ਢੀਠ (ਸਿੱਖਾਂ) ਦੇ ਸਿਰ ਮਗਰਮੱਛ ਦੇ ਜਬਾੜੇ ਵਿਚ ਆ ਜਾਂਦੇ ਹਨ। ਦੋਜ਼ਖ਼ ਦੇ ਦੁੱਖ ਵਰਗੇ ਇਸ ਦੁੱਖ ਸਦਕਾ ਉਨ੍ਹਾਂ (ਸਿੱਖਾਂ) ਨੂੰ ਜ਼ਿੰਦਗੀ ਨਾਲੋਂ ਮੌਤ ਚੰਗੀ ਲੱਗਣ ਲੱਗ ਪੈਂਦੀ ਹੈ। ਬਹੁਤੀ ਵਾਰੀ ਮੌਤ ਦੀ ਪਗਡੰਡੀ 'ਤੇ ਪੈਰ ਰੱਖ ਕੇ ਤੇ ਮਰਨ ਲਈ ਤਿਆਰ ਹੋ ਕੇ ਦਲਾਂ ਦੇ ਦਲ ਇੱਕੋ ਵਾਰ ਮੋਰਚਿਆਂ 'ਤੇ ਇਸ ਖ਼ਿਆਲ ਨਾਲ ਟੁੱਟ ਕੇ ਪੈ ਜਾਂਦੇ ਹਨ ਕਿ ਜੇ ਉਹ ਹਾਵੀ ਹੋਣ ਵਿਚ ਸਫਲ ਹੋ ਜਾਂਦੇ ਹਨ ਤਾਂ ਮੁਹਾਸਿਰੇ ਦੀ ਕੈਦ ਵਿੱਚੋਂ ਬਾਹਰ ਨੱਠ ਸਕਦੇ ਹਨ। ਪਰ ਕਿਉਂਕਿ ਤੋਪਾਂ ਦੇ ਗੋਲੇ ਮੀਂਹ ਦੇ ਗੜ੍ਹਿਆਂ ਵਾਂਗ ਬਹੁਤ ਜ਼ਿਆਦਾ ਸ਼ਿੱਦਤ ਨਾਲ ਪੈ ਰਹੇ ਹਨ, ਇਸ ਲਈ (ਸਿੱਖ) ਉਸ ਅੱਗ ਵਿਚ ਟੁੱਟੇ-ਭੱਜੇ ਤੇ ਭੁੰਨੇ ਹੋਇਆਂ ਵਾਂਗ ਤੋਪ ਦੇ ਗੋਲਿਆਂ ਨਾਲ ਕਿੰਨੇ ਹੀ ਕਿਲ੍ਹੇ ਦੇ ਬਾਹਰ ਡਿੱਗ ਰਹੇ ਹਨ ਤੇ ਅੱਧੇ ਕੁ ਵਾਪਸ ਭੱਜ ਜਾਂਦੇ ਹਨ। ਇਸ ਹਾਲਤ ਵਿਚ ਇਸਲਾਮੀ ਬਹਾਦੁਰਾਂ ਨੂੰ, ਉਸ ਜਾਂਨਿਸਾਰ ਧਿਰ (ਸਿੱਖਾਂ) ਨਾਲ ਲੜਾਈ ਕਰਨ ਤੋਂ ਕਿਸੇ ਵੇਲੇ ਭੀ ਦਮ ਲੈਣ ਦੀ ਵਿਹਲ ਨਹੀਂ ਮਿਲ ਰਹੀ ਹੈ। ਮਿਹਰਬਾਨ ਨਵਾਬ ਹਰੇਕ ਜੰਗ ਵਿਚ ਬਹੁਤ ਜ਼ਿਆਦਾ ਕੋਸ਼ਿਸ਼ ਤੇ ਪ੍ਰਬੰਧ ਕਰਨ ਲਈ ਹਰ ਥਾਂ, ਸਵੇਰ-ਸ਼ਾਮ ਤੇ ਵੇਲੇ-ਕੁਵੇਲੇ ਇਮਦਾਦ ਕਰਨ ਲਈ ਪੁੱਜਦੇ ਹਨ, ਅਤੇ ਇਕੱਲੇ-ਇਕੱਲੇ ਫ਼ਤਹਿਮੰਦ ਬਹਾਦੁਰ ਨੂੰ ਹੌਂਸਲਾ ਦੇ ਕੇ ਉਸ ਵਿਚ ਸੌ ਗੁਣਾ ਜੋਸ਼ ਭਰ ਦਿੰਦੇ ਹਨ।

ਨਵਾਬ ਸਾਹਿਬ ਜਿੱਤ ਪ੍ਰਾਪਤ ਕਰਨ ਲਈ ਇਕ ਹੋਰ ਉਪਾਉ ਕਰਦੇ ਹਨ ਕਿ ਮੋਰਚੇ ਦੀਆਂ ਕੰਧਾਂ ਦੇ ਸਾਹਮਣੇ ਚਾਰ-ਚੁਫੇਰੇ ਡੂੰਘੀਆਂ ਖਾਈਆਂ ਪੁਟਵਾ ਕੇ, ਉਨ੍ਹਾਂ ਵਿਚ ਸ਼ਾਹ ਨਹਿਰ ਦਾ ਪਾਣੀ ਜਾਰੀ ਕਰ ਦਿੰਦੇ ਹਨ, ਅਤੇ ਕਾਫ਼ਿਰਾਂ ਦੇ ਕਿਲ੍ਹੇ ਨੂੰ ਖੰਦਕਾਂ, ਮੋਰਚਿਆਂ ਦੀਆਂ ਦੀਵਾਰਾਂ ਦੀ ਬਹੁਤਾਤ ਨਾਲ ਘੇਰ ਲੈਂਦੇ ਹਨ। ਇਨ੍ਹਾਂ ਤੰਗੀਆਂ ਤੇ ਮਕਤਲਾਂ (ਕਤਲਗਾਹਾਂ) ਦੀ ਤਰਤੀਬ ਸਦਕਾ, ਲਾਅਨਤੀਆਂ ਲਈ ਭੱਜਣ ਤੇ ਜਾਨ ਕੁਰਬਾਨ ਕਰਨ ਦਾ ਮੈਦਾਨ ਕਿਲ੍ਹੇ ਦੇ ਸਾਰੇ ਪਾਸੀਂ ਤੰਗ ਹੋ ਜਾਂਦਾ ਹੈ। ਤੀਰਾਂ, ਗੋਲੀਆਂ ਤੇ ਭਾਰੀ ਪੱਥਰਾਂ ਦੇ ਬਹੁਤ ਜ਼ਿਆਦਾ ਡਿੱਗਣ ਕਾਰਨ, ਇਨ੍ਹਾਂ ਦੇ ਢੇਰ ਲੱਗਣ ਸਦਕਾ ਪਸ਼ੂਆਂ ਦੇ ਖਾਣ ਵਾਲੇ ਘਾਹ ਦੇ ਉੱਗਣ ਵਾਲੀ ਸਾਰੀ ਜਗ੍ਹਾ

ਪੱਥਰਾਂ ਹੇਠ ਆ ਜਾਂਦੀ ਹੈ। ਸੋ ਸਾਰੇ ਪਸ਼ੂ ਘਾਹ ਨਾ ਮਿਲਣ ਕਾਰਨ ਇਕੱਠੇ ਹੀ ਭੁੱਖ ਦੇ ਦੁੱਖ ਨਾਲ ਮਰ ਰਹੇ ਹਨ। ਨਵਾਬ ਜ਼ਕਰੀਆ ਖ਼ਾਨ ਬਹਾਦੁਰ ਤੇ ਆਰਿਫ਼ ਖ਼ਾਨ ਆਪਣੇ ਮੋਰਚਿਆਂ ਤੋਂ 'ਕੂਚਾ-ਏ-ਸਲਾਮਤ' ਨਾਮੀ ਦੀਵਾਰਾਂ, ਜਿਸ ਤਰ੍ਹਾਂ ਮੁਹੰਮਦ ਆਲਮਗੀਰ ਬਾਦਸ਼ਾਹ (ਔਰੰਗਜ਼ੇਬ) ਦੱਖਣ ਦੇ ਇਲਾਕਿਆਂ ਦੇ ਕਿਲ੍ਹੇ ਜਿੱਤਣ ਲਈ ਉਸਰਵਾਉਂਦਾ ਸੀ, ਅੱਗੇ-ਅੱਗੇ ਵਧਾ ਕੇ ਕਿਲ੍ਹੇ ਦੀ ਦੀਵਾਰ ਤੱਕ ਪਹੁੰਚਾ ਰਹੇ ਹਨ। ਉਪਰੋਕਤ ਖ਼ਾਨ ਦੇ ਮੋਰਚੇ ਵਿਚ ਇਕ ਭਾਰੀ ਬੁਰਜ, ਦੂਜੇ ਬੁਰਜਾਂ ਨਾਲੋਂ ਵਧੇਰੇ ਉੱਚਾ ਬਣਾ ਕੇ 'ਕੋਹ ਸ਼ਿਕਨ' ਨਾਮੀ ਤੋਪ, ਜਿਸ ਵਿੱਚੋਂ ਇਕ ਮਣ ਪੱਕਾ ਗੋਲਾ ਨਿਕਲਦਾ ਹੈ, ਲਾਹੌਰ ਤੋਂ ਮੰਗਵਾ ਕੇ ਉਸ ਬੁਰਜ 'ਤੇ ਚੜ੍ਹਾ ਦਿੰਦੇ ਹਨ। ਤੋਪ ਦਾ ਹਰੇਕ ਗੋਲਾ ਜਿਹੜਾ ਕਹਿਰ ਦੇ ਮਾਰਿਆਂ ਦੇ ਕਿਲ੍ਹੇ 'ਤੇ ਵੱਜਦਾ ਹੈ, ਦੀਵਾਰ ਤੋੜ ਕੇ ਕਿਲ੍ਹੇ ਦੇ ਅੰਦਰਲੇ ਕਮਰਿਆਂ ਨੂੰ ਢਾਹ ਦਿੰਦਾ ਹੈ। ਇੱਟਾਂ ਤੇ ਪੱਥਰਾਂ ਦੇ ਬੁੜ੍ਹਕਣ ਸਦਕਾ ਕਾਫ਼ਿਰਾਂ ਦੇ ਗਰੋਹਾਂ ਦੇ ਗਰੋਹ ਪ੍ਰਲੋਕ ਸਿਧਾਰ ਰਹੇ ਹਨ। ਸਖ਼ਤ ਜਾਨਾਂ ਵਾਲੇ ਬੇਦੀਨੇ ਬਹੁਤ ਜ਼ਿਆਦਾ ਕੋਸ਼ਿਸ਼ ਕਰ ਕੇ ਢੱਠੀਆਂ ਤੇ ਨੀਵੀਆਂ ਕੰਧਾਂ ਨੂੰ ਆਪਣੇ ਬਚਾ ਲਈ ਵਰਤ ਰਹੇ ਹਨ, ਪਰ ਕਿਉਂਕਿ ਜਹਾਨ ਵਿਚ ਹਲਚਲ ਪੈਦਾ ਕਰਨ ਵਾਲੇ ਏਨੇ ਫ਼ਸਾਦ ਦੀ ਸਖ਼ਤੀ ਕਾਰਨ ਆਫ਼ਤਾਂ ਦੀ ਬਿਜਲੀ ਉਨ੍ਹਾਂ ਦੀਆਂ ਜਾਨਾਂ 'ਤੇ ਬਹੁਤ ਜ਼ਿਆਦਾ ਗਿਰੀ ਹੈ, ਇਸ ਲਈ ਉਹ (ਸਿੱਖ) ਪਾਣੀ ਖੁਣੋਂ ਬੇਚੈਨ ਹੋ ਕੇ, ਟੋਲੇ ਬਣਾ ਕੇ, ਕੈਦ ਦੇ ਦੁੱਖੋਂ ਤੇ ਖਾਣ ਦੀਆਂ ਚੀਜ਼ਾਂ ਦੀ ਕਿੱਲਤ ਸਦਕਾ, ਕਿਲ੍ਹੇ ਵਿੱਚੋਂ ਉੱਛਲ ਕੇ ਤੇ ਬਾਹਰ ਨਿਕਲਣ ਦੇ ਪੈਗ਼ਾਮ ਦੀ, ਹੁਕਮ ਮੰਨਣ ਦੀ ਸ਼ਰਤ ਸਹਿਤ, ਭੂਮਿਕਾ ਬੰਨ੍ਹ ਕੇ, ਫ਼ਤਹਿਮੰਦ ਫ਼ੌਜ ਦੇ ਜ਼ਰੀਏ ਨਵਾਬ ਸਾਹਿਬ ਦੇ ਹਜ਼ੂਰ ਸਲਾਮ ਕਰਨ ਦੀ ਆਗਿਆ ਚਾਹੁੰਦੇ ਹਨ। ਜਿਸ ਕਿਸੇ ਨੂੰ ਕਿਸਮਤ ਨਾਲ ਇਸਲਾਮ ਧਾਰਨ ਕਰਨ ਦਾ ਮੌਕਾ ਮਿਲਦਾ ਹੈ, ਉੱਚੀ ਪਦਵੀ ਵਾਲੇ ਨਵਾਬ ਸਾਹਿਬ ਉਸ ਨੂੰ ਆਪਣੇ ਮੁਲਾਜ਼ਮਾਂ ਵਿਚ ਗਿਣਦੇ ਹਨ, ਅਤੇ ਜਿਸ ਕਿਸੇ ਨੂੰ ਵਿਰੋਧਤਾ ਦੀ ਬਦਕਿਸਮਤੀ ਨਾ-ਉਮੀਦੀ ਦੀ ਗਲੀ ਵਿਚ ਮੂਧੇ ਮੂੰਹ ਸੁੱਟ ਦਿੰਦੀ ਹੈ (ਭਾਵ ਇਸਲਾਮ ਧਾਰਨ ਨਹੀਂ ਕਰਦਾ) ਉਸ ਨੂੰ ਕੈਦ ਵਿਚ ਡੱਕ ਦਿੰਦੇ ਹਨ।

ਜਦੋਂ ਬੇਦੀਨੇ ਸਿੱਖਾਂ ਕੋਲ ਕਿਲ੍ਹੇ ਵਿਚ ਰਸਦ ਦਾ ਨਾਮੋ-ਨਿਸ਼ਾਨ ਨਹੀਂ ਰਹਿੰਦਾ ਹੈ, ਥੋੜ੍ਹੀ ਜਿਹੀ ਬਾਕੀ ਬਚਦੀ ਜਾਨ ਭੀ ਨਿਕਲਣ ਵਾਲੀ ਹੋ ਜਾਂਦੀ ਹੈ ਤੇ ਸਰੀਰਕ ਸੱਤਿਆ ਖ਼ਤਮ ਹੋ ਜਾਂਦੀ ਹੈ, ਤਾਂ ਉਹ ਸਰਕਾਰੀ ਤੋਪਖ਼ਾਨੇ ਦੇ ਆਦਮੀਆਂ ਨੂੰ ਪੈਸੇ ਦਾ ਲਾਲਚ ਦਿੰਦੇ ਹਨ ਕਿ ਉਹ ਜਿੰਨਾ ਅਨਾਜ ਉਨ੍ਹਾਂ ਕੋਲ ਪਹੁੰਚਾ ਦੇਣ, ਉਸ ਦੇ ਬਰਾਬਰ ਦੇ ਤੋਲ ਦਾ ਸੋਨਾ-ਚਾਂਦੀ ਲੈ ਲੈਣ। ਕੌਮ ਬਗਸਰੀਆਂ ਤੇ ਇਸੇ ਤਰ੍ਹਾਂ ਦੀਆਂ ਹੋਰ ਕੌਮਾਂ ਦੇ ਬਾਅਜ਼ੇ ਇੱਜ਼ਤ ਦੇ ਦੁਸ਼ਮਣ ਤੇ ਪੈਸੇ ਦੇ ਪੁੱਤ ਵਿਅਕਤੀਆਂ ਦੇ, ਸਮੇਂ ਅਨੁਸਾਰ ਜੋ ਕੁਝ ਹੱਥ ਲੱਗਦਾ ਹੈ, ਚੋਰੀ-ਛੁੱਪੇ ਉਨ੍ਹਾਂ ਕੋਲ ਪਹੁੰਚ ਰਹੇ ਹਨ, ਅਤੇ ਆਪਣੇ ਲਈ ਉਸ ਦੇ ਬਰਾਬਰ ਸੋਨਾ-ਚਾਂਦੀ ਲੈ ਰਹੇ ਹਨ। ਜਦੋਂ ਇਸ ਬਾਰੇ ਨਵਾਬ ਸਾਹਿਬ ਨੂੰ ਦੱਸਿਆ ਜਾਂਦਾ ਹੈ ਤਾਂ ਉਨ੍ਹਾਂ ਦੀ ਬਹੁਤ ਡਾਂਟ-ਡਪਟ ਤੇ ਤਾੜਨਾ ਕੀਤੀ ਜਾਂਦੀ ਹੈ, ਤੇ ਧਮਕਾਇਆ ਜਾਂਦਾ ਹੈ। ਉਸ ਤੋਂ ਮਗਰੋਂ ਹਰਕਾਰੇ ਦੀ ਲਗਾਤਾਰ ਗਸ਼ਤ ਤੇ ਬਹੁਤ ਜ਼ਿਆਦਾ ਨਿਗਰਾਨੀ ਸਦਕਾ, ਕਿਸੇ ਦਾ ਮੌਕਾ ਨਹੀਂ ਲੱਗਣ ਦਿੱਤਾ ਕਿ ਉਹ ਮੁੜ ਕੇ ਲਾਲਚ ਵਾਲਾ ਕੰਮ ਕਰੇ ਤੇ ਪੈਸੇ ਦੀ ਪੂਜਾ ਕਰੇ। ਸਮਾਂ ਬੀਤਣ ਨਾਲ

ਐਨ ਜਹਾਦ ਦੇ ਦਿਨਾਂ ਵਿਚ ਰਮਜ਼ਾਨ ਦਾ ਮੁਬਾਰਿਕ ਮਹੀਨਾ ਆ ਜਾਂਦਾ ਹੈ। ਭਾਵੇਂ ਇਸਲਾਮੀ ਮੁਜਾਹਿਦ ਰੋਜ਼ਿਆਂ ਦੇ ਸਤਿਕਾਰ ਦਾ ਲਿਹਾਜ਼ ਰੱਖਣ ਬਾਰੇ ਸੋਚ ਰਹੇ ਹਨ ਕਿ ਉਹ ਰੋਜ਼ਾ ਤੋੜਨ ਵਾਲੇ ਨਾ ਬਣਨ, ਪਰ ਮਹਾਨ ਰੁਤਬੇ ਵਾਲੇ ਨਵਾਬ ਮੁਨਾਦੀ ਕਰਵਾ ਦਿੰਦੇ ਹਨ ਕਿ ਜਦੋਂ ਤੱਕ ਅਸਫਲ ਕਾਫ਼ਿਰਾਂ (ਸਿੱਖਾਂ) ਨਾਲ ਜਹਾਦ ਚੱਲ ਰਿਹਾ ਹੈ, ਉਹ ਰੋਜ਼ੇ ਦੀ ਮੁਸ਼ੱਕਤ ਨਾਲ ਆਪਣੀ ਸਰੀਰਕ ਸ਼ਕਤੀ ਨੂੰ ਕਮਜ਼ੋਰ ਨਾ ਕਰਨ, ਕਿਉਂਕਿ ਇਸਲਾਮੀ ਸ਼ਰੀਅਤ ਦੇ ਕਾਨੂੰਨ ਵਿਚ ਦੀਨ ਦੀਆਂ ਇਸ ਪ੍ਰਕਾਰ ਦੀਆਂ ਮੁਹਿੰਮਾਂ ਵਿਚ ਧਾਰਮਿਕ ਫ਼ਰਜ਼ਾਂ ਦਾ ਨਿਸਚਿਤ ਸਮੇਂ 'ਤੇ ਅਦਾ ਨਾ ਕਰਨਾ ਭਾਵ ਰੋਜ਼ਾ ਨਾ ਰੱਖਣਾ ਭੀ ਜਾਇਜ਼ ਹੈ। ਇਸੇ ਹੁਕਮ ਦੇ ਮੁਤਾਬਿਕ ਅਮਲ ਹੋ ਰਿਹਾ ਹੈ।

ਮੁਕਦੀ ਗੱਲ ਬੇਹੂਦਾ ਕਾਫ਼ਿਰਾਂ ਨੂੰ ਖਾਣ ਪੀਣ ਦੀਆਂ ਚੀਜ਼ਾਂ ਦੀ ਏਨੀ ਤੰਗੀ ਹੋ ਜਾਂਦੀ ਹੈ ਕਿ ਉਹ ਵੇਲੇ-ਕੁਵੇਲੇ ਥੋੜ੍ਹੇ-ਥੋੜ੍ਹੇ ਕਰ ਕੇ ਬੁਰੇ ਹਾਲੀਂ ਆਪਣੀ ਮਜ਼ਬੂਤੀ ਨੂੰ ਖ਼ਤਮ ਕਰ ਕੇ, ਲਗਾਤਾਰ ਭੁੱਖ ਹੱਥੋਂ ਜਾਨ ਲਬਾਂ 'ਤੇ ਅਤੇ ਸਿਰ ਵਿਚ ਸੁਆਹ ਪਾਈ ਮੋਰਚੇ ਦੇ ਪੈਰਾਂ ਵਿਚ ਲੋਟ-ਪੋਟ ਹੋ ਰਹੇ ਹਨ, ਤੇ ਆਪਣੇ ਸਿਰ ਨਿਮਰਤਾ ਦੇ ਸਿਜਦੇ ਵਿਚ ਰੱਖ ਰਹੇ ਹਨ। ਇਸਲਾਮੀ ਫ਼ੌਜ ਉਨ੍ਹਾਂ ਨੂੰ ਪਨਾਹ ਦੇ ਕੇ ਹੱਥੋ-ਹੱਥੀ ਉੱਚੇ ਰੁਤਬੇ ਵਾਲੇ ਨਵਾਬ ਕੋਲ ਪੇਸ਼ ਕਰ ਰਹੀ ਹੈ। ਨਵਾਬ ਸਾਹਿਬ ਉਨ੍ਹਾਂ ਤੋਂ ਪੁੱਛਦੇ ਹਨ ਕਿ ਕਿਲ੍ਹੇ ਵਿਚ ਰਸਦ ਕਿੰਨੀ ਕੁ ਹੈ ? ਤੇ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਕਿਸ ਗੱਲ ਵੱਲ ਰੁਝਾਨ ਹੈ ? ਉਹ ਬੇਨਤੀ ਕਰਦੇ ਹਨ ਕਿ ਕਿਲ੍ਹੇ ਵਿਚ ਅਨਾਜ ਦੀ ਏਨੀ ਕਮੀ ਹੈ ਕਿ ਉਥੇ ਤਾਂ ਛੋਟੀਆਂ ਕੀੜੀਆਂ ਭੀ ਭਾਲੀਆਂ ਨਹੀਂ ਮਿਲਦੀਆਂ ਅਤੇ ਚੂਹੇ ਭੀ ਖੁੱਡਾਂ ਵਿਚ ਵੜਦੇ ਤੇ ਨਿਕਲਦੇ ਨਹੀਂ ਮਿਲ ਰਹੇ। ਨਵਾਬ ਸਾਹਿਬ ਫ਼ੁਰਮਾਉਂਦੇ ਹਨ ਕਿ ਅਜੇ ਕਿਲ੍ਹੇ ਦੇ ਦਰੱਖ਼ਤਾਂ ਦੇ ਪੱਤੇ ਤਾਂ ਟਾਹਣੀਆਂ 'ਤੇ ਸਹੀ ਸਲਾਮਤ ਵਿਖਾਈ ਦੇ ਰਹੇ ਹਨ, ਜੋ ਖਾਣ ਦੀਆਂ ਚੀਜ਼ਾਂ ਦੀ ਅਣਹੋਂਦ ਦੀ ਬਿਲਕੁਲ ਦਲੀਲ ਨਹੀਂ ਹੈ। ਉਨ੍ਹਾਂ ਦੀ ਗੱਲ ਦੀ ਤਸਦੀਕ ਉਸ ਵੇਲੇ ਹੋਵੇਗੀ ਜਦੋਂ ਦਰੱਖ਼ਤਾਂ ਦੀਆਂ ਟਾਹਣੀਆਂ 'ਤੇ ਪੱਤੇ ਨਹੀਂ ਰਹਿਣਗੇ। ਉਹ ਟੋਲਾ ਜਿਹੜਾ ਰੋਟੀ ਦੀ ਭੁੱਖ ਸਦਕਾ ਢਹਿੰਦੀਆਂ ਕਲਾ ਵਿਚ ਮੋਰਚੇ 'ਤੇ ਡਿੱਗ ਰਿਹਾ ਹੈ, ਉਹ ਪਲਕਾਂ ਦੇ ਪਾਣੀ 'ਚੋਂ ਨਮੀ ਦਾ ਤੁਬਕਾ ਪੀ ਰਹੇ ਹਨ, ਅਤੇ ਬੰਦੂਕਾਂ ਦੀਆਂ ਗੋਲੀਆਂ ਦੇ ਤੰਦੂਰ ਦੀ ਰੋਟੀ ਖਾ ਰਹੇ ਹਨ। ਕਹਿਰ ਦੇ ਮਾਰੇ ਹੋਏ ਅਕਸਰ ਆਦਮੀ (ਸਿੱਖ) ਖ਼ਾਹਿਸ਼ ਦੀ ਅੱਗ ਵਿੱਚੋਂ ਰੋਟੀ ਮੰਗਦੇ ਹੋਏ ਮੁਹਾਸਿਰੇ ਦੇ ਹਰੇਕ ਪਾਸੇ ਗਿੜਗਿੜਾ ਰਹੇ ਹਨ ਅਤੇ ਪੱਕੇ ਦੀਨ ਦੇ ਬਹਾਦੁਰ ਉਨ੍ਹਾਂ ਨੂੰ ਰੋਟੀ ਤੇ ਭੋਜਨ ਦੇ ਲਾਲਚ ਵਿਚ ਫਸਾ ਕੇ ਕਤਲ ਕਰ ਰਹੇ ਹਨ। ਪਿਆਸ ਦੀ ਗਰਮੀ ਦੀ ਸ਼ਿੱਦਤ ਸਦਕਾ ਲਾਅਨਤੀਆਂ ਦੇ ਦਿਲ ਘੜੀ-ਘੜੀ ਬੈਠ ਰਹੇ ਹਨ, ਅਤੇ ਹਰ ਘੜੀ ਮੌਤ ਦੇ ਨਿਸ਼ਾਨ ਉਨ੍ਹਾਂ ਦੇ ਮੁਖੜਿਆਂ 'ਤੇ ਵਾਪਸ ਪਰਤ ਰਹੇ ਹਨ।

ਆਖ਼ਿਰਕਾਰ ਬਾਕੀ ਬਚਦੇ ਬੇਦੀਨੇ, ਜਿਹੜੇ ਬਹੁਤ ਜ਼ਿਆਦਾ ਫਾਕਿਆਂ ਕਾਰਨ ਕਮਜ਼ੋਰ, ਬਲਕਿ ਨਿਤਾਣੇ ਹੋਣ ਕਾਰਨ ਕੰਧ 'ਤੇ ਉਕਰੀ ਤਸਵੀਰ ਵਾਂਗ ਅਹਿਲ ਹੋਏ ਕੈਦ ਹੋ ਰਹੇ ਹਨ, ਢਿੱਡਾਂ 'ਤੇ ਪੱਥਰ ਬੰਨ੍ਹ ਕੇ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਕੋਲ ਇਕੱਠੇ ਹੋ ਜਾਂਦੇ ਹਨ, ਅਤੇ ਤਾਹਨੇ-ਮਿਹਨੇ ਮਾਰਨ ਲੱਗਦੇ ਹਨ ਕਿ "ਐ ਗਰੋਹਾਂ ਦੇ ਗਰੋਹਾਂ ਨੂੰ ਪਰੇਸ਼ਾਨ ਕਰਨ ਵਾਲੇ ਖ਼ਾਨਾ-ਖ਼ਰਾਬ ਭੇ ਟੋਲਿਆਂ ਦੇ

ਟੋਲਿਆਂ ਨੂੰ ਪਰੇਸ਼ਾਨ ਕਰਨ ਵਾਲੇ ਬਦਨਸੀਬ ਤੇਰਾ ਉਹ ਜਾਦੂ ਹੁਣ ਕਿਥੇ ਹੈ ਕਿ ਗ਼ੈਬੀ ਮਦਦ ਆ ਰਹੀ ਹੈ ਤੇ ਸਾਡੇ ਲਈ ਛੁਟਕਾਰੇ ਦਾ ਰਾਹ ਖੋਲ੍ਹ ਰਹੀ ਹੈ ?" ਫਿਟਕਾਰਿਆ ਹੋਇਆ, ਕਹਿਰ ਦਾ ਮਾਰਿਆ ਹੋਇਆ, ਆਪਣੇ ਕੰਮ ਵਿਚ ਅਸਫਲ ਤੇ ਬੇਇੱਜ਼ਤ ਗੁਰੂ [ਬੰਦਾ ਸਿੰਘ ਬਹਾਦੁਰ] ਆਪਣੇ ਮੂੰਹ 'ਤੇ ਖ਼ਾਮੋਸ਼ੀ ਦੀ ਮੁਹਰ ਲਾ ਲੈਂਦਾ ਹੈ, ਭਾਵ ਚੁੱਪ ਕਰ ਰਹਿੰਦਾ ਹੈ, ਅਤੇ ਸ਼ਰਮਿੰਦਗੀ ਵਾਲਾ ਸਿਰ ਪਛਤਾਵੇ ਦੇ ਗ਼ਰੀਬਾਨ ਵਿਚ ਹੇਠਾਂ ਨੂੰ ਸੁੱਟ ਲੈਂਦਾ ਹੈ। ਨਾਨਕ-ਪ੍ਰਸਤ ਅਫ਼ਸੋਸ ਕਰਦੇ ਹੋਏ ਤੇ ਦੁੱਖ ਦਾ ਜ਼ਹਿਰ ਪੀਂਦੇ ਹੋਏ, ਗ਼ੁੱਸੇ ਨਾਲ ਉਸ ਨੂੰ ਗਿੱਚੀ ਤੋਂ ਫੜ ਕੇ ਧੌਲ-ਧੱਪੜ ਮਾਰ ਕੇ ਤੇ ਵਾਲਾਂ ਤੋਂ ਖਿੱਚ ਕੇ ਕਿਲ੍ਹੇ 'ਚੋਂ ਬਾਹਰ ਲਿਆਉਂਦੇ ਹਨ[22], ਜਿਨ੍ਹਾਂ ਜਿਸ ਨੂੰ ਹੁਣੇ ਨਾ ਚਾਹੁੰਦੇ ਹੋਏ, ਆਪਣੇ ਹੱਥਾਂ ਤੇ ਗਰਦਨਾਂ ਨੂੰ ਆਪਣੇ ਹੀ ਹੱਥਾਂ ਨਾਲ ਬੰਨ੍ਹ ਕੇ, ਤੇ ਪਨਾਹ ਮੰਗਦੇ ਹੋਏ ਆਪਣੇ ਸਿਰ, ਦੁਸ਼ਮਣਾਂ ਨੂੰ ਕਾਬੂ ਕਰਨ ਵਾਲੇ ਉਸ ਸਰਦਾਰ (ਨਵਾਬ) ਦੇ ਉਸ ਪੈਰਾਂ ਵਿਚ ਰੱਖ ਦੇਣੇ ਚਾਹੀਦੇ ਹਨ, ਸ਼ਾਇਦ ਨਿੱਜੀ ਮਿਹਰਬਾਨੀਆਂ ਦੇ ਤਕਾਜ਼ੇ ਅਨੁਸਾਰ ਉਹ ਦਰਵੇਸ਼ ਤਰਸ ਖਾ ਕੇ, ਇਨ੍ਹਾਂ ਮਰਨ ਕਿਨਾਰੇ ਭੁੱਖਿਆਂ ਨੂੰ ਰੋਟੀ ਖਵਾ ਕੇ ਇਨ੍ਹਾਂ ਵਿਚ ਨਵੇਂ ਸਿਰੇ ਤੋਂ ਜ਼ਿੰਦਗੀ ਬਖ਼ਸ਼ ਦੇਵੇ, ਉਸ ਤੋਂ ਮਗਰੋਂ ਜੋ ਕੁਝ ਹੋਵੇ ਸੋ ਹੋਵੇ, ਪਰੰਤੂ ਫਾਕੇ ਦੀ ਅੱਗ ਦੇ ਦੁੱਖ ਵਿੱਚੋਂ ਕੱਢੇ ਬਗ਼ੈਰ ਤੰਦੂਰ ਵਿਚ ਨਹੀਂ ਭੁੱਜਿਆਂ ਜਾ ਸਕਦਾ ਹੈ, ਅਤੇ ਭੁੱਖ ਦੇ ਉਕਾਬ ਦੇ ਪੰਜੇ ਵਿਚ ਫਸੇ ਹੋਏ ਨੂੰ ਦੋਜ਼ਖ਼ ਦੇ ਮਾਲਿਕ ਨੂੰ ਸੌਂਪਿਆ ਨਹੀਂ ਜਾ ਸਕਦਾ ਹੈ।

ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ], ਜਿਹੜਾ ਆਪਣੀ ਪਤਨੀ, ਪੁੱਤਰ ਤੇ ਹੋਰ ਸੰਬੰਧੀਆਂ ਸਮੇਤ ਰੋਟੀ ਨਾ ਮਿਲਣ ਕਾਰਨ ਮਰਨ ਵਾਲਾ ਸੀ ਤੇ ਸਾਰਾ ਕਿਲ੍ਹਾ ਭੁੱਖ ਨਾਲ ਅਤੇ ਮਰੇ ਆਦਮੀਆਂ ਦੀਆਂ ਲੋਥਾਂ ਦੇ ਢੇਰਾਂ ਦੇ ਢੇਰਾਂ ਦੀ ਸੜ੍ਹਾਂਦ ਸਦਕਾ ਬਦਬੂਖ਼ਾਨਾ ਬਣਿਆ ਹੋਇਆ ਸੀ, ਮਜਬੂਰਨ ਜਾਨ ਕੁਰਬਾਨ ਕਰਨ ਲਈ ਮੰਨ ਜਾਂਦਾ ਹੈ। ਲਾਅਨਤੀ ਬਾਜ਼ ਸਿੰਘ ਇਸ ਗੱਲ ਨੂੰ ਬਹੁਤ ਵੱਡੀ ਸਫਲਤਾ ਸਮਝ ਕੇ ਆਰਿਫ਼ ਖ਼ਾਨ ਦੇ ਮੋਰਚੇ ਕੋਲ ਪੁੱਜ ਕੇ ਫ਼ਰਿਆਦ ਕਰਦਾ ਹੈ ਕਿ "ਜੇ ਉਹ ਪਨਾਹ ਦੇਣ ਤੇ ਓਟ ਬਖ਼ਸ਼ਣ ਤਾਂ ਕਹਿਰ ਦਾ ਮਾਰਿਆ ਗੁਰੂ [ਬੰਦਾ ਸਿੰਘ ਬਹਾਦੁਰ] ਆਪਣੇ ਮਜਬੂਰ ਗਰੋਹ ਸਮੇਤ ਉੱਚੀ ਪਦਵੀ ਵਾਲੇ ਨਵਾਬ ਦੀ ਸੇਵਾ ਵਿਚ ਹਾਜ਼ਿਰ ਹੋ ਜਾਂਦਾ ਹੈ, ਪਰ ਬਸ਼ਰਤੇ ਕਿ ਉਹ ਕਿਰਪਾ ਤੇ ਮਿਹਰ ਦੀ ਬਰਕਤ ਅਤੇ ਜਵਾਂਮਰਦੀ ਤੇ ਹਿੰਮਤ ਦੀਆਂ ਬਖ਼ਸ਼ਿਸ਼ਾਂ ਨਾਲ ਪਨਾਹ ਮੰਗਣ ਵਾਲੇ ਦੁਸ਼ਮਣ ਦੇ ਜੁਰਮਾਂ 'ਤੇ ਮੁਆਫ਼ੀ ਦੀ ਕਲਮ ਫੇਰ ਦੇਣ, ਭਾਵ ਜੁਰਮ ਮੁਆਫ਼ ਕਰ ਦੇਣ ਅਤੇ ਓਟ ਆਸਰਾ ਮੰਗਣ ਵਾਲੇ ਵੈਰੀ ਦੀਆਂ ਕੋਝੀਆਂ ਗ਼ਲਤੀਆਂ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਬਖ਼ਸ਼ ਦੇਣ।" ਸੂਰਮਾ ਖ਼ਾਨ (ਆਰਿਫ਼ ਖ਼ਾਨ) ਫ਼ਤਹਿ ਦੀ ਇਹ ਖ਼ੁਸ਼ਖ਼ਬਰੀ ਨਵਾਬ ਸਾਹਿਬ ਕੋਲ ਅਰਜ਼ ਕਰ ਕੇ ਤੇ ਆਗਿਆ ਲੈ ਕੇ ਬਾਜ਼ ਸਿੰਘ ਨੂੰ ਹੇਠਾਂ ਬੁਲਾਉਂਦਾ ਹੈ ਤੇ ਉਸ ਨਾਲ ਗੱਲ ਕਰਦਾ ਹੈ ਕਿ "ਨਵਾਬ ਸਾਹਿਬ ਦੀ ਫ਼ਰਿਸ਼ਤੇ ਜੇਹੀ ਸ਼ਖ਼ਸੀਅਤ ਰਹਿਮਤ ਦਾ ਚਸ਼ਮਾ ਹੈ, ਤੇ ਉਹ ਏਨਾ ਰਹਿਮ ਦਿਲ ਹੈ ਕਿ ਉਸ ਦੀ ਅਮੀਰਾਂ ਵਾਲੀ ਹਿੰਮਤ ਕਮਾਲ ਦਾ ਤਰਸ ਖਾਣ ਲਈ ਜੋਸ਼ ਵਿਚ ਆ ਜਾਂਦੀ ਹੈ। ਸੋ ਗੁਰੂ [ਬੰਦਾ ਸਿੰਘ ਬਹਾਦੁਰ], ਉਸ

22. ਸਿੱਖਾਂ ਦੁਆਰਾ ਬੰਦਾ ਸਿੰਘ ਬਹਾਦੁਰ ਨਾਲ ਉਕਤ ਕਿਸਮ ਦੀ ਬਦਸਲੂਕੀ ਕਰਨ ਦਾ ਖ਼ਿਆਲ ਲੇਖਕ ਦਾ ਮਨੋ-ਕਲਪਿਤ ਕਥਨ ਹੈ ਕਿਉਂਕਿ ਇਸ ਦੀ ਹੋਰ ਕਿਸੇ ਸਰੋਤ ਵਿੱਚੋਂ ਪੁਸ਼ਟੀ ਨਹੀਂ ਹੁੰਦੀ।

ਦਾ ਪੁੱਤਰ ਤੇ ਕੁਝ ਹੋਰ ਵਿਸ਼ੇਸ਼ ਵਿਅਕਤੀ ਫ਼ੌਰਨ ਨਵਾਬ ਸਾਹਿਬ ਦੀ ਸੇਵਾ ਵਿਚ ਚਲੇ ਜਾਣ। ਮਗਰੋਂ ਸਮੇਂ ਦੇ ਬੀਤਣ ਨਾਲ ਜੋ ਕੁਝ ਤਹਿ ਹੁੰਦਾ ਹੈ ਉਸ ਮੁਤਾਬਿਕ ਅਮਲ ਕੀਤਾ ਜਾਵੇਗਾ।" ਬਾਜ਼ ਸਿੰਘ ਛੁਟਕਾਰੇ ਦੀ ਖ਼ੁਸ਼ਖ਼ਬਰੀ ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਕੋਲ ਲੈ ਜਾ ਕੇ ਉਸ ਨੂੰ ਟੁੱਟੇ ਦਿਲਾਂ ਵਾਲੇ ਕੁਝ ਸੰਬੰਧੀਆਂ ਸਮੇਤ ਮੌਤ ਦੀ ਘੁੰਮਣ ਘੇਰੀ ਵਿੱਚੋਂ ਕੱਢ ਕੇ ਮੋਰਚੇ ਕੋਲ ਲੈ ਜਾਂਦਾ ਹੈ। ਸੂਰਮਾ ਖ਼ਾਨ (ਆਰਿਫ਼ ਖ਼ਾਨ) ਤਕੜੀਆਂ ਬਾਹਾਂ ਵਾਲੇ ਬਹਾਦੁਰਾਂ ਦੇ ਭਾਰੀ ਇਕੱਠ ਨੂੰ, ਕਹਿਰ ਦੇ ਮਾਰੇ ਹੋਏ ਗਰੋਹ ਦੇ ਆਲੇ-ਦੁਆਲੇ ਲਾ ਦਿੰਦਾ ਹੈ ਅਤੇ ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਹਾਥੀ ਉੱਤੇ ਬਿਠਾ ਦਿੰਦਾ ਹੈ, ਅਤੇ ਆਰਿਫ਼ ਬੇਗ ਖ਼ਾਨ ਮੁਗ਼ਲ ਨੂੰ, ਜਿਹੜਾ ਸ਼ਾਹੀ ਦਰਬਾਰ ਦੇ ਪੁਰਾਣੇ ਭਰੋਸੇਯੋਗ ਵਿਅਕਤੀਆਂ ਵਿੱਚੋਂ ਹੈ, ਆਪਣੇ ਸਰਪ੍ਰਸਤ ਦੇ ਹੁਕਮ ਮੁਤਾਬਿਕ ਗੁਰੂ (ਬੰਦਾ ਬਹਾਦੁਰ) ਕੋਲ ਬਿਠਾ ਦਿੰਦਾ ਹੈ। ਕਹਿਰ ਦੇ ਮਾਰੇ ਹੋਏ ਦੂਜੇ ਸਿੱਖਾਂ ਨੂੰ ਇਸਲਾਮੀ ਫ਼ੌਜ ਦੇ ਘੇਰੇ ਵਿਚ ਨਵਾਬ ਸਾਹਿਬ ਕੋਲ ਪਹੁੰਚਾ ਦਿੰਦਾ ਹੈ।[23] ਫ਼ਤਹਿਮੰਦ ਨਵਾਬ ਉਸ ਤੋਂ ਉਸ ਦੀ ਖੱਜਲ-ਖ਼ੁਆਰੀ ਦਾ ਹਾਲ ਪੁੱਛ ਕੇ ਤੇ ਜ਼ੰਜੀਰ ਬੰਦ ਕਰ ਕੇ ਭਾਵ ਬੇੜੀਆਂ ਪਾ ਕੇ ਮੁਗ਼ਲ ਸਾਥੀਆਂ ਦੇ ਨਾਲ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਜਿਉਣ ਜੋਗਾ ਖਾਣਾ ਦਾਣਾ ਮੁਕੱਰਰ ਕਰਦੇ ਹਨ, ਅਤੇ ਉਸ ਨੂੰ ਸੂਰਮੇਂ ਖ਼ਾਨ ਦੇ ਸਪੁਰਦ ਕਰ ਕੇ ਕਰੜੀ ਨਿਗਰਾਨੀ ਵਿਚ ਰੱਖ ਕੇ ਖ਼ਾਨ ਨੂੰ ਸਖ਼ਤ ਤਾਕੀਦ ਕਰਦੇ ਹਨ ਕਿ ਉਹ ਵੱਧ ਤੋਂ ਵੱਧ ਕਾਇਦੇ ਕਾਨੂੰਨ ਦੀ ਪਾਲਣਾ ਕਰੇ।

ਉਸ ਤੋਂ ਮਗਰੋਂ ਫ਼ਤਹਿਮੰਦ ਗਾਜ਼ੀਆਂ ਨਾਲ ਇਸ ਫ਼ਤਹਿ ਦੇ, ਜਿਹੜੀ ਸਵੇਰ ਦੀਆਂ ਏਨੀਆਂ ਦੁਆਵਾਂ ਤੇ ਅੱਧੀ-ਅੱਧੀ ਰਾਤ ਤੱਕ ਕੀਤੀ ਹਿੰਮਤ ਸਦਕਾ ਹੱਥ ਲੱਗੀ ਹੈ, ਸ਼ੁਕਰਾਨੇ ਦੀ 'ਦੋਗਾਨਾ' ਨਮਾਜ਼ ਅਦਾ ਕਰਦੇ ਹਨ। ਦੀਨੀ ਬਹਾਦੁਰਾਂ ਵਾਸਤੇ ਤੇਜ-ਪ੍ਰਤਾਪ ਦੇ ਪੂਰਬ ਤੋਂ ਉਮੀਦ ਦੀ ਸੁਬ੍ਹਾ ਚਮਕ ਉਠੀ ਅਤੇ ਮਨੋਰਥ ਦੀ ਕਲੀ ਆਸਾਂ ਦੇ ਬਾਗ਼ ਵਿਚ ਖਿੜ ਪਈ। ਮੁਜਾਹਿਦਾਂ ਦੇ ਚਿਹਰਿਆਂ 'ਤੇ ਖ਼ੁਸ਼ੀ-ਖੇੜਾ ਆ ਗਿਆ ਅਤੇ ਪ੍ਰਸੰਨਤਾ ਦੀ ਲਾਲੀ ਮੁਖੜਿਆਂ 'ਤੇ ਆ ਗਈ। ਫ਼ਤਹਿਮੰਦ ਨਵਾਬ ਬਹੁਤੀ ਖ਼ੁਸ਼ੀ ਨਾਲ ਫੁੱਲਿਆ ਕਪੜਿਆਂ ਵਿਚ ਨਾ ਸਮਾ ਕੇ ਤੇ ਆਪਣੇ ਆਪ ਵਿਚ ਉੱਚਾ ਹੋ ਕੇ, ਰੱਬੀ ਬਖ਼ਸ਼ਿਸ਼ਾਂ ਦੀ ਪ੍ਰਸੰਸਾ ਵਿਚ ਲੈ ਨਾਲ ਗੀਤ ਗਾ ਰਿਹਾ ਹੈ। ਮੁਬਾਰਿਕਬਾਦ ਦਾ ਗੀਤ ਆਕਾਸ਼ ਤੱਕ ਪੁੱਜ ਕੇ ਮੁਬਾਰਕ ਦੀ ਖ਼ੁਸ਼ੀ ਦਾ ਸਾਜ਼ ਉੱਚਾ ਵੱਜ ਰਿਹਾ ਹੈ ਅਤੇ ਫ਼ਤਹਿ ਦੇ ਨਗਾਰੇ 'ਚੋਂ ਅਮਨ-ਚੈਨ ਦੀ ਆਵਾਜ਼ ਸਾਰੇ ਜਹਾਨ ਵਿਚ ਪੁੱਜ ਰਹੀ ਹੈ। ਸ਼ਾਨੋ-ਸ਼ੌਕਤ ਦੇ ਢੋਲ ਵਿੱਚੋਂ ਐਸ਼ੋ-ਆਰਾਮ ਦੀ ਆਵਾਜ਼ ਸਾਰੀ ਧਰਤੀ 'ਤੇ ਧੁੰਮਾਂ ਪਾ ਰਹੀ ਹੈ। ਫ਼ਤਹਿਮੰਦ ਨਵਾਬ ਇਸੇ ਸਮੇਂ ਤੇਜ਼ ਰਫ਼ਤਾਰ ਏਲਚੀਆਂ ਦੇ ਹੱਥ ਬਾਦਸ਼ਾਹ ਵੱਲ ਬਿਨੈ-ਪੱਤਰ ਰਵਾਨਾ ਕਰਦਾ ਹੈ, ਜਿਸ ਵਿਚ ਸਵੇਰ ਵੇਲੇ ਹੋਈ ਜਿੱਤ ਦੀ ਮੁਬਾਰਿਕਬਾਦ ਦਰਜ ਹੈ। ਰੁਸਤਮੀ ਬਾਹਾਂ ਵਾਲੇ ਉਸ ਮੁਜਾਹਿਦ ਗਾਜ਼ੀ ਹੱਥੋਂ ਹੋਏ ਅਮਨ-ਅਮਾਨ ਦਾ ਅਹਿਸਾਨ ਜਹਾਨ ਦੀ ਅਕੀਦਤ ਵਾਲੀ ਗਰਦਨ 'ਤੇ ਆ ਪੈਂਦਾ ਹੈ ਤੇ ਮੁਲਕ ਨੂੰ ਸਜਾਉਣ ਦਾ ਅਹਿਸਾਨ ਜ਼ਮਾਨੇ ਦੀ ਅਪਣੱਤ ਦੇ ਜ਼ਿੰਮੇ

23. ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਗ੍ਰਿਫ਼ਤਾਰੀ 7 ਦਸੰਬਰ, 1715 ਈ. ਨੂੰ ਹੋਈ ਸੀ ਤੇ ਇਸ ਦੀ ਖ਼ਬਰ ਬਾਦਸ਼ਾਹ ਨੂੰ 12 ਦਸੰਬਰ, 1715 ਈ. ਨੂੰ ਦਿੱਤੀ ਗਈ ਸੀ।

ਕਾਇਮ ਹੋ ਜਾਂਦਾ ਹੈ। ਅਮੀਰਾਨਾ ਮਿਹਰ ਦੀਆਂ ਬਰਕਤਾਂ ਸਦਕਾ ਸਖਾਵਤ ਦਾ ਸਮੁੰਦਰ ਠਾਠਾਂ ਮਾਰ ਕੇ ਫ਼ੌਜ ਦੇ ਗਾਜ਼ੀਆਂ ਨੂੰ ਰੁਪਏ ਪੈਸਿਆਂ ਨਾਲ ਝੋਲੀਆਂ ਭਰ ਰਿਹਾ ਹੈ ਤੇ ਉਨ੍ਹਾਂ ਦੀਆਂ ਜੇਬਾਂ ਤੇ ਖੀਸੇ ਰੁਪਏ ਪੈਸਿਆਂ ਨਾਲ ਭਰ ਰਹੇ ਹਨ। ਉੱਚੀ ਪਦਵੀ ਵਾਲੇ ਖ਼ਾਨਾਂ ਨੂੰ ਉਮਦਾ ਖ਼ਿਲਅਤਾਂ ਨਾਲ ਸਜਾਇਆ ਜਾ ਰਿਹਾ ਹੈ ਅਤੇ ਹਰੇਕ ਨੂੰ ਉਸ ਦੀ ਪਦਵੀ ਮੁਤਾਬਿਕ ਘੋੜਾ ਤੇ ਹਾਥੀ ਇਨਾਮ ਵਜੋਂ ਬਖ਼ਸ਼ ਕੇ ਬੇਹੱਦ ਮਾਣ ਬਖ਼ਸ਼ਿਆ ਜਾ ਰਿਹਾ ਹੈ। ਸਰਕਾਰੀ ਮੁਹਿੰਮਾਂ ਦੇ ਕਾਰਿੰਦਿਆਂ ਨੂੰ ਤਾਕੀਦ ਕੀਤੀ ਜਾ ਰਹੀ ਹੈ ਕਿ ਉਹ ਕਹਿਰ ਦੇ ਮਾਰੇ ਹੋਏ ਹਜ਼ਾਰ (1000) ਜਣਿਆਂ ਨੂੰ ਬਾਦਸ਼ਾਹ ਕੋਲ ਭੇਜਣ ਵਾਸਤੇ, ਕੈਦ ਵਿਚ ਜਿਉਂਦੇ ਰੱਖ ਕੇ ਬਾਕੀਆਂ ਨੂੰ ਕਤਲ ਕਰ ਦੇਣ। ਫ਼ਤਹਿਮੰਦ ਫ਼ੌਜ ਕਿਲ੍ਹੇ ਦੇ ਦਰਵਾਜ਼ੇ ਤੇ ਕੰਧਾਂ ਨੂੰ ਚੀਰਦੀ ਹੋਈ ਮੌਤ ਦੇ ਮੂੰਹ ਆਇਆਂ ਹੋਇਆਂ ਹਜ਼ਾਰਾਂ ਕਾਫ਼ਿਰਾਂ (ਸਿੱਖਾਂ) ਨੂੰ, ਜਿਹੜੇ ਭੁੱਖ ਦੇ ਦੁੱਖੋਂ ਅੱਧ-ਮੋਏ ਹੋਏ ਪਏ ਸਨ, ਤੇਗਾਂ ਨਾਲ ਕਤਲ ਕਰ ਕੇ ਖ਼ੂਨ ਵਹਾਉਣ ਦਾ ਅਭਿਆਸ ਕਰ ਰਹੀ ਹੈ। ਜੱਲਾਦ ਤਾਕੀਦ ਦੇ ਮੁਤਾਬਿਕ ਕਾਫ਼ਿਰਾਂ ਦੇ ਸਿਰਾਂ ਨੂੰ ਧੜਾਂ ਨਾਲੋਂ ਕੱਟ ਕੇ, ਤੇ ਸਿਰਾਂ ਦੇ ਢੇਰਾਂ ਨੂੰ ਬੈਲ ਗੱਡੀਆਂ ਤੇ ਊਠਾਂ 'ਤੇ ਲੱਦ ਕੇ, ਸ਼ਹਿਰ-ਸ਼ਹਿਰ ਵੱਲ ਰਵਾਨਾ ਕਰ ਰਹੇ ਹਨ। ਉਨ੍ਹਾਂ ਨੇ ਕਦਮ-ਬ-ਕਦਮ ਖ਼ੂਨ ਬਹਾ ਦਿੱਤਾ ਤੇ ਸਿਰਾਂ ਨੂੰ ਗਲੀ-ਗਲੀ ਵਿਚ ਲਟਕਾ ਦਿੱਤਾ। ਕਹਿਰ ਦੇ ਮਾਰਿਆਂ ਹੋਇਆਂ ਦੇ ਮਰਨ ਕਾਰਨ, ਆਮ ਲੋਕਾਂ ਦੇ ਦਿਲ ਜ਼ਿੰਦਾ ਹੋ ਗਏ, ਅਤੇ ਉਨ੍ਹਾਂ ਫ਼ਸਾਦੀਆਂ ਦੀ ਮੌਤ ਸਦਕਾ ਆਮ ਤੇ ਖ਼ਾਸ ਲੋਕਾਂ ਦੀਆਂ ਜਾਨਾਂ ਨੂੰ ਨਵੀਂ ਜ਼ਿੰਦਗੀ ਮਿਲ ਗਈ। (ਪੱਤਰੇ 111-120)...

**ਦਲੇਰ ਜੰਗ ਬਹਾਦੁਰ ਦਾ ਲਾਹੌਰ ਪੁੱਜਣਾ ਅਤੇ ਕਹਿਰ ਦੇ ਮਾਰੇ ਹੋਏ ਕੈਦੀਆਂ ਨੂੰ ਬਾਦਸ਼ਾਹ ਕੋਲ ਰਵਾਨਾ ਕਰਨਾ :**

ਮੁਕਦੀ ਗੱਲ ਜਦੋਂ ਪੱਕੇ ਯਕੀਨ ਵਾਲੇ ਉਸ ਗਾਜ਼ੀ ਦੇ ਪੱਕੇ ਦੀਨ ਦੀ ਜਿੱਤ ਤਮੰਨਾ ਅਨੁਸਾਰ ਹੋ ਗਈ ਅਤੇ ਮਕਰੋ-ਫ਼ਰੇਬ ਦੀ ਕਲਾ ਵਾਲਾ ਦੁਸ਼ਮਣ [ਬੰਦਾ ਸਿੰਘ ਬਹਾਦੁਰ] ਗ੍ਰਿਫ਼ਤਾਰ ਹੋ ਗਿਆ ਤਾਂ ਕਾਫ਼ਿਰਾਂ ਦੇ ਕਿਲ੍ਹੇ ਨੂੰ ਢਾਹੁਣ ਤੇ ਉਸ ਇਲਾਕੇ ਦੇ ਬਦਨਸੀਬ ਲੋਕਾਂ ਨੂੰ ਆਪਣੇ ਵੱਲ ਕਰਨ ਮਗਰੋਂ, ਫ਼ਤਹਿਮੰਦ ਝੰਡੇ ਉਮਦਾ ਸ਼ਹਿਰ ਰਾਜਧਾਨੀ ਲਾਹੌਰ ਵੱਲ ਚੁੱਕ ਲਏ, ਅਤੇ ਕੂਚ ਦਾ ਢੋਲ ਉੱਚੀ-ਉੱਚੀ ਵਜਾ ਦਿੱਤਾ। ਆਰਿਫ਼ (ਖ਼ਾਨ) ਬੇਗ ਮੁਗ਼ਲ ਨੂੰ ਕਮਾਲ ਦੀ ਮਜ਼ਬੂਤ ਹਿਫ਼ਾਜ਼ਤ ਦੇ ਤਕਾਜ਼ੇ ਅਨੁਸਾਰ, ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਨਾਲ ਇਕ ਜ਼ੰਜੀਰ ਵਿਚ, ਜਿਸ ਦਾ ਇਕ ਕੁੰਡਲ ਉਕਤ ਮੁਗ਼ਲ ਦੇ ਪੈਰ ਵਿਚ ਤੇ ਦੂਜਾ ਕੁੰਡਲ ਮਜਬੂਰ ਕੈਦੀ [ਬੰਦਾ ਸਿੰਘ ਬਹਾਦੁਰ] ਦੇ ਪੈਰ ਵਿਚ ਪਾ ਕੇ ਤੇ ਬੇੜੀ ਨੂੰ ਮਜ਼ਬੂਤੀ ਨਾਲ ਬੰਨ੍ਹ ਕੇ ਤੇ ਪਿੰਜਰੇ ਵਿਚ ਪਾ ਕੇ ਹਾਥੀ 'ਤੇ ਬਿਠਾ ਦਿੱਤਾ। ਦੂਜੇ ਕਾਫ਼ਿਰਾਂ (ਸਿੱਖਾਂ) ਨੂੰ, ਜਿਹੜੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਤਾਬੇਦਾਰ ਵਿਅਕਤੀ ਗ੍ਰਿਫ਼ਤਾਰ ਹੋ ਗਏ ਸਨ, ਇਕ ਦੂਜੇ ਨਾਲ ਜ਼ੰਜੀਰਾਂ ਵਿਚ ਜਕੜ ਕੇ ਤੇ ਗਰਦਨਾਂ ਵਿਚ ਤੌਕ ਪਾ ਕੇ, [ਬੰਦਾ ਸਿੰਘ ਬਹਾਦੁਰ ਦੀ] ਸਵਾਰੀ ਦੇ ਅੱਗੇ-ਅੱਗੇ ਫ਼ਤਹਿਮੰਦ ਫ਼ੌਜ ਦੇ ਘੇਰੇ ਵਿਚ ਰਵਾਨਾ ਕਰ ਰਹੇ ਹਨ। ਖ਼ੁਦ ਵੈਰੀਆਂ ਨੂੰ ਸੰਘਾਰਨ ਵਾਲੇ ਰਾਜ-ਭਾਗ ਦੇ ਡੇਰੇ ਨਾਲ ਫ਼ਤਹਿ ਦੀ ਖ਼ੁਸ਼ੀ ਦੇ ਸਾਜ਼ ਵਜਾਉਂਦੇ ਹੋਏ ਤੇ ਖ਼ੁਦਾਦਾਦ ਹਿੰਮਤ 'ਤੇ ਫ਼ਖ਼ਰ ਕਰਦੇ ਹੋਏ ਉੱਚੀ

ਸ਼ਾਨ ਵਾਲੇ ਸਰਦਾਰਾਂ ਦੇ ਢੰਗ ਅਨੁਸਾਰ ਪੂਰੇ ਠਾਠ-ਬਾਠ ਨਾਲ ਕੂਚ-ਦਰ-ਕੂਚ ਕਰਦੇ ਹੋਏ ਪੁੱਜ ਗਏ, ਅਤੇ ਬਰਕਤਾਂ ਦੇ ਖ਼ਜ਼ਾਨੇ ਉਸ ਸ਼ਹਿਰ ਦੀ ਵੱਡੀ ਬਸਤੀ ਵਿਚ ਤਿੰਨ ਦਿਨ ਸ਼ਾਹੀ ਝੰਡੇ ਗੱਡ ਰੱਖੇ। ਕਹਿਰ ਦੇ ਮਾਰੇ ਹੋਏ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਉਸ ਦੇ ਮਜਬੂਰ ਗ੍ਰਿਫ਼ਤਾਰ ਸੰਬੰਧੀਆਂ ਸਮੇਤ ਅਨੋਖੇ ਢੰਗ ਨਾਲ, ਤਾਂ ਕਿ ਦੂਜੇ ਬਾਗ਼ੀਆਂ ਤੇ ਫ਼ਸਾਦੀਆਂ ਨੂੰ ਸਬਕ ਸਿਖਾਉਣ ਤੇ ਤਾੜਨਾ ਕਰਨ ਦਾ ਸਬੱਬ ਬਣ ਸਕੇ, ਸ਼ਹਿਰ ਵਿਚ ਲੈ ਆਂਦਾ। ਕਹਿਰ ਦੇ ਮਾਰੇ ਹੋਏ ਗ੍ਰਿਫ਼ਤਾਰ ਵਿਅਕਤੀਆਂ ਦੇ ਗਰੋਹਾਂ ਦੇ ਗਰੋਹਾਂ ਨੂੰ ਇਕ ਦੂਜੇ ਨਾਲ ਜ਼ੰਜੀਰ ਬੰਦ ਕਰ ਕੇ ਤੇ ਹਰੇਕ ਕਾਫ਼ਿਰ ਦੇ ਦੋਹਾਂ ਹੱਥਾਂ ਵਿਚ ਮਕਤੂਲ ਕਾਫ਼ਿਰਾਂ ਦੇ ਦੋ ਸਿਰ ਫੜਾ ਕੇ, ਬੁਰਾ-ਭਲਾ ਕਹਿੰਦੇ ਹੋਏ ਤੇ ਸੋਟੀਆਂ ਮਾਰਦੇ ਹੋਏ ਬਲਦਾਂ ਤੇ ਖੋਤਿਆਂ ਵਾਂਗ ਨਚਾ ਰਹੇ ਹਨ। ਮਗਰੋਂ ਉਸ ਹਾਥੀ ਨੂੰ, ਜਿਸ ਉੱਤੇ ਉਸ ਕਾਲੇ ਮੂੰਹ ਵਾਲੇ ਨਾਪਾਕ [ਬੰਦਾ ਸਿੰਘ ਬਹਾਦੁਰ] ਦਾ ਪਿੰਜਰਾ ਸੀ, ਆਰ ਤੇ ਅੰਕੁਸ਼ ਮਾਰ-ਮਾਰ ਕੇ ਤੇਜ਼ ਚਲਾਉਂਦੇ ਹਨ। ਰੱਬ ਦੀ ਖ਼ਲਕਤ ਇਸ ਅਨੋਖੇਪਣ ਵਾਲੀ ਅਦਾ ਤੇ ਵਾਰਦਾਤ ਨੂੰ ਵੇਖਣ ਲਈ ਹੁੰਮ-ਹੁਮਾ ਕੇ ਆ ਕੇ ਪੈਰ-ਪੈਰ 'ਤੇ ਨਿਕੰਮਿਆਂ ਦੇ ਸਿਰਾਂ ਵਿਚ ਬਦਨਸੀਬੀ ਦੀ ਸੁਆਹ ਪਾਉਂਦੇ ਹਨ, ਅਤੇ ਉਨ੍ਹਾਂ ਖੱਜਲ-ਖ਼ੁਆਰ ਲਾਅਨਤੀਆਂ ਨੂੰ ਫਿਟਕਾਰਾਂ ਪਾਉਂਦੇ ਹਨ। ਇਸ ਤੋਂ ਮਗਰੋਂ ਗ੍ਰਿਫ਼ਤਾਰ ਕਾਫ਼ਿਰਾਂ ਨੂੰ ਕੈਦਖ਼ਾਨੇ ਵਿਚ ਡੱਕ ਦਿੰਦੇ ਹਨ। ਨਵਾਬ ਸਾਹਿਬ ਅਤਿਅੰਤ ਪ੍ਰਸੰਨਤਾ ਤੇ ਜੇਤੂ ਹਾਲਤ ਵਿਚ ਮਿੱਥੇ ਟਿਕਾਣੇ ਵਿਚ ਦਾਖ਼ਲ ਹੁੰਦੇ ਹਨ।

ਇਸੇ ਸਮੇਂ ਬਾਦਸ਼ਾਹ ਵੱਲ ਲਿਖ ਭੇਜੇ ਬਿਨੈ-ਪੱਤਰ ਦੇ ਜਵਾਬ ਵਿਚ ਸ਼ਾਹੀ ਦਰਬਾਰ ਵਿੱਚੋਂ ਹੁਕਮ ਜਾਰੀ ਹੋਇਆ, ਜਿਸ ਰਾਹੀਂ ਫ਼ਤਹਿ ਦੀ ਮੁਬਾਰਿਕਬਾਦ ਦਿੱਤੀ ਗਈ ਸੀ ਤੇ ਜਿਸ ਬਾਰੇ ਪ੍ਰਸ਼ੰਸਾ ਕੀਤੀ ਗਈ ਸੀ ਅਤੇ ਹੁਕਮ ਦਿੱਤਾ ਗਿਆ ਸੀ ਕਿ ਉਹ ਕਹਿਰ ਦੇ ਮਾਰੇ ਹੋਏ ਮਜਬੂਰ ਗੁਰੂ [ਬੰਦਾ ਸਿੰਘ ਬਹਾਦੁਰ] ਤੇ ਗ੍ਰਿਫ਼ਤਾਰ ਸਿੱਖਾਂ ਨੂੰ ਕਮਰੁਦੀਨ ਖ਼ਾਨ ਬਹਾਦੁਰ ਤੇ ਜ਼ਕਰੀਆ ਖ਼ਾਨ ਬਹਾਦੁਰ ਨਾਲ ਨਿਆਂਕਾਰ ਬਾਦਸ਼ਾਹ ਵੱਲ ਰਵਾਨਾ ਕਰ ਦੇਣ ਅਤੇ ਆਪ ਸੂਬਾ ਲਾਹੌਰ ਦੇ ਮਾਮਲਿਆਂ ਦਾ ਚੰਗੀ ਤਰ੍ਹਾਂ ਪ੍ਰਬੰਧ ਕਰਨ। ਇਸ ਤੋਂ ਮਗਰੋਂ ਇਸਲਾਮੀ ਫ਼ੌਜ ਨੇ ਕੁਝ ਦਿਨ ਆਪਣੇ ਟਿਕਾਣੇ ਉੱਤੇ ਆਰਾਮ ਕੀਤਾ। ਸਫਲ ਨਵਾਬ ਦੋਹਾਂ ਅਮੀਰਜ਼ਾਦਿਆਂ ਨੂੰ ਮੁਗ਼ਲੀਆ ਫ਼ੌਜ ਦੇ ਜੰਗੀ ਜਵਾਨਾਂ ਤੇ ਵਧੀਆ ਸਾਜ਼ੋ-ਸਾਮਾਨ ਸਮੇਤ ਅਤੇ ਕਹਿਰ ਦੇ ਮਾਰੇ ਕੈਦੀਆਂ ਨੂੰ ਪੂਰੀ ਸੰਭਾਲ ਸਹਿਤ ਉਨ੍ਹਾਂ ਦੇ ਸਪੁਰਦ ਕਰ ਕੇ ਸ਼ਾਹੀ ਛਾਉਣੀ ਵੱਲ ਰਵਾਨਾ ਕਰ ਰਹੇ ਹਨ। ਦੋਨੋਂ ਅਮੀਰਜ਼ਾਦੇ ਕਮਾਲ ਦੀ ਹਿਫ਼ਾਜ਼ਤ ਦੀਆਂ ਸ਼ਰਤਾਂ ਪੂਰੀਆਂ ਕਰ ਕੇ, ਢੋਲ ਵਜਾ ਕੇ ਤੇ ਝੰਡਾ ਉੱਚਾ ਝੁਲਾ ਕੇ ਕੂਚ-ਦਰ-ਕੂਚ ਰਾਜਧਾਨੀ ਸ਼ਾਹਜਹਾਨਾਬਾਦ ਦੇ ਲਾਗੇ ਪਹੁੰਚ ਰਹੇ ਹਨ। ਜਦੋਂ ਫ਼ਤਹਿਮੰਦ ਬਹਾਦੁਰਾਂ ਦੇ ਰੱਬੀ ਕਹਿਰ ਦੇ ਮਾਰੇ ਹੋਏ ਕੈਦੀਆਂ ਦੇ ਆਉਣ ਦੀ ਖ਼ਬਰ ਬਾਦਸ਼ਾਹ ਨੂੰ ਦੱਸੀ ਜਾਂਦੀ ਹੈ ਤਾਂ ਹੁਕਮ ਹੁੰਦਾ ਹੈ ਕਿ ਉਹ ਜਸ਼ਨ ਦੇ ਦਿਨ ਸੇਵਾ ਵਿਚ ਹਾਜ਼ਿਰ ਹੋਣ, ਕਿਉਂਕਿ ਸ਼ਾਹਾਨਾ ਜਸ਼ਨ ਪੱਕੇ ਦੀਨ ਦੀ ਫ਼ਤਹਿ ਦੀ, ਇਸੇ ਖ਼ੁਸ਼ੀ ਵਿਚ ਮਨਾਉਣਾ ਤਹਿ ਹੋਇਆ ਸੀ। ਨਵ ਰੋਜ਼ (ਫ਼ਾਰਸੀ ਸਾਲ ਦਾ ਪਹਿਲਾ ਦਿਨ) ਦੇ ਜਸ਼ਨ ਦੇ ਸਾਮਾਨ ਨਾਲ ਸ਼ਾਹੀ ਦਰਬਾਰ ਨੂੰ ਦੁੱਗਣਾ ਸਜਾਇਆ ਜਾਂਦਾ ਹੈ। ਦੀਨ ਨੂੰ ਪਨਾਹ ਦੇਣ ਵਾਲਾ ਬਾਦਸ਼ਾਹ ਸੁਭਾਗੇ ਰਾਜ ਸਿੰਘਾਸਣ 'ਤੇ ਸੁਸ਼ੋਭਿਤ ਹੋ ਜਾਂਦਾ ਹੈ। ਦੋਵੇਂ (ਜ਼ਕਰੀਆ ਖ਼ਾਨ ਤੇ

ਕਰਮੁਦੀਨ) ਰੱਬੀ ਕਹਿਰ ਦੇ ਮਾਰੇ ਹੋਏ ਮਜਬੂਰ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਕੈਦੀ ਸਿੱਖਾਂ ਸਮੇਤ ਬਾਦਸ਼ਾਹ ਦੇ ਪੇਸ਼ ਕਰਦੇ ਹਨ।[24] ਸਮੇਂ ਦੇ ਖ਼ਲੀਫ਼ੇ ਨੇ ਖ਼ੁਦਾ ਦੀ ਦਰਗਾਹ ਵਿਚ ਸ਼ੁਕਰਾਨੇ ਦੀ ਦੋਗਾਨਾ (ਦੁੱਗਣੀ) ਨਮਾਜ਼ ਅਦਾ ਕੀਤੀ। ਬਾਦਸ਼ਾਹ ਨੇ ਮਿਹਰ ਕਰਦੇ ਹੋਏ ਉੱਘੇ ਬਹਾਦੁਰਾਂ ਤੇ ਉਨ੍ਹਾਂ ਦੇ ਫ਼ਤਹਿਮੰਦ ਸਾਥੀਆਂ ਨੂੰ ਵਧੀਆ ਖ਼ਿਲਅਤਾਂ, ਸਰਪੇਚ, ਖ਼ੰਜਰ, ਸ਼ਮਸ਼ੀਰ, ਜੜਾਉ ਜਿੱਗਾ, ਘੋੜਾ, ਹਾਥੀ, ਮਨਸਬਾਂ ਤੇ ਜਾਗੀਰਾਂ ਵਿਚ ਵਾਧਾ ਤੇ ਹਰ ਪ੍ਰਕਾਰ ਦੀਆਂ ਬਖ਼ਸ਼ਿਸ਼ਾਂ ਨਾਲ ਮਾਣ ਬਖ਼ਸ਼ਿਆ ਅਤੇ ਫ਼ੁਰਮਾਇਆ ਕਿ ਉਹ ਕਹਿਰ ਦੇ ਮਾਰੇ ਹੋਏ ਕੈਦੀਆਂ ਦੇ ਸਿਰ ਕਲਮ ਕਰ ਕੇ ਸ਼ਹਿਰ ਦੇ ਰਸਤਿਆਂ ਤੇ ਦਰੱਖ਼ਤਾਂ 'ਤੇ ਹਰੇਕ ਇਲਾਕੇ ਦੇ ਰਾਹਾਂ 'ਤੇ ਲਟਕਾ ਦੇਣ।[25] ਉਸ ਤੋਂ ਮਗਰੋਂ ਬਹੁਤ ਮਿਹਰਬਾਨੀਆਂ ਹੋ ਰਹੀਆਂ ਹਨ। ਨੁਮਾਇਆ ਕੋਸ਼ਿਸ਼ ਕਰਨ ਦੇ ਬਦਲੇ ਬੇਹੱਦ ਸ਼ਾਬਾਸ਼ ਦਿੱਤੀ ਜਾਂਦੀ ਹੈ ਅਤੇ ਮਨਸਬ ਹਜ਼ਾਰੀ ਵਿਚ ਵਾਧੇ ਨਾਲ ਸਤ ਹਜ਼ਾਰ (7000) ਸਵਾਰ ਹੋ ਰਹੇ ਹਨ। ਇਨਾਮ ਵਜੋਂ ਛੇ ਖ਼ਾਸਾ ਕਪੜਿਆਂ ਦੀ ਖ਼ਿਲਅਤ, ਜਿੱਗਾ, ਸਰਪੇਚ, ਕਮਰ 'ਤੇ ਬੰਨ੍ਹਣ ਵਾਲੀ ਖ਼ੰਜਰ, ਜੜਾਉ ਤਲਵਾਰ ਤੇ ਮਾਹੀ-ਵ-ਮਰਾਤਬ (ਉੱਚ ਸਤਿਕਾਰ ਦਾ ਨਿਸ਼ਾਨ), ਪੰਜ ਹਾਥੀਆਂ ਤੇ ਸੱਤ ਵਧੀਆ ਨਸਲ ਦੇ ਘੋੜਿਆਂ ਦੇ ਰੁਤਬੇ ਅਤੇ ਹੋਰ ਬਾਦਸ਼ਾਹੀ ਬਖ਼ਸ਼ਿਸ਼ਾਂ, ਜਿਨ੍ਹਾਂ ਨਾਲ ਸੌ ਗੁਣਾ ਸ਼ਾਨ ਤੇ ਠਾਠ-ਬਾਠ ਉੱਚੇ ਹੋ ਸਕਦੇ ਹਨ, ਪ੍ਰਾਪਤ ਹੋ ਰਹੀਆਂ ਹਨ। ਹਰੇਕ ਖ਼ਾਨ ਵਾਸਤੇ ਅੱਡ-ਅੱਡ ਸ਼ਾਹੀ ਇਨਾਮ ਵਜੋਂ ਉਸ ਦੇ ਰੁਤਬੇ ਮੁਤਾਬਿਕ ਖ਼ਿਲਅਤ ਤੇ ਮਨਸਬ ਵਿਚ ਵਾਧਾ ਕਰ ਕੇ ਜ਼ਕਰੀਆ ਖ਼ਾਨ ਬਹਾਦੁਰ ਦੇ ਸਪੁਰਦ ਹੋ ਰਹੇ ਹਨ, ਕਿ ਉਨ੍ਹਾਂ ਉੱਘੇ ਸਰਦਾਰਾਂ ਕੋਲ ਪਹੁੰਚਾ ਦੇਵੇ। ਜ਼ਕਰੀਆ ਖ਼ਾਨ ਬਹਾਦੁਰ ਰਹਿਮਤ ਦੇ ਖ਼ਜ਼ਾਨੇ, ਬਾਦਸ਼ਾਹ ਕੋਲੋਂ ਵਿਦਾ ਹੋ ਕੇ ਬਾਦਸ਼ਾਹੀ ਤੁਹਫ਼ੇ ਲਾਹੌਰ ਪਹੁੰਚਾ ਦਿੰਦਾ ਹੈ। ਫ਼ਤਹਿਮੰਦ ਨਵਾਬ ਤਾਬੇਦਾਰੀ ਦੇ ਕਾਇਦੇ ਨੂੰ ਮੁਖ ਰੱਖ ਕੇ ਸਵਾਗਤ ਕਰਨ ਲਈ, ਜ਼ਾਬਿਤੇ ਦੇ ਮੁਤਾਬਿਕ ਕਮਾਲ ਦੇ ਸਤਿਕਾਰ ਸਹਿਤ ਪ੍ਰਸ਼ਾਦ ਵਜੋਂ ਬਰਕਤ ਵਾਲੀਆਂ ਸ਼ਾਹੀ ਚੀਜ਼ਾਂ ਲੈ ਕੇ ਉਨ੍ਹਾਂ ਬਾਦਸ਼ਾਹੀ ਬਖ਼ਸ਼ਿਸ਼ਾਂ ਨੂੰ ਪ੍ਰਾਪਤ ਕਰਨ ਦਾ ਮਾਣ ਪ੍ਰਾਪਤ ਕਰ ਕੇ ਬਾਗ਼ੋ-ਬਾਗ਼ ਹੋ ਜਾਂਦਾ ਹੈ। ਉਹ ਰੱਬ ਵਲੋਂ ਮਿਲੀਆਂ ਇਨ੍ਹਾਂ ਸਾਰੀਆਂ ਬਖ਼ਸ਼ਿਸ਼ਾਂ ਦੇ ਇਵਜ਼ਾਨੇ ਵਿਚ ਰੱਬ ਦਾ ਸ਼ੁਕਰ ਅਦਾ ਕਰ ਕੇ ਬੇਹੱਦ ਦਾਨ-ਪੁੰਨ ਕਰਦੇ ਹਨ। ਮੈਂ ਉਸ ਬਹੁ-ਅਧਿਕਾਰੀ ਸਰਦਾਰ ਦੀ ਹਿੰਮਤ 'ਤੇ ਫ਼ਖ਼ਰ ਕਰਦਾ ਹਾਂ, ਜਿਸ ਨੇ ਚਮਕਦਾਰ ਤੇਗ਼ ਦੇ ਚਸ਼ਮਿਆਂ ਵਿੱਚੋਂ ਹਰ ਪਾਸੇ ਅਮਨ-ਅਮਾਨ ਦੀਆਂ ਨਹਿਰਾਂ ਵਹਾ ਦਿੱਤੀਆਂ ਅਤੇ ਨਿਆਂ ਦੀ ਤੱਕੜੀ ਦੇ ਪਲੜੇ ਨੂੰ ਇਨਸਾਫ਼ ਦੀ ਬਾਂਹ ਨਾਲ ਮੁੜ ਚਾਲੂ ਕੀਤਾ। (ਪੱਤਰੇ 124-129)...

---

24. ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ 1 ਮਾਰਚ, 1716 ਈ. ਨੂੰ ਦਿੱਲੀ ਵਿਚ ਬਾਦਸ਼ਾਹ ਦੇ ਪੇਸ਼ ਕੀਤਾ ਗਿਆ ਸੀ।
25. ਬੰਦਾ ਸਿੰਘ ਬਹਾਦੁਰ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਦੀ ਦਿੱਲੀ ਵਿਚ ਕਤਲੇਆਮ 6 ਮਾਰਚ, 1716 ਈ. ਨੂੰ ਸ਼ੁਰੂ ਹੋਈ ਸੀ। ਬਾਦਸ਼ਾਹ ਨੇ ਹੁਕਮ ਕੀਤਾ ਸੀ ਕਿ ਰੋਜ਼ਾਨਾ ਸੌ-ਸੌ ਦੀ ਗਿਣਤੀ ਵਿਚ ਸਿੱਖਾਂ ਦਾ ਕਤਲ ਕਰ ਕੇ ਉਨ੍ਹਾਂ ਦੇ ਸਿਰ ਤੇ ਧੜ ਸ਼ਹਿਰ ਦੇ ਰਸਤਿਆਂ ਉੱਤੇ ਦਰੱਖ਼ਤਾਂ ਨਾਲ ਲਟਕਾ ਦਿੱਤੇ ਜਾਣ।

# ਮੁਹੰਮਦ ਕਾਸਿਮ ਲਾਹੌਰੀ

## *ਇਬਰਤਨਾਮਾ*

(1723 ਈ.)

ਮੁਹੰਮਦ ਕਾਸਿਮ ਲਾਹੌਰ ਦਾ ਰਹਿਣ ਵਾਲਾ ਸੀ ਅਤੇ ਪੇਸ਼ੇ ਦੇ ਵਜੋਂ ਇਕ ਸਰਕਾਰੀ ਮੁਨੀਮ ਸੀ।[1] 1718 ਈ. ਵਿਚ ਉਹ ਲਾਹੌਰ ਤੋਂ ਦਿੱਲੀ ਚਲਾ ਆਇਆ। ਏਥੇ ਉਸ ਨੇ ਬਾਰ੍ਹਾ ਦੇ ਸੱਯਦ, ਹੁਸੈਨ ਅਲੀ ਖ਼ਾਨ ਦੀ, ਜੋ ਕੁਤਬੁਲ-ਮੁਲਕ ਅਬਦੁੱਲ੍ਹਾ ਖ਼ਾਨ ਦਾ ਛੋਟਾ ਭਾਈ ਸੀ, ਮੁਲਾਜ਼ਮਤ ਕਰ ਲਈ ਸੀ।[2] 1723 ਈ. ਵਿਚ ਮੁਹੰਮਦ ਕਾਸਿਮ ਨੇ ਮੁਗ਼ਲ ਇਤਿਹਾਸ ਬਾਰੇ *ਇਬਰਤਨਾਮਾ* ਨਾਮੀ ਪ੍ਰਸਿੱਧ ਇਤਿਹਾਸਕ ਕਿਤਾਬ ਦੀ ਰਚਨਾ ਕੀਤੀ। ਇਸ ਵਿਚ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਤੋਂ ਲੈ ਕੇ ਸੱਯਦ ਭਰਾਵਾਂ ਦੀ ਅਧੋਗਤੀ (1720 ਈ.) ਤੱਕ ਦੀਆਂ ਘਟਨਾਵਾਂ ਦਰਜ ਹਨ। ਮੁਹੰਮਦ ਕਾਸਿਮ ਲਾਹੌਰੀ ਦੁਆਰਾ ਲਿਖਤ ਇਤਿਹਾਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਲਾਹੌਰ ਦਾ ਰਹਿਣ ਵਾਲਾ ਸੀ ਅਤੇ 1709-1716 ਈ. ਦੇ ਦਰਮਿਆਨ ਜੋ ਕੁਝ ਲਾਹੌਰ ਦੇ ਆਸੇ-ਪਾਸੇ ਵਾਪਰਿਆ ਸੀ, ਉਸ ਦੀ ਉਸ ਨੂੰ ਨਿੱਜੀ ਵਾਕਫ਼ੀਅਤ ਸੀ। ਉਸ ਨੇ ਜੋ ਕੁਝ ਲਿਖਿਆ ਹੈ, ਉਹ ਅੱਖੀਂ ਵੇਖੇ ਹਾਲਾਤ ਜਾਂ ਅੱਖੀਂ ਵੇਖਣ ਵਾਲਿਆਂ ਤੋਂ ਗ੍ਰਹਿਣ ਕੀਤੀ ਜਾਣਕਾਰੀ ਦੇ ਆਧਾਰ ਉੱਤੇ ਲਿਖਿਆ ਹੈ।[3] ਜਦੋਂ ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਨੇ ਮੁਗ਼ਲਾਂ ਵਿਰੁੱਧ ਸੈਨਿਕ ਸੰਘਰਸ਼ ਛੇੜਿਆ ਤਾਂ ਉਹ ਲਾਹੌਰ ਵਿਚ ਹੀ ਸੀ। ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੀ ਸਿੱਖਾਂ ਹੱਥੋਂ ਸ਼ਿਕਸਤ ਤੇ ਸਰਹਿੰਦ ਉਪਰ ਸਿੱਖਾਂ ਦੇ ਕਬਜ਼ੇ ਦੀਆਂ ਖ਼ਬਰਾਂ ਉਸ ਨੂੰ ਲਾਹੌਰ ਵਿਚ ਹੀ ਮਿਲੀਆਂ ਸਨ। ਜਦੋਂ ਲਾਹੌਰ ਦੇ ਮੌਲਾਣਿਆਂ ਨੇ ਸਿੱਖਾਂ ਵਿਰੁੱਧ ਜਹਾਦ ਲਈ ਹੈਦਰੀ ਝੰਡਾ ਉਠਾਇਆ ਤਾਂ ਉਸ ਵੇਲੇ ਮੁਹੰਮਦ ਕਾਸਿਮ ਲਾਹੌਰ ਵਿਚ ਸੀ। 1715 ਈ. ਵਿਚ ਅਬਦੁਸ ਸਮਦ ਖ਼ਾਨ ਦੁਆਰਾ ਸਿੱਖਾਂ ਨੂੰ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਘੇਰਨ ਅਤੇ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਨ੍ਹਾਂ ਦੇ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਲਾਹੌਰ ਲਿਆਉਣ ਸਮੇਂ ਵੀ ਲੇਖਕ ਮੌਕੇ ਉੱਤੇ ਮੌਜੂਦ ਸੀ। ਉਕਤ ਕਾਰਨਾਂ ਕਰਕੇ ਮੁਹੰਮਦ ਕਾਸਿਮ ਲਾਹੌਰੀ ਦੀ ਲਿਖਤ, *ਇਬਰਤਨਾਮਾ* ਇਤਿਹਾਸਿਕ ਦ੍ਰਿਸ਼ਟੀ ਤੋਂ ਬੜੀ ਮਹੱਤਾ

1. J.S. Grewal and Irfan Habib, *Sikh History from Persian Sources,* p. 110.
2. Nabi Hadi, *Dictionary of Indo-Persian Literature,* p. 249; Elliot and Dowson, *History of India,* Vol. VIII, p. 569.
3. J.S. Grewal and Irfan Habib, *op.cit.,* p. 110; also see Ganda Singh, *A Bibliography of the Punjab,* p. 161.

ਰੱਖਦੀ ਹੈ। ਭਾਵੇਂ ਉਸ ਨੇ ਸਿੱਖ ਗੁਰੂ ਸਾਹਿਬਾਨ ਬਾਰੇ ਵੀ ਆਪਣੇ ਵਿਚਾਰ ਪ੍ਰਗਟਾਏ ਹਨ ਪਰ ਇਸ ਵਿਚ ਕਈ ਟਪਲੇ ਖਾਧੇ ਹਨ। ਸ. ਕਰਮ ਸਿੰਘ ਹਿਸਟੋਰੀਅਨ ਦੇ ਕਹਿਣ ਅਨੁਸਾਰ ਮੁਹੰਮਦ ਕਾਸਿਮ ਲਾਹੌਰੀ ਨੇ "ਸਰਹੰਦ ਦੀ ਲੁੱਟ, ਮਾਝੇ ਦਾ ਗ਼ਦਰ, ਅਮੀਨ ਗੜ੍ਹ ਦੀ ਲੜਾਈ, ਲੋਹਗੜ੍ਹ ਦਾ ਸੰਗਰਾਮ, ਬੰਦੇ ਦਾ ਪਿੱਛਾ, ਸਿੱਖਾਂ ਦੀ ਕਤਲਾਮ, ਰਿਆੜਕੀ ਦਾ ਹਾਲ ਤੇ ਗੁਰਦਾਸਪੁਰੇ ਦਾ ਜੁੱਧ ਇਤਿਆਦਿ ਹਾਲ ਜਹੇ ਸੁਹਣੇ ਇਸ ਨੇ ਦਿੱਤੇ ਹਨ, ਹੋਰਸ ਕਿਸੇ ਨੇ ਨਹੀਂ ਦਿੱਤੇ। ਸੱਚੀ ਗੱਲ ਤਾਂ ਇਹ ਹੈ ਕਿ ਇਸ ਦੀ ਤਾਰੀਖ਼ ਤੋਂ ਬਿਨਾਂ ਜੇਕਰ ਹੋਰ ਕਿਸੇ ਤਾਰੀਖ਼ ਵਿਚ ਬੰਦੇ ਦਾ ਹਾਲ ਨਾ ਵੀ ਹੋਵੇ, ਤਦ ਵੀ ਬੰਦੇ ਦੀਆਂ ਬਹਾਦਰੀਆਂ ਦੁਨੀਆਂ ਵਿਚ ਕਾਇਮ ਰਹਿ ਸਕਦੀਆਂ ਹਨ।"[4] ਭਾਵੇਂ ਮੁਹੰਮਦ ਕਾਸਿਮ ਲਾਹੌਰੀ ਨੇ ਬੰਦਾ ਸਿੰਘ ਬਹਾਦੁਰ ਅਤੇ ਸਿੱਖਾਂ ਲਈ ਘ੍ਰਿਣਿਤ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਅਤੇ ਤਾਰੀਖ਼ਾਂ ਉਧਰਿਤ ਕਰਨ ਤੋਂ ਵੀ ਸੰਕੋਚ ਕੀਤਾ ਹੈ ਪਰ ਬਾਬਾ ਬੰਦਾ ਸਿੰਘ ਬਹਾਦੁਰ ਦਾ ਇਤਿਹਾਸ ਲਿਖਣ ਲਈ ਉਸ ਦੀ ਲਿਖਤ ਦੇ ਇਤਿਹਾਸਕ ਮੁੱਲ ਨੂੰ ਕਤਈ ਨਕਾਰਿਆ ਨਹੀਂ ਜਾ ਸਕਦਾ।

## -2-

**ਬਹਾਦਰ ਸ਼ਾਹ ਦੀ ਕਾਮ ਬਖ਼ਸ਼ ਉਪਰ ਫ਼ਤਹਿ ਤੇ ਸ਼ਾਹਜਹਾਨਾਬਾਦ ਦੀ ਤਰਫ਼ ਕੂਚ :**

ਜਦੋਂ ਬਾਦਸ਼ਾਹ ਬਹਾਦਰ ਸ਼ਾਹ ਦੱਖਣ ਵਿਚ ਸੀ, ਇਸੇ ਦੌਰਾਨ ਰੱਬੀ ਭਾਣੇ ਅਨੁਸਾਰ ਪੰਜਾਬ ਦੀ ਧਰਤੀ 'ਤੇ ਇਕ ਅਨੋਖੀ ਬਿਪਤਾ ਆ ਪਈ। ਇਕ ਅਨੋਖੀ ਦੁਰਘਟਨਾ ਨੇ ਫ਼ੁਰਸਤ ਦੀ ਘਾਤ ਵਿੱਚੋਂ ਸਿਰ ਚੁੱਕਿਆ, ਭਾਵ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੀ ਸ਼ਹਾਦਤ, ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਵਲੋਂ ਪਰਗਣਿਆਂ ਦੀ ਲੁੱਟ-ਮਾਰ, ਵੱਡੇ ਆਦਮੀਆਂ ਨੂੰ ਘਰੋਂ ਬਾਹਰ ਕੱਢਣ ਅਤੇ ਅਨੋਖੀਆਂ ਗੱਲਾਂ ਕਾਰਨ ਜਿਹੜੀਆਂ ਸੋਚੀਆਂ ਭੀ ਨਹੀਂ ਜਾ ਸਕਦੀਆਂ, ਦੀਆਂ ਖ਼ਬਰਾਂ ਬਾਦਸ਼ਾਹ ਦੇ ਦਰਬਾਰ ਵਿਚ ਅਰਜ਼ ਕੀਤੀਆਂ ਗਈਆਂ।

**ਸਿੱਖਾਂ ਤੇ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਫ਼ਸਾਦ :**

ਇਸ ਸੰਖੇਪ ਗੱਲ ਦਾ ਵੇਰਵਾ ਇਉਂ ਹੈ ਕਿ ਫ਼ਲਾਣੇ ਸੰਨ ਦੇ ਬੀਤੇ ਦਿਨਾਂ ਵਿਚ ਗੁਰੂ ਨਾਨਕ ਸ਼ਾਹ ਨਾਮੀ ਇਕ ਦਰਵੇਸ਼ ਸੀ। ਦਰਅਸਲ ਉਹ ਬ੍ਰਹਮ ਗਿਆਨ ਦੇ ਲਿਬਾਸ ਨਾਲ ਸਜਿਆ ਹੋਇਆ, ਤੇ ਸ਼ੁਹਰਤ ਤੇ ਬਦਨਾਮੀ ਤੋਂ ਮੁਕਤ, ਅਤੇ ਰੱਬ ਨੂੰ ਨਾ ਮੰਨਣ ਨੂੰ ਬੇਦੀਨੀ ਖ਼ਿਆਲ ਕਰਦਾ ਸੀ। ਉਹ ਦੀਨ ਤੇ ਇਸਲਾਮ ਦੇ ਸਰੋਤ ਨੂੰ ਭੀ ਸਲਾਮ ਕਹਿੰਦਾ ਸੀ। ਉਹ ਦਰਵੇਸ਼ਾਂ ਤੇ ਵਿਦਵਾਨਾਂ ਨਾਲ ਰੋਜ਼ੇ-ਨਮਾਜ਼ ਦੇ ਭੇਦਾਂ ਦਾ ਜ਼ਿਕਰ (ਗੋਸ਼ਿਟ) ਕਰਦਾ ਤੇ ਵੇਦ ਪੜ੍ਹਨ ਵਾਲੇ ਬ੍ਰਾਹਮਣਾਂ ਦੇ ਨਕਸ਼-ਏ-ਕਦਮ 'ਤੇ ਭੀ ਚੱਲਦਾ ਸੀ।[5] ਦੋ-ਰੰਗਾ ਹੋਣ ਦੇ ਬਾਵਜੂਦ ਉਹ ਸਾਰਿਆਂ ਨਾਲ ਇਕ-ਮਿੱਕ ਅਤੇ ਕਿਸੇ ਨਾਲ ਵੈਰ ਵਿਰੋਧ ਨਹੀਂ ਰੱਖਦਾ ਸੀ। ਉਹ ਸੁਲ੍ਹਾ ਤੇ ਜੰਗ ਤੋਂ ਮੁਕਤ

---

4. Karam Singh, *Banda Bahadur*, p. 10.
5. ਗੁਰੂ ਨਾਨਕ ਦੇਵ ਜੀ ਬ੍ਰਾਹਮਣਾਂ ਦੀ ਪੈਰਵੀ ਕਰਨ ਵਾਲੇ ਧਾਰਮਿਕ ਨੇਤਾ ਨਹੀਂ ਸਨ।

ਸੀ। ਕਦੇ ਉਹ ਹਿੰਦੂਆਂ ਦਾ ਦੇਹੁਰਾ (ਮੰਦਰ) ਉਸਾਰਨ ਲੱਗਦਾ ਤੇ ਕਦੇ ਇਸਲਾਮ ਦੀ ਮਰਯਾਦਾ ਅਨੁਸਾਰ ਮਸੀਤ।[6] ਕਦੇ ਰੱਬ ਨੂੰ ਤਲਾਸ਼ ਕਰਨ ਵਾਲੇ ਵਿਅਕਤੀਆਂ ਦੀ ਇਬਾਦਤਗਾਹ (ਕਾਅਬੇ) ਦੀ ਪਰਿਕਰਮਾ ਕਰਦਾ ਸੀ, ਅਤੇ ਕਦੇ ਗਯਾ ਤੇ ਕਾਸ਼ੀ ਦੀ ਯਾਤਰਾ ਕਰਦਾ ਸੀ। ਉਸ ਨੇ ਦੁਨੀਆਂ ਦੀਆਂ ਚਾਰੇ ਕੂੰਟਾਂ ਦਾ ਪੈਦਲ ਦੌਰਾ ਕੀਤਾ। ਸਫ਼ਰ ਕਰਨ ਵਿਚ ਉਸ ਦੇ ਪੈਰ ਗੋਡਿਆਂ ਤੱਕ ਘਸ ਗਏ।[7] ਧਰਤੀ ਦੇ ਹਰੇਕ ਖ਼ਿੱਤੇ ਵਿਚ ਉਸ ਦੇ ਕਥਨਾਂ ਦੀਆਂ ਧੁੰਮਾਂ ਪਈਆਂ ਹੋਈਆਂ ਸਨ ਅਤੇ ਹਰੇਕ ਦੀਪ ਵਿਚ ਉਸ ਦੀ ਉਚਾਰੀ ਰੱਬੀ ਬਾਣੀ ਦਾ ਬੋਲ-ਬਾਲਾ ਸੀ। ਉਹ ਖ਼ੁਦਾ ਨੂੰ ਪਹੁੰਚੇ ਵਲੀਆਂ ਨਾਲ ਵਾਰਤਾਲਾਪ ਕਰਦਾ ਅਤੇ ਰੱਬੀ ਲੋਕਾਂ ਦੀਆਂ ਬੈਠਕਾਂ ਤੋਂ ਲਾਭ ਪ੍ਰਾਪਤ ਕਰਦਾ। ਉਸ ਨੇ ਕੁਝ ਸਮਾਂ ਹਜ਼ਰਤ ਸ਼ੇਖ਼ ਫ਼ਰੀਦ ਗੰਜ ਨਾਲ ਵਾਰਤਾਲਾਪ ਕਰ ਕੇ ਸ਼ੱਕਰ ਦਾ ਖ਼ਜ਼ਾਨਾ ਹਾਸਲ ਕੀਤਾ। ਉਸ ਨੇ ਕਾਫ਼ੀ ਸਮਾਂ ਹਜ਼ਰਤ ਸ਼ਾਹ ਅਬਦੁਰ ਰਹਿਮਾਨ ਬਖ਼ਤਿਆਰ ਦੀ ਸੇਵਾ ਵਿਚ ਚਾਲੀਸੇ ਕੱਟ ਕੇ ਘੋਰ ਤਪੱਸਿਆ ਕੀਤੀ।[8] ਇਸ ਰੱਬੀ ਮਹਾਨ ਵਿਅਕਤੀ ਨੇ ਦੁਨਿਆਵੀ ਤੌਰ 'ਤੇ ਵਿਆਹ ਭੀ ਕਰਵਾਇਆ ਅਤੇ ਬਾਲ-ਬੱਚੇ ਹੋਏ, ਪਰੰਤੂ ਉਸ ਦੀ ਦਇਆ ਦ੍ਰਿਸ਼ਟੀ ਜ਼ਿਆਦਾਤਰ ਆਪਣੇ ਸ਼ਰਧਾਲੂਆਂ ਤੇ ਚੇਲਿਆਂ 'ਤੇ ਰਹੀ। ਉਨ੍ਹਾਂ ਚੇਲਿਆਂ ਵਿੱਚੋਂ ਅੰਗਤ (ਅੰਗਦ) ਨਾਮੀ ਖਤਰੀ ਸੀ, ਜਿਹੜਾ ਬ੍ਰਹਮ ਗਿਆਨ ਦਾ ਚਾਹਵਾਨ, ਅਧਿਆਤਮਿਕਵਾਦੀ ਅਤੇ ਦੀਨੀ-ਦੌਲਤ ਦਾ ਧਨੀ ਬਣ ਗਿਆ। ਉਸ ਤੋਂ ਕੁਝ ਪੁਸ਼ਤਾਂ ਮਗਰੋਂ ਹਰ ਰਾਏ ਨਾਮੀ ਗੁਰੂ ਹੋਇਆ।[9] ਲੋਕਾਂ ਦੇ ਗਰੋਹਾਂ ਦੇ ਗਰੋਹ ਉਸ ਦੀ ਤਾਬੇਦਾਰੀ ਕਰਨ ਵਿਚ ਸਿਰ ਝੁਕਾਉਂਦੇ ਸਨ ਅਤੇ ਹਜ਼ਾਰਾਂ ਇੱਜ਼ਤ-ਸਤਿਕਾਰ ਨਾਲ ਉਸ ਦੀ ਸਿਫ਼ਤ-ਸਾਲਾਹ ਕਰਦੇ ਸਨ। ਉਸ ਤੋਂ ਬਾਅਦ ਉਸ ਦਾ ਪੁੱਤਰ ਗੁਰੂ ਤੇਗ਼ ਬਹਾਦਰ ਹੋਇਆ[10], ਉਸ ਨੇ ਪਿਤਾ ਨਾਲੋਂ ਵੱਧ ਤਰੱਕੀ ਕੀਤੀ, ਉਹ ਅਕਸਰ ਸੈਰ-ਤਮਾਸ਼ੇ ਵਿਚ ਜੀਵਨ ਬਤੀਤ ਕਰਦਾ ਸੀ ਪਰ ਉਸ ਰੱਬ ਦੇ ਪਿਆਰੇ ਗੁਰੂ ਵਿਚ ਚੀਜ਼ਾਂ ਚੰਗੀ ਤਰ੍ਹਾਂ ਕਬੂਲ ਕਰਨ ਦੇ ਗੁਣ ਸਦਕਾ ਲੋਕੀ ਬੇਸ਼ੁਮਾਰ ਗਿਣਤੀ ਵਿਚ ਉਸ ਵੱਲ ਆਉਣ ਲੱਗੇ ਅਤੇ ਸਾਜ਼ੋ-ਸਾਮਾਨ, ਨਕਦੀ ਤੇ ਜਿਨਸਾਂ, ਹਾਥੀ ਤੇ ਘੋੜੇ ਆਦਿ ਦੁਨਿਆਵੀ ਸਾਮਾਨ ਪ੍ਰਾਪਤ ਕਰਨ ਵਿਚ ਕੋਈ ਕਮੀ ਨਾ ਰਹੀ। ਖ਼ੁਦ ਕਹਿਣ ਦੀ ਬਜਾਇ, ਹਕੂਮਤ ਦੀ ਇੱਛਾ ਕਰਨ ਦੀ ਗੱਲ ਕਦੇ-ਕਦਾਈਂ ਉਸ ਦੇ ਚੇਲਿਆਂ ਦੇ ਮੂੰਹੋਂ ਨਿਕਲ ਜਾਂਦੀ ਸੀ। ਉਹ ਇਸੇ ਤਰ੍ਹਾਂ ਸਰਹਿੰਦ

---

6. ਗੁਰੂ ਸਾਹਿਬ ਨੇ ਕੋਈ ਵੀ ਅਜਿਹੀ ਮਸਜਿਦ ਜਾਂ ਮੰਦਰ ਨਹੀਂ ਸੀ ਉਸਾਰਿਆ।
7. ਲੇਖਕ ਦਾ ਇਸ਼ਾਰਾ ਗੁਰੂ ਸਾਹਿਬ ਦੀਆਂ ਪੈਦਲ ਯਾਤਰਾਵਾਂ (ਉਦਾਸੀਆਂ) ਤੋਂ ਹੈ। ਇਨ੍ਹਾਂ ਯਾਤਰਾਵਾਂ ਦਾ ਮਨੋਰਥ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮ-ਸਥਾਨਾਂ ਪ੍ਰਤੀ ਸ਼ਰਧਾ ਪ੍ਰਗਟਾਉਣਾ ਨਹੀਂ ਸੀ, ਬਲਕਿ ਗੁਰੂ ਜੀ ਇਨ੍ਹਾਂ ਥਾਵਾਂ ਉੱਤੇ ਇਕੱਠੇ ਹੋਏ ਲੋਕਾਂ ਨੂੰ ਆਪਣੇ ਧਰਮ ਦੇ ਅਸੂਲਾਂ ਤੋਂ ਜਾਣੂੰ ਕਰਵਾਉਣਾ ਚਾਹੁੰਦੇ ਸਨ।
8. ਗੁਰੂ ਸਾਹਿਬ ਦੀ ਬਾਬਤ ਸ਼ੈਖ਼ ਫ਼ਰੀਦ ਨਾਲ ਨਹੀਂ, ਬਲਕਿ ਉਨ੍ਹਾਂ ਦੀ ਗੱਦੀ ਦੇ ਵਾਰਿਸ ਨਾਲ ਮੁਲਾਕਾਤ ਹੋਈ ਸੀ। ਦੂਜੇ, ਉਹ ਕਿਸੇ ਸ਼ਾਹ ਅਬਦੁਰ ਰਹਿਮਾਨ ਨਾਮੀ ਸੂਫ਼ੀ ਪੀਰ ਦੇ ਮੁਰੀਦ ਨਹੀਂ ਸਨ ਤੇ ਨਾ ਹੀ ਉਹ ਹੱਠ-ਯੋਗ ਜਾਂ ਤਪੱਸਿਆ ਦੇ ਮੁੱਦਈ ਸਨ।
9. ਗੁਰੂ ਹਰਿ ਰਾਇ ਸਿੱਖਾਂ ਦੇ ਸੱਤਵੇਂ ਗੁਰੂ ਸਨ।
10. ਗੁਰੂ ਤੇਗ਼ ਬਹਾਦਰ ਸਿੱਖਾਂ ਦੇ ਨੌਵੇਂ ਗੁਰੂ ਸਨ। ਉਹ ਗੁਰੂ ਹਰਿਰਾਇ ਦੇ ਪੁੱਤਰ ਨਹੀਂ ਸਨ। ਲੇਖਕ ਦਾ ਉਨ੍ਹਾਂ ਨੂੰ ਰੰਗ-ਤਮਾਸ਼ੇ ਵਿਚ ਰਹਿਣ ਦਾ ਕਥਨ ਬਿਲਕੁਲ ਨਿਰਮੂਲ ਹੈ।

ਤੇ ਬਿਜਵਾੜਾ (ਬਜਵਾੜਾ) ਦੇ ਆਸ-ਪਾਸ ਦੇ ਪਹਾੜੀ ਇਲਾਕੇ ਵਿਚ ਜੀਵਨ ਬਤੀਤ ਕਰਦਾ ਰਿਹਾ ਸੀ। ਆਖ਼ਿਰਕਾਰ ਜਿਸ ਸਮੇਂ ਹਜ਼ਰਤ ਮੁਹੰਮਦ ਔਰੰਗਜ਼ੇਬ ਆਲਮਗੀਰ ਰਾਜ ਸਿੰਘਾਸਣ ਦੀ ਸ਼ੋਭਾ ਬਣਿਆ ਤਾਂ ਉਸ ਦੀ ਤਬੀਅਤ ਵਿਚ ਨਵਾਂਪਣ ਹੋਣ ਤੇ ਸਲਤਨਤ ਦੀ ਗ਼ੈਰਤ ਦੇ ਤਕਾਜ਼ੇ ਨਾਲ, ਉਸ ਨੂੰ ਇਸ ਪ੍ਰਕਾਰ ਦੀਆਂ ਬੇਅਰਥ ਧੁੰਮਾਂ (ਸ਼ੋਰ-ਸ਼ਰਾਬੇ) ਪਸੰਦ ਨਹੀਂ ਸਨ। ਉਹ ਅਕਸਰ ਇਕਾਂਤ ਵਿਚ ਰਹਿਣ ਵਾਲੇ ਦਰਵੇਸ਼ਾਂ ਨੂੰ ਹਾਜ਼ਰ ਹੋਣ ਲਈ ਹੁਕਮ ਦਿੰਦਾ ਰਹਿੰਦਾ ਸੀ ਅਤੇ ਇਸ ਦੁਨਿਆਵੀ ਕੈਦ ਤੋਂ ਮੁਕਤ ਟੋਲੇ ਨਾਲ ਰੂਹਾਨੀਅਤ ਦੇ ਮਸਲਿਆਂ 'ਤੇ ਬਹਿਸ ਕਰਦਾ ਸੀ। ਹਜ਼ਰਤ ਸ਼ਾਹ ਦੌਲਾ ਗੁਜਰਾਤੀ, ਸ਼ਾਹ ਸਦਰਉੱਦੀਨ ਕਸੂਰੀ ਤੇ ਸ਼ਾਹ ਹਸਨ ਦੁੱਰ ਵਰਗੇ ਕਾਫ਼ੀ ਦਰਵੇਸ਼, ਜਿਨ੍ਹਾਂ ਦੇ ਮਹਾਨ ਮਜ਼ਾਰ ਰਾਵੀ ਦਰਿਆ ਦੇ ਉਸ ਪਾਸੇ ਲਾਹੌਰ ਰਾਜਧਾਨੀ ਵਿਖੇ ਸ਼ਾਹਦਰਾ ਦੇ ਨੇੜੇ ਹਨ, ਰੱਬੀ ਪਿਆਰ ਵਿਚ ਲੀਨ ਹੋਣ ਕਾਰਨ ਬਾਦਸ਼ਾਹ ਦੀਆਂ ਸਜ਼ਾਵਾਂ ਤੋਂ ਬਰੀ ਹੋ ਕੇ ਆਪਣੀ ਥਾਂ ਕਾਇਮ ਰਹੇ। ਬਾਅਜ਼ੇ ਸਰਮਦ ਦਰਵੇਸ਼ ਆਦਿ ਵਰਗੇ ਰੱਬੀ ਭਾਣੇ ਨੂੰ ਮਿੱਠਾ ਮੰਨ ਕੇ ਤੇਗ਼ ਨਾਲ ਸ਼ਹਾਦਤ ਦਾ ਜਾਮ ਪੀ ਗਏ। ਇਸੇ ਟੋਲੇ (ਸਰਮਦ ਵਰਗੇ ਅਧਿਆਤਮਕਵਾਦੀ) ਵਿਚ ਹੀ ਗੁਰੂ ਤੇਗ਼ ਬਹਾਦੁਰ ਨੂੰ ਭੀ ਬਾਦਸ਼ਾਹ ਕੋਲ ਬੁਲਾਇਆ ਗਿਆ ਤੇ ਉਸ ਨੇ ਬਾਦਸ਼ਾਹ ਨੂੰ ਸਲਾਮ ਕਰਨ ਦਾ ਮਾਣ ਹਾਸਲ ਕੀਤਾ। ਉਕਤ ਲਿਖੀ ਤਹਿਰੀਰ ਦੇ ਤਕਾਜ਼ੇ ਅਨੁਸਾਰ ਉਹ ਬਾਦਸ਼ਾਹੀ ਗ਼ੁੱਸੇ ਦਾ ਸ਼ਿਕਾਰ ਹੋਇਆ ਅਤੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਉਸ ਦਾ ਇਕ ਗੁਰੂ ਗੋਬਿੰਦ ਸਿੰਘ ਨਾਮੀ ਬੇਟਾ ਸੀ। ਪਿਤਾ ਦੇ ਚਲਾਣੇ ਮਗਰੋਂ ਖ਼ਾਨਦਾਨੀ ਟੋਪੀ (ਦਸਤਾਰ) ਉਸ ਦੇ ਸਿਰ 'ਤੇ ਰੱਖੀ ਗਈ।[11] ਲੋਕੀਂ ਉਸ ਦੇ ਪਿਉ-ਦਾਦਿਆਂ ਨਾਲੋਂ ਭੀ ਜ਼ਿਆਦਾ ਗਿਣਤੀ ਵਿਚ ਉਸ ਦੀ ਸੇਵਾ ਵਿਚ ਆਉਣ ਲੱਗ ਪਏ। ਇਸ ਜਵਾਨ ਕੋਲ ਆਪਣੇ ਪੁਰਖਿਆਂ ਨਾਲੋਂ ਵੱਧ ਐਸ਼ ਕਰਨ ਤੇ ਖ਼ੁਸ਼ੀ ਮਨਾਉਣ ਦਾ ਸਾਮਾਨ ਇਕੱਠਾ ਹੋ ਗਿਆ। ਸਰਦਾਰੀ ਦਾ ਠਾਠ-ਬਾਠ ਏਨਾ ਵੱਧ ਗਿਆ ਕਿ ਪੰਜ ਹਜ਼ਾਰੀ ਸਰਦਾਰਾਂ ਬਲਕਿ ਰਾਜਗੱਦੀ 'ਤੇ ਬੈਠਣ ਵਾਲਿਆਂ ਨਾਲੋਂ ਕਿਸੇ ਚੀਜ਼ ਦੀ ਕਮੀ ਨਾ ਰਹੀ ਅਤੇ ਉਸ ਦਾ ਰੁਤਬਾ ਬਾਦਸ਼ਾਹਾਂ ਵਾਲਾ ਬਣ ਗਿਆ। ਉਹ ਇਸੇ ਤਰ੍ਹਾਂ ਚਕਲਾ ਸਹਰੰਦ (ਸਰਹਿੰਦ) ਦੇ ਆਸ-ਪਾਸ ਪਹਾੜੀ ਇਲਾਕੇ ਵਿਚ ਖ਼ੁਸ਼ੀ ਭਰਪੂਰ ਜੀਵਨ ਬਤੀਤ ਕਰਦਾ ਸੀ। ਉਹ ਆਪਣੀ ਜ਼ਿੰਦਗੀ, ਜਵਾਨੀ ਵਾਲੀ ਪ੍ਰਸੰਨਤਾ ਨਾਲ ਗੁਜ਼ਾਰ ਰਿਹਾ ਸੀ। ਕੁਝ ਅਰਸੇ ਬਾਅਦ, ਹਰ ਪ੍ਰਕਾਰ ਦੇ ਲੋਕਾਂ ਦਾ ਉਸ ਦੀ ਸੇਵਾ ਵਿਚ ਆਉਣਾ ਹੱਦੋਂ ਵੱਧ ਗਿਆ। ਕਿਸੇ ਮਹੀਨੇ ਤੇ ਕਿਸੇ ਸਾਲ ਨਜ਼ਰ-ਨਿਆਜ਼ ਪੇਸ਼ ਕਰਨ ਵਾਲਿਆਂ ਦੇ ਕਾਫ਼ਲੇ ਤੋਂ ਜਰਨੈਲੀ ਰਸਤਾ ਖ਼ਾਲੀ ਨਹੀਂ ਰਹਿੰਦਾ ਸੀ। ਇਸੇ ਦੌਰਾਨ ਜਿਸ ਮਹੀਨੇ ਤੇ ਜਿਸ ਸਾਲ ਆਮ ਰਸਤਾ ਸੁਰੱਖਿਆ ਦਸਤਿਆਂ ਤੋਂ ਖ਼ਾਲੀ ਹੁੰਦਾ ਤਾਂ ਕੁਝ ਜ਼ਿਮੀਂਦਾਰ ਬੇਅਦਬ ਹੋ ਗਏ ਅਤੇ ਉਨ੍ਹਾਂ ਦਾ ਭਾਰੀ ਇਕੱਠ ਹੋਣ ਕਾਰਨ ਉਹ ਬਾਦਸ਼ਾਹੀ ਪੈਸਾ ਅਦਾ ਕਰਨ ਵਿਚ ਮਕਰ-ਫ਼ਰੇਬ ਕਰਦੇ ਹੋਏ ਆਕੀ ਹੋ ਗਏ। ਉਨ੍ਹਾਂ ਨੇ ਪਿੰਡਾਂ ਤੇ ਸ਼ਹਿਰਾਂ ਵਿਚ ਨਵੀਆਂ-ਨਵੀਆਂ ਗੱਲਾਂ ਚਾਲੂ ਕਰ ਦਿੱਤੀਆਂ।[12] ਭਾਵੇਂ ਇਨ੍ਹਾਂ ਗੱਲਾਂ ਦਾ ਕਿਸੇ ਨੂੰ ਦੁੱਖ ਨਹੀਂ ਪੁੱਜਦਾ ਸੀ ਪਰ ਸਰਕਾਰੀ ਮੁਨਸ਼ੀਆਂ

---

11. ਏਥੇ ਲੇਖਕ ਦੀ ਟੋਪੀ ਤੋਂ ਮੁਰਾਦ ਗੁਰਿਆਈ ਦੀ ਜ਼ਿੰਮੇਵਾਰੀ ਤੋਂ ਹੈ।
12. 1699 ਈ. ਵਿਚ ਖ਼ਾਲਸਾ ਸਾਜਨਾ ਉਪਰੰਤ ਲਾਗੂ ਹੋਈ ਖ਼ਾਲਸਾ ਰਹਿਤ ਵੱਲ ਇਸ਼ਾਰਾ ਹੈ।

ਨੇ ਗੁਰੂ ਦੀਆਂ ਸ਼ਾਹਾਨਾ ਗੱਲਾਂ, ਉਸ ਦੇ ਪੱਕੇ ਪੈਰੀਂ ਹੋ ਜਾਣ, ਲੋਕਾਂ ਦਾ ਉਸ ਦੀ ਸੇਵਾ ਵਿਚ ਇਕੱਠੇ ਹੋਣ ਅਤੇ ਹੋਰ ਘਟਨਾਵਾਂ ਬਾਰੇ ਰਾਜਧਾਨੀ (ਦਿੱਲੀ) ਨੂੰ ਲਿਖ ਭੇਜਿਆ। ਸ਼ਾਹੀ ਦਰਬਾਰ ਵਿੱਚੋਂ ਚਕਲਾ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੇ ਨਾਮ ਸ਼ਾਹੀ ਹੁਕੰਮ ਜਾਰੀ ਹੋਇਆ ਕਿ ਜੇ ਗੁਰੂ ਗੋਬਿੰਦ ਸਿੰਘ ਦਰਵੇਸ਼ਾਂ, ਤੇ ਆਪਣੇ ਬਾਪ ਦਾਦਿਆਂ ਵਾਂਗ ਜੀਵਨ ਬਤੀਤ ਕਰੇ ਅਤੇ ਕੁਝ ਨਾ-ਮੁਨਾਸਿਬ ਗੱਲਾਂ ਜਿਵੇਂ ਕਿ ਉਸ ਦੇ ਚੇਲੇ ਉਸ ਨੂੰ 'ਬਾਦਸ਼ਾਹ' ਕਹਿੰਦੇ ਹਨ, ਬਾਦਸ਼ਾਹਾਂ ਦੇ ਤੌਰ ਤਰੀਕਿਆਂ ਦੀ ਨਕਲ ਭਾਵ ਝਰੋਖੇ ਵਿੱਚੋਂ (ਦਰਸ਼ਨ ਦੇਣ ਲਈ) ਸਿਰ ਕੱਢਣਾ ਅਤੇ ਹਕੀਕਤ ਵਿਚ ਲੋਕਾਂ ਤੋਂ ਸਿਜਦਾ ਕਰਾਉਣ ਵਾਲਾ ਬਣਨ, ਤੋਂ ਪ੍ਰਹੇਜ਼ ਕਰੇ ਤਾਂ ਬਿਹਤਰ ਹੈ ਅਤੇ ਜੇ ਉਹ ਕਾਇਦੇ ਦੇ ਖ਼ਿਲਾਫ਼ ਹਰਕਤਾਂ ਕਰਨ ਲਈ ਬਜ਼ਿੱਦ ਹੈ ਤੇ ਅਜਿਹਾ ਕਰਨੋਂ ਨਹੀਂ ਹਟਦਾ ਤਾਂ ਉਹ (ਵਜ਼ੀਰ ਖ਼ਾਨ) ਉਸ ਦੇ ਟਿਕਾਣਿਆਂ ਨੂੰ ਉਜਾੜਨ ਤੇ ਉਸ ਨੂੰ ਉਥੋਂ ਬਾਹਰ ਕੱਢਣ ਦੀ ਸਿਰ ਤੋੜ ਕੋਸ਼ਿਸ਼ ਕਰੇ। ਵਜ਼ੀਰ ਖ਼ਾਨ ਨੇ ਹਕੀਕੀ ਪੀਰ ਤੇ ਮੁਰਸ਼ਿਦ ਦੇ ਹੁਕਮ ਦੀ ਪਾਲਣਾ ਕਰਨ ਲਈ ਚੱਕਰ ਮਾਰਿਆ ਅਤੇ ਗੁਰੂ ਕੋਲ ਆਪਣੇ ਆਦਮੀਆਂ ਰਾਹੀਂ ਸਰਕਾਰੀ ਹੁਕਮ ਦੀ ਤਾਮੀਲ ਕਰਨ ਲਈ ਸਖ਼ਤ ਸੰਦੇਸ਼ ਭੇਜਿਆ ਕਿ ਉਹ (ਗੁਰੂ) ਭੀ ਦੂਜੇ ਜ਼ਿਮੀਂਦਾਰਾਂ ਵਾਂਗ ਦਰਵੇਸ਼ਾਂ ਦੇ ਖ਼ਰਚੇ ਵਾਸਤੇ ਅਕਸਰ ਤੱਅਲਕਿਆਂ ਦਾ ਅਦਾ ਕਰਨ ਯੋਗ ਮਾਲੀਆ ਅਦਾ ਕਰਨ ਦੀ ਕੋਸ਼ਿਸ਼ ਕਰੇ।[13] ਵਜ਼ੀਰ ਖ਼ਾਨ ਦੀ ਇਸ ਗੱਲ ਦਾ ਉਸ ਨੇ ਬੁਰਾ ਮਨਾਇਆ ਅਤੇ ਤੇਗ ਵਾਂਗ ਤੇਜ਼-ਤਰਾਰ ਭੈੜੀਆਂ ਗੱਲਾਂ ਕਹੀਆਂ। ਇਥੋਂ ਤੱਕ ਕਿ ਦੋਵੇਂ ਧਿਰਾਂ ਲੜਾਈ ਕਰਨ ਲੱਗ ਪਈਆਂ। ਆਪਸ ਵਿਚ ਬਹੁਤ ਕੱਟ-ਵੱਢ ਕਰਨ ਮਗਰੋਂ ਵਜ਼ੀਰ ਖ਼ਾਨ ਦੀਆਂ ਫ਼ੌਜਾਂ ਨੇ ਇਸ ਗੱਲ ਨੂੰ ਮੱਦੇ-ਨਜ਼ਰ ਰੱਖ ਕੇ ਕਿ ਉਨ੍ਹਾਂ ਦੇ ਸਿਰਾਂ 'ਤੇ ਬਾਦਸ਼ਾਹੀ ਤੇਜ ਪ੍ਰਤਾਪ ਦਾ ਹੱਥ ਹੈ, ਜ਼ਬਰਦਸਤੀ ਕੀਤੀ ਅਤੇ ਗੁਰੂ ਗੋਬਿੰਦ (ਸਿੰਘ) ਦੇ ਦੋ ਛੋਟੇ ਬੇਟੇ ਤੇ ਕੁਝ ਔਰਤਾਂ ਇਸ (ਸ਼ਾਹੀ) ਲਸ਼ਕਰ ਨੇ ਕੈਦ ਕਰ ਲਏ।[14] ਗੁਰੂ ਖ਼ੁਦ ਅਲੰਘ ਪਹਾੜੀ ਇਲਾਕੇ ਵਿਚ ਚਲਾ ਗਿਆ।[15] ਸਖ਼ਤ ਹੁਕਮ ਮੁਤਾਬਿਕ ਕਿਲ੍ਹਾ ਸਰਹਿੰਦ ਦੇ ਇਨ੍ਹਾਂ ਕੈਦੀਆਂ ਨੂੰ ਜ਼ਰੂਰੀ ਚੀਜ਼ਾਂ ਦੀ ਥੁੜ ਨਹੀਂ ਸੀ, ਇਸ ਲਈ ਉਹ ਆਪਣੇ ਢਹਿੰਦੀਆਂ ਕਲਾਂ ਵਾਲੇ ਮਾੜੇ ਦਿਨਾਂ ਨੂੰ ਹੌਸਲੇ ਨਾਲ ਕੱਟਦੇ ਸਨ, ਅਤੇ ਆਪਣੇ ਚੰਗੇ ਤੇਜ-ਪ੍ਰਤਾਪ ਦੇ ਮੁੜ ਆਉਣ ਦੇ ਉਡੀਕਵਾਨ ਸਨ। ਇਸ ਘਟਨਾ ਦੇ ਵਾਪਰਨ ਉਪਰੰਤ ਹਜ਼ਾਰਾਂ ਹਜ਼ਾਰ ਵਿਅਕਤੀਆਂ ਨੇ ਜਿਨ੍ਹਾਂ ਨੇ ਗੁਰੂ ਦੀ ਤਾਬੇਦਾਰੀ ਦਾ ਤਿਲਕ ਆਪਣੇ ਮੱਥਿਆਂ 'ਤੇ ਲਾਇਆ ਹੋਇਆ ਸੀ, ਆਪਣੇ ਦਿਲਾਂ ਵਿਚ ਵਜ਼ੀਰ ਖ਼ਾਨ ਨਾਲ ਬਲਕਿ ਮੁਸਲਮਾਨਾਂ ਨਾਲ ਦੁਸ਼ਮਣੀ ਦਾ ਬੀਜ ਬੀਜ ਲਿਆ, ਭਾਵੇਂ ਕਿ ਬੇਵਸੀ ਹੋਣ ਸਦਕਾ ਉਨ੍ਹਾਂ ਦਾ ਹੱਥ ਨਹੀਂ ਪੈ ਰਿਹਾ ਸੀ। ਇਸ ਦੌਰਾਨ ਗੁਰੂ ਗੋਬਿੰਦ ਸਿੰਘ ਨੇ ਬੇਟਿਆਂ,

---

13. ਵਜ਼ੀਰ ਖ਼ਾਨ ਦੁਆਰਾ ਗੁਰੂ ਗੋਬਿੰਦ ਸਿੰਘ ਤੋਂ ਮਾਲੀਏ ਦੀ ਮੰਗ ਦਾ ਜ਼ਿਕਰ ਸਿਰਫ਼ ਮੁਹੰਮਦ ਕਾਸਿਮ ਲਾਹੌਰੀ ਨੇ ਹੀ ਕੀਤਾ ਹੈ।
14. ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਤੇ ਦੋ ਛੋਟੇ ਸਾਹਿਬਜ਼ਾਦਿਆਂ—ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਨੂੰ ਵਜ਼ੀਰ ਖ਼ਾਨ ਨੇ ਸਰਹਿੰਦ ਵਿਚ ਕੈਦ ਕਰਨ ਉਪਰੰਤ ਸ਼ਹੀਦ ਕਰ ਦਿੱਤਾ ਸੀ।
15. ਗੁਰੂ ਸਾਹਿਬ ਅਨੰਦਪੁਰ ਸਾਹਿਬ ਛੱਡਣ ਉਪਰੰਤ ਕਿਸੇ ਪਹਾੜੀ ਇਲਾਕੇ ਵਿਚ ਨਹੀਂ, ਬਲਕਿ ਚਮਕੌਰ ਦੀ ਗੜ੍ਹੀ ਵਿਚ ਆ ਗਏ ਸਨ।

ਕੁਨਬੇ, ਹੋਰ ਕਬੀਲੇ ਤੇ ਸੰਗੀ ਸਾਥੀਆਂ ਦੀ ਜੁਦਾਈ ਕਾਰਨ ਜੀਵਨ ਲਈ ਅਨੰਦਦਾਇਕ ਪਦਾਰਥਾਂ ਅਤੇ ਉਚੇਰੇ ਭੋਜਨ ਤੇ ਲਿਬਾਸ ਤੋਂ ਹੱਥ ਖਿੱਚ ਲਿਆ। ਨਾਲੇ ਉਸ ਦਾ ਸਿਰ ਦੇ ਵਾਲ ਕੱਟਣ ਤੇ ਦਾੜ੍ਹੀ ਮੁੱਛਾਂ ਦੀ ਕਾਂਟ-ਛਾਂਟ ਕਰਨ ਤੋਂ ਮਨ ਉਚਾਟ ਹੋ ਗਿਆ ਅਤੇ ਉਹ ਸੋਗੀਆਂ ਵਾਂਗ ਜੀਵਨ ਬਤੀਤ ਕਰ ਰਿਹਾ ਸੀ।[16] ਉਸ ਦਾ ਡੋਰੇ (ਧਾਗੇ) ਦਾ ਜੰਞੂ ਭੀ ਲੋਹੇ ਦੀ ਜ਼ੰਜੀਰ ਵਿਚ ਬਦਲ ਗਿਆ।[17] ਉਸ ਦੇ ਸ਼ਰਧਾਲੂਆਂ ਨੇ ਉਸ ਦੀ ਤਾਬੇਦਾਰੀ ਕਰਨ ਨੂੰ ਇਬਾਦਤ ਸਮਝ ਕੇ, ਜੀਵਨ ਦੇ ਸੁੱਖਾਂ ਨੂੰ ਇਸਲਾਮ ਵਾਲਿਆਂ ਤੋਂ ਬਦਲਾ ਲੈਣ ਤੱਕ ਮੁਕੰਮਲ ਤੌਰ 'ਤੇ ਛੱਡ ਦਿੱਤਾ। ਬਾਅਜ਼ੇ ਵਸੀਲਾ ਢੂੰਡਣ ਲਈ ਇਸੇ ਲਿਬਾਸ ਵਿਚ ਰਹੇ ਸਨ। ਮੁਸਲਮਾਨ ਤੇ ਨੌਕਰੀ-ਪੇਸ਼ਾ ਲੋਕ ਸਿਰ ਤੇ ਦਾੜ੍ਹੀ ਮੁੱਛਾਂ ਦੇ ਵਾਲ ਇਸ ਢੰਗ ਨਾਲ ਵਧਾਉਣ ਵਿਚ ਰਾਜ਼ੀ ਨਹੀਂ ਸਨ, ਜਿਵੇਂ ਜਿਸ ਨਾਲ ਆਦਮੀ ਤੇ ਰਿੱਛ ਵਿਚ ਬਿਲਕੁਲ ਫ਼ਰਕ ਨਹੀਂ ਕੀਤਾ ਜਾ ਸਕਦਾ। ਉਹ ਉਸੇ ਸ਼ਰਧਾ ਤੱਕ ਸੀਮਿਤ ਰਹੇ ਜਿਹੜੀ ਉਹ ਬਾਬੇ ਨਾਨਕ 'ਤੇ ਰੱਖਦੇ ਸਨ। ਜ਼ਿਆਦਾ ਲੋਕਾਂ ਨੇ, ਜਿਹੜੇ ਗੁਰੂ ਦੀ ਸ਼ਕਲ ਦੀ ਪੈਰਵੀ ਕਰਨ ਵਾਲੇ ਸਨ, ਆਪਣੀ ਜ਼ਿੰਦਗੀ ਦੇ ਮਜ਼ੇ ਨੂੰ ਕੌੜਾ ਬਣਾ ਲਿਆ ਅਤੇ ਉਨ੍ਹਾਂ ਨੇ ਆਪਣਾ ਨਾਮ 'ਖ਼ਾਲਸਾ' ਰੱਖ ਲਿਆ ਅਤੇ ਇਨ੍ਹਾਂ ਲੋਕਾਂ ਨੂੰ ਆਮ ਲੋਕ 'ਜਾਗੀਰ' ਸੱਦਣ ਲੱਗ ਪਏ।[18] ਅਕਸਰ ਲੋਕਾਂ ਲਈ ਇਹ ਗ਼ੈਰ-ਰਸਮੀ ਸ਼ਕਲ ਇਖ਼ਤਿਆਰ ਕਰਨ ਦਾ ਇਹ ਕਾਰਨ ਸੀ ਕਿ ਉਨ੍ਹਾਂ ਦੇ ਅਜਿਹਾ ਕਰਨ ਨਾਲ ਰੋਜ਼ੀ ਵਿਚ ਵਾਧਾ ਹੁੰਦਾ ਸੀ। ਕੁਝ ਸਮੇਂ ਮਗਰੋਂ ਹਜ਼ਰਤ ਮੁਹੰਮਦ ਮੁਅੱਜ਼ਮ ਬਹਾਦੁਰ ਰਾਜਗੱਦੀ 'ਤੇ ਬੈਠਾ। ਇਸ ਅੰਦਰੋਂ ਬਾਹਰੋਂ ਇੱਕੋ ਜਿਹੇ ਮਹਾਨ ਬਾਦਸ਼ਾਹ ਨੇ ਹਰੇਕ ਵਿਅਕਤੀ ਉੱਤੇ ਪੂਰੀ ਦਇਆ ਦ੍ਰਿਸ਼ਟੀ ਰੱਖੀ। ਜਿਸ ਸਮੇਂ ਬਾਦਸ਼ਾਹ ਦੱਖਣ ਨੂੰ ਮੁਹੰਮਦ ਕਾਮ ਬਖ਼ਸ਼ ਨਾਲ ਜੰਗ ਕਰਨ ਲਈ ਜਾ ਰਿਹਾ ਸੀ, ਗੁਰੂ ਗੋਬਿੰਦ ਸਿੰਘ ਭੀ ਆਪਣੇ ਲਾਓ-ਲਸ਼ਕਰ ਸਮੇਤ ਬਾਦਸ਼ਾਹ ਨਾਲ ਰਵਾਨਾ ਹੋਇਆ, ਤਾਂ ਕਿ ਉਹ ਇਹ ਸੇਵਾ ਨਿਭਾ ਕੇ[19] ਬਾਦਸ਼ਾਹੀ ਮਿਹਰਬਾਨੀਆਂ ਦਾ ਭਾਗੀ ਬਣ ਜਾਵੇ ਅਤੇ ਵਜ਼ੀਰ ਖ਼ਾਨ ਦੇ ਆਦਮੀਆਂ ਨੇ ਜਿਹੜਾ ਅਤਿਆਚਾਰ ਦਾ ਕੰਡਾ ਉਸ ਦੇ ਸੀਨੇ ਵਿਚ ਖੁਭੋਇਆ ਹੈ, ਉਸ ਨੂੰ ਬਾਹਰ ਕੱਢ ਸਕੇ। ਘੋੜਿਆਂ ਦੇ ਸੌਦਾਗਰ ਕੁਝ ਅਫ਼ਗ਼ਾਨ ਬਾਦਸ਼ਾਹ ਦੇ ਨਾਲ ਜਾ ਰਹੇ ਸਨ, ਜਿਹੜੇ ਗੁਰੂ ਗੋਬਿੰਦ (ਸਿੰਘ) ਵੱਲ ਵੇਚੇ ਹੋਏ ਘੋੜਿਆਂ ਦੇ ਪੈਸੇ ਕੱਢਦੇ ਸਨ ਤੇ ਉਸ ਤੋਂ ਮੰਗ ਰਹੇ ਸਨ। ਇਸ ਸਮੇਂ ਗੁਰੂ ਦੀ ਉਮਰ ਦੇ ਦਿਨ ਖ਼ਾਤਮੇ 'ਤੇ ਪੁੱਜ ਗਏ ਸਨ। ਉਹ ਕਠੋਰਤਾ ਵਾਲੀ ਕਹਾ-ਸੁਣੀ ਵਿਚ ਇਕ ਦੂਜੇ ਨਾਲ ਉਲਝ ਪਏ। ਉਨ੍ਹਾਂ ਵਿੱਚੋਂ ਇਕ ਅਫ਼ਗ਼ਾਨ ਛੁਰਾ ਮਾਰ ਕੇ ਗੁਰੂ ਦਾ ਕੰਮ ਤਮਾਮ ਕਰ ਕੇ ਦਾਹੁੰਦਾ ਸੀ ਕਿ ਉਹ ਹਿੰਮਤ

---

16. ਕੇਸਾਂ ਦੀ ਰਹਿਤ ਖ਼ਾਲਸੇ ਦੀ ਰਹਿਤ ਦਾ ਅਨਿਖੜਵਾਂ ਅੰਗ ਹੈ। ਲੇਖਕ ਦਾ ਇਸ ਨੂੰ ਉਦਾਸੀਨਤਾ ਜਾਂ ਸੋਗ ਨਾਲ ਜੋੜਨਾ ਉਸ ਦੀ ਸਿੱਖਾਂ ਬਾਰੇ ਅਗਿਆਨਤਾ ਨੂੰ ਪ੍ਰਗਟਾਉਂਦਾ ਹੈ।
17. ਲੇਖਕ ਦਾ ਸਿੱਖਾਂ ਦੀ ਕ੍ਰਿਪਾਨ ਨੂੰ ਕਿਸੇ ਹੋਰ ਜ਼ੰਜੀਰਦਾਰ ਹਥਿਆਰ ਜਾਂ ਜੰਞੂ ਨਾਲ ਜੋੜਨਾ ਦਰੁਸਤ ਨਹੀਂ।
18. ਸ਼ਾਇਦ ਲੇਖਕ ਖ਼ਾਲਸਾ ਪਦ ਨੂੰ ਮੁਗ਼ਲਾਂ ਅਧੀਨ 'ਖ਼ਾਲਸਾ' ਜਾਗੀਰ ਨਾਲ ਜੋੜ ਰਿਹਾ ਹੈ।
19. ਗੁਰੂ ਗੋਬਿੰਦ ਸਿੰਘ ਨੇ ਕਦੇ ਵੀ ਮੁਗ਼ਲਾਂ ਦੀ ਚਾਕਰੀ ਨਹੀਂ ਸੀ ਕੀਤੀ। ਉਹ ਇਕ ਸ਼ਾਹੀ ਮਨਸਬਦਾਰ ਵਜੋਂ ਨਹੀਂ, ਬਲਕਿ ਇਕ ਧਾਰਮਿਕ ਰਹਿਬਰ ਵਜੋਂ ਬਾਦਸ਼ਾਹ ਦੇ ਹਮਸਫ਼ਰ ਸਨ।

ਕਰ ਕੇ ਬਾਹਰ ਨਿਕਲ ਜਾਵੇ। ਉਹ (ਅਫ਼ਗਾਨ) ਜਮਧਰ ਮਾਰ ਕੇ ਭੱਜਣਾ ਚਾਹੁੰਦਾ ਸੀ ਪਰ ਗੁਰੂ ਗੋਬਿੰਦ (ਸਿੰਘ) ਨੇ ਬਦਲਾ ਲੈਣ ਲਈ ਜੋਸ਼ ਵਿਚ ਆ ਕੇ ਉਸ ਅਫ਼ਗਾਨ ਦੇ ਛੁਰਾ ਮਾਰਿਆ ਤੇ ਗੁਰੂ ਦੇ ਸਿੱਖਾਂ ਨੇ ਉਸ ਦਾ ਕੰਮ ਤਮਾਮ ਕਰ ਦਿੱਤਾ।[20] ਗੁਰੂ ਦੇ ਸ਼ਰਧਾਲੂਆਂ ਨੇ ਸਭ ਪਾਸੇ ਤੋਂ ਇਕੱਠੇ ਹੋ ਕੇ ਆਪਣੀਆਂ ਜ਼ਰੂਰੀ ਰਸਮਾਂ ਕੀਤੀਆਂ ਅਤੇ ਗੁਰੂ ਦੇ ਹੱਡੀਆਂ ਵਾਲੇ ਸਰੀਰ ਨੂੰ ਸੈਂਕੜੇ ਉਚੇਚਾਂ ਸਹਿਤ ਸੰਦਲ ਤੇ ਅਗਰ ਦੀ ਲੱਕੜ ਦੇ ਅੰਗੀਠੇ ਵਿਚ ਦਾਹ ਸੰਸਕਾਰ ਕਰ ਦਿੱਤਾ। ਉਸ ਦਿਨ ਤੋਂ ਇਸ ਕੌਮ ਲਈ ਮਾਤਮ ਦਾ ਇਕ ਹੋਰ ਨਵਾਂ ਕਾਰਨ ਚਾਲੂ ਹੋਇਆ।

## [ਸਰਹਿੰਦ ਉਪਰ ਫ਼ਤਹਿ] :

ਇਸ ਜਮਾਤ ਦੇ ਅਕਸਰ ਲੋਕ ਮੈਲੇ ਕੱਪੜੇ ਤੇ ਗ਼ਮਗੀਨ ਦਿਲਾਂ ਸਹਿਤ ਜੀਵਨ ਬਤੀਤ ਕਰਦੇ ਸਨ।[21] ਉਹ ਆਪਣੀਆਂ ਸਭਾਵਾਂ ਵਿਚ ਬੇਕਾਰ ਦੇ ਵਿਚਾਰਾਂ 'ਤੇ ਚਰਚਾ ਕਰਦੇ ਸਨ ਪਰ ਇਹ ਗੱਲ ਨਾ-ਤਜਰਬਾਕਾਰੀ ਸਦਕਾ ਬਣਦੀ ਨਹੀਂ ਸੀ। ਇਥੋਂ ਤੱਕ ਕਿ ਕਿਸੇ ਵਿਅਕਤੀ ਦੀ ਤਬੀਅਤ ਵਿਚ ਫ਼ਸਾਦ ਦਾ ਮਵਾਦ ਇਕੱਠਾ ਹੋ ਗਿਆ ਤੇ ਉਸ (ਬੰਦਾ ਸਿੰਘ ਬਹਾਦੁਰ) ਨੇ ਬਗ਼ਾਵਤ ਕਰ ਦਿੱਤੀ, ਭਾਵ ਇਕ ਆਦਮੀ (ਬੰਦਾ ਸਿੰਘ ਬਹਾਦੁਰ) ਨੇ ਜਿਸ ਦੇ ਖ਼ਾਨਦਾਨ ਦਾ ਪਤਾ ਨਹੀਂ ਤੇ ਜਿਸ ਦੇ ਜਿਸਮ ਦੀ ਡੀਲ ਡੌਲ ਭਿੰਨ-ਭਿੰਨ ਸ਼ਕਲਾਂ ਵਿਚ ਤਬਦੀਲ ਹੋ ਸਕਦੀ ਸੀ, ਜਿਸ ਨੂੰ ਹਿੰਦੀ ਭਾਸ਼ਾ ਵਿਚ ਬਹੁਰੂਪੀਆ ਕਹਿੰਦੇ ਹਨ, ਰਈਸ ਬਣ ਕੇ ਪਹਾੜੀ ਇਲਾਕੇ ਵਿਚ ਧੁਮਾ ਦਿੱਤਾ ਕਿ "ਮਕਤੂਲ ਗੁਰੂ ਦੂਜੇ ਜਾਮੇ ਵਿਚ ਪ੍ਰਗਟ ਹੋ ਕੇ ਆਪਣੀ ਬੇਇੱਜ਼ਤੀ ਦਾ ਬਦਲਾ ਲੈਣ ਆਇਆ ਹੈ।" ਦਰਅਸਲ ਹਰਾਮ-ਖ਼ੋਰਾਂ ਨੂੰ ਊਧਮ ਮਚਾਉਣ ਦਾ ਜ਼ਰੀਆ ਮਿਲ ਗਿਆ ਅਤੇ ਲੋਕਾਂ ਨੂੰ ਦੁਖੀ ਕਰਨ ਵਾਲੇ ਤੇ ਵੇਸਵਾਵਾਂ ਦੇ ਪੁੱਤਰ, ਜਿਹੜੇ ਰਾਤ ਦੀ ਰੋਟੀ ਦੇ ਮੁਥਾਜ ਸਨ, ਉਹ ਬਹੁਰੂਪੀਏ (ਬੰਦਾ ਸਿੰਘ ਬਹਾਦੁਰ) ਕੋਲ ਪੁੱਜ ਕੇ ਪੁਸ਼ਾਕਾਂ ਤੇ ਘੋੜਿਆਂ ਦੇ ਮਾਲਿਕ ਬਣ ਗਏ।[22] ਥੋੜ੍ਹੇ ਸਮੇਂ ਵਿਚ ਉਸ ਕੋਲ ਬਹੁਤ ਭਾਰੀ ਇਕੱਠ ਹੋ ਗਿਆ। ਉਸ ਨੇ ਸਰਹਿੰਦ ਦੇ ਇਲਾਕੇ ਦੇ ਅਕਸਰ ਪਿੰਡਾਂ ਤੇ ਪਰਜਾ ਨੂੰ ਆਪਣੇ ਤਾਬੇ ਹੋ ਜਾਣ ਦਾ ਸੰਦੇਸ਼ ਭੇਜਿਆ ਅਤੇ ਪਰਜਾ ਵਲੋਂ ਉਸ ਦੀ ਤਾਬੇਦਾਰੀ ਇਖ਼ਤਿਆਰ ਕਰਨ ਦੀ ਉਡੀਕ ਵਿਚ ਬੈਠ ਗਿਆ। ਉਸ ਨੇ ਬਾਅਜ਼ੇ ਆਉਣ ਜਾਣ ਵਾਲਿਆਂ ਤੇ ਮੁਸਾਫ਼ਿਰਾਂ ਦੇ ਮਾਲ-ਅਸਬਾਬ ਲੁੱਟ ਲਏ। ਜਦੋਂ ਇਹ ਖ਼ਬਰਾਂ ਚਕਲਾ ਸਰਹੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਕੋਲ ਪੁੱਜੀਆਂ, ਤਾਂ ਉਹ ਇਸ ਮੁਆਫ਼ ਨਾ ਕਰਨ ਯੋਗ ਵਿਅਕਤੀ (ਬੰਦਾ ਸਿੰਘ ਬਹਾਦੁਰ) ਨੂੰ ਸੋਧਣ ਲਈ ਇਕ ਫ਼ੌਜ, ਜਿਹੜੀ ਉਸ ਦੇ ਕੋਲ ਸੀ, ਸਮੇਤ ਸਵਾਰ ਹੋ ਕੇ ਸਰਹਿੰਦ ਤੋਂ ਬਾਰ੍ਹਾਂ

20. ਗੁਰੂ ਸਾਹਿਬ ਇਸ ਹਮਲੇ ਵਿਚ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ ਸਨ। ਇਸ ਕਾਤਿਲਾਨਾ ਹਮਲੇ ਤੋਂ ਕੋਈ ਦੋ ਕੁ ਹਫ਼ਤੇ ਬਾਅਦ ਉਹ 7 ਅਕਤੂਬਰ, 1708 ਨੂੰ ਜੋਤੀ-ਜੋਤਿ ਸਮਾ ਗਏ ਸਨ।
21. ਲੇਖਕ ਦਾ ਸਿੱਖਾਂ ਦੇ ਸੁਭਾਅ ਬਾਰੇ ਉਕਤ ਕਥਨ ਬੇ-ਬੁਨਿਆਦ ਹੈ।
22. ਬਾਬਾ ਬੰਦਾ ਸਿੰਘ ਬਹਾਦੁਰ ਅਧੀਨ ਸਥਾਪਤ ਹੋਏ ਸਿੱਖ-ਰਾਜ ਨਾਲ ਜੋ ਸਮਾਜਿਕ ਪਰਿਵਰਤਨ ਆਇਆ ਸੀ, ਉਸ ਨੂੰ ਲੇਖਕ ਨਿੰਦਨੀਯ ਸ਼ੈਲੀ ਵਿਚ ਵਰਣਨ ਕਰ ਰਿਹਾ ਹੈ ਜੋ ਉਸ ਦੇ ਤੁਅੱਸਬੀ ਸੁਭਾਅ ਦਾ ਪ੍ਰਗਟਾਵਾ ਹੈ।

ਕੋਹ 'ਤੇ ਜਾ ਕੇ ਭਾਰੀ ਜੰਗ ਕੀਤਾ।[23] ਲਸ਼ਕਰ ਦੇ ਜਵਾਨਾਂ ਨੇ ਬਹਾਦੁਰੀ ਦੀ ਦਾਦ ਦਿੱਤੀ ਅਤੇ ਉਹ ਸ਼ਹਾਦਤ ਦਾ ਜਾਮ ਪੀ ਰਹੇ ਸਨ। ਵਿਸ਼ੇਸ਼ ਤੌਰ 'ਤੇ ਕੋਟਲਾ ਮਾਲੇਰ ਦੇ ਅਫ਼ਗਾਨਾਂ, ਸ਼ੇਰ ਮੁਹੰਮਦ ਤੇ ਖ਼ਵਾਜ਼ਾ ਅਲੀ ਨੇ, ਜਿਹੜੇ ਇਸ ਸਰਕਾਰ ਵਿਚ ਦਸ ਹਜ਼ਾਰ ਫ਼ੌਜ ਦੇ ਸਰਦਾਰ ਤੇ ਭਰੋਸੇ ਯੋਗ ਵਿਅਕਤੀ ਸਨ, ਇਸ ਲੜਾਈ ਵਿਚ ਨੁਮਾਇਆ ਰੋਲ ਅਦਾ ਕੀਤਾ। ਬਹੁਤ ਮਾਰ-ਧਾੜ ਮਗਰੋਂ ਪਲਟਨ ਦਾ ਮੁਖੀ (ਸ਼ੇਰ ਮੁਹੰਮਦ ਖ਼ਾਨ), ਜਿਹੜਾ ਉਸੇ ਦਾਇਰੇ ਵਿਚ ਡਟਿਆ ਹੋਇਆ ਸੀ, ਮਾਰਿਆ ਗਿਆ ਅਤੇ ਬਹਾਦੁਰੀ ਦੇ ਮੈਦਾਨ ਵਿੱਚੋਂ ਨੇਕਨਾਮੀ ਦੀ ਬਾਜ਼ੀ ਜਿੱਤ ਗਿਆ। ਇਸੇ ਦੌਰਾਨ ਰੱਬ ਦੇ ਭਾਣੇ ਅਨੁਸਾਰ ਫ਼ੌਜ ਦੇ ਸਰਦਾਰ ਮਾਰੇ ਗਏ। ਵਜ਼ੀਰ ਖ਼ਾਨ ਵੱਡੀ ਉਮਰ ਦਾ ਤੇ ਕਮਜ਼ੋਰ ਹੋਣ ਦੇ ਬਾਵਜੂਦ ਤੀਰ ਚਲਾਉਣ ਤੇ ਸਾਥੀਆਂ ਨੂੰ ਹੌਂਸਲਾ ਦੇਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਨ੍ਹਾਂ ਤੋਂ ਹੇਠਲੇ ਫ਼ੌਜੀ ਭੁੱਖੇ ਪਿਆਸੇ ਹੋਣ ਦੇ ਬਾਵਜੂਦ ਨਢਾਲ ਹਾਲਤ ਵਿਚ ਭੀ ਤੀਰ ਚਲਾ ਰਹੇ ਸਨ ਤੇ ਆਪਣੇ ਸਾਥੀਆਂ ਨੂੰ ਹੌਂਸਲਾ ਦੇ ਰਹੇ ਸਨ ਪਰੰਤੂ ਜਿਸ ਕਿਸੇ ਦੀ ਉਮੀਦ ਦੀ ਕਿਸ਼ਤੀ ਸਖ਼ਤ ਦੁਰਘਟਨਾ ਨਾਲ ਤਬਾਹ ਹੋ ਗਈ ਹੋਵੇ, ਉਸ ਨੂੰ ਫਿਰ ਹੋਰ ਕੋਈ ਤਜਰਬੇਕਾਰ ਮੱਲਾਹ ਵੀ ਆਪਣੇ ਬਾਹੂ-ਬਲ ਨਾਲ ਅੱਗੇ ਨਹੀਂ ਲਿਜਾ ਸਕਦਾ। ਆਖ਼ਿਰਕਾਰ ਕੁਲੱਛਣੇ ਕਾਫ਼ਿਰਾਂ (ਸਿੱਖਾਂ) ਨੇ ਹਾਥੀਆਂ ਵਾਲੀ ਫ਼ੌਜ ਦੇ ਸਰਦਾਰ ਨੂੰ ਮਾਰ ਮੁਕਾਇਆ ਅਤੇ ਉਸ ਸ਼ਹੀਦ (ਵਜ਼ੀਰ ਖ਼ਾਨ) ਦੀ ਲੋਥ ਨੂੰ ਆਪਣੀ ਮਰਜ਼ੀ ਅਨੁਸਾਰ ਬੇਇੱਜ਼ਤ ਕਰ ਕੇ ਇਕ ਦਰੱਖ਼ਤ ਨਾਲ ਲਟਕਾ ਦਿੱਤਾ ਤੇ ਉਸੇ ਬੇਹਯਾਈ ਨਾਲ ਸ਼ਹਿਰ ਵੱਲ ਚੱਲ ਪਏ ਤੇ ਦੁੱਖ ਭਰੀ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ। ਦੂਜੇ ਨਿਤਾਣੇ ਹਾਕਿਮਾਂ ਤੇ ਮਜਬੂਰ ਪਰਜਾ ਦੇ ਸਾਹ ਸੂਤੇ ਗਏ। ਵਜ਼ੀਰ ਖ਼ਾਨ ਦਾ ਵੱਡਾ ਪੁੱਤਰ ਆਪਣੇ ਖ਼ਜ਼ਾਨਿਆਂ ਨੂੰ ਉੱਕਾ ਹੀ ਛੱਡ ਕੇ ਤੇ ਆਪਣੇ ਛੋਟੇ-ਵੱਡੇ ਸੰਬੰਧੀਆਂ ਨੂੰ ਆਪਣੇ ਨਾਲ ਲੈ ਕੇ ਸ਼ਾਹਜਹਾਨਾਬਾਦ ਵੱਲ ਚਲਾ ਗਿਆ। ਹਰੇਕ ਆਦਮੀ ਉਸ ਘੱਟ ਸਮੇਂ ਵਿਚ ਆਪਣੇ ਮਾਲ-ਅਸਬਾਬ ਨੂੰ ਛੱਡ ਕੇ ਤੇ ਜ਼ਿੱਲਤ ਤੇ ਰੁਸਵਾਈ ਬਰਦਾਸ਼ਤ ਕਰਦਾ ਹੋਇਆ, ਸਹੀ ਸਲਾਮਤ ਬੱਚ ਕੇ ਨਿਕਲ ਗਿਆ। ਜਿਹੜਾ ਵਿਅਕਤੀ ਆਪਣਾ ਸਾਮਾਨ ਇਕੱਠਾ ਕਰਨ, ਸਵਾਰੀ ਦੀ ਤਲਾਸ਼ ਕਰਨ ਤੇ ਹੋਰ ਭਿੰਨ-ਭਿੰਨ ਮਾਮਲਿਆਂ ਬਾਰੇ ਸੋਚਦਾ ਰਿਹਾ, ਉਹ ਬੇਕਾਰ ਕਾਫ਼ਿਰਾਂ ਦੇ ਗ਼ੁੱਸੇ ਦੇ ਪੰਜੇ ਵਿਚ ਗ੍ਰਿਫ਼ਤਾਰ ਹੋ ਗਿਆ। ਅੱਖ ਦੇ ਪਲਕਾਰੇ ਵਿਚ ਨਾ-ਸ਼ੁਕਰੇ ਜੱਲਾਦ ਗਰੋਹ ਦਰ ਗਰੋਹ ਸ਼ਹਿਰ ਵਿਚ ਜਾ ਵੜੇ ਅਤੇ ਸ਼ਹਿਰ ਨੂੰ ਇਸ ਤਰ੍ਹਾਂ ਘੇਰ ਲਿਆ ਜਿਵੇਂ ਬਾਗ਼ ਨੂੰ ਕੰਡਿਆਂ ਦੀ ਵਾੜ ਨੇ।[24] ਉਨ੍ਹਾਂ ਨੇ ਹਰੇਕ ਜਗ੍ਹਾ ਦੇ ਛੋਟੇ-ਵੱਡੇ ਲੋਕਾਂ ਤੇ ਪਾਂਧੀਆਂ ਦਾ ਮਾਲ-ਅਸਬਾਬ ਲੁੱਟ ਲਿਆ, ਵਿਸ਼ੇਸ਼ ਤੌਰ 'ਤੇ ਸਵਰਗਵਾਸੀ ਵਜ਼ੀਰ ਖ਼ਾਨ ਦੇ ਨਾਇਬ ਸੁੱਚਾ ਨੰਦ ਖੱਤਰੀ ਦੇ ਮਕਾਨਾਂ ਤੇ ਮਾਲ ਮਤਾਅ ਨੂੰ ਲੁੱਟਿਆ, ਜਿਵੇਂ ਕਿ ਉਸ ਨੇ ਇਸੇ ਦਿਨ ਖ਼ਾਤਰ ਮਕਾਨ ਬਣਾਏ ਹੋਣ, ਤੇ ਮਾਲ ਜਮ੍ਹਾ ਕੀਤਾ ਹੋਵੇ ਅਤੇ ਬਾਗ਼ ਡੰਡਾ ਥੋਹਰ ਦੇ ਵਧਣ ਫੁੱਲਣ ਦੀ ਥਾਂ, ਤੇ ਸਵਰਗ ਕਾਂ ਤੇ ਮਨਹੂਸ ਪੰਛੀ ਦਾ ਨਿਵਾਸ ਸਥਾਨ ਬਣ ਗਿਆ ਹੋਵੇ।

23. ਲੇਖਕ ਦਾ ਇਸ਼ਾਰਾ ਚੱਪੜ-ਚਿੜੀ ਦੀ ਜੰਗ ਤੋਂ ਹੈ ਜੋ 12 ਮਈ, 1710 ਈ. ਨੂੰ ਲੜੀ ਗਈ ਸੀ। ਚੱਪੜ-ਚਿੜੀ ਸਰਹਿੰਦ ਤੋਂ ਉੱਤਰ-ਪੂਰਵ ਦਿਸ਼ਾ ਵਿਚ 15 ਕੁ ਮੀਲ ਦੀ ਵਿੱਥ ਉਪਰ ਸਥਿਤ ਹੈ।
24. ਸਿੱਖਾਂ ਨੇ ਸਰਹਿੰਦ ਉਪਰ ਕਬਜ਼ਾ 14 ਮਈ, 1710 ਈ. ਨੂੰ ਕੀਤਾ ਸੀ।

**[ਖ਼ਾਲਸਾ ਰਾਜ ਦੀ ਸਥਾਪਤੀ] :**

ਹੈਰਾਨੀ ਦੀ ਗੱਲ ਹੈ ਕਿ ਰੱਬ ਇਕ ਕਮਜ਼ੋਰ ਕੀੜੀ ਨੂੰ ਲੋਕਾਂ ਨੂੰ ਦੁਖੀ ਕਰਨ ਵਾਲੇ ਸੱਪ ਨੂੰ ਮਾਰਨ ਦਾ ਕਾਰਨ ਅਤੇ ਨਿਤਾਣੇ ਮੱਛਰ ਨੂੰ ਖ਼ੂੰਖ਼ਾਰ ਹਾਥੀ ਨੂੰ ਪਾਰ ਬੁਲਾਉਣ ਦਾ ਸਬੱਬ ਬਣਾ ਦਿੰਦਾ ਹੈ। ਜੋ ਕੁਝ ਉਸ ਸ਼ਹਿਰ ਦੇ ਮਾਸ਼ਕੀ (ਝਿਉਰ) ਤੋਂ ਸੁਣਿਆ ਗਿਆ, ਉਹ ਇਹ ਹੈ ਕਿ ਇਸ (ਸੁੱਚਾ ਨੰਦ) ਅਨਿਆਈ ਤੇ ਵਿਨਾਸ਼ਕਾਰੀ (ਸ਼ਖ਼ਸ) ਨੇ, (ਵਜ਼ੀਰ) ਖ਼ਾਨ·[ਸ਼ਹੀਦ] ਦੀ ਹਕੂਮਤ ਦੇ ਦਿਨਾਂ ਵਿਚ ਗ਼ਰੀਬਾਂ 'ਤੇ ਕਿਹੜੇ ਜ਼ੁਲਮ ਜਾਇਜ਼ ਨਹੀਂ ਠਹਿਰਾਏ ? (ਭਾਵ ਹਰ ਪ੍ਰਕਾਰ ਦੇ ਜ਼ੁਲਮ ਕੀਤੇ) ਅਤੇ ਇਸ (ਸੁੱਚਾ ਨੰਦ) ਨੇ ਆਪਣੇ ਲਈ ਫ਼ਸਾਦ ਦੇ ਜਿਹੜੇ ਬੀਜ ਬੀਜੇ ਸਨ, ਉਸ ਦਾ ਇਸ ਨੂੰ ਫਲ ਮਿਲ ਗਿਆ। ਪਰੰਤੂ ਜਿਨ੍ਹਾਂ ਲੋਕਾਂ ਦੀ ਰੱਬ ਨੇ ਨਿਗਰਾਨੀ ਕੀਤੀ, ਉਹ ਭਾਰੀ ਖ਼ਜ਼ਾਨੇ ਦੇ ਕੇ ਆਪਣੀ ਇੱਜ਼ਤ ਸਹੀ ਸਲਾਮਤ ਲੈ ਗਏ। ਕੁਝ ਲੋਕ ਲਿਬਾਸ ਬਦਲ ਕੇ ਉਸੇ ਸ਼ਹਿਰ ਵਿਚ ਲੁਕੇ ਰਹੇ ਅਤੇ ਲੁਟੇਰੇ ਫ਼ਿਰਕੇ (ਸਿੱਖਾਂ) ਦੇ ਜ਼ੁਲਮ ਤੋਂ ਸੁਰੱਖਿਅਤ ਰਹੇ। ਇਸ ਮਨਹੂਸ ਜ਼ਾਲਿਮ (ਬੰਦਾ ਸਿੰਘ ਬਹਾਦੁਰ) ਦੇ ਹੱਥੋਂ ਆਦਮੀਆਂ ਦੀ ਜਿਹੜੀ ਹੇਠੀ ਤੇ ਬੇ-ਇਜ਼ਤੀ ਹੋਈ, ਉਹ ਪਹਿਲੇ ਕਦੇ ਨਹੀਂ ਹੋਈ ਅਤੇ ਤਬੀਅਤ ਨਹੀਂ ਚਾਹੁੰਦੀ ਕਿ ਉਸ ਬਾਰੇ ਲਿਖਿਆ ਜਾਵੇ ਕਿਉਂਕਿ ਸਮਕਾਲੀਆਂ ਤੇ ਉਸ ਵਕਤ ਹਾਜ਼ਿਰ ਲੋਕਾਂ ਨੂੰ ਪਤਾ ਹੀ ਹੈ। ਮੁਕਦੀ ਗੱਲ ਦੁਨੀਆਂ ਦੀ ਇੱਜ਼ਤ ਨੂੰ ਢਹਿ ਢੇਰੀ ਕਰਨ ਵਾਲੇ ਉਸ ਹੜ੍ਹ ਨੇ ਸ਼ਹਿਰ ਤੇ ਉਸ ਦੀਆਂ ਹੱਦਾਂ ਨਾਲ ਲੱਗਦੀਆਂ ਆਬਾਦੀਆਂ ਨੂੰ ਉਜਾੜਨ ਵਿਚ ਕੋਈ ਕਸਰ ਨਾ ਛੱਡੀ। ਜਿਥੋਂ ਤੱਕ ਹੋ ਸਕਿਆ, ਉਨ੍ਹਾਂ ਨੇ ਕਿਸੇ ਕੋਲ ਹਥਿਆਰ, ਘੋੜਾ, ਹੋਰ ਪ੍ਰਕਾਰ ਦੀਆਂ ਚੀਜ਼ਾਂ ਤੇ ਸਰਦਾਰੀ ਦਾ ਘੱਟ ਤੋਂ ਘੱਟ ਸਾਮਾਨ ਨਾ ਛੱਡਿਆ। ਉਹ ਬਹੁਤਿਆਂ ਨੂੰ ਆਪਣੇ ਨਿਕੰਮੇ ਕਾਨੂੰਨ (ਦਸਤੂਰ) ਅਨੁਸਾਰ ਸਜ਼ਾ ਦਿੰਦੇ ਸਨ। ਕਈਆਂ ਨੇ ਆਪਣੀ ਇੱਛਾ ਨਾਲ ਤੇ ਕਈਆਂ ਨੇ ਉਨ੍ਹਾਂ ਦੇ ਧੱਕੇ ਨਾਲ ਉਨ੍ਹਾਂ ਦੀ ਤਾਬੇਦਾਰੀ ਇਖ਼ਤਿਆਰ ਕੀਤੀ। ਸੂਬਾ ਪੰਜਾਬ ਨਾਲ ਸੰਬੰਧਿਤ ਪਰਗਣਾ ਹੈਬਤਪੁਰ ਪੱਟੀ ਦੇ ਮੁਸੀਬਤ ਦੇ ਮਾਰਿਆਂ ਵਿੱਚੋਂ ਨਾਰ (ਬਾਜ਼) ਸਿੰਘ ਨਾਮੀ ਜੱਟ ਨੇ ਸਰਹਿੰਦ ਆ ਕੇ ਪਰਗਣਿਆਂ ਦੇ ਹਾਕਿਮ ਮੁਕੱਰਰ ਕਰ ਦਿੱਤੇ, ਅਤੇ ਆਪ ਸਰਦਾਰੀ ਦੀ ਪੱਗ ਬੰਨ੍ਹ ਕੇ ਭਾਵ ਉਨ੍ਹਾਂ ਦਾ ਮੁਖੀਆ ਬਣ ਕੇ ਜੰਗਾਂ ਦੀ ਉਡੀਕ ਵਿਚ ਜੀਵਨ ਬਤੀਤ ਕਰ ਰਿਹਾ ਸੀ। ਨਾਰ (ਬਾਜ਼) ਸਿੰਘ ਤੇ ਦੂਜੇ ਸਾਥੀ ਹਰ ਰੋਜ਼ ਜ਼ਾਲਿਮ ਫ਼ੌਜਾਂ ਸਮੇਤ (ਸਰਹਿੰਦ) ਨਾਲ ਲੱਗਦੇ ਸਮਾਣਾ, ਸੁਨਾਮ, ਕੈਥਲ ਤੇ ਘੁੜਾਮ ਪਰਗਣਿਆਂ ਵਿਚ ਪੁੱਜ ਕੇ ਆਪਣੇ 'ਤੇ ਬੁਜ਼ਦਿਲੀ ਦਾ ਠੱਪਾ ਲਾਉਂਦੇ ਹਨ। ਸਾਮਾਣੇ ਦੇ ਵੱਡੇ ਆਦਮੀਆਂ ਨੇ ਬਹਾਦੁਰੀ ਦੀ ਦਾਦ ਦਿੱਤੀ ਅਤੇ ਕੋਈ ਪੰਜ ਹਜ਼ਾਰ ਸੱਯਦ, ਮੁਗ਼ਲ, ਰਾਜਪੂਤ ਤੇ ਮਰਾਹਲ ਸ਼ਹੀਦ ਹੋ ਗਏ।[25] ਏਨੇ ਕੁ ਹੀ ਗ਼ੈਰਤ ਸਦਕਾ ਕੁਝ ਜ਼ਹਿਰ ਪੀ ਕੇ, ਹੀਰਾ ਚੱਟ ਕੇ ਤੇ ਕੁਝ ਤਲਵਾਰ ਤੇ ਖ਼ੰਜਰ ਮਾਰ ਕੇ ਮਰ ਗਏ। ਸਤਲੁਜ ਦਰਿਆ, ਜਿਸ ਨੂੰ ਆਮ ਲੋਕੀਂ ਲੁਧਿਆਣੇ ਵਾਲਾ ਦਰਿਆ ਕਹਿੰਦੇ ਹਨ, ਤੋਂ ਲੈ ਕੇ ਕਰਨਾਲ ਤੱਕ ਉਸੇ ਬਦਕਿਰਦਾਰ ਕਾਫ਼ਿਰ (ਬੰਦਾ ਸਿੰਘ

25. ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸਿੱਖਾਂ ਨੇ ਸਮਾਣਾ ਉਪਰ ਕਬਜ਼ਾ ਸਰਹਿੰਦ ਦੀ ਫ਼ਤਹਿ ਤੋਂ ਪਹਿਲੇ 11 ਨਵੰਬਰ, 1709 ਈ. ਵਿਚ ਕਰ ਲਿਆ ਸੀ।

ਬਹਾਦੁਰ) ਦੀ ਹਕੂਮਤ ਸੀ। ਉਹ ਖ਼ੁਦ ਜ਼ਾਤੀ ਤੌਰ 'ਤੇ ਸਰਹਿੰਦ ਤੋਂ ਚਾਲ੍ਹੀ ਕੋਹ ਦੇ ਪੈਂਡੇ 'ਤੇ ਸਢੌਰਾ ਦੇ ਨੇੜੇ ਸਥਿਤ ਕਿਲ੍ਹਾ ਮੁਖ਼ਲਿਸਪੁਰ ਵਿਚ ਜਾ ਬੈਠਾ। ਸਢੌਰਾ ਵਿਖੇ ਬਾਦਸ਼ਾਹਾਂ ਦੇ ਡੇਰਾ ਲਾਉਣ ਲਈ ਸ਼ਿਕਾਰਗਾਹ ਦੀ ਜ਼ਮੀਨ ਮੁਕੱਰਰ ਹੈ। ਦੂਜੇ ਰਾਖ਼ਸ਼ਾਂ (ਸਿੱਖਾਂ) ਨੇ ਇਨ੍ਹਾਂ ਇਲਾਕਿਆਂ ਵਿਚ ਆਬਾਦੀਆਂ ਨੂੰ ਉਜਾੜਨ, ਮਸੀਤਾਂ ਤੇ ਰੱਬੀ ਲੋਕਾਂ ਦੇ ਮਜ਼ਾਰ ਢਾਹੁਣ ਆਦਿ ਅਤਿਅੰਤ ਭੈੜੇ ਜ਼ੁਲਮ ਕੀਤੇ। ਇਨ੍ਹਾਂ ਖ਼ਬਰਾਂ ਦੇ ਫੈਲਣ ਨਾਲ ਪੰਜਾਬ ਦੀ ਇਸ ਫ਼ਸਾਦੀ (ਸਿੱਖ) ਕੌਮ ਦੇ ਪਿੰਡ ਚੱਕ ਗੁਰੂ (ਅੰਮ੍ਰਿਤਸਰ), ਜੋ ਲਾਹੌਰ ਤੋਂ ਵੀਹ (20) ਕੋਹ ਦੇ ਪੈਂਡੇ 'ਤੇ ਸਥਿਤ ਹੈ। ਇਕ ਮਨਮੋਹਣਾ ਅਸਥਾਨ ਹੈ, ਜਿਥੇ ਮਿੱਠੇ ਫਲਾਂ ਵਾਲੇ ਬਾਗ਼ ਹਨ ਅਤੇ ਇਕ ਮਹਾਨ ਤਾਲਾਬ (ਅੰਮ੍ਰਿਤ ਸਰੋਵਰ) ਹੈ ਜਿਹੜਾ ਨਾਨਕਸ਼ਾਹ ਦਰਵੇਸ਼ ਦੇ ਮੁਰੀਦ [ਗੁਰੂ] ਗੋਬਿੰਦ ਸਿੰਘ ਦੇ ਸਮੇਂ ਤੋਂ ਬਹੁਤ ਸੋਹਣਾ ਬਣਿਆ ਹੋਇਆ ਹੈ, ਤੇ ਇਸ ਦਾ ਨਾਮ ਅੰਮ੍ਰਿਤਸਰ ਹੈ,[26] ਵਿਖੇ ਵਿਸਾਖੀ ਦੇ ਦਿਨ ਲੱਖਾਂ ਦੀ ਗਿਣਤੀ ਵਿਚ ਸਿੱਖ ਹਾਜ਼ਰ ਹੋ ਕੇ ਦੀਪਮਾਲਾ, ਨਾਚ, ਖੇਡ-ਕੁੱਦ (ਗਤਕਾਬਾਜ਼ੀ) ਤੇ ਇਸ਼ਨਾਨ ਕਰਨ ਆਦਿ ਭਾਂਤ-ਭਾਂਤ ਦੇ ਕਾਰਜ ਕਰਦੇ ਹਨ। ਇਨ੍ਹਾਂ ਸਿੰਘਾਂ ਨੇ ਉਥੇ ਭਾਰੀ ਗਿਣਤੀ ਵਿਚ ਇਕੱਠੇ ਹੋ ਕੇ ਆਲੇ-ਦੁਆਲੇ ਦੀ ਪਰਜਾ ਨਾਲ ਸਰਹਿੰਦ ਵਾਲਾ ਸਲੂਕ ਕੀਤਾ।

**[ਹੈਦਰੀ ਝੰਡੇ ਹੇਠ ਮੁਸਲਮਾਨਾਂ ਦਾ ਜਹਾਦ] :**

ਉਸ ਸਮੇਂ ਲਾਹੌਰ ਰਾਜਧਾਨੀ ਦੀ ਸੂਬੇਦਾਰੀ 'ਤੇ ਕਾਬੁਲ ਦੇ ਮੌਲਵੀਜ਼ਾਦਿਆਂ ਵਿੱਚੋਂ ਸਵਰਗਵਾਸੀ ਸੱਯਦ ਅਸਲਮ ਖ਼ਾਨ ਨਿਯੁਕਤ ਸੀ। ਇਹ ਸੂਝਵਾਨ ਵਿਅਕਤੀ ਬੇਕਾਰ ਦੇ ਖ਼ਿਆਲਾਂ ਵਿਚ ਡੁੱਬਿਆ ਹੋਇਆ, ਜੰਗ ਕਰਨ ਦੀ ਜੁਰਅਤ ਨਹੀਂ ਕਰਦਾ ਸੀ ਅਤੇ ਰਾਜਨੀਤੀ ਨਾਲ ਚਾਹੁੰਦਾ ਸੀ ਕਿ ਜਿਸ ਤਰ੍ਹਾਂ ਭੀ ਸ਼ਹਿਨਸ਼ੀਲਤਾ ਤੋਂ ਕੰਮ ਲੈਂਦੇ ਹੋਏ, ਸ਼ਹਿਰ ਲਾਹੌਰ ਵਿਚ ਉਸ ਦੇ ਚੰਗੇ ਸਲੂਕ ਸਦਕਾ ਗੜਬੜ ਨਾ ਪਵੇ। ਪਰੰਤੂ ਬਟਾਲਾ ਤੇ ਕਲਾਨੌਰ ਵਰਗੇ ਵਧੀਆ ਪਰਗਣੇ, ਜਿਹੜੇ ਮੁਹੰਮਦ ਅਕਬਰ ਜਲਾਲੁਦੀਨ ਬਾਦਸ਼ਾਹ ਦੀ ਰਾਜਧਾਨੀ ਸਨ, ਅਤੇ ਜਿਥੇ ਭਾਂਤ-ਭਾਂਤ ਦੇ ਬੇਅੰਤ ਮਾਲ-ਮਤਾਅ ਤੇ ਕਾਬੁਲ ਤੇ ਕਸ਼ਮੀਰ ਦੇ ਬਾਗ਼ਾਂ ਨਾਲੋਂ ਵਧੀਆ ਬਾਗ਼ ਹਨ, ਇਸ ਫ਼ਿਰਕੇ ਦੇ ਜ਼ੁਲਮ ਨਾਲ ਫ਼ਸਾਦ ਦੀ ਅੱਗ ਨਾਲ ਸੜ ਕੇ ਸੁਆਹ ਹੋ ਗਏ। ਸੂਬੇ ਦੇ ਨਾਜ਼ਿਮ ਦੀ ਬੇਜੁਰਅਤੀ ਦੇ ਕਾਰਨ, ਇਨ੍ਹਾਂ ਉਲੂਆਂ (ਸਿੱਖਾਂ) ਦੇ ਮਨਹੂਸ ਕਦਮਾਂ ਨੇ ਸਰਹਿੰਦ ਤੱਕ ਹਨੇਰ ਪਾ ਦਿੱਤਾ। ਉਹ ਸਵਰਗਰੂਪੀ ਲਾਹੌਰ ਦੇ ਆਰਾਮ ਨਾਲ ਸੌਣ ਵਾਲੇ ਵਿਅਕਤੀਆਂ ਲਈ ਮੌਤ ਅਤੇ ਆਪਣੀ ਸ਼ੋਰ-ਸ਼ਰਾਬੇ ਵਾਲੀ ਕਿਸਮਤ ਦੇ ਖੰਡਰ ਇਕੱਠੇ ਕਰ ਰਹੇ ਸਨ। ਇਸ ਦੌਰਾਨ ਖਦੇੜਨ ਦੇ ਲਾਇਕ ਇਸ ਟੋਲੇ ਨੂੰ ਖ਼ਤਮ ਕਰਨ ਲਈ, ਨਾਜ਼ਿਮ ਤੇ ਸ਼ਾਨੋ-ਸ਼ੌਕਤ ਵਾਲੇ ਹੋਰ ਵਿਅਕਤੀਆਂ ਵਲੋਂ ਕੋਈ ਕੋਸ਼ਿਸ਼ ਨਾ ਕੀਤੀ ਗਈ। ਮੁਲਕ ਪੰਜਾਬ ਦੇ ਵਿਦਵਾਨਾਂ, ਦਰਵੇਸ਼ਾਂ, ਗ਼ਰੀਬਾਂ ਤੇ ਨੇਕ ਵਿਅਕਤੀਆਂ ਨੇ ਪਾਕ ਗ਼ੈਰਤ ਵਾਲੀ ਮਿੱਲਤ (ਮੁਸਲਮਾਨ ਜਮਾਤ) ਲਈ ਸਹੀ ਰਸਤਾ

26. ਚੱਕ ਗੁਰੂ ਭਾਵ ਅੰਮ੍ਰਿਤਸਰ ਦੀ ਸਥਾਪਨਾ ਸਿੱਖਾਂ ਦੇ ਚੌਥੇ ਗੁਰੂ ਰਾਮਦਾਸ ਨੇ 1577 ਈ. ਵਿਚ ਕੀਤੀ ਸੀ ਅਤੇ ਇਸ ਨੂੰ ਵਿਕਸਿਤ ਕਰਨ ਦਾ ਕਾਰਜ ਪੰਜਵੇਂ ਗੁਰੂ ਅਰਜਨ ਨੇ ਕੀਤਾ ਸੀ।

ਭਾਲਣ ਵਾਸਤੇ, ਹਕੂਮਤ ਵਾਲਿਆਂ ਤੇ ਸ਼ਾਨੋ-ਸ਼ੌਕਤ ਵਾਲੇ ਵਿਅਕਤੀਆਂ ਤੋਂ ਮਦਦ ਨਾ ਚਾਹ ਕੇ, ਆਪਣੀ ਬੇ-ਸਾਮਾਨੀ, ਨਿਮਾਣੇਪਨ ਤੇ ਨਿਤਾਣੇ ਹੋਣ ਦੇ ਬਾਵਜੂਦ ਰੱਬ ਦੀ ਮਿਹਰ 'ਤੇ ਨਜ਼ਰ ਰੱਖ ਕੇ ਹੌਂਸਲੇ ਨਾਲ ਲੱਕ ਬੰਨ੍ਹਿਆ।[27] ਇਸ ਤੋਂ ਮਗਰੋਂ ਸ਼ਹਿਰ ਤੇ ਪਿੰਡਾਂ ਦੇ ਸ਼ੇਖ਼ਾਂ, ਸੱਯਦਾਂ, ਅਫ਼ਗ਼ਾਨਾਂ ਤੇ ਮੁਗ਼ਲਾਂ ਆਦਿ ਅਕਸਰ ਵੱਡੇ ਵਿਅਕਤੀਆਂ ਦੀ ਗ਼ੈਰਤ ਜਾਗੀ ਅਤੇ ਉਨ੍ਹਾਂ ਨੇ ਇਸ ਗ਼ੈਬੀ ਫ਼ੌਜ ਦਾ ਸਾਥ ਦੇਣ ਨੂੰ ਕੇਵਲ ਆਪਣੀ ਖ਼ੁਸ਼ਕਿਸਮਤੀ ਤੇ ਇਬਾਦਤ ਜਾਣ ਕੇ ਉਸ ਨਾਲ ਜਾ ਮਿਲੇ। ਉਨ੍ਹਾਂ ਵਿੱਚੋਂ ਸਵਰਗਵਾਸੀ ਸਆਦੁੱਲਾਹ ਦੇ ਸੰਬੰਧੀਆਂ ਵਿੱਚੋਂ ਮੁਹੰਮਦ ਤਕੀ ਤੇ ਇਕ (ਹੋਰ) ਨੌਜਵਾਨ ਮੂਸਾ ਖ਼ਾਨ ਪੁੱਤਰ ਖ਼ੁਦਾਦਾਦ ਖ਼ਾਨ ਨੇ ਆਪਣਾ ਜ਼ਰੂਰੀ ਸਾਮਾਨ ਵੇਚ ਕੇ ਹਥਿਆਰ ਇਕੱਠੇ ਕੀਤੇ ਤੇ ਤਨੋਂ-ਮਨੋਂ ਉਸ ਫ਼ੌਜ ਦੇ ਨਾਲ ਸ਼ਾਮਿਲ ਹੋ ਗਏ। ਬਾਅਜ਼ੇ ਤਜਾਰਤ ਪੇਸ਼ਾ ਪਰਾਚਿਆਂ (ਹਿੰਦੂ ਖਤਰੀਆਂ ਵਰਗੇ ਮੁਸਲਿਮ ਵਪਾਰੀ) ਨੇ ਜਿਹੜੇ ਪੰਜਾਬ ਵਿਚ 'ਲੱਖੀ' ਵਜੋਂ ਪ੍ਰਸਿੱਧ ਹਨ, ਉਨ੍ਹਾਂ ਦੇ ਖਾਣ-ਪੀਣ ਦੀਆਂ ਚੀਜ਼ਾਂ ਦੇ ਖ਼ਰਚੇ ਸੰਬੰਧੀ ਮਦਦ ਕਰ ਕੇ ਸੁਭਾਗ ਪ੍ਰਾਪਤ ਕੀਤਾ। ਹਾਜੀ ਸਾਹਿਬ ਪੁੱਤਰ ਸਵਰਗਵਾਸੀ ਸੱਯਦ ਇਸਮਾਈਲ, ਹਾਜੀ ਯਾਰ ਬੇਗ, ਸ਼ਾਹ ਇਨਾਯਤ ਤੇ ਮੁਲਾਂ ਪੀਰ ਮੁਹੰਮਦ ਵਾਇਜ਼ ਵਰਗੇ ਕੁਝ ਮਹਾਨ ਵਿਅਕਤੀ ਵਡੇਰੀ ਉਮਰ ਹੋਣ ਤੇ ਸ਼ੋਰ-ਸ਼ਰਾਬੇ ਤੋਂ ਨਾ ਤਜਰਬੇਕਾਰ ਹੋਣ ਦੇ ਬਾਵਜੂਦ ਖ਼ੁਦ ਜ਼ਾਤੀ ਤੌਰ 'ਤੇ ਉਸ ਜਹਾਦ ਵਿਚ ਸ਼ਾਮਿਲ ਹੋ ਗਏ। ਇਸ ਖ਼ੁਦਾਈ ਲਸ਼ਕਰ ਨੇ ਈਦਗਾਹ ਵਾਲੀ ਮਸੀਤ ਦੇ ਨੇੜੇ ਮੈਦਾਨ, ਜਿਹੜਾ ਬਹੁਤ ਲੰਬਾ ਚੌੜਾ ਹੈ, ਵਿਚ ਜਾ ਡੇਰਾ ਲਾਇਆ। ਸੂਬੇ ਦੇ ਨਾਜ਼ਿਮ ਸੱਯਦ ਅਸਲਮ ਖ਼ਾਨ ਨੂੰ ਜਦੋਂ ਚੰਗੀ ਤਰ੍ਹਾਂ ਪਤਾ ਲੱਗ ਗਿਆ ਕਿ ਉਸ ਨੂੰ ਲੋਕੀਂ ਨਾ-ਮਰਦ (ਬੁਜ਼ਦਿਲ) ਕਹਿੰਦੇ ਹਨ ਤਾਂ ਉਸ ਨੇ ਮਜਬੂਰ ਹੋ ਕੇ ਪੂਰਬ ਤੋਂ ਮੀਰ ਅਤਾਉਲਾਹ ਨਾਮੀ ਮਹਾਨ ਵਿਅਕਤੀ ਤੇ ਫ਼ਰੀਦਾਬਾਦ (ਹਰਿਆਣਾ) ਦੇ ਜ਼ਿਮੀਂਦਾਰਾਂ ਵਿੱਚੋਂ ਮੁਹਿਬ ਖ਼ਾਂ (ਮੁਹੱਬਤ ਖ਼ਾਂ ਖਰਲ) ਨਾਮੀ ਵੱਡੇ ਆਦਮੀਆਂ ਨੂੰ ਪੰਜ ਸੌ ਸਵਾਰਾਂ ਤੇ ਪਿਆਦਾ ਸਿਪਾਹੀਆਂ ਸਮੇਤ ਉਨ੍ਹਾਂ ਜਹਾਦੀਆਂ ਦੇ ਨਾਲ ਭੇਜਿਆ। ਉਹ ਫਟਕਾਰੇ ਹੋਏ (ਸਿੱਖਾਂ) ਇਹ ਖ਼ਬਰਾਂ ਸੁਣ ਕੇ ਹਰੇਕ ਪਾਸੇ ਤੋਂ ਇਕੱਠੇ ਹੋ ਕੇ ਪਰਗਣਾ ਨੇਸ਼ਟਾ ਭਰਲੀ ਵਿਚ ਸਥਿਤ ਪੱਕੇ ਕਿਲ੍ਹੇ, ਜਿਹੜਾ ਭਗਵੰਤ ਰਾਏ ਮਹਿਤਾ ਕਾਨੂੰਗੋ ਨੇ ਬਣਾਇਆ ਸੀ, ਜਾ ਬੈਠੇ ਅਤੇ ਮੋਰਚਾਬੰਦੀ ਕਰਨ ਵਿਚ ਰੁੱਝ ਗਏ। ਕੁਝ ਦੇਰ ਮਗਰੋਂ ਇਲਾਹੀ ਲਸ਼ਕਰ ਨੇ ਉਨ੍ਹਾਂ ਕਾਫ਼ਿਰਾਂ ਦੇ ਸਿਰਾਂ 'ਤੇ ਪੁੱਜ ਕੇ ਉਨ੍ਹਾਂ ਦਾ ਕਾਫ਼ੀਆ ਤੰਗ ਕਰ ਦਿੱਤਾ ਅਤੇ ਉਹ ਕਿਸੇ ਭੀ ਹਾਲਤ ਵਿਚ ਉਸ ਘੇਰੇ ਵਿੱਚੋਂ ਬਾਹਰ ਨਹੀਂ ਨਿਕਲ ਸਕਦੇ ਸਨ। ਉਨ੍ਹਾਂ (ਸਿੱਖਾਂ) ਨੇ ਕਿਲ੍ਹੇ ਦੇ ਬੁਰਜਾਂ ਤੇ ਦੀਵਾਰਾਂ ਤੋਂ ਤੀਰ ਤੇ ਬੰਦੂਕਾਂ ਚਲਾਉਣ ਵਿਚ ਕੋਈ ਕਸਰ ਨਾ ਛੱਡੀ। ਜਹਾਦੀਆਂ ਦੇ ਇਸ ਲਸ਼ਕਰ ਵਿੱਚੋਂ ਕੁਝ ਆਦਮੀ ਨਾ-ਤਜਰਬੇਕਾਰ ਹੋਣ ਕਾਰਨ ਕਿਲ੍ਹੇ ਦੀ ਦੀਵਾਰ ਦੇ ਹੇਠਾਂ ਜਾ ਪੁੱਜੇ ਅਤੇ ਸ਼ਹਾਦਤ ਦੇ ਸ਼ਰਬਤ ਦਾ ਪਿਆਲਾ ਪੀ ਗਏ। ਪਰੰਤੂ ਲੋਕਾਂ ਦੇ ਇਕੱਠ ਤੇ ਰੱਬ ਦੇ ਬੇਟਿਆਂ (ਮੁਸਲਮਾਨਾਂ) ਦੀ ਸਜ਼ਾ ਤੋਂ ਉਨ੍ਹਾਂ (ਸਿੱਖਾਂ) ਦੇ ਦਿਲ ਏਨੇ ਡਰ ਗਏ ਸਨ ਕਿ ਉਹ ਰਾਖ਼ਸ਼ (ਸਿੱਖ) ਇਕ ਦਿਨ ਤੇ ਰਾਤ ਦੇ ਮੁਕਾਬਲੇ ਦੀ ਤਾਬ ਨਾ ਝਲਦੇ ਹੋਏ, ਰਾਤ ਦੇ ਹਨੇਰੇ ਵਿਚ, ਜੋ

27. ਲੇਖਕ ਦੀ ਮੁਰਾਦ ਜੁਲਾਈ 1710 ਈ. ਵਿਚ ਲਾਹੌਰ ਦੇ ਮੌਲਾਣਿਆਂ ਦੁਆਰਾ ਸਿੱਖਾਂ ਵਿਰੁੱਧ ਜਹਾਦ ਲਈ ਉਠਾਏ ਹੈਦਰੀ ਝੰਡੇ ਤੋਂ ਹੈ।

ਉਨ੍ਹਾਂ ਕੁਨਸਲਿਆਂ ਦੀ ਤਕਦੀਰ ਨਾਲੋਂ ਵਧੇਰੇ ਕਾਲਾ ਸੀ, ਫ਼ਰਾਰ ਹੋ ਗਏ। ਇਸਲਾਮੀ ਲਸ਼ਕਰ ਫ਼ਤਹਿਮੰਦ ਤੇ ਪ੍ਰਸੰਨ-ਚਿੱਤ ਹੋ ਕੇ ਲਾਹੌਰ ਵਿਚ ਜਾ ਵੜਿਆ। ਇਸ ਇਕੱਠ (ਜਾਹਦੀਆਂ) ਵਿੱਚੋਂ ਬਾਅਜ਼ੇ ਘੱਟ ਹਿੰਮਤ ਵਾਲੇ ਤੇ ਹੋਛੇ ਆਦਮੀ, ਜਿਨ੍ਹਾਂ ਦੀ ਖ਼ਾਨਦਾਨੀ ਨੀਚਤਾ ਵਿਦਿਅਕ ਸ਼ਰਾਫ਼ਤ ਨਾਲ ਖ਼ਤਮ ਨਹੀਂ ਸੀ ਹੋਈ, ਅਤੇ ਜੋ ਝੂਠੇ ਮਜ਼ਬੀ ਘੁਮੰਡ ਵਿਚ ਪਾਗਲ ਹੋਏ ਫਿਰਦੇ ਸਨ, ਨੇ ਸ਼ਹਿਰ ਦੇ ਹਿੰਦੂਆਂ ਨਾਲ ਬੜੀਆਂ ਕਮੀਨੀਆਂ ਤੇ ਭੈੜੀਆਂ ਹਰਕਤਾਂ ਕੀਤੀਆਂ ਅਤੇ ਹਕੂਮਤ ਵਾਲੇ ਹਾਕਿਮਾਂ ਦੀ ਹੇਠੀ ਕਰ ਦਿੱਤੀ। ਪਰ ਰੱਬ ਦੀ ਕਚਹਿਰੀ ਵਿਚ ਹਰੇਕ ਭੈੜੇ ਅਮਲ ਦੀ ਸਜ਼ਾ ਤੇ ਹਰੇਕ ਨੇਕ ਕੰਮ ਦਾ ਇਵਜ਼ਾਨਾ ਮਿਲਦਾ ਹੈ। ਇਸ ਲਈ ਉਸ ਕੁਰਾਹੇ ਪਈ ਕੌਮ (ਸਿੱਖਾਂ) ਨੇ ਦੂਜੀ ਵਾਰ ਕੋਟਲਾ ਬੇਗਮ (ਕੋਟਲਾ ਖ਼ਾਨੋਵਾਲ) ਤੇ ਲਾਹੌਰ ਤੋਂ ਕੁਝ ਕੋਹ 'ਤੇ ਕਸਬਾ ਚਮਿਆਰੀ ਨੇੜੇ ਇਕੱਠੇ ਹੋ ਕੇ, ਆਪਣੀਆਂ ਭੈੜੀਆਂ ਚਾਲਾਂ ਫਿਰ ਸ਼ੁਰੂ ਕਰ ਦਿੱਤੀਆਂ ਸਨ। ਇਨ੍ਹਾਂ ਸਾਹਿਬਾਨ (ਜਹਾਦੀਆਂ) ਨੇ ਆਪਣੀ ਇੱਜ਼ਤ ਦੀ ਰੱਖਿਆ ਕਰਨ ਲਈ ਸਤਿਕਾਰ ਦੇ ਮੁਤਾਬਿਕ ਸਭਿਅ ਢੰਗ ਨਾ ਅਪਣਾਏ ਅਤੇ ਨਵੇਂ ਸਿਰੇ ਤੋਂ ਲੋਕਾਂ ਨੂੰ ਇਕੱਠੇ ਕਰਨ ਲਈ ਲੱਕ ਬੰਨ੍ਹਿਆ ਤੇ ਟਿੱਡੀ ਦਲ ਨਾਲੋਂ ਵਧੇਰੇ ਲਸ਼ਕਰ ਸਮੇਤ (ਲਾਹੌਰ ਤੋਂ) ਬਾਹਰ ਨਿਕਲ ਆਏ। ਇਸੇ ਬਾਹਰ ਨਿਕਲਣ ਦੇ ਦੌਰਾਨ (ਕੋਟਲਾ ਬੇਗਮ ਦੇ) ਰਸਤੇ ਦੇ ਪਿੰਡਾਂ ਨੂੰ ਲੁੱਟ ਲਿਆ ਅਤੇ ਪਰਜਾ ਨਾਲ ਥੋੜ੍ਹੀ ਬਹੁਤੀ ਜ਼ਿਆਦਤੀ ਭੀ ਕੀਤੀ। ਭਾਵੇਂ ਲਸ਼ਕਰ ਦੇ ਸਰਦਾਰਾਂ ਨੇ ਕਸਬਾ ਭੀਲੋਵਾਲ (ਖਤਰੰਮਾ) ਨੇੜੇ ਦੋ ਤਿੰਨ ਆਦਮੀਆਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ ਪਰ ਉਹ ਮਾੜੇ ਅੰਤ ਵਾਲੇ ਤੇ ਅਸਭਿਅ ਲੋਕਾਂ ਨੇ ਹੱਥ ਪਿੱਛੇ ਨਾ ਖਿੱਚਿਆ, ਪਰ ਉਹ ਵਧੇਰੇ ਅਸਭਿਅ ਲੋਕਾਂ (ਜਹਾਦੀਆਂ) ਨੂੰ ਲੁੱਟ-ਮਾਰ ਦੇ ਕਾਰਜ ਤੋਂ ਰੋਕ ਨਾ ਸਕੇ, ਜਦੋਂ ਤੱਕ ਉਹ ਕਿਲ੍ਹੇ ਦੇ ਹੇਠਾਂ ਤੱਕ ਨਾ ਪੁੱਜ ਗਏ ਤੇ ਜੰਗ ਨਾ ਕਰਨ ਲੱਗ ਪਏ। ਕਾਫ਼ਿਰਾਂ (ਸਿੱਖਾਂ) ਨੇ ਪਰੇਸ਼ਾਨ ਹੋਣ ਕਾਰਨ ਘੇਰੇ ਵਿੱਚੋਂ ਬਾਹਰ ਆ ਕੇ ਉਨ੍ਹਾਂ ਦਾ ਸਵਾਗਤ ਕੀਤਾ। ਇਸ (ਖ਼ਬਰ) ਸੰਬੰਧੀ ਇਨਾਮ ਤੇ ਸਜ਼ਾ ਦਾ ਹੱਕਦਾਰ, ਰਵਾਇਤ ਕਰਨ (ਗੱਲ ਸੁਣ ਕੇ ਬਿਆਨ ਕਰਨ) ਵਾਲਾ ਹੈ। (ਲੇਖਕ ਨੇ) ਕਿਸੇ ਤੋਂ ਸੁਣਿਆ ਹੈ ਕਿ ਸੂਰੀ (ਸੌੜੀਆਂ) ਤੇ [ਸਨਾਰ] ਦੇ ਪਿੰਡਾਂ ਦੇ ਅਫ਼ਗਾਨ ਜ਼ਿਮੀਂਦਾਰਾਂ ਦੀਆਂ ਹੱਦਾਂ (ਸਿੱਖਾਂ ਨਾਲ) ਸਾਂਝੀਆਂ ਹੋਣ ਤੇ ਹਾਕਿਮਾਂ ਵਲੋਂ ਤੰਗ ਕਰਨ ਸਦਕਾ ਉਹ (ਅਫ਼ਗਾਨ), ਉਸ ਫ਼ਿਰਕੇ (ਸਿੱਖਾਂ) ਨਾਲ ਹਮਦਰਦੀ ਰੱਖਦੇ ਸਨ। ਪ੍ਰਗਟ ਤੌਰ 'ਤੇ ਤਾਂ ਉਨ੍ਹਾਂ ਦੀ ਇਕ ਭਾਰੀ ਫ਼ੌਜ ਇਨ੍ਹਾਂ ਮੁਸਲਮਾਨਾਂ ਦਾ ਸਾਥ ਦੇ ਰਹੀ ਸੀ ਪਰ ਹੱਲੇ ਸਮੇਂ ਜਦੋਂ ਬਰਾਬਰ ਦੀ ਜੰਗ ਹੋਈ ਤਾਂ ਡਰਾਮਾ ਜਿਹਾ ਕਰ ਕੇ ਅਫ਼ਗਾਨ ਫ਼ੌਜ ਆਪਣੇ ਘੋੜਿਆਂ ਦੀਆਂ ਵਾਗਾਂ ਮੋੜ ਕੇ ਆਪਣੇ ਨਿਵਾਸ ਸਥਾਨਾਂ ਨੂੰ ਚਲੀ ਗਈ। ਇਸ ਬੇ-ਬਰਕਤ ਹਰਕਤ ਸਦਕਾ ਬਹੁਤਿਆਂ ਦੀ ਜੁਰਅਤ ਕਾਇਮ ਨਾ ਰਹੀ। ਇਥੋਂ ਤੱਕ ਕਿ ਅਕਸਰ ਮਾਰੇ ਗਏ। ਇਨਾਇਤ ਖ਼ਾਨ ਵਾਸੀ ਪਿੰਡ ਭਿੰਡੀਆਂ (ਸੱਯਦਾਂ), ਉਪਰੋਕਤ ਮੁਹੰਮਦ ਤਕੀ ਤੇ ਮੁਹੰਮਦ ਜੁਮਾਂ ਰੰਘੜ ਰਾਜਪੂਤ ਨੇ ਬਹਾਦੁਰੀ ਦੇ ਜੌਹਰ ਵਿਖਾਏ। ਉਹ ਬਦਜ਼ਾਤ (ਸਿੱਖਾਂ) ਨੂੰ ਕੁੱਟ ਕੇ ਕਿਲ੍ਹੇ ਦੇ ਦਰਵਾਜ਼ੇ ਤੱਕ ਲੈ ਜਾ ਰਹੇ ਸਨ ਅਤੇ ਉੱਚੀ ਆਵਾਜ਼ ਵਿਚ ਅਜਨਬੀਆਂ ਨੂੰ ਕਹਿੰਦੇ ਸਨ ਕਿ ਜਿਹੜਾ ਆਦਮੀ ਕਿਲ੍ਹੇ ਵਿੱਚੋਂ ਬਾਹਰ ਜਾ ਸਕਦਾ ਹੈ, ਉਹ ਆਪਣੇ ਰਾਹ ਪੈ ਜਾਵੇ। ਉਨ੍ਹਾਂ ਨੇ ਇਸੇ ਤਰ੍ਹਾਂ ਬਹੁਤਿਆਂ ਨੂੰ ਉਸ

ਮਕਤਲ ਵਿੱਚੋਂ ਨਜਾਤ ਬਖ਼ਸ਼ੀ। ਦਿਨ ਛਿਪ ਗਿਆ ਅਤੇ ਰਾਤ ਪੈ ਗਈ। ਮੀਂਹ ਤੇ ਸਖ਼ਤ ਝੱਖੜ ਨੇ ਭੀ ਕੋਸ਼ਿਸ਼ ਵਿਚ ਵਿਘਨ ਪਾ ਦਿੱਤਾ ਅਤੇ ਸ਼ੋਰ-ਸ਼ਰਾਬਾ ਪੈਣੋਂ ਖ਼ੁਦ-ਬ-ਖ਼ੁਦ ਹਟ ਗਿਆ। ਲੋਕਾਂ ਨੂੰ (ਹਨੇਰੇ ਵਿਚ) ਕਿਲ੍ਹੇ ਦੇ ਦਰਵਾਜ਼ੇ ਦਾ ਰਾਹ ਵੀ ਨਾ ਲੱਭ ਸਕਿਆ। ਜਹਾਦੀ ਪਰੇਸ਼ਾਨ ਹੋ ਗਏ ਅਤੇ ਬਹੁਤੇ ਰਾਤ ਦੇ ਹਨੇਰੇ ਵਿਚ ਤੇ ਬਹੁਤੇ ਧੱਕੇ ਟੁੱਟੇ ਹੋਣ ਕਾਰਨ ਆਪਣੇ ਘਰੀਂ (ਲਾਹੌਰ) ਪੁੱਜ ਗਏ। ਬਾਅਜ਼ੇ ਲੋਕਾਂ ਨੇ ਉਨ੍ਹਾਂ ਨੂੰ ਤਾਹਨੇ ਮਾਰੇ ਕਿ ਇਨ੍ਹਾਂ ਨਿਤਾਣਿਆਂ (ਮੁਲਖਈਏ) ਨੇ ਦਰਵੇਸ਼ੀ ਦੇ ਦਸਤੂਰ ਭਾਵ ਖ਼ੂਨ-ਖ਼ਰਾਬੇ ਤੇ ਜੰਗ ਦੇ ਰਾਹ ਨੂੰ ਇਸ ਲਈ ਫੜਿਆ ਹੈ ਤਾਂ ਕਿ ਉਹ ਮੁਲਕ ਦੇ ਮਾਲਿਕ ਬਣਨ ਤੇ ਜ਼ੁਲਮ ਕਰਨ ਦਾ ਇਖ਼ਤਿਆਰ ਹਾਸਿਲ ਕਰਨ।

**ਬੇਕਾਰ ਕਾਫ਼ਿਰਾਂ (ਸਿੱਖਾਂ) ਨੂੰ ਸਬਕ ਸਿਖਾਉਣ ਤੇ ਉਸ ਇਲਾਕੇ ਦਾ ਪ੍ਰਬੰਧ ਕਰਨ ਲਈ ਬਾਦਸ਼ਾਹ ਨੇ ਪੰਜਾਬ ਵੱਲ ਝੰਡੇ ਚੁੱਕਣੇ :**

ਮੁਕਦੀ ਗੱਲ ਬਾਦਸ਼ਾਹ ਸਵਰਗਵਾਸੀ ਮੁਹੰਮਦ ਕਾਮਬਖ਼ਸ਼ ਦੀ ਮੁਹਿੰਮ ਤੋਂ ਵਿਹਲਾ ਹੋ ਕੇ ਅਮਨ-ਅਮਾਨ ਦੇ ਘਰ ਅਜਮੇਰ ਪੁੱਜ ਗਿਆ ਸੀ। ਸਰਹਿੰਦ ਤੇ ਥਾਨੇਸਰ ਦੀ ਉਜੜੀ-ਪੁਜੜੀ ਪਰਜਾ, ਮਜ਼ਲੂਮ, ਗ਼ਰੀਬ ਅਤੇ ਸਰਹਿੰਦ ਤੇ ਸਢੌਰੇ ਦੇ ਪੀਰਜ਼ਾਦੇ ਬੁਰੇ ਹਾਲੀਂ ਬਾਦਸ਼ਾਹ ਕੋਲ ਆਏ ਅਤੇ ਆਪਣੇ 'ਤੇ ਜ਼ੁਲਮ ਹੋਣ ਦੀ ਦੁਹਾਈ ਦਿੱਤੀ ਤੇ ਸਖ਼ਤ ਸ਼ਿਕਾਇਤ ਕੀਤੀ।[28] ਬਾਦਸ਼ਾਹ ਦੇ ਮਨ ਵਿਚ ਸੀ ਕਿ ਬਦ-ਅੰਜਾਮ ਰਾਜਪੂਤਾਂ ਨੂੰ ਪੂਰੀ ਤਰ੍ਹਾਂ ਸੋਧਿਆ ਤੇ ਸਬਕ ਸਿਖਾਇਆ ਜਾਵੇ ਪਰ ਮਜਬੂਰੀ ਵੱਸ ਇਹ ਮਾਮਲਾ ਕਿਸੇ ਹੋਰ ਸਮੇਂ 'ਤੇ ਅੱਗੇ ਪਾ ਕੇ ਵਿਨਾਸ਼ ਦੇ ਲਾਇਕ ਫ਼ਿਰਕੇ (ਸਿੱਖਾਂ) ਨੂੰ ਖ਼ਤਮ ਕਰਨ ਵੱਲ ਧਿਆਨ ਦਿੱਤਾ, ਬਲਕਿ ਬਾਦਸ਼ਾਹ ਰਾਜਧਾਨੀ ਸ਼ਾਹਜਹਾਨਾਬਾਦ ਭੀ ਦਾਖ਼ਲ ਨਾ ਹੋਇਆ ਅਤੇ ਸ਼ਾਹਜਹਾਨਾਬਾਦ ਤੋਂ ਦਸ ਪੰਦਰਾਂ ਕੋਹ ਪਹਿਲਾਂ ਹੀ ਹੋਕਾ ਦੇ ਦਿੱਤਾ ਕਿ ਸ਼ਾਹੀ ਲਸ਼ਕਰ ਵਿੱਚੋਂ ਕੋਈ ਆਦਮੀ ਦਿੱਲੀ ਨੂੰ ਨਾ ਜਾਵੇ। ਬਾਦਸ਼ਾਹ ਨੇ ਸਿੱਧਾ ਸਢੌਰਾ ਤੇ ਮੁਖ਼ਲਿਸਪੁਰ ਨੂੰ ਸ਼ਾਹੀ ਝੰਡੇ ਚੁੱਕ ਲਏ। ਫ਼ੀਰੋਜ਼ ਖ਼ਾਨ ਮੇਵਾਤੀ ਤੇ ਮਹਾਬਤ ਖ਼ਾਨ ਪੁੱਤਰ ਖ਼ਾਨਿ-ਖ਼ਾਨਾਂ ਬਹਾਦਰਸ਼ਾਹੀ ਵਰਗੇ ਨਿਗਰਾਨ ਹਰਾਵਲ-ਦਸਤੇ ਵਜੋਂ ਵਿਦਾ ਹੋਏ। ਬਹੁ-ਅਧਿਕਾਰੀ ਸਰਦਾਰ ਮਹਾਬਤ ਖ਼ਾਨ ਵਰਗੇ ਤਾਕਤਵਰ ਆਦਮੀਆਂ ਕੋਲੋਂ ਭੀ ਉਹ ਕੰਮ ਨਹੀਂ ਹੋ ਸਕਿਆ ਜਿਹੜਾ ਉਨ੍ਹਾਂ ਦੇ ਬਾਪਾਂ ਤੇ ਉਨ੍ਹਾਂ ਦੀ ਇੱਜ਼ਤ ਦਾ ਕਾਰਨ ਬਣਦਾ। ਫ਼ੀਰੋਜ਼ ਖ਼ਾਨ ਨੇ ਅਜ਼ੀਮਾਬਾਦ ਤੇ ਥਾਨੇਸਰ ਦੇ ਨੇੜੇ ਅਮੀਨ ਨਾਮੀ ਇਕ ਉੱਚੇ ਪਿੰਡ ਦੇ ਬਰਾਬਰ ਰਸਤੇ ਦੇ ਉੱਤੇ ਭਾਰੀ ਜੰਗ ਕੀਤਾ।[29] ਬਹੁਤ ਜ਼ਿਆਦਾ ਨੱਠ-ਭੱਜ ਕਰਨ ਮਗਰੋਂ ਰੱਬ ਦੀ ਕ੍ਰਿਪਾ ਤੇ ਬਾਦਸ਼ਾਹੀ ਤੇਜ-ਪ੍ਰਤਾਪ ਸਦਕਾ ਇਸਲਾਮੀ ਲਸ਼ਕਰ ਦੀ ਜਿੱਤ ਹੋਈ ਅਤੇ ਮੁਰਦਾਰ ਖਾਣ ਵਾਲੇ ਕੁੱਤਿਆਂ (ਸਿੱਖਾਂ) ਦਾ ਬਹੁਤ ਬੁਰਾ ਹਾਲ ਹੋ ਗਿਆ ਤੇ ਉਨ੍ਹਾਂ ਦੀਆਂ ਜੀਭਾਂ ਬਾਹਰ ਖਿੱਚ ਕੇ ਤੇ ਕੰਨ ਤੋੜ ਕੇ ਤਬਾਹ ਕਰ ਦਿੱਤੇ। ਉਨ੍ਹਾਂ ਨੂੰ ਉਨ੍ਹਾਂ ਦੇ

---

28. ਸਰਹਿੰਦ, ਥਾਨੇਸਰ, ਸਢੌਰਾ ਆਦਿ ਦੇ ਪੀਰਜ਼ਾਦੇ 11-12 ਜੂਨ, 1710 ਈ. ਨੂੰ ਬਾਦਸ਼ਾਹ ਪਾਸ ਅਜਮੇਰ ਪਹੁੰਚੇ ਸਨ ਤੇ ਬੰਦਾ ਸਿੰਘ ਬਹਾਦੁਰ ਵਿਰੁੱਧ ਜਲਦੀ ਕਾਰਵਾਈ ਕਰਨ ਦੀ ਬੇਨਤੀ ਕੀਤੀ ਸੀ।
29. ਫ਼ੀਰੋਜ਼ ਖ਼ਾਨ ਮੇਵਾਤੀ ਤੇ ਸਿੱਖਾਂ ਵਿਚਕਾਰ ਇਹ ਜੰਗ ਖੇੜਾ-ਅਮੀਨ (ਕਰਨਾਲ ਤੇ ਥਾਨੇਸਰ ਦੇ ਵਿਚਕਾਰ) ਦੇ ਸਥਾਨ ਉੱਤੇ 16 ਅਕਤੂਬਰ, 1710 ਈ. ਨੂੰ ਹੋਈ ਸੀ।

ਲੰਬੇ ਵਾਲਾਂ ਤੋਂ ਰੱਸੇ ਦਾ ਕੰਮ ਲੈਂਦੇ ਹੋਏ ਗਰਦਨਾਂ ਵਿਚ ਪਾ ਕੇ ਰਸਤੇ ਦੇ ਦਰੱਖ਼ਤਾਂ ਨਾਲ ਟੰਗ ਦਿੱਤਾ। ਕਸੂਰ ਦੇ ਅਫ਼ਗਾਨ ਤੇ ਜੰਮੂ ਦੇ ਪਹਾੜੀ ਇਲਾਕੇ ਦੇ ਫ਼ੌਜਦਾਰ ਬਾਜ਼ੀਦ ਖ਼ਾਨ ਨੇ, ਜਿਹੜਾ ਦੋ ਤਿੰਨ ਮਹੀਨਿਆਂ ਤੋਂ ਕੁਝ ਹਜ਼ਾਰ ਆਦਮੀਆਂ ਦੇ ਕਾਫ਼ਲੇ ਦਾ ਸਰਦਾਰ ਬਣ ਕੇ ਰਾਹ ਰੋਕਣ ਕਾਰਨ ਪਾਣੀਪਤ ਵਿਚ ਬੈਠਾ ਸੀ, ਇਸ ਸਮੇਂ ਦੁਸ਼ਮਣਾਂ ਨੂੰ ਖ਼ਤਮ ਕਰਨ ਵਾਲੇ (ਬਾਦਸ਼ਾਹ) ਦੇ ਤੇਜ-ਪ੍ਰਤਾਪ ਦੀ ਹੱਲਾਸ਼ੇਰੀ ਨਾਲ, ਨੁਮਾਇਆ ਕਾਰਵਾਈ ਕੀਤੀ। ਉਸ ਦਾ ਭਤੀਜਾ ਸ਼ਮਸ ਖ਼ਾਨ ਭਾਰੀ ਫ਼ੌਜ ਸਮੇਤ ਦੁਆਬਾ (ਜਲੰਧਰ) ਤੇ ਬਜਵਾੜਾ ਤੋਂ, ਕਿਉਂਕਿ ਉਸ ਪਾਸੇ ਦੀ ਫ਼ੌਜਦਾਰੀ ਉਸ ਦੇ ਸਪੁਰਦ ਸੀ, ਸ਼ਾਹੀ ਹੁਕਮ ਅਨੁਸਾਰ ਸਰਹਿੰਦ ਆ ਗਿਆ।[30] ਉਸ ਨੇ ਉਨ੍ਹਾਂ ਕੁੱਤਿਆਂ (ਸਿੱਖਾਂ) ਦਾ ਖ਼ੂਨ ਵਹਾਉਣ ਲਈ ਉਨ੍ਹਾਂ ਦੇ ਪਿੱਛੇ ਨੱਠ ਕੇ ਤੇ ਬਹਾਦੁਰੀ ਦੀ ਦਾਦ ਦਿੰਦੇ ਹੋਏ, ਕੁਝ ਨੂੰ ਬਦਬਖ਼ਤੀ ਦੇ ਮੈਦਾਨ ਵਿਚ ਮਾਰ ਦਿੱਤਾ ਅਤੇ ਕਾਫ਼ੀ ਕਿਲ੍ਹੇ ਵਿਚ ਜਾ ਵੜੇ, ਜਿਨ੍ਹਾਂ ਨੂੰ ਛੋਟੀ ਤੋਪ ਦੇ ਗੋਲਿਆਂ ਨਾਲ ਜਹੰਨਮ ਨੂੰ ਪਹੁੰਚਾ ਦਿੱਤਾ। ਵਹਿ ਗਿਆ ਪਾਣੀ ਪਰਜਾ ਦੀ ਉਮੀਦ ਦੀ ਨਦੀ ਵਿਚ ਵਾਪਸ ਆ ਗਿਆ। ਉਸ ਅਭਾਗੇ ਤੇ ਜ਼ਾਲਿਮ (ਬੰਦਾ ਸਿੰਘ ਬਹਾਦੁਰ) ਨੂੰ ਗ੍ਰਿਫ਼ਤਾਰ ਕਰਨ ਲਈ ਜ਼ਮਾਨਾ ਮੁਆਫ਼ਿਕ ਤੇ ਮਦਦਗਾਰ ਸੀ। ਦੋਆਬੇ (ਜਲੰਧਰ) ਦੇ ਜ਼ਿਮੀਂਦਾਰ, ਈਸੇ ਖ਼ਾਨ ਮੰਝ ਨੇ ਆਪਣੀਆਂ ਹੱਦਾਂ ਦੀ ਚੰਗੀ ਤਰ੍ਹਾਂ ਰਾਖੀ ਕੀਤੀ ਅਤੇ ਉਨ੍ਹਾਂ ਜਹੰਨਮੀਆਂ ਵਾਸਤੇ ਮੁਲਕ ਪੰਜਾਬ ਵਿਚ ਆਉਣ ਦਾ ਰਸਤਾ ਬੰਦ ਕਰ ਦਿੱਤਾ। ਜਦੋਂ ਸ਼ਾਹੀ ਡੇਰਾ ਉਸ ਜ਼ਮੀਨ 'ਤੇ ਆ ਲੱਗਿਆ, ਜਿਹੜੀ ਸਵਰਗੀ ਬਾਦਸ਼ਾਹ ਦੇ ਸ਼ਿਕਾਰ ਖੇਡਣ ਲਈ ਮੁਕੱਰਰ ਸੀ, ਉਹ ਚਾਲਾਕ ਵਿਅਕਤੀ (ਬੰਦਾ ਸਿੰਘ ਬਹਾਦੁਰ) ਕਿਲ੍ਹਾ ਮੁਖ਼ਲਿਸਪੁਰ, ਜਿਸ ਦਾ ਨਾਮ ਉਸ ਨੇ ਲੋਹਗੜ੍ਹ ਰੱਖਿਆ ਸੀ, ਵਿਚ ਜਾ ਵੜਿਆ ਅਤੇ ਉਸ ਨੇ ਉਸ ਕਿਲ੍ਹੇ ਦੇ ਬੁਰਜਾਂ ਤੇ ਦੀਵਾਰਾਂ ਉੱਤੇ ਬੰਦੂਕਾਂ ਤੇ ਛੋਟੀਆਂ ਤੋਪਾਂ (ਰਹਿਕਲਾ) ਫਿੱਟ ਕਰ ਦਿੱਤੀਆਂ। ਬਾਦਸ਼ਾਹ ਨਿਸਚਿੰਤ ਹੋ ਕੇ ਐਸ਼ੋ-ਇਸ਼ਰਤ ਵਿਚ ਰੁੱਝ ਗਿਆ। ਸ਼ਹਿਜ਼ਾਦਿਆਂ ਤੇ ਸਰਦਾਰਾਂ ਦੀਆਂ ਫ਼ੌਜਾਂ, ਕਿਲ੍ਹੇ ਨੂੰ ਸਰ ਕਰਨ ਤੇ ਕਾਫ਼ਿਰਾਂ ਦੀਆਂ ਹਸਤੀਆਂ ਮਿਟਾਉਣ ਲਈ ਨਿਯੁਕਤ ਹੋਈਆਂ। ਜਵਾਨ ਆਪਣੀ ਸ਼ਕਤੀ ਦੇ ਮੁਤਾਬਿਕ ਬਹਾਦੁਰੀ ਦੀ ਦਾਦ ਦੇ ਰਹੇ ਸਨ। ਭਾਰੀ ਝੱਖੜ ਤੇ ਬਾਰਿਸ਼, ਪਹਾੜ ਵਿੱਚੋਂ ਆਉਣ ਵਾਲੇ ਪਾਣੀ ਦੇ ਹੜ੍ਹਾਂ ਤੇ ਸਰਦੀ ਦੀ ਸ਼ਿੱਦਤ ਨੇ ਆਦਮੀਆਂ ਤੇ ਘੋੜਿਆਂ ਨੂੰ ਨਿਤਾਣੇ ਬਣਾ ਛੱਡਿਆ ਸੀ। ਅੱਗ ਪੱਥਰ ਦੇ ਦਿਲ ਤੋਂ ਸਿਵਾਏ ਗਰਮੀ ਨਹੀਂ ਕਰਦੀ ਸੀ ਅਤੇ ਖ਼ੁਸ਼ਕੀ, ਸਮੁੰਦਰ ਦੇ ਦਿਮਾਗ਼ ਤੋਂ ਬਿਨਾਂ ਪ੍ਰਗਟ ਨਹੀਂ ਹੁੰਦੀ ਸੀ, ਬਰਫ਼ੀਲੀ ਠੰਢ ਨੇ ਹਰੇਕ ਦੇ ਸਾਹ ਸੀਤ ਕਰ ਦਿੱਤੇ ਸਨ। ਕਿਲ੍ਹੇ ਦਾ ਮੁਹਾਸਿਰਾ ਦੋ ਮਹੀਨੇ ਤੱਕ ਚੱਲਦਾ ਰਿਹਾ। ਉਸ ਹਰਫ਼ਨ ਮੌਲਾ ਜਾਦੂਗਰ (ਬੰਦਾ ਸਿੰਘ ਬਹਾਦੁਰ) ਨੇ ਹਰੇਕ ਹੀਲਾ ਵਰਤਿਆ। ਆਖ਼ਿਰਕਾਰ ਉਹ ਕੁਝ ਲੂਣ-ਹਰਾਮੀ ਮੋਰਚਾਬੰਦੀ ਕਰਨ ਵਾਲਿਆਂ ਨਾਲ ਮਿਲ ਕੇ ਇਕ ਪਾਸੇ ਤੋਂ ਬਾਹਰ ਨਿਕਲ ਗਿਆ[31] ਅਤੇ ਜੰਮੂ ਦੇ ਪਹਾੜ ਦੇ ਕੰਢੀ ਦੇ ਇਲਾਕੇ ਵਿਚ ਜਾ ਕੇ ਊਧਮ ਮਚਾ ਦਿੱਤਾ। ਅਜਿਹਾ ਵਾਪਰਨ

30. ਸ਼ਮਸ ਖ਼ਾਨ ਨੇ ਸਰਹਿੰਦ ਉਪਰ ਦੁਬਾਰਾ ਕਬਜ਼ਾ ਨਵੰਬਰ 17-24, 1710 ਈ. ਦੇ ਦਰਮਿਆਨ ਕੀਤਾ ਸੀ।
31. ਬਾਬਾ ਬੰਦਾ ਸਿੰਘ ਬਹਾਦੁਰ 30 ਨਵੰਬਰ, 1710 ਈ. ਦੀ ਰਾਤ ਨੂੰ ਲੋਹਗੜ੍ਹ ਵਿੱਚੋਂ ਬਚ ਕੇ ਨਿਕਲ ਗਿਆ ਸੀ।

ਸਦਕਾ ਅਕਸਰ ਬਾਦਸ਼ਾਹੀ ਆਦਮੀ, ਬਾਦਸ਼ਾਹ ਦੇ ਗ਼ੁੱਸੇ ਦੇ ਭਾਗੀ ਬਣੇ, ਬਲਕਿ ਬਾਦਸ਼ਾਹ ਨੇ ਅਤਿਅੰਤ ਗ਼ੁੱਸੇ ਨਾਲ ਫ਼ੁਰਮਾਇਆ ਕਿ "ਐਨੇ ਕੁੱਤਿਆਂ ਦੇ ਪੰਜੇ ਵਿੱਚੋਂ ਇਕ ਗਿੱਦੜ ਬਾਹਰ ਨਿਕਲ ਗਿਆ।" ਮਜਬੂਰ ਹੋ ਕੇ ਰੁਸਤਮ ਦਿਲ (ਖ਼ਾਨ), ਮੁਹੰਮਦ ਅਮੀਨ (ਖ਼ਾਨ) ਤੇ ਕਾਫ਼ੀ ਹੋਰ ਆਦਮੀ ਉਸ ਬਦਨਸੀਬ ਦਾ ਪਿੱਛਾ ਕਰਨ ਲਈ ਨਿਯੁਕਤ ਹੋਏ। ਉਪਰੋਕਤ ਵਿਅਕਤੀ ਬੜੀ ਚੁਸਤੀ-ਫ਼ੁਰਤੀ ਨਾਲ (ਉਸ ਦੇ ਨੇੜੇ) ਪੁੱਜ ਗਏ। ਉਨ੍ਹਾਂ ਨੇ ਉਸ ਨੂੰ ਉਸ ਪਾਸੇ ਵੱਲ ਨੇੜੇ ਹੀ ਪਾ ਕੇ ਉਸ ਨੂੰ ਸਰਗਰਮ ਰਹਿਣ ਲਈ ਖੁੱਲ੍ਹਾ ਛੱਡ ਦਿੱਤਾ, ਅਤੇ ਉਹ ਉਸ ਦੇ ਕੁਝ ਕੋਹ ਅੱਗੇ-ਅੱਗੇ (ਹੋਣ ਦੇ ਬਾਵਜੂਦ) ਡਰਦੇ ਤੇ ਪਰੇਸ਼ਾਨ ਹੋਏ ਜਾ ਰਹੇ ਸਨ। ਰੁਸਤਮ (ਦਿਲ ਖ਼ਾਨ) ਦਾ ਰਵੱਈਆ ਜ਼ਾਲ (ਬੁੱਢੇ ਆਦਮੀ) ਵਰਗਾ ਸੀ। ਉਸ ਦਾ ਜਿਸ ਥਾਂ ਹੱਥ ਪਿਆ, ਉਸ ਨੇ ਕਠੂਹਾ, ਪੜੌਲ ਤੇ ਹੋਰ ਪਰਗਣਿਆਂ ਦੇ ਅਕਸਰ ਕਾਫ਼ਿਰ ਲੋਕਾਂ ਨੂੰ ਫੜ ਕੇ ਤੇ ਗ੍ਰਿਫ਼ਤਾਰ ਕਰ ਕੇ, ਲਸ਼ਕਰ ਦੀਆਂ ਸਫ਼ਾਂ ਨੂੰ ਤਨਖ਼ਾਹ ਲਿਖ ਦਿੱਤੀ ਅਤੇ ਉਨ੍ਹਾਂ ਨੂੰ ਲਾਹੌਰ ਦੀ ਮੰਡੀ ਲਿਆ ਕੇ ਵੇਚ ਦਿੱਤਾ। ਉਹ ਭੈੜੇ ਵਿਚਾਰਾਂ ਵਾਲਾ ਗੁੰਮਰਾਹ ਵਿਅਕਤੀ (ਬੰਦਾ ਸਿੰਘ ਬਹਾਦੁਰ) ਇਨ੍ਹਾਂ ਟੁੱਟੇ ਹੋਏ ਆਦਮੀਆਂ (ਮੁਗ਼ਲ ਅਧਿਕਾਰੀਆਂ) ਨੂੰ ਲਾਲਚ ਦੇ ਕੇ ਅਲੰਘ ਪਹਾੜੀ ਇਲਾਕੇ ਵਿਚ ਜਾ ਛੁਪਿਆ। ਬਾਦਸ਼ਾਹ ਨਿਸਚਿੰਤ ਹੋ ਕੇ ਉਸ ਇਲਾਕੇ (ਸਢੌਰਾ) ਵਿਚ ਸ਼ਿਕਾਰ ਖੇਡਣ ਲੱਗ ਗਿਆ ਅਤੇ ਰੁਹੇਲਾ (ਹਰਿਗੋਬਿੰਦਪੁਰ) ਦੇ ਪਤਣ ਤੋਂ ਦਰਿਆ (ਬਿਆਸ) ਪਾਰ ਕਰ ਕੇ ਲਾਹੌਰ ਰਾਜਧਾਨੀ ਨੂੰ ਚਲਾ ਗਿਆ।[32] ਕਿਉਂਕਿ ਬਰਸਾਤ ਦਾ ਮੌਸਮ ਆ ਗਿਆ ਸੀ, ਇਸ ਲਈ ਬਿਆਸ ਦਰਿਆ 'ਤੇ ਪੁਲ ਬੰਨ੍ਹਣ ਤੇ ਲੋਕਾਂ ਦੇ ਭਾਰੀ ਇਕੱਠ ਨੂੰ ਪਾਰ ਕਰਵਾਉਣ ਸਮੇਂ ਜਿਹੜੇ ਰੂਮ ਤੇ ਸ਼ਾਮ ਤੋਂ ਆ ਕੇ ਇਕੱਠੇ ਹੋਏ ਸਨ, ਬਹੁਤ ਜ਼ਿਆਦਾ ਗਿਣਤੀ ਵਿਚ ਹੜ੍ਹ ਵਿਚ ਡੁੱਬ ਗਏ। (ਪੱਤਰੇ 18-25)...

## ਫ਼ਰੁੱਖ਼ਸੀਅਰ ਦੀ ਜਹਾਂਦਾਰ ਸ਼ਾਹ ਉਪਰ ਫ਼ਤਹਿ, ਦਿੱਲੀ ਆਗਮਨ, ਤਖ਼ਤ ਨਸ਼ੀਨੀ ਤੇ ਫ਼ੁਰਮਾਨ ਜਾਰੀ ਕਰਨਾ :

ਪਿਛਲੇ ਵਰਕਿਆਂ ਵਿਚ ਜ਼ਿਕਰ ਹੋ ਚੁੱਕਿਆ ਹੈ ਕਿ ਰੱਬੀ ਕਹਿਰ ਦਾ ਮਾਰਿਆ ਤੇ ਜਾਅਲੀ ਗੁਰੂ [ਬੰਦਾ ਸਿੰਘ ਬਹਾਦੁਰ] ਸਵਰਗਵਾਸੀ ਹਜ਼ਰਤ ਬਹਾਦੁਰ ਸ਼ਾਹ (ਬਾਦਸ਼ਾਹ) ਦੇ ਰਾਜ-ਕਾਲ ਵਿਚ ਕੋਈ ਪ੍ਰਾਪਤੀ ਨਾ ਕਰਨ ਵਾਲੇ ਰੁਸਤਮ ਦਿਲ (ਖ਼ਾਨ) ਦੀ ਬੇ-ਦਿਲੀ ਅਤੇ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਪਿੱਛਾ ਕਰਨ ਵਾਲੇ ਦੂਜੇ ਗਰੋਹ ਦੀ ਸੁਸਤੀ ਵਿਖਾਉਣ ਸਦਕਾ (ਸਿੱਖ) ਖੱਜਲ-ਖ਼ੁਆਰੀ ਦੇ ਜੰਗਲ ਵਿਚ ਭਟਕਦੇ ਹੋਏ ਉੱਤਰੀ ਪਹਾੜੀ ਇਲਾਕੇ ਵਿਚ ਖਿਸਕ ਗਏ ਸਨ। ਇਸ ਸਮੇਂ ਫ਼ਤਹਿਮੰਦ ਬਾਦਸ਼ਾਹ ਦੀ ਖ਼ੁਸ਼ਕਿਸਮਤੀ ਦੀ ਮਦਦ ਸਦਕਾ ਉਸ ਭੈੜੇ ਅੰਤ ਵਾਲੇ [ਬੰਦਾ ਸਿੰਘ ਬਹਾਦੁਰ] ਦੇ ਖ਼ਾਤਮੇ ਦੇ ਦਿਨ ਨੇੜੇ ਪੁੱਜ ਗਏ ਸਨ, ਇਸ ਲਈ ਉਸ ਨੇ ਆਪਣੇ ਲਾਅਨਤੀ ਚੇਲਿਆਂ ਸਹਿਤ ਜੰਮੂ ਦੇ ਪਹਾੜੀ ਇਲਾਕੇ ਵਿੱਚੋਂ ਸਿਰ ਕੱਢਿਆ ਅਤੇ ਉਸ ਇਲਾਕੇ ਦੇ ਹਰੇਕ ਫ਼ੌਜਦਾਰ ਨਾਲ ਸਖ਼ਤ ਟੱਕਰ ਲਈ। ਜਦੋਂ ਇਹ ਖ਼ਬਰਾਂ ਬਾਦਸ਼ਾਹ ਕੋਲ ਪੁੱਜੀਆਂ ਤਾਂ ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਤੇ ਅਬਦੁਸ ਸਮਦ ਖ਼ਾਨ ਦਲੇਰ

32. ਬਾਦਸ਼ਾਹ ਬਹਾਦਰ ਸ਼ਾਹ 1 ਅਗਸਤ, 1711 ਈ. ਨੂੰ ਲਾਹੌਰ ਦੀ ਜੂਹ ਵਿਚ ਪਹੁੰਚਿਆ ਸੀ।

ਜੰਗ ਨੂੰ ਸਲਤਨਤ ਲਾਹੌਰ ਦੀ ਸੂਬੇਦਾਰੀ ਅਤੇ ਉਸ ਸ਼ਰਾਰਤੀ ਅੱਤਿਆਚਾਰੀ ਨੂੰ ਪਾਰ ਬੁਲਾਉਣ ਲਈ ਨਿਯੁਕਤ ਕੀਤਾ।[33] ਮੁਗ਼ਲ ਫ਼ੌਜਾਂ ਲੰਬੇ ਅਰਸੇ ਤੱਕ ਇਸੇ ਜ਼ਰੀਏ, ਉਸ ਮੁਲਕ ਤੇ ਪਹਾੜੀ ਇਲਾਕੇ ਦੀਆਂ ਆਬਾਦੀਆਂ ਨੂੰ ਉਜਾੜਨ ਲਈ ਕੋਸ਼ਿਸ਼ ਕਰਦੀਆ ਰਹੀਆਂ ਅਤੇ ਜੋ ਸਬੱਬ ਨਾਲ ਉਸ ਮੌਤ ਦੇ ਲਾਇਕ ਫ਼ਿਰਕੇ (ਸਿੱਖਾਂ) ਦੇ ਕੁਝ ਵਿਅਕਤੀ ਭੀ ਉਨ੍ਹਾਂ ਨੂੰ ਟੱਕਰ ਜਾਂਦੇ ਸਨ, ਉਹ ਖ਼ੂਨ ਵਹਾਉਣ ਵਾਲੀ ਤਲਵਾਰ ਦੀ ਖ਼ੁਰਾਕ ਬਣ ਕੇ ਮੌਤ ਦੇ ਘਾਟ ਉਤਾਰ ਦਿੱਤੇ ਜਾਂਦੇ ਸਨ। ਕੁਝ ਸਮੇਂ ਉਪਰੰਤ ਉਹ ਕਾਲੇ ਮੂੰਹ ਵਾਲਾ ਹਕੀਰ ਆਦਮੀ [ਬੰਦਾ ਸਿੰਘ ਬਹਾਦੁਰ] ਫਿਰ ਉਸ ਇਲਾਕੇ ਵਿਚ ਰੂਪੋਸ਼ ਹੋ ਗਿਆ। ਮੁਹੰਮਦ ਅਮੀਨ ਖ਼ਾਨ ਨੇ ਸ਼ਾਹੀ ਦਰਬਾਰ ਵਿਚ ਹਾਜ਼ਰ ਹੋ ਕੇ ਸੁਭਾਗ ਪ੍ਰਾਪਤ ਕੀਤਾ ਅਤੇ ਅਬਦੁਸ ਸਮਦ ਖ਼ਾਨ ਖ਼ੁਦ ਨੂੰ ਸਪੁਰਦ ਕੀਤੇ ਸੂਬੇ ਵਿਚ ਆ ਕੇ ਐਸ਼ੋ-ਇਸ਼ਰਤ ਕਰਨ ਲੱਗ ਪਿਆ। ਇਕ ਸਾਲ ਮਗਰੋਂ ਸੂਬਾ ਪੰਜਾਬ ਦੀ ਪਰਜਾ ਦੇ ਹਾਲਾਤ ਵਿਚ ਪੂਰਾ ਖ਼ਲਲ ਪੈ ਗਿਆ। ਉਸੇ ਮਰਦੂਦ (ਬੰਦਾ ਸਿੰਘ ਬਹਾਦੁਰ) ਨੇ ਫਿਰ ਸਿਰ ਚੁੱਕ ਲਿਆ ਸੀ ਅਤੇ ਉਸ ਨੇ ਪਹਾੜ ਵਿੱਚੋਂ ਭਾਰੀ ਇਕੱਠ ਸਮੇਤ ਪ੍ਰਗਟ ਹੋ ਕੇ ਬਾਦਸ਼ਾਹੀ ਲੋਕਾਂ ਨਾਲ, ਜਿਹੜੇ ਆਪਣੇ ਇਲਾਕਿਆਂ ਵਿਚ ਨਿਗਰਾਨੀ ਰੱਖਣ ਵਾਸਤੇ ਠਹਿਰੇ ਹੋਏ ਸਨ, ਟੱਕਰ ਲਈ ਅਤੇ ਸਮੇਂ ਦੇ ਅਸ਼ੁਭ ਹੋਣ ਸਦਕਾ, ਲਾਓ-ਲਸ਼ਕਰ ਵਾਲੇ ਅਕਸਰ ਵਿਅਕਤੀਆਂ 'ਤੇ ਉਹ ਹਾਵੀ ਰਿਹਾ। ਉਸ ਨੇ ਕਲਾਨੌਰ ਤੇ ਬਟਾਲਾ ਦੇ ਪਰਗਣਿਆਂ ਵਿਚ ਅਤਿਆਚਾਰ ਕੀਤਾ। ਕਲਾਨੌਰ ਦੇ ਫ਼ੌਜਦਾਰ ਸੁਹਰਾਬ ਖ਼ਾਨ ਤੇ ਸੰਤੋਖ ਰਾਏ ਕਾਨੂੰਗੋ ਨੇ ਜਿਹੜਾ ਬਹੁਤ ਬਹਾਦੁਰ ਸੀ ਤੇ ਜਿਸ ਕੋਲ ਸਵਾਰਾਂ ਤੇ ਪਿਆਦਿਆਂ ਦਾ ਭਾਰੀ ਇਕੱਠ ਸੀ, ਉਨ੍ਹਾਂ ਕਾਫ਼ਿਰਾਂ ਨਾਲ ਲੜਾਈ ਕੀਤੀ। ਇਸੇ ਤਰ੍ਹਾਂ ਬਟਾਲੇ ਦੇ ਫ਼ੌਜਦਾਰ ਸ਼ੇਖ਼ ਮੁਹੰਮਦ ਦਾਇਮ ਨੇ ਦੋ ਪਹਿਰ ਦਿਨ ਤੱਕ ਸਖ਼ਤ ਜੰਗ ਕੀਤਾ ਅਤੇ ਆਪਣੇ ਜਵਾਨਾਂ ਨੂੰ ਹਥਿਆਰਾਂ, ਬੰਦੂਕਾਂ ਤੇ ਸਫ਼ਾਜੰਗਾਂ ਦੀ ਕੋਈ ਕਮੀ ਨਾ ਰਹਿਣ ਦਿੱਤੀ। ਅਕਸਰ ਵੱਡੇ ਵੱਡੇ ਸਰਦਾਰਾਂ ਦੇ ਪੁੱਤਰ ਮਾਰੇ ਗਏ। ਆਖ਼ਿਰਕਾਰ ਉਸ ਮੁਲਕ ਦਾ ਕੋਈ ਜ਼ਿਮੀਂਦਾਰ ਤੇ ਸੈਨਾ ਮੁਖੀ ਇਨ੍ਹਾਂ ਕਾਲੀਆਂ ਬਲਾਵਾਂ ਨਾਲ ਸਫ਼ੈਦ ਨਹੀਂ ਹੋ ਸਕਿਆ। ਮੁਹੰਮਦ ਦਾਇਮ ਸ਼ਿਕਸਤ ਖਾ ਕੇ ਆਪਣੇ ਘਰ ਕਸਬਾ ਭਰੋਵਾਲ ਜਾ ਕੇ ਬੈਠ ਗਿਆ। ਇਨ੍ਹਾਂ ਮਨਮੋਹਣੇ ਕਸਬਿਆਂ ਦੇ ਛੋਟੇ-ਛੋਟੇ ਵਸਨੀਕ, ਜਿਹੜੇ ਖ਼ੁਦ ਨੂੰ 'ਆਲੀ ਜਨਾਬ' ਸਮਝਦੇ ਸਨ, ਫਿਰ ਨਵੇਂ ਸਿਰੇ ਤੋਂ ਉੱਜੜ ਕੇ ਟੱਪਰੀ ਵਾਸ ਬਣ ਗਏ ਅਤੇ ਅਕਸਰ ਆ ਕੇ ਲਾਹੌਰ ਵਿਚ ਘੁਸ ਗਏ। ਬਹੁਤੇ ਲੋਕੀ ਸਮਰੱਥਾ ਨਾ ਹੋਣ ਕਾਰਨ ਚੰਬਾ ਤੇ ਦਸੂਹਾ ਦੇ ਪਹਾੜੀ ਇਲਾਕੇ ਤੇ ਹੋਰ ਪਾਸਿਆਂ ਵੱਲ ਲਾਚਾਰੀ ਦੀ ਹਾਲਤ ਵਿਚ ਭਟਕਣ ਲੱਗੇ।

**[ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਦਾ ਮੁਹਾਸਿਰਾ] :**

ਜਿਉਂ ਹੀ ਇਨ੍ਹਾਂ ਆਫ਼ਤਾਂ ਰੂਪੀ ਮੁਆਮਲਿਆਂ ਬਾਰੇ ਨਿਆਂਕਾਰ ਬਾਦਸ਼ਾਹ (ਫ਼ਰੁੱਖ਼ਸੀਅਰ) ਕੋਲ ਬੇਨਤੀ ਪੁੱਜੀ[34], ਤਾਂ ਦਲੇਰ ਜੰਗ ਤੇ ਸੂਬਾ ਪੰਜਾਬ ਦੇ ਵਧੀਆ

33. ਬਾਦਸ਼ਾਹ ਨੇ 11 ਫ਼ਰਵਰੀ, 1713 ਈ. ਨੂੰ ਅਬਦੁਸ ਸਮਦ ਖ਼ਾਨ ਨੂੰ ਜੰਮੂ ਦੀ ਫ਼ੌਜਦਾਰੀ ਦੇ ਕੇ ਬੰਦਾ ਸਿੰਘ ਬਹਾਦੁਰ ਦੇ ਵਿਰੁੱਧ ਤੋਰਿਆ ਸੀ।
34. ਬਾਦਸ਼ਾਹ ਫ਼ਰੁੱਖ਼ਸੀਅਰ ਨੂੰ ਬਾਬਾ ਬੰਦਾ ਸਿੰਘ ਬਹਾਦੁਰ ਦੁਆਰਾ ਬਟਾਲਾ, ਕਲਾਨੌਰ, ਰਾਇਪੁਰ ਆਦਿ ਉਪਰ ਕਬਜ਼ੇ ਦੀ ਖ਼ਬਰ 14 ਮਾਰਚ, 1715 ਈ. ਨੂੰ ਮਿਲੀ ਸੀ।

ਪਰਗਣਿਆਂ ਦੇ ਸਾਰੇ ਫ਼ੌਜਦਾਰਾਂ ਦੇ ਨਾਮ ਸ਼ਾਹੀ ਹੁਕਮ ਪੁੱਜਾ ਕਿ ਉਹ ਜੋਸ਼ੀਲੇ ਤੇ ਸੂਝਵਾਨ ਨਾਜ਼ਿਮ ਦੇ ਨਾਲ ਮਿਲ ਕੇ, ਛੇਤੀ ਨਾਲ ਜਾਣ ਅਤੇ ਉਸ ਫਿਟਕਾਰੇ ਹੋਏ ਤੇ ਅਭਾਗੇ (ਬੰਦਾ ਸਿੰਘ ਬਹਾਦੁਰ) ਦੇ ਫ਼ਸਾਦੀ ਦਿਮਾਗ਼ ਦਾ ਭੇਜਾ ਕੱਢ ਮਾਰਨ, ਨਹੀਂ ਤਾਂ ਉਨ੍ਹਾਂ 'ਚੋਂ ਹਰੇਕ ਫ਼ੌਜਦਾਰ ਬਾਦਸ਼ਾਹੀ ਗ਼ੁੱਸੇ ਦਾ, ਜੋ ਰੱਬੀ ਕਹਿਰ ਦਾ ਨਮੂਨਾ ਹੈ, ਭਾਗੀ ਬਣ ਜਾਵੇਗਾ।[35] ਸੋ ਗੁਜਰਾਤ ਦਾ ਫ਼ੌਜਦਾਰ ਮਿਰਜ਼ਾ ਅਹਿਮਦ ਖ਼ਾਨ, ਜਿਹੜਾ ਫ਼ੌਜੀ ਕੰਮ ਕਰਨ ਵਿਚ ਫ਼ੌਜੀਆਂ 'ਚੋਂ ਸਿਰਕੱਢ ਸੀ, ਸੱਯਦਾਂ ਦੇ ਟੋਲੇ ਸਮੇਤ, ਐਮਨਾਬਾਦ ਦਾ ਫ਼ੌਜਦਾਰ ਇਰਾਦਤਮੰਦ ਖ਼ਾਨ, ਔਰੰਗਾਬਾਦ ਤੇ ਪਸਰੂਰ ਦਾ ਹਾਕਿਮ ਨੂਰ ਮੁਹੰਮਦ ਖ਼ਾਨ, ਉਕਤ ਵਰਣਿਤ ਸ਼ੇਖ਼ ਮੁਹੰਮਦ ਦਾਇਮ, ਪਰਗਣਾ ਹੈਬਤਪੁਰ ਪੱਟੀ ਤੋਂ ਹਫ਼ੀਜ਼ ਅਲੀ ਖ਼ਾਨ, ਕਲਾਨੌਰ ਤੋਂ ਸੁਹਰਾਬ ਖ਼ਾਨ, ਕਟੋਚ ਤੋਂ ਰਾਜਾ ਭੀਮ ਸਿੰਘ ਅਤੇ ਜਸਰੋਟੀਆ ਰਾਜਾ ਧਰੁਪ ਦੇਵ ਦੇ ਪੁੱਤਰ ਦੇ ਆਦਮੀ ਆਦਿ ਵੇਲੇ ਸਿਰ ਪੁੱਜ ਕੇ ਨਾਜ਼ਿਮ ਨਾਲ ਜਾ ਮਿਲੇ। ਹਰ ਪਾਸੇ ਇਨ੍ਹਾਂ ਦੇ ਮੋਰਚੇ ਕਾਇਮ ਹੋ ਗਏ। ਉਸ ਬਦਕਿਰਦਾਰ ਕਾਫ਼ਿਰ (ਬੰਦਾ ਸਿੰਘ ਬਹਾਦੁਰ) ਨੇ ਕੋਟ ਮਿਰਜ਼ਾ ਖ਼ਾਨ ਵਿਚ ਬੈਠ ਕੇ ਕੱਚੀ ਗੜ੍ਹੀ ਉਸਾਰ ਲਈ। ਸੂਬੇ ਦਾ ਨਾਇਬ ਨਾਜ਼ਿਮ ਆਰਿਫ਼ ਬੇਗ ਖ਼ਾਨ ਸ਼ਹਿਰ ਤੋਂ ਬਾਹਰ ਨਿਕਲ ਆਇਆ ਅਤੇ ਉਸ ਨੇ ਸ਼ਾਹ ਗੰਜ ਦੇ ਨੇੜੇ ਡੇਰਾ ਲਾ ਕੇ ਖ਼ਬਰਦਾਰੀ ਦੀ ਕਿਰਚ ਚੁੱਕ ਲਈ, ਭਾਵ ਪੂਰੀ ਖ਼ਬਰਦਾਰੀ ਰੱਖੀ। ਇਥੋਂ ਤੱਕ ਕਿ ਨਵਾਬ ਦਲੇਰ ਜੰਗ ਖ਼ੁਦ ਉਸ ਲੁਕੇ ਹੋਏ ਬਦਬਖ਼ਤ 'ਤੇ ਹਮਲਾ ਕਰਨ ਤੇ ਉਸ ਕਾਫ਼ਿਰ ਨੂੰ ਸੋਧਣ ਲਈ ਬਹੁਤ ਛੇਤੀ ਉਥੇ ਪੁੱਜਾ ਅਤੇ (ਉਪਰੋਕਤ ਸਾਰੇ ਵਿਅਕਤੀ) ਦੋ ਤਿੰਨ ਕੂਚਾਂ ਵਿਚ ਕੋਟ ਮਿਰਜ਼ਾ ਖ਼ਾਨ ਪੁੱਜ ਗਏ। ਉਸ ਹੀਜੜੇ (ਬੰਦਾ ਸਿੰਘ ਬਹਾਦੁਰ) ਦੇ ਆਦਮੀ ਥੋੜ੍ਹੇ ਸਮੇਂ ਵਿਚ ਕੱਚੀ ਗੜ੍ਹੀ ਤੇ ਖੰਦਕ ਨੂੰ ਤਸੱਲੀਬਖ਼ਸ਼ ਢੰਗ ਨਾਲ ਤਿਆਰ ਨਾ ਕਰ ਸਕੇ, ਇਸ ਲਈ ਗੁਰੂ [ਬੰਦਾ ਸਿੰਘ ਬਹਾਦੁਰ] ਖ਼ੁਦ ਦਸ ਹਜ਼ਾਰ (10000) ਆਦਮੀਆਂ ਸਮੇਤ ਭੱਜ ਕੇ ਤੇ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਇਹਾਤੇ (ਵਲਗਣ), ਜਿਹੜਾ ਭਾਈ ਦੁਨੀ ਚੰਦ ਦਰਵੇਸ਼ ਦੀਆਂ ਇਮਾਰਤਾਂ ਵਿੱਚੋਂ ਇਕ ਮਨਮੋਹਣੀ ਆਬਾਦੀ ਹੈ, ਜਾ ਕੇ ਬੈਠ ਗਿਆ।[36] ਉਸ ਨੇ ਲੜਾਈ ਦਾ ਸਾਜ਼ੋ-ਸਾਮਾਨ ਤੇ ਹਥਿਆਰ ਜਮ੍ਹਾਂ ਕਰ ਲਏ ਅਤੇ ਨੇੜੇ-ਤੇੜੇ ਦੇ ਆਦਮੀਆਂ ਦੇ ਅਨਾਜਾਂ ਦੇ ਭੰਡਾਰਾਂ 'ਚੋਂ ਬਹੁਤ ਸਾਰੀ ਰਸਦ ਇਕੱਠੀ ਕਰ ਲਈ। ਉਸ ਨੇ ਸ਼ਾਹ ਨਹਿਰ ਤੇ ਪਹਾੜ ਦੇ ਹੇਠਲੇ ਮੈਦਾਨ ਦੇ ਨਦੀ ਨਾਲਿਆਂ ਨੂੰ ਕੱਟ ਕੇ ਉਨ੍ਹਾਂ ਦਾ ਪਾਣੀ ਗੜ੍ਹੀ ਦੇ ਆਲੇ-ਦੁਆਲੇ ਵਹਾ ਕੇ ਚਾਲ੍ਹਾ (ਚਿੱਕੜ) ਬਣਾ ਦਿੱਤਾ ਤਾਂ ਕਿ ਆਦਮੀ ਤੇ ਘੋੜੇ ਤਰੱਦਦ ਕਰਕੇ ਗੜ੍ਹੀ ਦੇ ਪੈਰਾਂ ਤੱਕ ਨਾ ਪੁੱਜ ਸਕਣ। ਇਕ ਵਾਰ ਤਾਂ ਇਸਲਾਮੀ ਲਸ਼ਕਰ ਇਕ ਦੂਜੇ ਦੀਆਂ ਅੱਡੀਆਂ ਵੱਢਦਾ ਹੋਇਆ ਉਸ ਬਦਬਖ਼ਤ ਤੱਕ ਜਾ ਪੁੱਜਾ ਅਤੇ ਉਸ ਨੂੰ ਹਰ ਪਾਸੇ ਤੋਂ ਘੇਰੇ ਵਿਚ ਲੈ ਲਿਆ ਅਤੇ ਗੜ੍ਹੀ ਦੇ ਇਰਦ-ਗਿਰਦ ਘੇਰਾ ਪਾ ਲਿਆ। (ਸਿੱਖਾਂ ਦਾ) ਜਿਹੜਾ ਟੋਲਾ ਦੂਰ ਨੇੜੇ ਦੇ ਪਿੰਡਾਂ ਵਿੱਚੋਂ ਉਗਰਾਹੀ ਕਰਨ ਲਈ ਗੜ੍ਹੀ ਵਿੱਚੋਂ ਬਾਹਰ ਨਿਕਲ

---

35. ਐਸੇ ਸ਼ਾਹੀ ਹੁਕਮ ਮਾਰਚ ਦੇ ਮਹੀਨੇ 1715 ਈ. ਵਿਚ ਜਾਰੀ ਕੀਤੇ ਗਏ ਸਨ।

36. ਸਿੱਖ ਇਤਿਹਾਸ ਵਿਚ ਇਕ ਦੁਨੀ ਚੰਦ ਭਾਈ ਸਾਲੋ ਦਾ ਪੋਤਾ ਤੇ ਮਾਝੇ ਦਾ ਮਸੰਦ ਸੀ ਤੇ ਇਹ ਅਨੰਦਪੁਰ ਦੇ ਘੇਰੇ ਸਮੇਂ ਗੁਰੂ ਗੋਬਿੰਦ ਸਿੰਘ ਦਾ ਸਾਥ ਛੱਡ ਕੇ ਭੱਜ ਆਇਆ ਸੀ। ਇਹ ਦੁਨੀ ਚੰਦ ਕਿਹੜਾ ਸੀ, ਇਸ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

ਆਇਆ ਸੀ, ਉਨ੍ਹਾਂ 'ਚੋਂ ਕੁਝ ਗ੍ਰਿਫ਼ਤਾਰ ਕਰ ਲਏ ਤੇ ਕਤਲ ਕਰ ਦਿੱਤੇ ਗਏ। ਅਕਸਰ ਨੇ ਫ਼ਰਾਰ ਹੋ ਕੇ ਭੇਸ ਵਟਾ ਲਿਆ ਅਤੇ ਸਿਰ ਤੇ ਦਾੜ੍ਹੀ ਦੇ ਵਾਲ ਕਟਵਾ ਕੇ ਲਾਹੌਰ ਸ਼ਹਿਰ ਵਿਚ ਆ ਕੇ ਘੁਸ ਗਏ। ਇਨ੍ਹਾਂ ਵਰਕਿਆਂ ਦਾ ਲੇਖਕ ਉਨ੍ਹਾਂ ਦਿਨਾਂ ਵਿਚ ਸਰਕਾਰ ਦੀ ਨੌਕਰੀ ਦੇ ਸੰਬੰਧ ਵਿਚ ਆਰਿਫ਼ ਬੇਗ ਖ਼ਾਨ ਨਾਇਬ ਨਾਜ਼ਿਮ (ਲਾਹੌਰ) ਕੋਲ ਨਿਯੁਕਤ ਸੀ। ਮੈਂ ਵੇਖਿਆ ਕਿ ਇਹ ਜਹੰਨਮੀ (ਸਿੱਖ) ਬਹੁਤ ਜ਼ਿਆਦਾ ਲੁੱਟ-ਖਸੁੱਟ ਕਰਦੇ ਸਨ। ਇਨ੍ਹਾਂ ਕਾਲੇ ਮੂੰਹ ਵਾਲਿਆਂ ਵਿੱਚੋਂ ਚਾਲ੍ਹੀ ਪੰਜਾਹ ਆਦਮੀ ਹਰ ਰੋਜ਼ ਦੋ ਵਾਰ ਜਾਂ ਤਿੰਨ ਵਾਰ ਬਾਹਰ ਨਿਕਲ ਕੇ ਡੰਗਰਾਂ ਲਈ ਬਾਹਰੋਂ ਘਾਹ ਲੈ ਜਾਂਦੇ ਸਨ। ਜਦੋਂ ਇਸਲਾਮੀ ਲਸ਼ਕਰ ਦੇ ਆਦਮੀ ਇਨ੍ਹਾਂ ਆਦਮੀਆਂ ਕੋਲ ਪੁੱਜ ਕੇ ਰੋਕਦੇ ਸਨ ਤਾਂ ਇਹ ਤੀਰਾਂ, ਬੰਦੂਕਾਂ ਤੇ ਹਥਿਆਰਾਂ ਨਾਲ ਮੁਗ਼ਲਾਂ ਨੂੰ ਮਾਰ ਕੇ ਚਲੇ ਜਾਂਦੇ ਸਨ। ਖੋਤਿਆਂ (ਸਿੱਖਾਂ) ਦੇ ਇਸ ਵੱਗ ਤੇ ਉਸ ਬਾਗ਼ੀ ਆਦਮੀ (ਬੰਦਾ ਸਿੰਘ ਬਹਾਦੁਰ) ਦੀ ਜਾਦੂਗਰੀ ਦਾ ਇਸ (ਸ਼ਾਹੀ) ਲਸ਼ਕਰ ਦੇ ਸਰਦਾਰਾਂ ਦੇ ਦਿਲਾਂ ਵਿਚ ਏਨਾ ਜ਼ਿਆਦਾ ਡਰ ਬੈਠ ਗਿਆ ਸੀ ਕਿ ਉਹ ਹਮੇਸ਼ਾ ਦੋਵੇਂ ਹੱਥ ਜੋੜ ਕੇ ਖ਼ੁਦਾ ਤੋਂ ਦੁਆ ਮੰਗਦੇ ਸਨ, "ਕਾਸ਼ ਉਹ ਗੜ੍ਹੀ ਵਿੱਚੋਂ ਬਾਹਰ ਨਿਕਲ ਕੇ ਪਹਿਲਾਂ ਵਾਂਗ ਫ਼ਰਾਰ ਹੋ ਜਾਵੇ, ਤਾਂ ਕਿ ਨੌਕਰੀ ਦੇ ਸਮੇਂ ਤੱਕ ਉਨ੍ਹਾਂ ਦਾ ਵਕਾਰ ਤੇ ਇਤਬਾਰ ਵਧਦਾ ਰਵ੍ਹੇ।" ਇਸੇ ਦੌਰਾਨ ਜਦੋਂ ਕਿ ਉਨ੍ਹਾਂ ਕਾਫ਼ਿਰਾਂ ਦੇ ਮੁਹਾਸਿਰੇ ਵਿਚ ਤਿੰਨ ਚਾਰ ਮਹੀਨੇ ਬੀਤ ਗਏ ਤਾਂ ਬਾਦਸ਼ਾਹ ਦੇ ਮੁਨਸ਼ੀਆਂ ਨੇ ਇਸ ਦਾ ਕਾਰਨ ਅਬਦੁਸ ਸਮਦ (ਖ਼ਾਨ) ਦੀ ਗ਼ਫ਼ਲਤ ਤੇ ਸੁਸਤੀ ਦੱਸਿਆ। ਸ਼ਾਹੀ ਦਰਬਾਰ ਤੋਂ ਦਲੇਰ ਜੰਗ ਦੇ ਨਾਮ ਗ਼ੁੱਸੇ ਭਰਿਆ ਹੁਕਮ ਪੁੱਜਾ ਕਿ ਉਹ ਜਿੰਨੀ ਛੇਤੀ ਹੋ ਸਕੇ ਗੜ੍ਹੀ ਨੂੰ ਸਰ ਕਰੇ ਅਤੇ ਉਸ ਬੇਘਰੇ (ਬੰਦਾ ਸਿੰਘ ਬਹਾਦੁਰ) ਨੂੰ ਜਿਉਂਦਾ ਗ੍ਰਿਫ਼ਤਾਰ ਕਰ ਕੇ ਬਾਦਸ਼ਾਹ ਕੋਲ ਲਿਆਵੇ। ਅਬਦੁਸ ਸਮਦ ਖ਼ਾਨ ਉਪਰ ਖ਼ੁਦਾਈ ਰਹਿਮਤ ਸੀ ਕਿ ਉਹ ਅਡੋਲ ਰਿਹਾ। ਅਬਦੁਸ ਸਮਦ ਖ਼ਾਨ ਨੂੰ ਕਿਸੇ ਪਾਸਿਉਂ ਭੀ ਸ਼ਾਬਾਸ਼ ਨਾ ਮਿਲੀ। ਉਸ ਨੇ ਵੱਡੇ ਆਦਮੀਆਂ (ਸ਼ਾਹੀ ਅਫ਼ਸਰਾਂ) ਨੂੰ ਉਨ੍ਹਾਂ ਕਮੀਨੇ, ਹਰਾਮ-ਖ਼ੋਰਾਂ (ਸਿੱਖਾਂ) ਦੇ ਹੱਥੋਂ ਨਾ ਮਰਵਾਇਆ ਅਤੇ ਰਾਜਨੀਤੀ ਨਾਲ ਕੰਮ ਨੂੰ ਅੱਗੇ ਵਧਾਇਆ। ਆਖ਼ਿਰਕਾਰ ਕਮਰੁਦੀਨ ਬਹਾਦੁਰ ਪੁੱਤਰ ਮੁਹੰਮਦ ਅਮੀਨ ਖ਼ਾਨ ਭੀ ਬਾਦਸ਼ਾਹ ਵਲੋਂ ਨਵਾਬ ਦੀ ਫ਼ੌਜੀ ਮਦਦ ਕਰਨ ਲਈ ਨਾਮਜ਼ਦ ਹੋ ਕੇ ਪੁੱਜ ਗਿਆ ਤੇ ਕੰਮ ਵਿਚ ਸ਼ਾਮਿਲ ਹੋ ਗਿਆ।

[**ਸਿੱਖਾਂ ਦੀ ਗ੍ਰਿਫ਼ਤਾਰੀ**] :

ਮੁਕਦੀ ਗੱਲ (ਹੋਰ) ਦੋ ਮਹੀਨੇ ਤੋਂ ਕੁਝ ਉਪਰ ਸਮਾਂ ਬੀਤ ਜਾਣ ਮਗਰੋਂ, ਉਹ ਬਦਕਿਰਦਾਰ ਕਾਫ਼ਿਰ (ਸਿੱਖ) ਕੈਦ ਦੀ ਏਨੀ ਸਖ਼ਤੀ, ਹੋਸ਼ ਉਡਾਉਣ ਵਾਲੀ ਮੁਰਦਿਆਂ ਤੇ ਪਿਸ਼ਾਬ ਦੀ ਸੜ੍ਹਾਂਦ, ਅਨਾਜ ਦੇ ਖ਼ਤਮ ਹੋਣ ਤੇ ਸਰਦਾਰਾਂ ਦੀਆਂ ਮੌਤਾਂ ਦੇ ਦੁੱਖ ਕਾਰਨ ਨਿਮਰਤਾ ਸਹਿਤ ਤੇ ਗਿੜਗਿੜਾਉਂਦੇ ਹੋਏ ਬਾਹਰ ਆ ਗਏ ਅਤੇ ਉਨ੍ਹਾਂ ਨੇ ਅਬਦੁਸ ਸਮਦ ਖ਼ਾਨ ਕੋਲ ਸੰਦੇਸ਼ ਭੇਜਿਆ ਕਿ ਉਹ ਉਸ ਦੀ ਸੇਵਾ ਵਿਚ ਹਾਜ਼ਰ ਹੋਣਾ ਚਾਹੁੰਦੇ ਹਨ। ਅਬਦੁਸ ਸਮਦ ਖ਼ਾਨ ਨੇ ਭੀ ਇਸ ਗੱਲ ਨੂੰ ਆਪਣੀ ਖ਼ੁਸ਼ਕਿਸਮਤੀ ਤੇ ਬਾਦਸ਼ਾਹੀ ਤੇਜ-ਪ੍ਰਤਾਪ ਦੀ ਮਦਦ ਜਾਣ ਕੇ ਗਨੀਮਤ ਸਮਝਿਆ ਅਤੇ ਜਾਨ ਬਖ਼ਸ਼ੀ ਦੇ ਕੌਲ ਇਕਰਾਰ ਕਰ ਕੇ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਕੇ ਤਸੱਲੀ ਦਿੱਤੀ।

ਕੋਈ ਦੋ ਸੌ ਤਿੰਨ ਸੌ ਆਦਮੀ, ਜਿਹੜੇ ਅਧਮੋਈ ਹਾਲਤ ਵਿਚ ਉਸ (ਬੰਦਾ ਸਿੰਘ ਬਹਾਦੁਰ) ਦੇ ਨਾਲ ਕਿਲ੍ਹੇ ਵਿੱਚੋਂ ਬਾਹਰ ਆਏ, ਬੇੜੀਆਂ ਲਾ ਕੇ ਦਰੋਗਿਆਂ ਨੂੰ ਸੌਂਪ ਦਿੱਤੇ ਗਏ। ਉਸ ਜ਼ਨਾਨੜੇ (ਬੰਦਾ ਸਿੰਘ ਬਹਾਦੁਰ) ਨੂੰ ਬੇੜੀਆਂ ਨਾ ਲਾਈਆਂ ਤੇ ਪੂਰੀ ਸੰਭਾਲ ਨਾਲ ਉਸ ਦੀ ਨਿਗਰਾਨੀ ਰੱਖੀ। ਉਸ ਦੇ ਸਾਥੀਆਂ ਨੂੰ ਫ਼ੌਜ ਦੀ ਨਿਗਰਾਨੀ ਵਿਚ ਕੈਦ ਵਿਚ ਡੱਕ ਦਿੱਤਾ। ਮੁਗ਼ਲਾਂ ਦੇ ਲਸ਼ਕਰ ਨੇ ਉਨ੍ਹਾਂ ਕਾਫ਼ਿਰਾਂ ਦੇ ਖ਼ਜ਼ਾਨੇ ਲੁੱਟ ਲਏ ਅਤੇ ਉਸ ਦਾ ਉਹ ਸਾਰਾ ਮਾਲ ਲੁੱਟ ਲਿਆ, ਜਿਹੜਾ ਉਸ ਨੇ ਸਾਰੀਆਂ ਬਸਤੀਆਂ ਤੋਂ ਲੁੱਟਿਆ ਸੀ। ਨਵਾਬ ਦਲੇਰ ਜੰਗ ਫ਼ਤਹਿ ਦਾ ਨਗਾਰਾ ਵਜਾ ਕੇ ਪ੍ਰਸੰਨ-ਚਿੱਤ ਤੇ ਸਤਿਕਾਰਯੋਗ ਹੋ ਕੇ ਲਾਹੌਰ ਵਿਚ ਜਾ ਵੜਿਆ। ਸ਼ਹਿਰ ਵਿਚ ਉਸ ਬਹੁਰੂਪੀਏ (ਬੰਦਾ ਸਿੰਘ ਬਹਾਦੁਰ) ਤੇ ਉਸ ਦੇ ਸਾਥੀਆਂ ਨੂੰ ਵੇਖਣ ਲਈ ਇਕ ਅਨੋਖਾ ਊਧਮ ਮੱਚ ਗਿਆ ਸੀ ਕਿ ਈਦ ਦੀ ਨਮਾਜ਼ ਦੇ ਇਕੱਠ ਨਾਲੋਂ ਭੀ ਇਹ ਇਕੱਠ ਜ਼ਿਆਦਾ ਸੀ। ਅਸਲ ਵਿਚ ਇਹ ਸਾਰੀ ਜਾਦੂਗਰੀ ਬਾਦਸ਼ਾਹੀ ਤੇਜ-ਪ੍ਰਤਾਪ, ਰੱਬੀ ਮਿਹਰ ਅਤੇ ਰੱਬੀ ਹਦਾਇਤ ਅਨੁਸਾਰ ਚੱਲਣ ਵਾਲੇ ਨਵਾਬ (ਅਬਦੁਸ ਸਮਦ ਖ਼ਾਨ) ਦੀ ਮਿਹਨਤ ਸਦਕਾ ਸੀ, ਜਿਸ ਨੇ ਭੈੜੀ ਸੋਚ ਵਾਲੇ ਤੇ ਗੁੰਮਰਾਹ (ਬੰਦਾ ਸਿੰਘ ਬਹਾਦੁਰ) ਜਿਹੇ ਵਿਅਕਤੀ ਨੂੰ ਹਜ਼ਾਰਾਂ ਪ੍ਰਕਾਰ ਦੇ ਦੁੱਖ ਸਹਿ ਕੇ ਫੜਿਆ ਅਤੇ ਤਕਦੀਰ ਦੇ ਜਾਨ-ਲੇਵਾ ਪੰਜੇ ਵਿਚ ਕੈਦ ਕੀਤਾ, ਨਹੀਂ ਤਾਂ ਇਹ ਉਹੋ ਬਦਨਸਲ ਕਾਫ਼ਿਰ ਸੀ, ਜਿਹੜਾ ਸਵਰਗਵਾਸੀ ਮੁਹੰਮਦ ਮੁਅੱਜ਼ਮ ਬਹਾਦੁਰ ਸ਼ਾਹ ਦੇ ਰਾਜ-ਕਾਲ ਤੋਂ ਰੱਬ ਦੀ ਖ਼ਲਕਤ ਦੇ ਹਾਲਾਤ ਨੂੰ ਵਿਗਾੜਨ ਦਾ ਸਬੱਬ ਸੀ ਅਤੇ ਲੋਕ ਕਦੇ ਮੁਸਲਮਾਨ ਕਦੇ ਗ਼ੈਰ-ਮੁਸਲਮਾਨ ਉਸ ਦੇ ਹੱਥੋਂ ਨੁਕਸਾਨ ਉਠਾਉਂਦੇ ਸਨ ਤੇ ਨਾ-ਉਮੀਦੀ ਵਿਚ ਵਾਵਰੋਲੇ ਵਾਂਗ (ਚੱਕਰਾਂ ਵਿਚ) ਜੀਵਨ ਬਤੀਤ ਕਰਦੇ ਸਨ। ਆਖ਼ਿਰਕਾਰ (ਅਬਦੁਸ ਸਮਦ ਖ਼ਾਨ ਨੇ) ਉਸ (ਬੰਦਾ ਸਿੰਘ ਬਹਾਦੁਰ) ਨੂੰ ਆਪਣੇ ਬੇਟੇ ਜ਼ਕਰੀਆ ਖ਼ਾਨ ਬਹਾਦੁਰ ਦੇ ਹਵਾਲੇ ਕਰ ਦਿੱਤਾ ਅਤੇ ਦੂਜਿਆਂ (ਗ੍ਰਿਫ਼ਤਾਰ ਸਿੱਖਾਂ) ਸਮੇਤ ਸ਼ਾਹਜਹਾਨਾਬਾਦ ਭੇਜ ਦਿੱਤਾ।[37] ਖ਼ਾਨ ਬਹਾਦੁਰ (ਜ਼ਕਰੀਆ ਖ਼ਾਨ) ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋਣ ਮਗਰੋਂ ਬਾਦਸ਼ਾਹ ਦੀਆਂ ਖ਼ਾਸ-ਉਲ-ਖ਼ਾਸ ਮਿਹਰਬਾਨੀਆਂ ਨਾਲ ਸਤਿਕਾਰਤ ਹੋਇਆ। ਗੁਰੂ [ਬੰਦਾ ਸਿੰਘ ਬਹਾਦੁਰ], ਉਸ ਦੇ ਬੇਟੇ ਤੇ ਹੋਰ ਕੰਮੀ-ਕਮੀਨਾਂ (ਸਿੱਖਾਂ) ਨੂੰ, ਜਿਹੜੇ ਇਸ ਜਹਾਨ ਨੂੰ ਉਜਾੜ ਕੇ ਬਾਗ਼ੀ ਤੇ ਫ਼ਸਾਦੀ ਵਜੋਂ ਉਸ ਦੇ ਸਾਥੀ ਸਨ, ਕਤਲ ਕਰਨ ਦਾ ਸ਼ਾਹੀ ਹੁਕਮ ਜਾਰੀ ਹੋਇਆ। ਸੋ ਹਜ਼ਰਤ ਖ਼ਵਾਜ਼ਾ ਕੁਤਬਉੱਦੀਨ ਬਖ਼ਤਿਆਰ ਕਾਕੀ ਦੀ ਬੁਲੰਦ ਰੁਤਬਾ ਦਰਗਾਹ ਨੇੜੇ ਉਸ ਨੂੰ ਉਸ ਦੇ ਬੇਟੇ ਸਮੇਤ, ਜਿਹੜਾ ਪੰਜ ਸਾਲਾਂ ਦਾ ਸੀ, ਜਾਨੋਂ ਮਾਰ ਦਿੱਤਾ ਗਿਆ ਅਤੇ ਉਸ ਦੇ ਦੂਜੇ ਸਾਥੀਆਂ ਨੂੰ ਸ਼ਹਿਰ ਦੇ ਵੱਡੇ-ਵੱਡੇ ਰਸਤਿਆਂ ਵਿਚ ਦਸ-ਦਸ ਵੀਹ-ਵੀਹ ਜਣਿਆਂ ਨੂੰ ਇਕ ਥਾਂ ਕਤਲ ਕਰਦੇ ਸਨ।[38] (ਪੱਤਰੇ 40-43)

37. ਬਾਬਾ ਬੰਦਾ ਸਿੰਘ ਬਹਾਦੁਰ ਨੂੰ ਸਾਥੀਆਂ ਸਮੇਤ 1 ਮਾਰਚ, 1716 ਈ. ਨੂੰ ਦਿੱਲੀ ਲਿਆਂਦਾ ਗਿਆ ਸੀ।
38. ਲੇਖਕ ਦਾ ਉਕਤ ਕਥਨ ਦੂਸਰੇ ਇਤਿਹਾਸਕਾਰਾਂ ਤੋਂ ਬਿਲਕੁਲ ਭਿੰਨ ਹੈ। ਅਸਲ ਵਿਚ ਬਾਦਸ਼ਾਹ ਨੇ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਰੋਜ਼ਾਨਾ ਸੌ-ਸੌ ਜਣੇ ਨੂੰ ਕਤਲ ਕਰਨ ਦੇ ਹੁਕਮ ਦਿੱਤੇ ਸਨ ਤੇ ਇਹ ਕਤਲਾਮ 6 ਮਾਰਚ, 1716 ਈ. ਨੂੰ ਆਰੰਭ ਹੋਈ ਸੀ। ਬਾਕੀ ਰਹਿੰਦੇ ਸਿੱਖਾਂ ਤੇ ਬੰਦਾ ਸਿੰਘ ਬਹਾਦੁਰ ਨੂੰ 9 ਜੂਨ, 1716 ਈ. ਨੂੰ ਸ਼ਹੀਦ ਕੀਤਾ ਗਿਆ ਸੀ।

# ਮੁਹੰਮਦ ਹਾਦੀ ਕਾਮਵਰ ਖ਼ਾਨ
## *ਤਜ਼ਕਿਰਾਤੁ-ਸਲਾਤੀਨ ਚੁਗਤਾਈਆ*
(1724 ਈ.)

ਮੁਹੰਮਦ ਹਾਦੀ ਕਾਮਵਰ ਖ਼ਾਨ ਇਕ ਸ਼ਾਹੀ ਅਮੀਰ ਹੀ ਨਹੀਂ, ਬਲਕਿ ਇਕ ਅੱਛਾ-ਖ਼ਾਸਾ ਇਤਿਹਾਸਕਾਰ ਵੀ ਸੀ। ਇਸ ਦੇ ਮੁੱਢਲੇ ਜੀਵਨ ਬਾਰੇ ਕੋਈ ਪਤਾ ਨਹੀਂ ਚੱਲਦਾ। ਇਸ ਦੀ ਲਿਖਤ ਤੋਂ ਇਹ ਸੂਹ ਅਵੱਸ਼ ਮਿਲਦੀ ਹੈ ਕਿ ਉਸ ਨੇ ਕਾਫ਼ੀ ਅਰਸੇ ਲਈ ਬਾਦਸ਼ਾਹ ਔਰੰਗਜ਼ੇਬ ਦੇ ਰਾਜ-ਕਾਲ ਨੂੰ ਅੱਖੀਂ ਵੇਖਿਆ ਸੀ।[1] ਉਸ ਦੀ ਮੁਗ਼ਲ ਦਰਬਾਰ ਵਿਚ ਇਕ ਸ਼ਾਹੀ ਅਮੀਰ ਵਜੋਂ ਹੈਸੀਅਤ ਵੀ ਬੜੀ ਚੰਗੀ ਸੀ। ਉਹ ਬਾਦਸ਼ਾਹ ਬਹਾਦਰ ਸ਼ਾਹ ਦੇ ਪੋਤਰੇ ਭਾਵ ਸ਼ਹਿਜ਼ਾਦਾ ਰਫ਼ੀਅ ਉਸ਼ਾਨ ਦੇ ਪੁੱਤਰ ਰਾਜ ਕੁਮਾਰ ਮੁਹੰਮਦ ਇਬਰਾਹੀਮ ਦੇ ਘਰ-ਬਾਰ ਦੀ ਦੇਖ-ਭਾਲ ਲਈ ਵੀ ਜ਼ਿੰਮੇਵਾਰ ਸੀ। ਉਸ ਨੂੰ ਬਹਾਦਰ ਸ਼ਾਹ ਦੇ ਰਾਜ-ਕਾਲ ਦੇ ਦੂਜੇ ਸਾਲ ਵਿਚ ਕਾਮਵਰ ਖ਼ਾਨ ਦਾ ਖ਼ਿਤਾਬ ਮਿਲਿਆ। ਮੁਹੰਮਦ ਹਾਦੀ ਕਾਮਵਰ ਖ਼ਾਨ ਨੇ ਬਹਾਦਰ ਸ਼ਾਹ ਦੇ ਅਧੀਨ ਦੀਵਾਨ ਬਖ਼ਸ਼ੀ ਤੇ ਖ਼ਾਨਸਾਮਾ ਦੇ ਅਹੁਦਿਆਂ ਉਪਰ ਸੇਵਾ-ਭਾਰ ਨਿਭਾਉਣ ਤੋਂ ਇਲਾਵਾ ਸ਼ਾਹੀ ਖ਼ਜ਼ਾਨੇ ਦੇ ਅਹਿਦੀਆਂ ਦੇ ਦਰੋਗੇ ਵਜੋਂ ਸੇਵਾ ਵੀ ਕੀਤੀ।[2] ਉਪਰੋਕਤ ਮਹੱਤਵਪੂਰਣ ਅਹੁਦਿਆਂ ਉਪਰ ਕਾਰਜ-ਭਾਰ ਨਿਭਾਉਂਦਿਆਂ ਉਸ ਨੂੰ ਮੁਗ਼ਲ ਦਰਬਾਰ ਵਿਚ ਵਾਪਰ ਰਹੀਆਂ ਘਟਨਾਵਾਂ ਨੂੰ ਬੜਾ ਨੇੜੇ ਤੋਂ ਵੇਖਣ ਦਾ ਅਵਸਰ ਮਿਲਿਆ ਸੀ। ਮੁਹੰਮਦ ਹਾਦੀ ਕਾਮਵਰ ਖ਼ਾਨ ਨੇ *ਤਾਰੀਖ਼ਿ ਚਗੁਤਾਈ*, ਜੋ *ਤਜ਼ਕਿਰਾਤੁ-ਸਲਾਤੀਨ ਚੁਗਤਾਈਆ* ਕਰਕੇ ਵੀ ਜਾਣੀ ਜਾਂਦੀ ਹੈ, ਕਿਤਾਬ ਦੀ ਰਚਨਾ ਕੀਤੀ। ਭਾਰਤ ਵਿਚ ਮੁਗ਼ਲ ਬਾਦਸ਼ਾਹਾਂ ਦੇ ਇਤਿਹਾਸ ਖ਼ਾਸ ਕਰਕੇ ਔਰੰਗਜ਼ੇਬ ਤੇ ਉਸ ਦੇ ਉਤਰਾਧਿਕਾਰੀਆਂ ਦੇ ਰਾਜ-ਕਾਲ ਸੰਬੰਧੀ ਇਹ ਬੜਾ ਹੀ ਮੁੱਲਵਾਨ ਇਤਿਹਾਸਕ ਸਰੋਤ ਹੈ। ਇਸ ਦੇ ਦੋ ਹਿੱਸੇ ਹਨ। ਪਹਿਲਾ ਹਿੱਸਾ, ਜੋ 1723 ਈ. ਵਿਚ ਮੁਕੰਮਲ ਹੋਇਆ, ਬਾਦਸ਼ਾਹ ਜਹਾਂਗੀਰ ਤੱਕ ਦਾ ਮੁਗ਼ਲ ਇਤਿਹਾਸ ਹੈ। ਦੂਜੇ ਹਿੱਸੇ ਵਿਚ ਸ਼ਾਹ ਜਹਾਨ ਤੋਂ ਲੈ ਕੇ ਬਾਦਸ਼ਾਹ ਮੁਹੰਮਦ ਸ਼ਾਹ (1719-1724 ਈ.) ਦੇ 6ਵੇਂ ਸਾਲ ਤੱਕ ਦਾ ਇਤਿਹਾਸ ਵਰਣਨ ਹੈ।[3] ਖ਼ਿਆਲ ਹੈ ਕਿ ਲੇਖਕ ਨੇ ਇਹ ਹਿੱਸਾ 1724 ਈ. ਵਿਚ ਲਿਖਿਆ ਸੀ।[4] *ਤਜ਼ਕਿਰਾਤੁ-ਸਲਾਤੀਨ ਚੁਗਤਾਈਆ* ਦੀ

---

1. Elliot and Dowson, *History of India as told by its own Historians*, p. 17.
2. *Ibid.*, p. 18.
3. *Ibid.*, p. 17.
4. J.S. Grewal and Irfan Habib, *Sikh History from Persian Sources*, p. 142.

ਵਿਸ਼ੇਸ਼ਤਾ ਇਹ ਹੈ ਕਿ ਇਸ ਦੇ ਲੇਖਕ ਕਾਮਵਰ ਖ਼ਾਨ ਨੇ ਬਹਾਦਰ ਸ਼ਾਹ ਦੀ ਤਖ਼ਤ-ਨਸ਼ੀਨੀ ਉਪਰੰਤ ਇਤਿਹਾਸ ਦੀਆਂ ਘਟਨਾਵਾਂ ਨੂੰ ਤਾਰੀਖ਼ਵਾਰ ਕਲਮਬੰਦ ਕੀਤਾ ਹੈ। ਉਸ ਨੇ ਨਿੱਜੀ ਵਾਕਫ਼ੀਅਤ ਤੋਂ ਇਲਾਵਾ ਸ਼ਾਹੀ ਵਾਕਿਆ-ਨਵੀਸਾਂ/ਖ਼ਬਰ-ਨਵੀਸਾਂ ਦੀਆਂ ਰਿਪੋਟਾਂ ਨੂੰ ਵੀ ਪ੍ਰਯੋਗ ਕੀਤਾ ਹੈ। ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਸੰਬੰਧੀ ਜਾਣਕਾਰੀ ਗ੍ਰਹਿਣ ਕਰਨ ਲਈ ਇਹ ਲਿਖਤ ਬੜੀ ਬੁਨਿਆਦੀ ਮਹੱਤਵ ਦਾ ਸਰੋਤ ਹੈ। ਇਸ ਦੀ ਇਤਿਹਾਸਕ ਮਹੱਤਾ ਨੂੰ ਦੇਖਦਿਆਂ ਔਰੰਗਜ਼ੇਬ ਤੋਂ ਮਗਰਲੇ ਹਿੱਸੇ ਨੂੰ ਡਾ. ਮੁਜ਼ੱਫ਼ਰ ਆਲਮ ਨੇ 1980 ਈ. ਵਿਚ ਸੰਪਾਦਿਤ ਕਰ ਕੇ ਅਲੀਗੜ੍ਹ/ਬੰਬਈ ਤੋਂ ਪ੍ਰਕਾਸ਼ਿਤ ਕਰਵਾਇਆ ਸੀ।[5]

ਮੁਹੰਮਦ ਹਾਦੀ ਕਾਮਵਰ ਖ਼ਾਨ ਬੰਦਾ ਸਿੰਘ ਬਹਾਦੁਰ ਨੂੰ ਗੁੰਮਨਾਮ ਵਿਅਕਤੀ ਕਹਿੰਦਾ ਹੋਇਆ ਉਸ ਨਾਲ ਸ਼ਾਮਿਲ ਸਿੱਖਾਂ ਨੂੰ ਅਖੌਤੀ ਨੀਵੀਆਂ ਜਾਤਾਂ ਵਜੋਂ ਤ੍ਰਿਸਕਾਰਦਾ ਹੈ। ਉਹ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦੁਰ ਨੇ ਆਪਣਾ ਨਾਮ ਫ਼ਤਹਿ ਸ਼ਾਹ ਰੱਖ ਲਿਆ ਸੀ। ਇਹ ਭੁਲੇਖਾ ਉਸ ਨੂੰ ਪਤਾ ਨਹੀਂ ਕਿਵੇਂ ਲੱਗਾ ਹੈ। ਸ਼ਾਇਦ ਉਹ ਬੰਦਈ ਸਿੱਖਾਂ ਵਿਚ 'ਫ਼ਤਹਿ ਦਰਸ਼ਨ' ਪ੍ਰਚਲਿਤ ਹੋਣ ਵੱਲ ਇਸ਼ਾਰਾ ਕਰ ਰਿਹਾ ਹੈ। ਉਸ ਦੇ ਕਹਿਣ ਅਨੁਸਾਰ ਸਿੱਖਾਂ ਨੇ ਪਹਿਲੇ ਸਢੌਰਾ ਤੇ ਹੋਰਨਾਂ ਕਸਬਿਆਂ ਨੂੰ ਆਪਣੇ ਅਧਿਕਾਰ ਹੇਠ ਕੀਤਾ ਸੀ। ਸਰਹਿੰਦ ਦੀ ਫ਼ਤਹਿ ਉਪਰੰਤ ਵਜ਼ੀਰ ਖ਼ਾਨ ਤੇ ਉਸ ਦੇ ਦੀਵਾਨ ਸੁੱਚਾ ਨੰਦ ਦੇ ਘਰੋਂ ਪ੍ਰਾਪਤ ਹੋਏ ਖ਼ਜ਼ਾਨੇ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ ਕਿ ਜਮੁਨਾ-ਦੁਆਬ ਤੋਂ ਇਲਾਵਾ ਬਾਰੀ ਤੇ ਰਚਨਾ-ਦੁਆਬ ਦੇ ਇਲਾਕਿਆਂ ਉੱਤੇ ਵੀ ਸਿੱਖਾਂ ਦਾ ਅਧਿਕਾਰ ਹੋ ਗਿਆ ਸੀ। ਜਦੋਂ ਸ਼ਾਹੀ ਹੁਕਮ ਅਨੁਸਾਰ ਮੁਗ਼ਲ ਫ਼ੌਜਾਂ ਸਢੌਰਾ ਦੇ ਨਜ਼ਦੀਕ ਪਹੁੰਚੀਆਂ ਤਾਂ ਉਸ ਵੇਲੇ ਮੁਹੰਮਦ ਹਾਦੀ ਕਾਮਵਰ ਖ਼ਾਨ ਮੌਕੇ 'ਤੇ ਮੌਜੂਦ ਸੀ। ਸਢੌਰਾ ਦੇ ਨਜ਼ਦੀਕ ਤੇ ਬਾਅਦ ਵਿਚ ਲੋਹਗੜ੍ਹ ਦੇ ਸਥਾਨ ਉੱਤੇ ਨਵੰਬਰ 1710 ਵਿਚ ਮੁਗ਼ਲ ਸੈਨਾ ਤੇ ਸਿੱਖਾਂ ਵਿਚਕਾਰ ਜੋ ਗਹਿਗੱਚ ਲੜਾਈਆਂ ਹੋਈਆਂ ਸਨ, ਉਨਾਂ ਨੂੰ ਲੇਖਕ ਨੇ ਅੱਖੀਂ ਡਿੱਠਾ ਸੀ। ਉਹ ਲਿਖਦਾ ਹੈ, "ਇਹ ਸੇਵਕ (ਲੇਖਕ) ਉੱਚੇ ਖ਼ਾਨਦਾਨ ਵਾਲੇ ਬਾਦਸ਼ਾਹਜ਼ਾਦਾ (ਰਫ਼ੀਅ ਉਸ਼ਾਨ) ਦੀ ਫ਼ੌਜ ਵਿਚ ਹਾਜ਼ਿਰ ਸੀ" ਅਤੇ ਉਸ ਦਾ "ਇਰਾਦਾ ਸਹੀ ਸਹੀ ਲਿਖਣਾ ਤੇ ਸੱਚੀ ਗੱਲ ਕਹਿਣ ਦਾ ਹੈ" ਅਤੇ ਉਸ ਨੇ "ਜੋ ਕੁਝ ਵੇਖਿਆ ਮਸਾਲੇ ਦੀ ਮਿਲਾਵਟ ਤੋਂ ਬਗ਼ੈਰ ਲਿਖ ਰਿਹਾ ਹੈ।" ਉਸ ਨੇ 25 ਨਵੰਬਰ, 1710 ਈ. ਨੂੰ ਸਢੌਰੇ ਦੇ ਨਜ਼ਦੀਕ ਤੇ ਬਾਅਦ ਵਿਚ 30 ਨਵੰਬਰ, 1710 ਈ. ਨੂੰ ਲੋਹਗੜ੍ਹ ਵਿਚ ਹੋਈਆਂ ਲੜਾਈਆਂ ਦੇ ਜੋ ਵਿਵਰਣ ਦਿੱਤੇ ਹਨ, ਉਹ ਕਾਫ਼ੀ ਭਰੋਸੇਮੰਦ ਹਨ। ਮਾਰਚ 1715 ਈ. ਵਿਚ ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਨੂੰ ਘੇਰਨ, ਦਸੰਬਰ 1715 ਈ. ਵਿਚ ਬਾਬਾ ਬੰਦਾ ਸਿੰਘ ਬਹਾਦੁਰ ਅਤੇ ਉਨ੍ਹਾਂ ਦੇ ਸਾਥੀ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ, ਫ਼ਰਵਰੀ 1716 ਈ. ਵਿਚ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਣ, ਸਿੱਖਾਂ ਪਾਸੋਂ ਪ੍ਰਾਪਤ ਹੋਏ ਅਸਲੇ ਤੇ ਹਥਿਆਰਾਂ ਦਾ ਵਿਵਰਣ ਅਤੇ 9 ਜੂਨ 1716 ਈ. ਨੂੰ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਸ਼ਹੀਦ ਕੀਤੇ ਜਾਣ ਦੀਆਂ ਘਟਨਾਵਾਂ ਨੂੰ ਵੀ ਉਸ ਨੇ ਕਲਮਬੰਦ ਕੀਤਾ ਹੈ।

---

5. Muzaffar Alam, *The Crisis of Empire in Mughal North India,* p. 325.

-2-

**ਇਸ ਸਾਲ (1122 ਹਿ.) ਦੀਆਂ ਭਾਂਤ-ਭਾਂਤ ਦੀਆਂ ਵਾਪਰਨ ਵਾਲੀਆਂ ਘਟਨਾਵਾਂ, ਸਰਹਿੰਦ 'ਤੇ ਸਿੱਖਾਂ ਦਾ ਹਮਲਾ ਕਰਨਾ, ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਤੇ ਹੋਰ ਮੁਸਲਮਾਨਾਂ ਦਾ ਕਤਲ ਹੋਣਾ :**

ਇਸ ਤੋਂ ਕੁਝ ਮਹੀਨੇ ਪਹਿਲਾਂ (ਭਾਵ 2 ਰਬੀ ਉਲ ਸਾਨੀ 1122 ਹਿਜਰੀ, ਮੁਤਾਬਿਕ 20 ਮਈ, 1710 ਈ. ਨੂੰ) ਇਕ ਨਾ-ਮਾਲੂਮ (ਗੁੰਮਨਾਮ) ਮਜ਼੍ਹਬ ਦਾ ਇਕ ਵਿਅਕਤੀ ਸ਼ਿਵਾਲਕ ਪਹਾੜ ਦੇ ਕੰਢੀ ਇਲਾਕੇ ਵਿਚ ਆ ਗਿਆ। ਉਸ ਨੇ ਖ਼ੁਦ ਨੂੰ ਕਰਾਮਾਤਾਂ ਵਿਖਾਉਣ ਵਾਲੇ ਵਜੋਂ ਪ੍ਰਸਿੱਧ ਕਰ ਛੱਡਿਆ ਸੀ। ਭੰਗੀਆਂ, ਚਮਾਰਾਂ, ਵਣਜਾਰਿਆਂ, ਹੋਛੇ ਵਿਅਕਤੀਆਂ ਅਤੇ ਬੇਹੂਦਾ ਝੂਠੇ ਆਦਿ ਬਹੁਤ ਸਾਰੇ ਆਦਮੀਆਂ ਨੇ ਉਸ ਦੇ ਚੇਲੇ ਬਣ ਕੇ ਆਮ ਇਕੱਠ ਕਰ ਲਿਆ। ਉਸ ਨੇ ਆਪਣਾ ਨਾਮ ਫ਼ਤਹਿ ਸ਼ਾਹ[6] ਰੱਖ ਕੇ ਕਸਬਾ ਸਢੌਰਾ 'ਤੇ ਹਮਲਾ ਕਰ ਦਿੱਤਾ। ਉਸ ਤੋਂ ਮਗਰੋਂ ਉਹ ਬਹੁਤ ਸਾਰੇ ਪਿੰਡਾਂ ਤੇ ਕਸਬਿਆਂ 'ਤੇ ਹਮਲਾ ਕਰ ਕੇ, ਅੱਗ ਲਾ ਕੇ ਮੁਸਲਮਾਨਾਂ ਦੇ ਬੀਵੀ-ਬੱਚਿਆਂ ਨੂੰ ਖ਼ਤਮ ਕਰ ਕੇ ਸਰਹਿੰਦ ਵੱਲ ਚਲਾ ਗਿਆ।

ਵਜ਼ੀਰ ਖ਼ਾਨ, ਜਿਹੜਾ ਲੰਬੇ ਸਮੇਂ ਤੋਂ ਉਥੋਂ ਦਾ ਫ਼ੌਜਦਾਰ ਅਤੇ ਅਕਬਰਸ਼ਾਹੀ ਵਜ਼ੀਰ ਖ਼ਾਨ ਦੀ ਨਸਲ ਵਿੱਚੋਂ ਸੀ, ਸਰਹਿੰਦ ਤੋਂ ਸਵਾਰ ਹੋ ਕੇ ਵੀਹ ਕੋਹ ਦੇ ਪੈਂਡੇ 'ਤੇ ਲੜਾਈ ਕਰਨ ਲਈ ਤਿਆਰ ਹੋਇਆ।[7] ਉਸ ਨੇ ਉਥੇ ਭਾਰੀ ਜੰਗ ਤੇ ਜ਼ਬਰਦਸਤ ਕੱਟ-ਵੱਢ ਕੀਤੀ। ਉਸ ਦੇ ਵੱਡੇ-ਵੱਡੇ ਮੁਲਾਜ਼ਮ ਸਾਰੇ ਮਰ ਗਏ ਅਤੇ ਉਹ ਵੀ ਸਿੱਖਾਂ ਨਾਲ ਲੜਦਾ ਹੋਇਆ ਸ਼ਹਾਦਤ ਦਾ ਜਾਮ ਪੀ ਗਿਆ। ਉਸ ਦੇ ਪੁੱਤਰ, ਪੋਤਰੇ, ਸੰਬੰਧੀ ਤੇ ਟੱਬਰ ਅਤੇ ਸਰਹਿੰਦ ਦੇ ਪੀਰਜ਼ਾਦੇ ਆਪਣੇ ਘਰਾਂ ਦਾ ਮਾਲ-ਅਸਬਾਬ ਛੱਡ ਕੇ ਤੇ ਆਪਣੇ ਬੀਵੀ-ਬੱਚਿਆਂ ਦਾ ਹੱਥ ਫੜ ਕੇ ਰਾਜਧਾਨੀ (ਦਿੱਲੀ) ਵੱਲ ਚਲੇ ਗਏ। ਉਹ ਲਾਅਨਤੀ (ਸਿੱਖ), ਜਿਹੜੇ ਟਿੱਡੀ ਦਲ ਨਾਲੋਂ ਵੱਧ ਸਨ, ਅੱਖ ਦੇ ਫੋਰੇ ਵਿਚ ਸਰਹਿੰਦ ਪੁੱਜ ਗਏ ਅਤੇ ਉਨ੍ਹਾਂ ਨੇ ਵਜ਼ੀਰ ਖ਼ਾਨ ਦੀ ਕੋਈ ਦੋ ਕਰੋੜ ਰੁਪਏ ਦੀ ਨਕਦੀ ਤੇ ਮਾਲ-ਮਤਾਅ ਅਤੇ ਉਸ ਦੇ ਨਾਇਬ ਸੁੱਚਾ ਨੰਦ ਦਾ ਕੁਝ ਲੱਖ ਰੁਪਏ ਦਾ ਮਾਲ ਅਤੇ ਉਸ ਸ਼ਹਿਰ ਦੇ ਅਮੀਰ ਆਦਮੀਆਂ ਦਾ ਬੇਹੱਦ ਨਕਦ ਰੁਪਿਆ ਲੁੱਟ ਲਿਆ। ਵਜ਼ੀਰ ਖ਼ਾਨ, ਉਸ ਦੇ ਨਾਇਬ ਅਤੇ ਮੁਸਲਮਾਨਾਂ ਦੇ ਹੋਰ ਟੋਲੇ ਨਾਲ ਸੰਬੰਧਿਤ ਜਿਹੜਾ ਆਦਮੀ ਉਨ੍ਹਾਂ ਦੇ ਹੱਥ ਲੱਗ ਗਿਆ, ਉਸ ਨੂੰ ਖੱਜਲ-ਖ਼ੁਆਰ ਤੇ ਜ਼ਲੀਲ ਕਰਨ ਵਿਚ ਉਨ੍ਹਾਂ ਨੇ ਕੋਈ ਕਸਰ ਨਾ ਛੱਡੀ। ਉਹ ਉਸ ਮਨਮੋਹਣੀ ਆਬਾਦੀ ਨੂੰ ਲੁੱਟ ਕੇ, ਵੱਡੀਆਂ ਹਵੇਲੀਆਂ ਨੂੰ ਢਾਹ ਕੇ ਤੇ ਅੱਗ ਲਾ ਕੇ ਤੇ ਉਸ ਕਿਲ੍ਹੇ ਨੂੰ ਪੱਕਾ ਕਰ ਕੇ ਕਸਬਿਆਂ ਤੇ ਪਿੰਡਾਂ ਵੱਲ ਚਲੇ ਗਏ।

---

6. ਬਾਬਾ ਬੰਦਾ ਸਿੰਘ ਬਹਾਦੁਰ ਦੁਆਰਾ ਉਕਤ ਨਾਮ ਧਾਰਨ ਕਰਨ ਦੀ ਹੋਰ ਕੋਈ ਸਰੋਤ ਗਵਾਹੀ ਨਹੀਂ ਦਿੰਦਾ। ਸੰਭਵ ਹੈ, ਲੇਖਕ ਦਾ ਇਸ਼ਾਰਾ 'ਫ਼ਤਹਿ ਦਰਸ਼ਨ' ਦੇ ਜੈਕਾਰੇ ਤੋਂ ਹੋਵੇ ਜਿਸ ਦਾ ਹਵਾਲਾ ਖ਼ਾਫ਼ੀ ਖ਼ਾਨ ਨੇ ਵੀ ਦਿੱਤਾ ਹੈ।
7. ਬਾਬਾ ਬੰਦਾ ਸਿੰਘ ਬਹਾਦੁਰ ਤੇ ਵਜ਼ੀਰ ਖ਼ਾਨ ਦੀਆਂ ਫ਼ੌਜਾਂ ਵਿਚਕਾਰ ਜੰਗ 12 ਮਈ, 1710 ਈ. ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਹੋਈ ਸੀ। ਚੱਪੜ-ਚਿੜੀ ਦਾ ਮੈਦਾਨ ਸਰਹਿੰਦ ਤੋਂ ਉੱਤਰ-ਪੂਰਬ ਦਿਸ਼ਾ ਵਿਚ 14-15 ਮੀਲ ਦੀ ਦੂਰੀ ਉਪਰ ਹੈ।

ਉਸ ਗਰੋਹ ਦੀ ਇਕ ਫ਼ੌਜ ਨੇ ਲਾਹੌਰ ਵੱਲ ਜਾ ਕੇ ਪਸਰੂਰ, ਐਮਨਾਬਾਦ ਤੇ ਹੋਰ ਪੁਰਾਣੀਆਂ ਬਸਤੀਆਂ 'ਤੇ ਹਮਲਾ ਕਰ ਦਿੱਤਾ। ਉਨ੍ਹਾਂ ਦੇ ਇਕ ਭਾਰੀ ਇਕੱਠ ਨੇ ਸ਼ਾਹਬਾਦ, ਥਾਨੇਸਰ ਤੇ ਹੋਰ ਕਸਬਿਆਂ ਵਿਚ ਪੁੱਜ ਕੇ ਉਨ੍ਹਾਂ ਆਬਾਦੀਆਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਅਤੇ ਮਸੀਤਾਂ ਨੂੰ ਢਾਹ ਕੇ ਸਹਾਰਨਪੁਰ ਤੇ ਬੂੜੀਆ ਵੱਲ ਚਲੇ ਗਏ। ਉਨ੍ਹਾਂ ਨੇ ਪੈਦਾਇਸ਼ੀ ਕਠੋਰ ਚਿੱਤ ਹੋਣ ਕਾਰਨ ਮੁਸਲਮਾਨਾਂ ਦੇ ਦੁੱਧ ਚੁੰਘਦੇ ਬੱਚਿਆਂ ਨੂੰ ਕਤਲ ਕਰ ਦਿੱਤਾ।

ਇਨ੍ਹਾਂ ਭੈੜੀਆਂ ਤੇ ਨਾ-ਪਸੰਦੀਦਾ ਘਟਨਾਵਾਂ ਅਰਜ਼ ਹੋਣ ਮਗਰੋਂ ਅਵਧ ਦੇ ਸੂਬੇਦਾਰ ਖ਼ਾਨਿ-ਦੌਰਾਨ ਬਹਾਦੁਰ, ਮੁਰਾਦਾਬਾਦ ਦੇ ਫ਼ੌਜਦਾਰ ਮੁਹੰਮਦ ਅਮੀਨ ਖ਼ਾਨ ਚੈਨ (ਚੀਨ ਬਹਾਦਰ), ਅਲਾਹਾਬਾਦ ਸੂਬੇ ਦੇ ਨਾਜ਼ਿਮ ਖ਼ਾਨ ਜਹਾਨ ਅਤੇ ਸੱਯਦ ਅਬਦੁੱਲ੍ਹਾ ਖ਼ਾਨ ਬਾਰ੍ਹਾ ਵਰਗੇ ਵੱਡੇ ਸਰਦਾਰਾਂ ਦੇ ਨਾਮ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਰਾਜਧਾਨੀ ਦਿੱਲੀ ਪੁੱਜ ਕੇ ਨਿਜ਼ਾਮ-ਉਲ-ਮੁਲਕ ਆਸਿਫ਼ੁਦੌਲਾ ਦੀ ਨੇਕ ਸਲਾਹ ਅਨੁਸਾਰ ਜ਼ਲੀਲ ਟੋਲੇ (ਸਿੱਖਾਂ) ਨੂੰ ਸਬਕ ਸਿਖਾਉਣ। (ਪੰਨੇ 644-645)...

## 22 ਜਮਾਦੀ-ਉਲ-ਅੱਵਲ 1122 ਹਿਜਰੀ (9 ਜੁਲਾਈ, 1710 ਈ.):

ਵਜ਼ੀਰ ਖ਼ਾਂ ਫ਼ੌਜਦਾਰ ਦੀ ਮੌਤ ਮਗਰੋਂ ਜ਼ੈਨੁਦੀਨ ਅਹਿਮਦ ਖ਼ਾਂ ਸਰਹਿੰਦ ਦਾ ਫ਼ੌਜਦਾਰ ਮੁਕੱਰਰ ਹੋਇਆ। (ਪੰਨਾ 648)...

## 12 ਜਮਾਦੀ ਉੱਸਾਨੀ 1122 ਹਿਜਰੀ (28 ਜੁਲਾਈ, 1710 ਈ. ਦਿਨ) ਜੁੰਮਾ :

ਫ਼ੀਰੋਜ਼ ਖ਼ਾਨ ਮੇਵਾਤੀ, ਰੁਸਤਮ ਦਿਲ ਖ਼ਾਨ ਦਾ ਭਤੀਜਾ ਸੁਲਤਾਨ ਕੁਲੀ ਖ਼ਾਨ ਤੇ ਸ਼ਿਕਾਰ ਖ਼ਾਨ ਆਦਿ ਕ਼ਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਨੂੰ ਸਬਕ ਸਿਖਾਉਣ ਲਈ ਰਵਾਨਾ ਹੋਏ। ਖ਼ਾਨ ਮੇਵਾਤੀ ਨੂੰ ਸਿਹਬੰਦੀ ਤਨਖ਼ਾਹ ਵਜੋਂ ਪੰਜਾਹ ਹਜ਼ਾਰ ਰੁਪਏ ਬਖ਼ਸ਼ੇ ਗਏ।

## 19 ਸ਼ਾਬਾਨ 1122 ਹਿਜਰੀ (2 ਅਕਤੂਬਰ, 1710 ਈ.):

ਸ਼ਾਹੀ ਦਰਬਾਰ ਵਿਚ ਖ਼ਬਰ ਪਹੁੰਚੀ ਕਿ ਸ਼ਮਸ ਖ਼ਾਨ, ਫ਼ੌਜਦਾਰ ਦੁਆਬਾ-ਬੇਟ ਜਲੰਧਰ ਨੇ 19 ਸ਼ਾਬਾਨ ਵਾਲੇ ਦਿਨ ਬਾਗ਼ੀਆਂ ਨਾਲ ਲੜਾਈ ਕੀਤੀ, ਬਹੁਤਿਆਂ ਨੂੰ ਤਲਵਾਰ ਦੇ ਘਾਟ ਉਤਾਰਿਆ ਤੇ ਫ਼ਤਹਿ ਹਾਸਲ ਕੀਤੀ।[8] ਰੁਸਤਮ ਦਿਲ ਖ਼ਾਨ ਬਹਾਦੁਰ ਨੇ ਬੇਨਤੀ ਕੀਤੀ ਕਿ 4 ਰਮਜ਼ਾਨ 1122 ਹਿਜਰੀ (ਮੁਤਾਬਿਕ 16 ਅਕਤੂਬਰ, 1710 ਈ.) ਨੂੰ ਫ਼ੀਰੋਜ਼ ਖ਼ਾਨ ਮੇਵਾਤੀ ਨੇ ਇੰਦਰੀ ਤੇ ਕਰਨਾਲ ਦੇ ਦਰਮਿਆਨ ਰੱਬੀ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨਾਲ ਲੜਾਈ ਕਰ ਕੇ 300 ਸਿਰ ਕੱਟ ਕੇ ਬਾਦਸ਼ਾਹ ਕੋਲ ਭੇਜੇ ਹਨ।[9]

---

8. ਲੇਖਕ ਦੀ ਮੁਰਾਦ ਰਾਹੋਂ ਦੀ ਲੜਾਈ ਤੋਂ ਹੈ ਜਿਥੇ ਸਿੱਖਾਂ ਨੇ ਸ਼ਮਸ ਖ਼ਾਨ ਦੀ ਫ਼ੌਜ ਨੂੰ ਚਕਮਾ ਦੇਣ ਲਈ 1 ਅਕਤੂਬਰ, 1710 ਈ. ਨੂੰ ਰਾਹੋਂ ਦਾ ਕਿਲ੍ਹਾ ਛੱਡ ਦਿੱਤਾ ਸੀ।
9. ਇਹ ਲੜਾਈ ਕਰਨਾਲ ਅਤੇ ਕੁਰੁਕਸ਼ੇਤਰ ਦੇ ਵਿਚਕਾਰ ਖੇੜਾ ਅਮੀਨ ਦੇ ਸਥਾਨ ਉੱਤੇ ਹੋਈ ਸੀ, ਜਿਸ ਵਿਚ ਸਿੱਖਾਂ ਦਾ ਕਾਫ਼ੀ ਜਾਨੀ ਨੁਕਸਾਨ ਹੋਇਆ ਸੀ।

ਚੰਗੀਆਂ ਸੇਵਾਵਾਂ ਨਿਭਾਉਣ ਦੇ ਇਨਾਮ ਵਜੋਂ ਫ਼ੀਰੋਜ਼ ਖ਼ਾਨ ਨੂੰ ਸਰਹਿੰਦ ਦਾ ਫ਼ੌਜਦਾਰ ਲਾਇਆ ਗਿਆ ਅਤੇ ਉਸ ਤੇ ਉਸ ਦੇ ਸਾਥੀਆਂ ਲਈ 6 ਖ਼ਿਲਅਤਾਂ ਬਖ਼ਸ਼ੀਆਂ ਗਈਆਂ (ਪੰਨਾ 648-649)...

**18 ਰਮਜ਼ਾਨ, 1122 ਹਿਜਰੀ (30 ਅਕਤੂਬਰ, 1710 ਈ.):**

ਰੁਸਤਮ ਦਿਲ ਖ਼ਾਨ ਨੇ ਬੇਨਤੀ ਕੀਤੀ ਕਿ ਬਦਹਾਲ਼ ਤੇ ਜ਼ਲੀਲ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਸਾਥੀ ਜਿਹੜੇ ਥਾਨੇਸਰ ਤੇ ਹੋਰ ਕਸਬਿਆਂ ਤੇ ਪਿੰਡਾਂ 'ਚ ਕਾਇਮ ਸਨ, ਸ਼ਾਹੀ ਫ਼ੌਜਾਂ ਦੇ ਦਬਦਬੇ ਕਾਰਨ ਫ਼ਰਾਰ ਹੋ ਗਏ। ਬਖ਼ਸ਼ੀ-ਉਲ-ਮੁਲਕ, ਅਮੀਰ-ਉਲ-ਉਮਰਾ ਨੁਸਰਤ ਜੰਗ (ਜ਼ੁਲਫ਼ਿਕਾਰ ਖ਼ਾਨ) ਨੂੰ ਹੁਕਮ ਹੋਇਆ ਕਿ ਸ਼ਾਹੀ ਫ਼ੌਜ ਦਾ ਤੁਮਾਰ (ਗਿਣਤੀ) ਤਿਆਰ ਕਰੇ। ਇਹ ਇਸ ਪ੍ਰਕਾਰ ਹੈ : ਵੱਡੇ ਸ਼ਹਿਜ਼ਾਦੇ ਦੀ ਫ਼ੌਜ ਵਿਚ 31000 ਘੋੜ ਸਵਾਰ; ਦੂਸਰੇ ਤਿੰਨਾਂ ਸ਼ਹਿਜ਼ਾਦਿਆਂ ਪਾਸ ਹਰੇਕ ਦੀ ਫ਼ੌਜ ਵਿਚ 15000 ਘੋੜ ਸਵਾਰ; ਜਮਦਾਤੁਲ ਮੁਲਕ (ਮਨਾਇਮ ਖ਼ਾਨ) ਦੀ ਫ਼ੌਜ ਵਿਚ 11000 ਘੋੜ ਸਵਾਰ; ਅਤੇ ਮਹਾਬਤ ਖ਼ਾਨ ਪਾਸ 7000 ਘੋੜ ਸਵਾਰ ਹਨ।...

ਰਮਜ਼ਾਨ ਮਹੀਨੇ ਦੀ 22 ਤਾਰੀਖ਼ (ਨਵੰਬਰ 3, 1710 ਈ.) ਨੂੰ ਸ਼ਾਹੀ ਕੰਪੂ ਆਜ਼ਮਗੜ੍ਹ ਤਲਾਉੜੀ (ਤਰਾਵੜੀ) ਜਿਸ ਦਾ ਨਵਾਂ ਨਾਮ ਆਲਮਗੀਰਪੁਰ ਰੱਖਿਆ, ਵਿਚ ਸਥਾਪਤ ਹੋਇਆ। ਰੁਸਤਮ ਦਿਲ ਖ਼ਾਨ ਨੇ ਸੋਨੇ ਨਾਲ ਮੜ੍ਹੀ, ਇਕ ਢਾਲ ਜੋ ਫ਼ੀਰੋਜ਼ ਖ਼ਾਨ ਮੇਵਾਤੀ ਨੇ ਬਾਗ਼ੀਆਂ ਨਾਲ ਲੜਾਈ ਵਿੱਚੋਂ ਕਬਜ਼ੇ ਵਿਚ ਕੀਤੀ ਸੀ, ਬਾਦਸ਼ਾਹ ਨੂੰ ਭੇਂਟ ਕੀਤੀ। ਉਸ ਨੇ ਬਾਦਸ਼ਾਹ ਦੇ ਹਜ਼ੂਰ ਅਰਜ਼ ਕੀਤੀ ਕਿ ਉਕਤ ਖ਼ਾਨ ਬਾਗ਼ੀਆਂ ਨੂੰ ਕੁੱਟਦਾ-ਮਾਰਦਾ ਤੇ ਖਦੇੜਦਾ ਹੋਇਆ ਥਾਨੇਸਰ ਤੋਂ ਸ਼ਾਹਬਾਦ ਤੱਕ ਪਹੁੰਚ ਗਿਆ ਹੈ। (ਪੰਨਾ 654)...

**6 ਸ਼ੱਵਾਲ, 1122 ਹਿਜਰੀ (17 ਨਵੰਬਰ, 1710 ਈ.):**

ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਨੂੰ ਰੱਬੀ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨੂੰ ਸਬਕ ਸਿਖਾਉਣ ਲਈ ਇਜਾਜ਼ਤ ਮਿਲੀ। ਬਾਦਸ਼ਾਹ ਕੋਲ ਅਰਜ਼ ਪੁੱਜੀ ਕਿ ਬੁਰੇ ਅੰਤ ਵਾਲੇ ਸ਼ਖ਼ਸ [ਬੰਦਾ ਸਿੰਘ ਬਹਾਦੁਰ] ਨੇ ਇਸ ਪਾਸੇ ਤਿੰਨ ਹਜ਼ਾਰ ਸਵਾਰ ਤੇ ਦੋ ਹਜ਼ਾਰ ਪਿਆਦੇ ਭੇਜ ਕੇ ਮੋਰਚੇ ਕਾਇਮ ਕਰ ਲਏ ਹਨ। (ਪੰਨਾ 655)...

ਰੁਸਤਮ ਦਿਲ ਖ਼ਾਨ ਬਹਾਦੁਰ ਨੇ ਬੇਨਤੀ ਪਹੁੰਚਾਈ ਕਿ ਜ਼ਲੀਲ ਵਿਅਕਤੀਆਂ (ਸਿੱਖਾਂ) ਦਾ ਇਕ ਗਰੋਹ ਯਾਕੂਬ ਖ਼ਾਨ ਦੇ ਬਾਗ਼ ਵਿਚ ਪੁੱਜ ਕੇ, ਉਮਰ ਖ਼ਾਨ ਤੇ ਬਾਜ਼ੀਦ ਖ਼ਾਨ ਅਫ਼ਗਾਨਾਂ ਨਾਲ ਲੜਾਈ ਕਰ ਕੇ ਤਬਾਹ ਹਾਲੀ ਭੱਜ ਕੇ ਸਰਹਿੰਦ ਦੇ ਕਿਲ੍ਹੇ ਵਿਚ ਜਾ ਬੈਠਾ ਹੈ। ਹੁਕਮ ਹੋਇਆ ਕਿ ਮੁਹੰਮਦ ਅਮੀਨ ਖ਼ਾਨ ਬਹਾਦੁਰ ਛੇਤੀ ਜਾ ਕੇ ਉਨ੍ਹਾਂ ਦਾ ਮੁਹਾਸਿਰਾ ਕਰੇ। 13 ਸ਼ੱਵਾਲ 1122 ਹਿਜਰੀ (ਮੁਤਾਬਿਕ 24 ਨਵੰਬਰ, 1710 ਈ.) ਨੂੰ ਤਿੰਨ ਕੂਚ ਕਰਨ ਉਪਰੰਤ ਬਾਦਸ਼ਾਹੀ ਡੇਰਾ ਸਢੌਰਾ ਲਾਗੇ ਜਾ ਲੱਗਾ। ਕਹਿਰ ਦੀਆਂ ਮਾਰੀਆਂ ਫ਼ੌਜਾਂ (ਸਿੱਖਾਂ) ਨੇ ਭੱਜ ਕੇ ਪਹਾੜੀ ਇਲਾਕੇ ਵਿਚ ਜਾ ਪਨਾਹ ਲਈ।

ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਦੇ 300 ਸਿਰ ਤੇ ਕੁਝ ਝੰਡੇ ਭੇਜ ਕੇ ਮੁਹੰਮਦ ਅਮੀਨ ਖ਼ਾਨ ਬਹਾਦੁਰ ਚੈਨ ਤੇ ਸ਼ਮਸ ਖ਼ਾਨ, ਬਾਦਸ਼ਾਹ ਕੋਲ ਹਾਜ਼ਰ ਹੋਏ।[10]

**14 ਸ਼ੱਵਾਲ, 1122 ਹਿਜਰੀ (25 ਨਵੰਬਰ, 1710 ਈ.) ਬੁਰੇ ਅੰਤ ਵਾਲੇ ਤੇ ਰੱਬੀ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਵਲੋਂ ਸਬਕ ਸਿੱਖਣ ਦੀ ਉਹ ਘਟਨਾ ਜਿਹੜੀ ਜ਼ਮਾਨੇ ਦੇ ਮਾਲਿਕ (ਬਾਦਸ਼ਾਹ) ਦੇ ਨਿੱਤ ਵਧਦੇ ਤੇਜ-ਪ੍ਰਤਾਪ ਸਦਕਾ ਉਸੇ ਤਾਰੀਖ਼ ਨੂੰ ਵਾਪਰੀ :**

ਇਸ ਘਟਨਾ ਦਾ ਵੇਰਵਾ ਇਉਂ ਹੈ ਕਿ ਜਦੋਂ ਰੁਸਤਮ ਦਿਲ ਖ਼ਾਨ ਬਹਾਦੁਰ ਆਪਣਾ ਡੇਰਾ ਸ਼ਾਹੀ ਡੇਰੇ ਤੋਂ ਦੋ ਕੋਹ ਅੱਗੇ ਲੈ ਗਿਆ ਤਾਂ ਰੱਬੀ ਕਹਿਰ ਦੇ ਮਾਰੇ (ਸਿੱਖਾਂ) ਨੇ ਜੰਗਲ ਵਿੱਚੋਂ ਪ੍ਰਗਟ ਹੋ ਕੇ ਤੀਰਾਂ ਬੰਦੂਕਾਂ ਨਾਲ ਜੰਗ ਕੀਤਾ।[11] ਰੁਸਤਮ ਦਿਲ ਖ਼ਾਨ ਬਹਾਦੁਰ ਸ਼ਾਹੀਨ (ਵੱਡਾ ਬਾਜ਼) ਨੇ ਜਿਹੜਾ ਕਬੂਤਰ ਦਾ ਸ਼ਿਕਾਰ ਕਰਨ ਲਈ ਉਡਾਰੀ ਲਾਉਂਦਾ ਹੈ, ਵਾਂਗ ਕੁਢੰਗੇ ਜ਼ਲੀਲ (ਸਿੱਖਾਂ) ਦੇ ਸਿਰਾਂ 'ਤੇ ਪੁੱਜ ਕੇ ਬਿਨਾਂ ਢਿਲ ਕੀਤਿਆਂ ਲੜਾਈ ਕੀਤੀ ਅਤੇ ਬਹਾਦੁਰੀ ਤੇ ਰੁਸਤਮ ਵਾਂਗ ਹਮਲੇ ਕਰ ਕੇ ਬਹੁਤਿਆਂ ਨੂੰ ਮਾਰ ਮੁਕਾਇਆ। ਉਸ ਲਾਅਨਤੀ ਟੋਲੇ ਦੇ ਸਰਦਾਰਾਂ ਨੇ ਭੀ ਜਾਨ ਤੋਂ ਹੱਥ ਧੋ ਕੇ ਅਕਸਰ ਮੁਜਾਹਿਦਾਂ ਨੂੰ ਸ਼ਹਾਦਤ ਦਾ ਜਾਮ ਪਿਲਾਇਆ ਤੇ ਬਹੁਤਿਆਂ ਨੂੰ ਜ਼ਖ਼ਮੀ ਕਰ ਛੱਡਿਆ। ਉਨ੍ਹਾਂ (ਸਿੱਖਾਂ) ਨੂੰ ਲਗਾਤਾਰ ਮਦਦ ਪੁੱਜ ਰਹੀ ਸੀ। ਇਹ ਸੇਵਕ (ਲੇਖਕ ਕਾਮਵਰ ਖ਼ਾਨ) ਉੱਚੇ ਖ਼ਾਨਦਾਨ ਵਾਲੇ ਬਾਦਸ਼ਾਹਜ਼ਾਦਾ (ਸ਼ਾਹ ਰਫ਼ੀਅ ਉੱਸ਼ਾਨ) ਦੀ ਫ਼ੌਜ ਵਿਚ ਹਾਜ਼ਰ ਸੀ ਅਤੇ ਉਸ ਨੇ ਆਪਣੀ ਅੱਖੀਂ ਵੇਖਿਆ ਕਿ ਉਨ੍ਹਾਂ ਲਾਅਨਤੀਆਂ ਵਿੱਚੋਂ ਜਿਹੜਾ ਭੀ ਬਾਹਰ ਨਿਕਲ ਕੇ ਸ਼ਾਹੀ ਲਸ਼ਕਰ ਦੇ ਬਹਾਦੁਰਾਂ ਨਾਲ ਉਲਝਦਾ ਸੀ, ਉਹ ਬਹੁਤ ਜ਼ਿਆਦਾ ਕੋਸ਼ਿਸ਼ ਕਰਨ ਮਗਰੋਂ ਮੁਜਾਹਿਦਾਂ ਦੀ ਕਠੋਰ ਤੇਗ਼ ਦਾ ਸ਼ਿਕਾਰ ਹੋ ਜਾਂਦਾ ਸੀ। ਇਸੇ ਦੌਰਾਨ ਸ਼ਾਹੀ ਫ਼ੌਜਾਂ ਤੇ ਉੱਘੇ ਸਰਦਾਰਾਂ ਦੇ ਸਿਪਾਹੀਆਂ ਨੇ ਹਰੇਕ ਪਾਸੇ ਤੋਂ ਹਮਲਾ ਕਰਕੇ ਰੁਸਤਮ ਤੇ ਅਸਫ਼ੰਦਯਾਰ ਦੇ ਕਾਰਨਾਮੇ ਨੂੰ ਮਾਤ ਪਾ ਦਿੱਤਾ। ਭਾਰੀ ਜੰਗ ਤੇ ਜ਼ਬਰਦਸਤ ਵੱਢ-ਟੁੱਕ ਹੋਈ। ਉਸ ਕੁਢੰਗੇ ਫ਼ਿਰਕੇ (ਸਿੱਖਾਂ) ਦੇ ਕੋਈ ਪੰਦਰਾਂ ਸੌ ਵਿਅਕਤੀ ਤੇ ਦੋ ਸਰਦਾਰ, ਸ਼ਾਹੀ ਬਹਾਦੁਰਾਂ ਦੀਆਂ ਤਲਵਾਰਾਂ ਨਾਲ ਮਾਰੇ ਗਏ। ਫ਼ਤਹਿਮੰਦ ਫ਼ੌਜ ਵਿੱਚੋਂ ਫ਼ੀਰੋਜ਼ ਖ਼ਾਨ ਮੇਵਾਤੀ ਦਾ ਭਤੀਜਾ ਸ਼ਹੀਦ ਹੋ ਗਿਆ ਤੇ ਉਸ ਦਾ ਪੁੱਤਰ ਜ਼ਖ਼ਮੀ ਹੋ ਗਿਆ। ਕੋਈ ਤਿੰਨ ਚਾਰ ਸੌ ਸ਼ਾਹੀ ਮੁਲਾਜ਼ਮ ਤੇ ਆਗੂਆਂ ਦੇ ਸਿਪਾਹੀ ਜ਼ਖ਼ਮੀ ਹੋ ਗਏ। ਕੋਈ ਸੂਰਜ ਢਲਣ ਵੇਲੇ ਉਸ ਗੁੰਮਰਾਹ ਫ਼ਿਰਕੇ (ਸਿੱਖਾਂ) ਦੇ ਪੈਰ ਡਗਮਗਾ ਗਏ ਅਤੇ ਉਹ ਪਿੱਠਾਂ 'ਤੇ ਸੱਟਾਂ ਖਾ ਕੇ ਪਹਾੜ ਦੇ ਕੰਢੀ ਇਲਾਕੇ ਵੱਲ ਭੱਜ ਗਏ। ਉੱਘੇ ਸਰਦਾਰਾਂ ਨੇ ਫ਼ਤਹਿ ਦਾ ਧੌਂਸਾ ਤੇ ਜਿੱਤ ਦਾ ਨਗਾਰਾ ਉੱਚੀ-ਉੱਚੀ ਵਜਾ ਕੇ ਤੇ ਡੇਢ ਕੋਹ ਅੱਗੇ ਜਾ ਕੇ ਸ਼ਾਹੀ ਡੇਰਾ ਜਾ ਲਾਇਆ। ਜੁਮਦਾਤ-ਉਲ-ਮੁਲਕ, ਖ਼ਾਨਿ-ਖ਼ਾਨਾਂ ਬਹਾਦੁਰ ਤੇ

10. ਇਹ ਸਾਰੇ ਸਿੰਘ, ਮੁਹੰਮਦ ਅਮੀਨ ਖ਼ਾਨ ਤੇ ਸ਼ਮਸ ਖ਼ਾਨ ਨਾਲ ਸਰਹਿੰਦ ਵਿਚ ਹੋਈ ਲੜਾਈ ਵਿਚ ਸ਼ਹੀਦ ਹੋ ਗਏ ਸਨ।
11. ਇਹ ਲੜਾਈ 25 ਨਵੰਬਰ, 1710 ਈ. ਨੂੰ ਸਢੌਰੇ ਤੋਂ ਦੋ ਕੁ ਕੋਹ (5 ਮੀਲ) ਪਰ੍ਹੇ ਲੜੀ ਗਈ ਸੀ।

ਉਸ ਦਾ ਪੁੱਤਰ ਮਹਾਬਤ ਖ਼ਾਨ ਬਹਾਦੁਰਸ਼ਾਹੀ ਡੇਰੇ ਦੀ ਸੁਰੱਖਿਆ ਲਈ ਮੁਕੱਰਰ ਹੋਏ। ਰੁਸਤਮ ਦਿਲ ਖ਼ਾਨ ਬਹਾਦੁਰ, ਅਫ਼ਜ਼ਲ ਖ਼ਾਨ ਤੇ ਹੋਰ ਸ਼ਾਹੀ ਸੇਵਾਦਾਰਾਂ ਨੇ ਡੇਢ ਕੋਹ ਦਾ ਪੈਂਡਾ ਮਾਰ ਕੇ ਦਰਿਆ ਸੋਮ (ਸੋਨ) ਦੇ ਕੰਢੇ 'ਤੇ ਪਨਾਹਗਾਹ ਕਾਇਮ ਕੀਤੀ। ਦਰਿਆ ਵਿਚ ਕੁਝ ਕੁ ਪਾਣੀ ਵਹਿ ਰਿਹਾ ਸੀ। ਦਰਿਆ ਦੇ ਦੂਜੇ ਕੰਢੇ ਘਣਾ ਜੰਗਲ ਸੀ। ਸਾਰੀ ਰਾਤ ਅਜੀਬ ਰੌਲਾ-ਰੱਪਾ ਪੈਂਦਾ ਰਿਹਾ ਅਤੇ ਰਾਤ ਕਮਾਲ ਦੀ ਇਹਤਿਆਤ ਤੇ ਚੌਕਸੀ ਨਾਲ ਬਤੀਤ ਕੀਤੀ।

ਬਾਦਸ਼ਾਹ ਕੋਲ ਅਰਜ਼ ਕਰਨ ਮਗਰੋਂ ਉਸ ਜੰਗ ਦੀ ਜਿੱਤ ਰੁਸਤਮ ਦਿਲ ਖ਼ਾਨ ਬਹਾਦੁਰ ਦੇ ਨਾਮ ਮੁਕੱਰਰ ਹੋਈ। ਅਸਲ ਵਿਚ ਅਜਿਹਾ ਹੋਣਾ ਵੀ ਚਾਹੀਦਾ ਸੀ ਕਿਉਂਕਿ ਉਸ ਨੇ ਉਸ ਦਿਨ ਰੁਸਤਮ ਵਾਂਗ ਜੱਦੋ-ਜਹਿਦ ਕੀਤੀ ਸੀ। ਭਾਵੇਂ ਉਸ ਦੇ ਸਾਥੀ ਮੁਕਾਬਲੇ ਦੀ ਤਾਬ ਨਾ ਝੱਲਦੇ ਹੋਏ ਖਿੰਡ-ਪੁੰਡ ਗਏ ਸਨ ਪਰ ਉਹ ਆਪਣੇ ਤੇ ਆਪਣੇ ਖ਼ਾਨਦਾਨ ਦੇ ਪੰਜਾਹ ਸਵਾਰਾਂ ਦੀ ਮਦਦ ਨਾਲ ਕਾਇਮ ਰਿਹਾ, ਅਤੇ ਉਸ ਨੇ ਵਿਰੋਧੀਆਂ ਦੀ ਜ਼ੋਰ-ਅਜ਼ਮਾਈ ਨੂੰ ਤੁੱਛ ਸਮਝਿਆ, ਇਥੋਂ ਤੱਕ ਕਿ ਸਾਰੀਆਂ ਫ਼ੌਜਾਂ ਉਸ ਦੀ ਮਦਦ ਲਈ ਪੁੱਜ ਗਈਆਂ ਅਤੇ ਉਨ੍ਹਾਂ ਨੇ ਕਹਿਰ ਦੇ ਮਾਰੇ ਹੋਇਆਂ ਨੂੰ ਮਾਰ-ਮਾਰ ਕੇ ਭਜਾ ਦਿੱਤਾ। ਰੁਸਤਮ ਦਿਲ ਖ਼ਾਨ ਨੂੰ ਗਾਜ਼ੀ ਖ਼ਾਨ ਰੁਸਤਮ-ਏ-ਜੰਗ ਦੀ ਉਪਾਧੀ ਦਿੱਤੀ ਗਈ ਅਤੇ ਉਸ ਨੂੰ ਸ਼ਮਸ਼ੀਰ, ਜੜਾਊ ਖ਼ੰਜਰ ਤੇ ਜ਼ਮੁਰਦ ਦੇ ਫੁੱਲਾਂ ਵਾਲੀ ਢਾਲ ਬਖ਼ਸ਼ ਕੇ ਸਿਰਕੱਢ ਬਣਾਇਆ ਗਿਆ। ਹਯਾਤ ਖ਼ਾਨ ਨੂੰ ਹੁਕਮ ਹੋਇਆ ਕਿ ਉਹ ਬਖ਼ਸ਼ਿਸ਼ ਵਾਲੀਆਂ ਸਾਰੀਆਂ ਚੀਜ਼ਾਂ ਉਸ ਕੋਲ ਪਹੁੰਚਾ ਦੇਵੇ। ਰੁਸਤਮ ਦਿਲ ਖ਼ਾਨ ਨੇ ਹਯਾਤ ਖ਼ਾਨ ਨੂੰ ਇਕ ਹਾਥੀ ਪੇਸ਼ ਕੀਤਾ। ਹੁਕਮ ਹੋਇਆ ਕਿ ਉਹ ਲੈ ਲਵੇ। ਉਸ ਦਾ ਮਨਸਬ ਅਸਲ ਤੇ ਵਾਧਾ ਚਾਰ ਹਜ਼ਾਰੀ ਤਿੰਨ ਹਜ਼ਾਰ ਸਵਾਰ ਮੁਕੱਰਰ ਹੋ ਗਿਆ।

ਜੁਮਦਾਤ-ਉਲ-ਮੁਲਕ ਖ਼ਾਨਿ-ਖ਼ਾਨਾਂ ਤੇ ਮਹਾਬਤ ਖ਼ਾਨ ਵਾਸਤੇ ਸ਼ਾਹੀ ਖਾਣਾ ਬਖ਼ਸ਼ਿਆ ਗਿਆ।

**18 ਸ਼ੱਵਾਲ, 1122 ਹਿਜਰੀ (29 ਨਵੰਬਰ 1710 ਈ. ਦਿਨ ਬੁਧਵਾਰ):**

18 ਸ਼ੱਵਾਲ ਨੂੰ ਬਾਦਸ਼ਾਹ ਸ਼ਾਹੀ ਡੇਰੇ ਵਿਚ ਜਿਹੜਾ ਸੋਨ ਦਰਿਆ ਦੇ ਕੰਢੇ 'ਤੇ ਲੱਗਾ ਹੋਇਆ ਸੀ, ਜਾ ਵੜਿਆ।

ਜੁਮਦਾਤ-ਉਲ-ਮੁਲਕ ਖ਼ਾਨਿ-ਖ਼ਾਨਾਂ ਬਹਾਦੁਰ ਤੇ ਮਹਾਬਤ ਖ਼ਾਨ ਬਹਾਦੁਰ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋਏ। ਹੁਕਮ ਹੋਇਆ ਕਿ ਉਹ ਕੱਲ੍ਹ ਨੂੰ ਕਹਿਰ ਦੇ ਮਾਰੇ (ਸਿੱਖਾਂ) ਦੇ ਮੋਰਚੇ ਦੇਖਣ ਵਾਸਤੇ ਜਾਣ, ਜਿਹੜੇ ਉਨ੍ਹਾਂ ਨੇ ਪਹਾੜੀ ਦੇ ਕੰਢੀ ਇਲਾਕੇ ਵਿਚ ਪੱਕੇ ਲਾ ਰੱਖੇ ਹਨ। ਸ਼ਾਹ ਰਫ਼ੀਅ ਉੱਸ਼ਾਨ ਬਹਾਦੁਰ ਨੂੰ ਭੀ ਹੋਇਆ ਕਿ ਉਹ ਪਾਰਖੂ ਅੱਖ ਨਾਲ ਹਾਲਾਤ ਨੂੰ ਵੇਖੇ, ਜੇ ਗੁੰਮਰਾਹ ਫ਼ਿਰਕਾ (ਸਿੱਖ) ਢੀਠਤਾਈ ਨਾਲ ਪੇਸ਼ ਆਵੇ ਤਾਂ ਉਹ ਉਨ੍ਹਾਂ ਨੂੰ, ਉਨ੍ਹਾਂ ਦੀ ਬਦਕਿਰਦਾਰੀ ਦੀ ਸਜ਼ਾ ਦੇਣ।

**ਉਸ ਗੁੰਮਰਾਹ ਫ਼ਿਰਕੇ (ਸਿੱਖਾਂ) ਨੇ ਹਾਰ ਖਾਣੀ, ਜਿਹੜੇ ਖ਼ੁਦ ਨੂੰ ਨਾਨਕ-ਪ੍ਰਸਤ ਸਦਾਉਂਦੇ ਸਨ ਅਤੇ ਕਿਸੇ ਫ਼ਿਰਕੇ 'ਚ ਨਹੀਂ ਸਨ।**

**19 ਸ਼ੱਵਾਲ, 1122 ਹਿਜਰੀ (30 ਨਵੰਬਰ, 1710 ਈ., 18 ਆਜ਼ਰ, 1117 ਫ਼ਾਰਸੀ ਦਿਨ ਵੀਰਵਾਰ):**

ਬਾਦਸ਼ਾਹ ਦੇ ਰਾਜ ਗੱਦੀ 'ਤੇ ਸੁਸ਼ੋਭਿਤ ਹੋਣ ਦਾ ਚੌਥਾ ਸਾਲ ਮੁਤਾਬਿਕ ਸੰਨ 1122 ਹਿਜਰੀ ਦਿਨ ਵੀਰਵਾਰ ਨੂੰ ਸ਼ਾਹੀ ਫ਼ੌਜਾਂ ਸ਼ਾਹ ਰਫ਼ੀਅ ਉੱਸ਼ਾਨ ਬਹਾਦੁਰ ਦੀ ਅਗਵਾਈ ਵਿਚ ਪਹਾੜ ਦੇ ਕੰਢੀ ਇਲਾਕੇ ਵੱਲ ਰਵਾਨਾ ਹੋਈਆਂ। ਫ਼ੌਜਾਂ ਦੀਆਂ ਸਫ਼ਾਂ ਨੇ ਇਸ ਤਰ੍ਹਾਂ ਤਰਤੀਬ ਪਾਈ:

ਉੱਚੇ ਖ਼ਾਨਦਾਨ ਵਾਲਾ ਬਾਦਸ਼ਾਹਜ਼ਾਦਾ ਸ਼ਾਹ ਰਫ਼ੀਅ ਉੱਸ਼ਾਨ ਬਹਾਦੁਰ ਪਹਾੜ ਦੇ ਕੰਢੀ ਇਲਾਕੇ ਤੋਂ 1/4 ਕੋਹ ਦੇ ਫ਼ਾਸਲੇ 'ਤੇ ਕਹਿਰ ਦੇ ਮਾਰੇ ਹੋਇਆਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਟਿਕਾਣੇ ਵੱਲ ਰਵਾਨਾ ਹੋਇਆ। ਬਖ਼ਸ਼ੀ-ਉਲ-ਮੁਮਾਲਿਕ ਭਾਵ ਅਮੀਰ-ਉਲ-ਉਮਰਾ ਜ਼ੁਲਫ਼ਿਕਾਰ ਖ਼ਾਨ ਨੁਸਰਤ ਜੰਗ ਉਨ੍ਹਾਂ ਦੇ ਨਾਲ ਨਿਯੁਕਤ ਹੋ ਕੇ ਰਵਾਨਾ ਹੋਇਆ। ਜੁਮਦਾਤ-ਉਲ-ਮੁਲਕ ਖ਼ਾਨਿ-ਖ਼ਾਨਾਂ ਬਹਾਦੁਰ, ਬਖ਼ਸ਼ੀ-ਉਲ-ਮੁਲਕ ਮਹਾਬਤ ਖ਼ਾਨ ਬਹਾਦੁਰ ਤੇ ਖ਼ਾਨ ਜ਼ਮਾਨ ਬਹਾਦੁਰ ਨੇ ਉਸ ਖ਼ਿੱਤੇ ਦੇ ਬਾਅਜ਼ੇ ਵਾਕਿਫ਼ਾਂ ਦੀ ਅਗਵਾਈ ਵਿਚ ਪਹਾੜ ਦੀ ਕਮਰ ਵੱਲੋਂ ਪ੍ਰਵੇਸ਼ ਕੀਤਾ। ਰਾਜਾ ਸਤਰਸਾਲ ਬੁੰਦੇਲਾ ਤੇ ਇਸਲਾਮ ਖ਼ਾਨ ਮੀਰ-ਏ-ਆਤਿਸ਼ ਉਸ ਦੇ ਹਰਾਵਲ ਦਸਤੇ ਵਜੋਂ ਰਵਾਨਾ ਹੋਏ। ਹਮੀਦੁਦੀਨ ਖ਼ਾਨ, ਸ਼ਾਹ ਅਜ਼ੀਮ ਉੱਸ਼ਾਨ ਬਹਾਦੁਰ ਦੇ ਮੁਲਾਜ਼ਮਾਂ ਤੇ ਜਹਾਨ ਸ਼ਾਹ ਬਹਾਦੁਰ ਦੇ ਨੌਕਰਾਂ ਨੇ ਉਸ ਦਾ ਸਾਥ ਦੇਣ ਲਈ ਕਮਰਕੱਸੇ ਕੀਤੇ। ਇਹ ਦਾਸ (ਲੇਖਕ), ਜਿਸ ਦਾ ਇਰਾਦਾ ਸਹੀ ਸਹੀ ਲਿਖਣਾ ਤੇ ਸੱਚੀ ਗੱਲ ਕਹਿਣ ਦਾ ਹੈ, ਇਸ ਮੌਕੇ 'ਤੇ ਵਾਕਿਆ-ਨਵੀਸਾਂ ਦੀਆਂ ਰਿਪੋਟਾਂ ਨੂੰ ਨਜ਼ਰ-ਅੰਦਾਜ਼ ਕਰਦਾ ਹੋਇਆ ਜੋ ਕੁਝ ਵੇਖਿਆ ਮਸਾਲੇ ਦੀ ਮਿਲਾਵਟ ਤੋਂ ਬਗ਼ੈਰ ਲਿਖ ਰਿਹਾ ਹੈ। ਚੌਥਾ ਹਿੱਸਾ ਦਿਨ ਨਹੀਂ ਬੀਤਿਆ ਸੀ ਕਿ ਜੁਮਦਾਤ-ਉਲ-ਮੁਲਕ ਖ਼ਾਨਿ-ਖ਼ਾਨਾਂ ਬਹਾਦੁਰ ਨੇ ਆਪਣੇ ਸਾਥੀਆਂ ਸਮੇਤ ਤੇਜ਼ੀ ਨਾਲ ਅੱਗੇ ਵਧ ਕੇ ਕਹਿਰ ਦੇ ਮਾਰੇ ਹੋਇਆਂ ਦੇ ਮੋਰਚਿਆਂ ਦੇ ਸਿਰਾਂ 'ਤੇ, ਜਿਹੜੇ ਉਨ੍ਹਾਂ ਨੇ ਪਹਾੜ ਦੀਆਂ ਟੀਸੀਆਂ 'ਤੇ ਮਜ਼ਬੂਤ ਬਣਾਏ ਹੋਏ ਸਨ, ਜਾ ਕੇ ਹਮਲਾ ਕਰ ਦਿੱਤਾ। ਤੋਪਾਂ ਤੇ ਬੰਦੂਕਾਂ ਨਾਲ ਭਾਰੀ ਜੰਗ ਹੋਈ।[12] ਸ਼ਹਾਦਤ ਦੇ ਪ੍ਰੇਮੀ ਬਹਾਦੁਰਾਂ ਨੇ ਵਿਰੋਧੀਆਂ ਦੀ ਜੁਰਅਤ ਦੀ ਪ੍ਰਵਾਹ ਨਾ ਕਰਦੇ ਹੋਏ ਉਨ੍ਹਾਂ ਨੂੰ ਤੀਰਾਂ ਤੇ ਬੰਦੂਕਾਂ ਦੀ ਮਾਰ ਨਾਲ ਪਹਾੜੀ ਤੋਂ ਹੇਠਾਂ ਲੈ ਆਂਦਾ, ਦੁਸ਼ਮਣਾਂ ਨੂੰ ਮਾਰਨ ਵਾਲੀਆਂ ਚਮਕਦਾਰ ਤਲਵਾਰਾਂ ਦੀ ਚਮਕ ਤੇ ਨੇਜ਼ਿਆਂ ਦੀ ਦਮਕ ਤੋਂ ਇੰਜ ਪ੍ਰਤੀਤ ਹੁੰਦਾ ਸੀ ਕਿ ਕੁਝ ਡੇਰਿਆਂ ਵਿਚ ਦੁਸ਼ਮਣ ਨੂੰ ਸੰਘਾਰਨ ਵਾਲੀ ਤਲਵਾਰ ਦੀ ਵਰਤੋਂ ਭੀ ਕੰਮ ਕਰ ਰਹੀ ਹੈ ਅਤੇ ਬਹੁਤ ਸਾਰੇ ਵੈਰੀ ਮੁਜਾਹਿਦਾਂ ਦੀਆਂ ਤੇਗ਼ਾਂ ਦਾ ਸ਼ਿਕਾਰ ਹੋ ਰਹੇ ਹਨ। ਦੁਪਹਿਰ ਸਮੇਂ ਖ਼ਾਨਿ-ਖ਼ਾਨਾਂ ਬਹਾਦੁਰ ਦੀਆਂ ਫ਼ੌਜਾਂ ਨਾਨਕ-ਪ੍ਰਸਤਾਂ ਦੇ ਟਿਕਾਣੇ 'ਤੇ, ਜਿਸ ਨੂੰ ਉਹ ਲੋਹਗੜ੍ਹ ਕਹਿੰਦੇ ਹਨ, ਪੁੱਜ ਗਈਆਂ। ਦੋਹਾਂ ਪਾਸਿਆਂ ਤੋਂ ਬੇਹੱਦ ਕੋਸ਼ਿਸ਼ ਕੀਤੀ ਗਈ ਅਤੇ ਜਾਨ ਦੇਣ ਤੇ ਜਾਨ ਲੈਣ ਦਾ ਬਾਜ਼ਾਰ ਗਰਮ ਰਿਹਾ। ਉਸ ਸਮੇਂ ਸ਼ਾਹੀ ਫ਼ੌਜਾਂ ਭੀ ਮੈਦਾਨ ਲੰਘ ਕੇ ਲੋਹਗੜ੍ਹ ਦੀ ਦੀਵਾਰ ਤੋਂ 1/4 ਕੋਹ ਦੇ ਫ਼ਾਸਲੇ 'ਤੇ ਪੁੱਜ ਗਈਆਂ ਸਨ। ਤੋਪ ਦੇ

---

12. ਲੇਖਕ ਦਾ ਇਸ਼ਾਰਾ 30 ਨਵੰਬਰ, 1710 ਈ. ਨੂੰ ਲੋਹਗੜ੍ਹ ਦੀ ਲੜਾਈ ਤੋਂ ਹੈ।

ਇੱਕੜ-ਦੁੱਕੜ ਗੋਲੇ ਪਹਾੜ ਦੀ ਉਚਾਈ ਤੋਂ ਸ਼ਾਹੀ ਫ਼ੌਜਾਂ ਵਿਚ ਪੁੱਜ ਰਹੇ ਸਨ, ਪਰ ਸੱਚੇ ਰਖਵਾਲੇ (ਰੱਬ) ਦੀ ਨਿਗਰਾਨੀ ਸਦਕਾ ਕਿਸੇ ਵਿਅਕਤੀ ਨੂੰ ਕੋਈ ਨੁਕਸਾਨ ਨਹੀਂ ਪੁੱਜ ਰਿਹਾ ਸੀ। ਅਮੀਰ-ਉਲ-ਉਮਰਾ ਬਹਾਦੁਰ ਨੁਸਰਤ ਜੰਗ ਘੋੜੇ ਦੀਆਂ ਵਾਗਾਂ ਖਿੱਚੀ ਜਾ ਰਿਹਾ ਸੀ ਅਤੇ ਹਰੇਕ ਪਲ ਰਫ਼ੀਅ ਉੱਸ਼ਾਨ ਕੋਲ ਸੰਦੇਸ਼ ਭੇਜ ਰਿਹਾ ਸੀ ਕਿ ਹੌਲੀ-ਹੌਲੀ ਚੱਲਣ ਵਿਚ ਹੀ ਭਲਾਈ ਹੈ। ਭਾਵੇਂ ਇਹ ਗੱਲ ਪ੍ਰਗਟ ਤੌਰ 'ਤੇ ਦੂਰ-ਅੰਦੇਸ਼ੀ ਵਾਲੀ ਸੀ ਪਰ ਦੂਰਦ੍ਰਿਸ਼ਟ ਵਿਅਕਤੀਆਂ ਦੀ ਨਜ਼ਰ ਵਿਚ ਇਉਂ ਲੱਗਦਾ ਸੀ ਕਿ ਦੁਨੀਆਂਦਾਰਾਂ ਦੇ ਆਪਸੀ ਝਗੜੇ ਤੇ ਵਿਰੋਧਤਾ ਕਾਰਨ ਇਹ ਸਾਰੀ ਗ਼ਫ਼ਲਤ ਤੇ ਦੇਰੀ ਹੋਈ ਹੈ। ਸ਼ਾਹ ਆਲੀ ਜਾਹ ਭਾਵ ਬਾਦਸ਼ਾਹਜ਼ਾਦਾ ਰਫ਼ੀਅ ਉੱਸ਼ਾਨ, ਉਸ ਦਾ ਦਿਲ ਰੱਖਣ ਲਈ ਭੋਜਨ ਛਕਣ ਵਾਸਤੇ ਉਸ ਦੇ ਇਕ ਛੋਟੇ ਜਿਹੇ ਤੰਬੂ ਵਿਚ ਉਤਰੇ। ਜ਼ੁਹਰ ਦੀ ਨਮਾਜ਼ (ਇਕ ਵਜੇ ਬਾਅਦ ਦੁਪਹਿਰ) ਤੋਂ ਜ਼ਰਾ ਪਹਿਲਾਂ ਵੈਰੀ ਦੇ ਡੇਰੇ ਵਿੱਚੋਂ ਬਹੁਤ ਸਾਰਾ ਧੂੰਆਂ ਨਿਕਲਿਆ ਤੇ ਜ਼ਬਰਦਸਤ ਧਮਾਕੇ ਦੀਆਂ ਆਵਾਜ਼ਾਂ ਉੱਠੀਆਂ।

ਇਹ ਗੁਨਹਗਾਰ ਦਾਸ (ਇਸ ਕਿਤਾਬ ਦਾ ਲੇਖਕ, ਮੁਹੰਮਦ ਹਾਦੀ ਕਾਮਵਰ ਖ਼ਾਨ) ਜਵਾਨੀ ਦੀ ਮੂਰਖਤਾ ਦੇ ਤਕਾਜ਼ੇ ਅਨੁਸਾਰ ਆਪਣੇ ਮੁਤਬੰਨੇ ਖ਼ਿਦਮਤਯਾਰ ਖ਼ਾਨ, ਖ਼ਵਾਜ਼ਾ ਅਮਾਨੁਲਾਹ ਕੌਸ ਬੇਗੀ, ਸ਼ਾਹਜ਼ਾਦਾ ਇਬਰਾਹੀਮ ਤੇ ਕੁਝ ਹੋਰ ਆਦਮੀਆਂ ਸਮੇਤ ਫ਼ੌਜ ਤੋਂ ਜੁਦਾ ਹੋ ਕੇ ਕਾਫ਼ਿਰਾਂ ਦੇ ਟਿਕਾਣੇ ਵੱਲ ਰਵਾਨਾ ਹੋ ਗਿਆ। ਉਸ ਕਿਲ੍ਹੇ ਤੋਂ ਤੀਰ ਦੀ ਮਾਰ ਦੇ ਫ਼ਾਸਲੇ 'ਤੇ ਪੁੱਜ ਕੇ ਘੋੜੇ ਦੀਆਂ ਵਾਗਾਂ ਖਿੱਚ ਲਈਆਂ। ਪਹਾੜੀ ਦੇ ਉਪਰੋਂ ਇਮਲੀ ਦੇ ਦਰੱਖ਼ਤ ਤੋਂ ਬਣਾਈ ਤੋਪ ਦਾ ਗੋਲਾ ਉਸ ਦੇ ਸਾਥੀ ਦੇ ਘੋੜੇ ਦੀ ਗਰਦਨ ਦੇ ਅਗਲੇ ਪਾਸੇ ਆ ਵੱਜਿਆ। ਸੱਚੇ ਮਾਲਕ ਦੀ ਹਿਫ਼ਾਜ਼ਤ ਤੇ ਮਦਦ ਸਦਕਾ ਉਸ ਦੇ ਘੋੜੇ ਨੂੰ ਕੋਈ ਨੁਕਸਾਨ ਨਾ ਪੁੱਜਾ। ਸਵਾਰ ਤੇ ਘੋੜਾ ਥੋੜ੍ਹੀ ਜਿਹੀ ਬੇਚੈਨੀ ਉਪਰੰਤ ਅਸਲੀ ਹਾਲਤ ਵਿਚ ਆ ਗਏ। ਉਸ ਵੇਲੇ ਮੁਬਾਰਿਕ ਲਸ਼ਕਰ ਵਿਚ ਸ਼ਾਮਿਲ ਲੁੱਚੇ-ਲਫ਼ੰਗੇ ਕਿਲ੍ਹੇ ਦੇ ਅੰਦਰੋਂ ਬਰੂਦ ਦੀ ਅੱਗ ਨਾਲ ਸੜੇ-ਝੁਲਸੇ ਮਾਲ-ਅਸਬਾਬ ਦੀਆਂ ਪੰਡਾਂ ਸਿਰਾਂ ਤੇ ਮੋਢਿਆਂ 'ਤੇ ਚੁੱਕੀ ਆਉਂਦੇ ਦਿਸੇ। ਉਨ੍ਹਾਂ ਦੀ ਬੋਲ-ਚਾਲ ਤੋਂ ਪਤਾ ਲੱਗਿਆ ਕਿ ਬਾਦਸ਼ਾਹੀ ਫ਼ੌਜਾਂ ਨੇ ਪਹਾੜ ਦੀ ਚੋਟੀ 'ਤੇ ਹਮਲਾ ਕਰ ਕੇ ਕਤਲੋ-ਗ਼ਾਰਤ ਕਰਨਾ ਸ਼ੁਰੂ ਕਰ ਦਿੱਤਾ ਹੈ ਅਤੇ ਉਸ ਫ਼ਿਰਕੇ ਦੇ ਜਾਂਨਿਸਾਰ ਜੰਗ ਕਰਦੇ ਹੋਏ ਮੁਜਾਹਿਦਾਂ ਦੀਆਂ ਤੇਗਾਂ ਦੇ ਸ਼ਿਕਾਰ ਹੋ ਰਹੇ ਹਨ ਅਤੇ ਅਜੇ ਬਾਅਜ਼ ਪਹਾੜੀਆਂ 'ਤੇ ਲੜਾਈ ਕਰਨ ਲਈ ਤਿਆਰ ਹਨ ਤੇ ਬਾਅਜ਼ੇ ਪਹਾੜੀ ਦੇ ਕਿਲ੍ਹੇ ਦੀ ਇਮਾਰਤ ਵਿਚ, ਜਿਸ ਨੂੰ ਉਹ ਸਿਤਾਰਾ ਗੜ੍ਹ ਕਹਿੰਦੇ ਹਨ[13], ਵੜ ਕੇ ਤੀਰ ਤੇ ਬੰਦੂਕਾਂ ਚਲਾ ਰਹੇ ਹਨ। ਦਾਸ (ਲੇਖਕ ਕਾਮਵਰ ਖ਼ਾਨ) ਆਪਣੇ ਸਾਥੀਆਂ ਦੇ ਉਕਸਾਉਣ 'ਤੇ ਉਨ੍ਹਾਂ ਦੇ ਇਹਾਤੇ ਵਿਚ ਦਾਖ਼ਲ ਹੋ ਕੇ ਲੁਟੇਰਿਆਂ ਨੂੰ ਵੇਖਣ ਵਿਚ ਰੁੱਝ ਗਿਆ। ਸ਼ਾਹੀ ਲਸ਼ਕਰ ਦੇ ਲੜਾਕੂ ਲੁਟੇਰੇ, ਰੋਹੇਲੇ, ਅਫ਼ਗਾਨ ਤੇ ਬਲੋਚ ਲੁੱਟ ਮਚਾਉਂਦੇ ਹੋਏ ਦੁਸ਼ਮਣਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਟੁਕੜੀਆਂ ਵਿਚ

---

13. ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਦੀ ਮੋਰਚੇਬੰਦੀ ਲਈ ਇਸ ਦੇ ਆਸੇ-ਪਾਸੇ ਕਈ ਸੁਰੱਖਿਆ ਚੌਕੀਆਂ ਕਾਇਮ ਕੀਤੀਆਂ ਸਨ। ਸਤਾਰਾ ਗੜ੍ਹ ਇਨ੍ਹਾਂ ਵਿੱਚੋਂ ਇਕ ਸੀ। ਇਸ ਉਪਰ ਮੁਗਲ ਫ਼ੌਜਾਂ ਨੇ 1 ਦਸੰਬਰ, 1710 ਈ. ਨੂੰ ਕਬਜ਼ਾ ਕੀਤਾ ਸੀ।

ਕੈਦ ਕਰ ਕੇ ਲੈ ਜਾ ਰਹੇ ਸਨ ਅਤੇ ਉਨ੍ਹਾਂ ਦੇ ਕੋਠਿਆਂ ਨੂੰ ਅੱਗ ਲਾ ਕੇ ਬੇਹਿਸਾਬ ਨਕਦੀ ਤੇ ਮਾਲ-ਅਸਬਾਬ ਲੁੱਟ ਰਹੇ ਸਨ। ਲੁਟੇਰੇ ਬਾਰੂਦਖ਼ਾਨੇ ਨੂੰ ਅੱਗ ਲਾ ਰਹੇ ਸਨ ਅਤੇ [ਸਿੱਖਾਂ ਦੇ] ਭਾਰੀ ਇਕੱਠ ਨੂੰ ਜਲਾ ਰਹੇ ਸਨ। ਸਵਰਗਵਾਸੀ ਵਜ਼ੀਰ ਖ਼ਾਨ ਦੇ ਨਾਇਬ ਸੁੱਚਾ ਨੰਦ ਦਾ ਬੇਟਾ, ਮੁਸਲਮਾਨ ਤੇ ਮੁਸਲਮਾਨਣੀਆਂ ਦੀ ਇਕ ਜਮਾਤ, ਜਿਨ੍ਹਾਂ ਨੂੰ ਉਹ ਭੈੜੀ ਕੌਮ (ਸਿੱਖ) ਫ਼ਰਾਰ ਹੋਣ ਵਾਲੇ ਦਿਨ, ਜਾਨੋਂ ਮਾਰ ਕੇ ਚਲੀ ਗਈ ਸੀ, ਕੁਝ ਪੱਥਰਾਂ ਦੇ ਹੇਠ ਡਿੱਗੇ ਪਏ ਸਨ ਅਤੇ ਇਸ ਹਾਲਤ ਨੂੰ ਵੇਖ ਕੇ ਕਮਜ਼ੋਰ ਦਿਲ ਲੋਕਾਂ ਦੇ ਕਾਲਜੇ ਕੰਬ ਉਠੇ ਸਨ। ਉਹ ਉਨ੍ਹਾਂ ਨੂੰ ਪੱਥਰਾਂ ਵਿੱਚੋਂ ਰੋ-ਰੋ ਕੇ ਕੱਢ ਰਹੇ ਸਨ। ਕੁਦਰਤ ਦੀ ਇਸ ਖੇਡ ਨੂੰ ਵੇਖ ਕੇ ਦੁਖੀ ਦਿਲ ਲੋਕਾਂ ਦੇ ਦਿਮਾਗ਼ਾਂ ਵਿੱਚੋਂ ਧੂੰਆਂ ਨਿਕਲ ਰਿਹਾ ਸੀ।

ਉਸ ਸਮੇਂ ਬਾਦਸ਼ਾਹਜ਼ਾਦਾ ਰਫ਼ੀਅ ਉੱਸ਼ਾਨ ਦੇ ਮਿਰਜ਼ਾ ਰੁਕਨ ਨਾਮੀ ਮੁਲਾਜ਼ਮ ਨੇ ਅਗਲੇ ਮੋਰਚਿਆਂ ਤੋਂ ਆ ਕੇ ਦੱਸਿਆ ਕਿ ਪਹਾੜੀ ਇਲਾਕੇ ਦੇ ਦੱਰਿਆਂ ਵਿਚ ਅਜੇ ਲੜਾਈ ਤੇ ਕਤਲੋ-ਗ਼ਾਰਤ ਹੋ ਰਹੀ ਹੈ ਅਤੇ ਰੁਸਤਮ ਦਿਲ ਖ਼ਾਂ ਬਹਾਦੁਰ ਨੇ ਉਸ ਪਹਾੜੀ ਦੇ ਹੇਠਾਂ ਸਫ਼ੈਦ ਇਮਾਰਤ ਤੱਕ ਪੁੱਜ ਕੇ, ਉਸ ਇਮਾਰਤ ਨੂੰ ਘੇਰਾ ਪਾ ਲਿਆ ਹੈ। ਉਸ ਦਾ ਖ਼ਿਆਲ ਇਹ ਹੈ ਕਿ ਲੜਾਕੂਆਂ ਦਾ ਸਰਦਾਰ (ਬੰਦਾ ਸਿੰਘ ਬਹਾਦੁਰ) ਉਸ ਇਮਾਰਤ ਵਿਚ ਹੈ। ਉਸ ਦਾ ਕਹਿਣਾ ਸੀ ਕਿ ਜੋ ਕੁਝ ਇਸ ਦਾਸ (ਮਿਰਜ਼ਾ ਰੁਕਨ) ਨੂੰ ਠੀਕ-ਠੀਕ ਪਤਾ ਹੈ ਉਹ ਇਹ ਹੈ ਕਿ ਉਹ (ਬੰਦਾ ਬਹਾਦੁਰ) ਸ਼ਾਮਿਆਨੇ ਦੇ ਹੇਠਾਂ, ਜਿਹੜਾ ਪਹਾੜੀ ਦੀ ਚੋਟੀ 'ਤੇ ਲਾਇਆ ਹੋਇਆ ਹੈ, ਬੈਠਾ ਆਪਣੇ ਜਾਂਨਿਸਾਰਾਂ ਦੀ ਜੱਦੋ-ਜਹਿਦ ਨੂੰ ਵੇਖ ਰਿਹਾ ਹੈ ਤੇ ਉਸ ਦਾ ਬਾਹਰ ਨਿਕਲਣ ਦਾ ਰਸਤਾ ਇਸੇ ਪਹਾੜੀ ਵਿੱਚੋਂ ਹੈ।

ਅਸੀਂ ਇਹੋ ਗੱਲਬਾਤ ਕਰ ਰਹੇ ਸਾਂ ਕਿ ਰਾਜਾ ਉਦਿਤ ਸਿੰਘ ਬੁੰਦੇਲਾ ਆਪਣੇ ਬਰਾਬਰ ਦੇ ਅਹੁਦੇਦਾਰਾਂ ਦੇ ਤਾਹਨਿਆਂ ਤੋਂ, ਜਿਨ੍ਹਾਂ ਵਿੱਚੋਂ ਸਤਰਸਾਲ ਬੁੰਦੇਲਾ ਹੋ ਸਕਦਾ ਹੈ, ਗ਼ੈਰਤ ਖਾ ਕੇ ਸ਼ਾਹੀ ਫ਼ੌਜ ਨਾਲੋਂ ਅੱਡ ਹੋ ਕੇ ਉਸੇ ਪਹਾੜੀ ਵੱਲ ਦੌੜਿਆ। ਉਸ ਦੇ ਮੁਲਾਜ਼ਮ ਬੰਦੂਕਚੀ ਸਵਾਰਾਂ ਨੇ ਹੋਰ ਪਹਾੜੀ ਦੀ ਚੋਟੀ 'ਤੇ ਜਿਹੜੀ ਉਸ ਪਹਾੜੀ ਦੇ ਨਾਲ ਲੱਗਦੀ ਸੀ, ਪੁੱਜ ਕੇ ਬੰਦੂਕਾਂ ਦੀਆਂ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਰੱਬੀ ਕਹਿਰ ਦੇ ਮਾਰੇ ਹੋਇਆਂ ਦਾ ਗੁਰੂ [ਬੰਦਾ ਸਿੰਘ ਬਹਾਦੁਰ], ਜਿਹੜਾ ਆਪਣੇ ਕੁਝ ਵਿਸ਼ੇਸ਼ ਸਾਥੀਆਂ ਸਮੇਤ ਉਸ ਤੰਬੂ ਵਿਚ ਸੀ, ਪਰੇਸ਼ਾਨ ਹੋ ਕੇ ਪਹਾੜੀ ਦੇ ਪਿੱਛੋਂ ਦੀ ਉਤਰ ਕੇ ਫ਼ਰਾਰ ਹੋ ਗਿਆ। ਉਸ ਦੇ ਜਾਣ ਨਾਲ ਕਿੰਨੀਆਂ ਹੀ ਪਹਾੜੀਆਂ, ਜਿਹੜੀਆਂ ਕਹਿਰ ਦੇ ਮਾਰੇ ਹੋਇਆਂ ਨਾਲ ਭਰੀਆਂ ਪਈਆਂ ਸਨ, ਖ਼ਾਲੀ ਹੋ ਗਈਆਂ। ਰਾਜਾ ਉਦਿਤ ਸਿੰਘ ਨੇ ਉਸ ਪਹਾੜੀ 'ਤੇ ਪੁੱਜ ਕੇ ਬੰਦੂਕ ਦੀਆਂ ਗੋਲੀਆਂ ਮਾਰ-ਮਾਰ ਕੇ ਉਨ੍ਹਾਂ ਜ਼ਲੀਲ ਵਿਅਕਤੀਆਂ ਵਿੱਚੋਂ ਬਹੁਤਿਆਂ ਨੂੰ ਜਿਹੜੇ ਪਹਾੜ ਦੀਆਂ ਖੁੱਡਾਂ ਵਿਚ ਘੁਸ ਗਏ ਸਨ, ਮਾਰ ਮੁਕਾਇਆ। ਇਸੇ ਤਦਬੀਰ ਨਾਲ, ਜਿਹੜੀ ਬਹੁਤ ਯੋਗ ਸੀ, ਖ਼ਾਨਿ-ਖ਼ਾਨਾਂ ਮੁਨਾਇਮ ਖ਼ਾਨ ਬਹਾਦੁਰ ਦੇ ਸਾਥੀਆਂ ਨੇ ਜੁਰਅਤ ਕਰ ਕੇ ਉਨ੍ਹਾਂ (ਸਿੱਖਾਂ) ਦੇ ਖ਼ੂਨ ਨਾਲ ਪਹਾੜੀ ਵਾਦੀ ਨੂੰ ਰੰਗੀਨ ਕਰ ਛੱਡਿਆ। ਸ਼ਾਮ ਦੀ ਨਮਾਜ਼ ਦੇ ਸਮੇਂ ਤੱਕ ਕੁਝ ਆਦਮੀਆਂ ਨੂੰ ਛੱਡ ਕੇ, ਜਿਹੜੇ ਸਫ਼ੈਦ ਇਮਾਰਤ ਵਿਚ ਸਨ, ਉਨ੍ਹਾਂ ਵਿੱਚੋਂ ਕੋਈ ਨਾ ਬਚਿਆ।

ਉਸ ਫ਼ਿਰਕੇ ਦਾ ਮਾਲ-ਅਸਬਾਬ, ਔਰਤਾਂ, ਬੇਟੇ, ਘੋੜੇ ਤੇ ਹਾਥੀ ਮੁਜਾਹਿਦਾਂ ਦੇ ਹੱਥ ਲੱਗ ਗਏ। ਖ਼ਾਨਿ-ਖ਼ਾਨਾਂ ਮੁਨਾਇਮ ਖ਼ਾਨ ਬਹਾਦੁਰ ਨੇ ਰੁਸਤਮ ਦਿਲ ਖ਼ਾਨ ਬਹਾਦੁਰ ਨੂੰ ਉਸ ਇਮਾਰਤ ਦਾ ਮੁਹਾਸਿਰਾ ਕਰਨ ਲਈ ਛੱਡ ਕੇ ਸ਼ਾਹੀ ਹੁਕਮ ਅਨੁਸਾਰ ਆਪਣੇ ਪੁੱਤਰਾਂ ਤੇ ਸਾਥੀਆਂ ਅਤੇ ਬਾਦਸ਼ਾਹਜ਼ਾਦਿਆਂ ਦੀਆਂ ਫ਼ੌਜਾਂ ਸਮੇਤ ਮੁਬਾਰਿਕ ਛਾਉਣੀ ਵਿਚ ਪੁੱਜ ਕੇ ਜੰਗ ਦੀ ਸਥਿਤੀ ਬਿਆਨ ਕੀਤੀ। ਕਿਉਂਕਿ ਉਸ ਸ਼ੋਰ-ਸ਼ਰਾਬੇ ਵਿਚ ਉਸ ਗੁੰਮਰਾਹ ਫ਼ਿਰਕੇ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਹਾਲਤ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਸੀ। ਇਸ ਲਈ ਬੇਨਤੀ ਕੀਤੀ ਗਈ ਕਿ ਉਹ ਮੁਹਾਸਿਰੇ ਵਿਚ ਗ੍ਰਿਫ਼ਤਾਰ ਹੈ, ਉਸ ਨੂੰ ਫੜ ਕੇ ਲਿਆ ਰਹੇ ਹਨ। ਖ਼ਾਨਿ-ਖ਼ਾਨਾਂ ਮੁਨਾਇਮ ਖ਼ਾਨ ਬਹਾਦੁਰ ਸ਼ਾਬਾਸ਼ ਦਾ ਭਾਗੀ ਬਣਿਆ।

ਦਾਸ (ਲੇਖਕ) ਨੇ ਕਾਫ਼ਿਰਾਂ ਦੇ ਟਿਕਾਣੇ ਤੋਂ ਸ਼ਾਹੀ ਲਸ਼ਕਰ ਵਿਚ ਪੁੱਜ ਕੇ ਵੇਖਿਆ ਕਿ ਸ਼ਾਹ ਆਲੀ ਜਾਹ ਰਫ਼ੀਅ ਉੱਸ਼ਾਨ ਬਹਾਦੁਰ ਤੇ ਅਮੀਰ ਉਲ ਉਮਰਾ ਜ਼ੁਲਫਿਕਾਰ ਖ਼ਾਨ ਬਹਾਦੁਰ ਨੁਸਰਤ ਜੰਗ ਉਸੇ ਅਸਥਾਨ 'ਤੇ ਖੜੇ ਸਨ। ਉਨ੍ਹਾਂ ਨੇ ਸ਼ਾਹੀ ਹੁਕਮ ਅਨੁਸਾਰ ਘੇਰਾ ਪਾਇਆ ਹੋਇਆ ਹੈ। ਅੱਧੀ ਰਾਤ ਤੱਕ ਪਹਾੜੀ ਇਲਾਕੇ ਤੋਂ ਜਿਹੜਾ ਨੇੜੇ ਹੀ ਸੀ, ਜੰਗ ਦੀ ਆਵਾਜ਼ ਆ ਰਹੀ ਸੀ। ਰਾਤ ਦੇ ਅੰਤਿਮ ਸਮੇਂ ਅਤਿਅੰਤ ਭਿਆਨਕ ਤੇ ਸਖ਼ਤ ਆਵਾਜ਼ ਆਈ ਕਿ ਡੇਰੇ ਵਾਲੀ ਜ਼ਮੀਨ ਕੰਬ ਗਈ। ਸ਼ਾਹੀ ਹਰਕਾਰਿਆਂ ਨੇ ਖ਼ਬਰ ਦਿੱਤੀ ਕਿ ਇਹ ਲੱਕੜ ਦੀ ਤੋਪ ਦੇ ਟੁੱਟਣ ਦੀ ਆਵਾਜ਼ ਸੀ ਜਿਸ ਨੂੰ ਉਸ ਫ਼ਿਰਕੇ ਵਾਲੇ (ਸਿੱਖ) ਇਮਲੀ ਦੀ ਲੱਕੜ ਤੋਂ ਤਿਆਰ ਕਰ ਕੇ ਦਾਗ਼ ਰਹੇ ਸਨ ਅਤੇ ਅੱਧੀ ਰਾਤ ਸਮੇਂ ਬਹੁਤ ਬਾਰੂਦ ਭਰ ਕੇ ਉਸ ਤੋਪ ਨੂੰ ਤੋੜ ਸੁੱਟਿਆ।

**20 ਸ਼ੱਵਾਲ, 1122 ਹਿਜਰੀ (ਪਹਿਲੀ ਦਸੰਬਰ, 1710 ਈ. ਦਿਨ ਸ਼ੁਕਰਵਾਰ) :**

ਰੁਸਤਮ ਦਿਲ ਖ਼ਾਨ ਬਹਾਦੁਰ ਨੇ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨੂੰ ਜਿਹੜੇ ਇਮਾਰਤ ਵਿਚ ਲੜਾਈ ਕਰ ਰਹੇ ਸਨ, ਫੜ ਕੇ ਉਨ੍ਹਾਂ ਦੇ ਪੰਜ ਹਾਥੀਆਂ, ਤਿੰਨ ਤੋਪਾਂ, ਸਤਾਰਾਂ ਛਕੜਾ ਤੋਪਾਂ, ਇਕ ਸਾਇਬਾਨ ਤੇ ਕੁਝ ਚਾਂਦੀ ਦੀਆਂ ਚੋਬਾਂ ਸਮੇਤ ਬਾਦਸ਼ਾਹ ਦੇ ਹਜ਼ੂਰ ਪੇਸ਼ ਕੀਤਾ, ਜਿਸ ਸਦਕਾ ਉਹ ਪ੍ਰਸੰਸਾ ਦਾ ਭਾਗੀ ਬਣਿਆ। ਉਨ੍ਹਾਂ ਸਾਰੇ ਹਾਥੀਆਂ ਵਿੱਚੋਂ ਇਕ ਹਾਥੀ ਤੇ ਇਕ ਹਥਨੀ ਰੁਸਤਮ ਦਿਲ ਖ਼ਾਨ ਬਹਾਦੁਰ ਨੂੰ ਬਖ਼ਸ਼ੀ ਗਈ। ਸ਼ਾਹੀ ਹੁਕਮ ਅਨੁਸਾਰ ਛਾਉਣੀ ਦੇ ਕੋਤਵਾਲ ਸਰਬਰਾਹ ਖ਼ਾਨ ਨੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਦਸ ਬਾਰਾਂ ਸਾਥੀਆਂ ਨੂੰ ਕਤਲ ਕਰ ਦਿੱਤਾ। ਕਿਉਂਕਿ ਉਸ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਖ਼ਾਤਮਾ ਹੋਣਾ ਬਾਦਸ਼ਾਹ ਦੇ ਪੋਤੇ ਹਜ਼ਰਤ ਮੁਹੰਮਦ ਫ਼ਰੁੱਖ਼ਸੀਅਰ ਬਹਾਦੁਰ ਦੇ ਰਾਜ-ਕਾਲ ਵਿਚ ਮੁਕੱਰਰ ਸੀ, ਇਸ ਲਈ ਉੱਚ ਖ਼ਾਨਦਾਨ ਵਾਲੇ ਬਾਦਸ਼ਾਹਜ਼ਾਦਾ ਰਫ਼ੀਅ ਉੱਸ਼ਾਨ ਬਹਾਦੁਰ ਤੇ ਉੱਘੇ ਸਰਦਾਰਾਂ ਵਲੋਂ ਏਨੀ ਜੱਦੋ-ਜਹਿਦ ਕਰਨ ਦੇ ਬਾਵਜੂਦ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਸਹੀ ਸਲਾਮਤ ਬਾਹਰ ਨਿਕਲ ਗਿਆ। ਇਹ ਗੱਲ ਬਾਦਸ਼ਾਹ ਨੂੰ ਪਸੰਦ ਨਾ ਆਈ ਤੇ ਉਹ ਇਸ ਫ਼ਤਹਿ ਨਾਲ ਏਨਾ ਖ਼ੁਸ਼ ਨਾ ਹੋਇਆ। ਹੁਕਮ ਹੋਇਆ ਕਿ ਉੱਚੀ ਕੁਲ

ਵਾਲਾ ਬਾਦਸ਼ਾਹਜ਼ਾਦਾ ਆਪਣੇ ਨਾਲ ਨਿਯੁਕਤ ਸਰਦਾਰਾਂ ਸਮੇਤ ਮੁਬਾਰਿਕ ਛਾਉਣੀ ਵਿਚ ਚਲਾ ਜਾਏ। ਸੋ ਇਸੇ ਤਰ੍ਹਾਂ ਅਮਲ ਕੀਤਾ ਗਿਆ।

ਸ੍ਰੀਨਗਰ (ਗੜ੍ਹਵਾਲ) ਤੇ ਨਾਹਨ ਦੇ ਜ਼ਿਮੀਂਦਾਰਾਂ ਦੇ ਨਾਮ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਉਪਰੋਕਤ ਗੁਰੂ (ਬੰਦਾ ਸਿੰਘ ਬਹਾਦੁਰ) ਨੂੰ ਫੜ ਕੇ ਭੇਜ ਦੇਣ।

**25 ਸ਼ੱਵਾਲ (6 ਦਸੰਬਰ, 1710 ਈ.)** ਨੂੰ ਕੋਈ ਅੱਠ ਲੱਖ ਰੁਪਏ ਸਮੇਤ ਅਸ਼ਰਫ਼ੀ ਲੋਹਗੜ੍ਹ ਦੇ ਜ਼ਿਮੀਂਦਾਰ ਕੁੰਦਨ ਤੋਂ ਵਸੂਲ ਹੋਏ। (ਪੰਨਾ 656-661)...

**26 ਸ਼ੱਵਾਲ (7 ਦਸੰਬਰ, 1710 ਈ.)** ਨੂੰ ਪਿਛਲੀ ਰਾਤੀਂ ਬਾਰਿਸ਼ ਸ਼ੁਰੂ ਹੋ ਗਈ ਤੇ ਗੜ੍ਹੇ-ਮਾਰ ਵੀ ਹੋਈ, ਜਿਸ ਨਾਲ ਸਰਦੀ ਵਿਚ ਇਜ਼ਾਫ਼ਾ ਹੋ ਗਿਆ।

**18 ਜ਼ਿਲਹਿੱਜ 1122 ਹਿਜਰੀ (27 ਜਨਵਰੀ 1711 ਈ.)** ਨੂੰ ਸਫ਼ਸ਼ਿਕਨ ਖ਼ਾਨ ਬਹਾਦੁਰ ਤੇ ਉਸ ਦਾ ਭਣੇਵਾਂ ਹਿੰਮਤ ਦਲੇਰ ਖ਼ਾਨ ਨਾਨਕ-ਪ੍ਰਸਤਾਂ ਨੂੰ ਸਬਕ ਸਿਖਾਉਣ ਲਈ ਲਾਹੌਰ ਵੱਲ ਰਵਾਨਾ ਹੋਇਆ। ਉਨ੍ਹਾਂ ਨੂੰ ਮਾਣ ਵਾਲੀਆਂ ਖ਼ਿਲਅਤਾਂ ਬਖ਼ਸ਼ੀਆਂ ਗਈਆਂ। (ਪੰਨਾ 664)...

**4 ਸਫ਼ਰ, 1123 ਹਿਜਰੀ (13 ਮਾਰਚ 1711 ਈ.)** ਨੂੰ ਹੁਕਮ ਹੋਇਆ ਕਿ ਨਾਹਨ ਦੇ ਜ਼ਿਮੀਂਦਾਰ ਭੂਪ ਪ੍ਰਕਾਸ਼ ਨੂੰ ਲੋਹੇ ਦੇ ਪਿੰਜਰੇ ਵਿਚ, ਜਿਹੜਾ ਕਹਿਰ ਦੇ ਮਾਰੇ ਹੋਏ ਤੇ ਕੁਢੰਗੇ (ਬੰਦਾ ਸਿੰਘ ਬਹਾਦੁਰ) ਵਾਸਤੇ ਬਣਵਾਇਆ ਗਿਆ ਸੀ, ਪਾ ਕੇ ਪੂਰੀ ਸੰਭਾਲ ਨਾਲ ਰਾਜਧਾਨੀ ਪਹੁੰਚਾ ਕੇ ਕਿਲ੍ਹਾ ਸਲੀਮ ਗੜ੍ਹ ਵਿਚ ਕੈਦ ਕਰ ਦਿੱਤਾ ਜਾਵੇ। ਇਸੇ ਤਰ੍ਹਾਂ ਅਮਲ ਕੀਤਾ ਗਿਆ। ਉਸ ਦੀ ਮਾਂ ਨੇ ਆਪਣੇ ਪੁੱਤਰ ਨੂੰ ਛਡਵਾਉਣ ਖ਼ਾਤਰ ਗੁੰਮਰਾਹ ਫ਼ਿਰਕੇ (ਸਿੱਖ) ਦੇ ਤੀਹ ਤੋਂ ਕੁਝ ਵੱਧ ਆਦਮੀ ਬਾਦਸ਼ਾਹ ਕੋਲ ਭੇਜੇ ਜਿਹੜੇ ਕਤਲ ਕਰਵਾ ਦਿੱਤੇ ਗਏ। ਹੁਕਮ ਹੋਇਆ ਕਿ ਜਿਤਨਾ ਚਿਰ ਉਹ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਗ੍ਰਿਫ਼ਤਾਰ ਕਰ ਕੇ ਨਾ ਭੇਜਣ, ਉਸ ਦੀ ਖ਼ਲਾਸੀ ਮੁਸ਼ਕਿਲ ਹੈ। (ਪੰਨਾ 667)...

**7 ਰਬੀਅ ਉੱਸਾਨੀ, 1123 ਹਿਜਰੀ (15 ਮਈ, 1711 ਈ.)** ਦਿਨ ਮੰਗਲਵਾਰ ਨੂੰ ਗਾਜ਼ੀ ਖ਼ਾਨ ਬਹਾਦੁਰ ਰੁਸਤਮ-ਏ-ਜੰਗ ਨੂੰ ਇਨਾਮ ਵਜੋਂ ਖ਼ਿਲਅਤ ਬਖ਼ਸ਼ੀ ਗਈ ਅਤੇ ਉਹ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨੂੰ ਸੋਧਣ ਤੇ ਬਿਆਸ ਦਰਿਆ 'ਤੇ ਪੁਲ ਦੀ ਤਿਆਰੀ ਕਰਨ ਵਾਸਤੇ ਵਿਦਾ ਹੋਇਆ। (ਪੰਨਾ 671)...

**18 ਰਬੀਅ ਉੱਸਾਨੀ, 1123 ਹਿਜਰੀ (26 ਮਈ, 1711 ਈ.)** ਨੂੰ ਬਾਦਸ਼ਾਹ ਦੇ ਹਜ਼ੂਰ ਰਿਪੋਰਟ ਪੇਸ਼ ਹੋਈ ਕਿ ਸ਼ਮਸ ਖ਼ਾਨ ਤੇ ਉਸ ਦਾ ਭਰਾ (ਬਾਜ਼ੀਦ ਖ਼ਾਨ) ਭੈੜੇ ਅੰਤ ਵਾਲੇ (ਸਿੱਖਾਂ ਨਾਲ) ਜੰਗ ਵਿਚ ਸ਼ਹਾਦਤ ਦਾ ਜਾਮ ਪੀ ਗਏ ਹਨ।[14] ਈਸਾ ਖ਼ਾਨ (ਮੰਝ), ਨਾਇਬ ਸੂਬੇਦਾਰ ਬਿਸਤ ਜਲੰਧਰ 1500 ਜਾਤ ਤੇ 1000 ਸਵਾਰ ਦੇ ਮਨਸਬ ਉੱਤੇ ਨਿਯੁਕਤ ਕੀਤਾ ਗਿਆ।... ਇਸ ਮਹੀਨੇ (ਰਬੀਅ ਉੱਸਾਨੀ) ਦੀ 23 ਤਾਰੀਖ਼ (31 ਮਈ, 1711 ਈ.) ਨੂੰ ਸ਼ਾਹੀ ਕੈਂਪ ਮੌਜਾ ਹੁਸ਼ਿਆਰਪੁਰ ਵਿਚ ਦਾਖ਼ਲ ਹੋਇਆ।

---

14. ਸ਼ਮਸ ਖ਼ਾਨ ਤੇ ਉਸ ਦਾ ਚਾਚਾ ਬਾਜ਼ੀਦ ਖ਼ਾਨ ਰਾਇਪੁਰ/ਬਹਿਰਾਮਪੁਰ ਦੀ ਲੜਾਈ ਵਿਚ 6 ਮਾਰਚ, 1711 ਈ. ਦੇ ਲਾਗੇ-ਚਾਗੇ ਸਿੱਖਾਂ ਨਾਲ ਜੰਗ ਵਿਚ ਮਾਰੇ ਗਏ ਸਨ।

**23 ਰਬੀਅ ਉੱਸਾਨੀ**, **1123 ਹਿਜਰੀ** (**31 ਮਈ**, **1711 ਈ.**) ਨੂੰ ਹਾਮੀਦ ਖ਼ਾਨ ਬਹਾਦੁਰ ਨੇ, ਜਿਹੜਾ ਕਹਿਰ ਦੇ ਮਾਰੇ ਹੋਇਆਂ ਨੂੰ ਸਬਕ ਸਿਖਾਉਣ ਲਈ ਗਿਆ ਸੀ, ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਕੇ ਪੰਜ ਮੋਹਰਾਂ ਪੇਸ਼ ਕੀਤੀਆਂ। ਬਾਦਸ਼ਾਹ ਕੋਲ ਅਰਜ਼ ਪੁੱਜੀ ਕਿ ਈਸਾ ਖ਼ਾਨ (ਮੰਝ) ਨੇ ਕਹਿਰ ਦੇ ਮਾਰੇ ਹੋਇਆਂ ਨੂੰ ਚੰਗੀ ਤਰ੍ਹਾਂ ਸਬਕ ਸਿਖਾ ਦਿੱਤਾ ਹੈ। ਕਿਉਂਕਿ ਉਹ ਵੱਡੇ ਬਾਦਸ਼ਾਹਜ਼ਾਦਾ (ਜਹਾਨਦਾਰ ਸ਼ਾਹ) ਦੇ ਮੁਲਾਜ਼ਮਾਂ ਵਿੱਚੋਂ ਸੀ, ਇਸ ਲਈ ਉਸ ਨੂੰ ਮਾਣ ਵਾਲੀ ਖ਼ਿਲਅਤ, ਸ਼ਮਸ਼ੀਰ ਤੇ ਜੜਾਊ ਖ਼ੰਜਰ ਬਖ਼ਸ਼ੀ ਗਈ।

**28 ਰਬੀਅ ਉੱਸਾਨੀ**, **1123 ਹਿਜਰੀ** (**4 ਜੂਨ 1711 ਈ.**) ਦਿਨ ਸੋਮਵਾਰ ਨੂੰ ਅਰਜ਼ ਪੁੱਜੀ ਕਿ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਤੇ ਗਾਜ਼ੀ ਖ਼ਾਨ ਰੁਸਤਮ-ਏ-ਜੰਗ ਨੇ ਪੁਰਸਰੂਰ (ਪਸਰੂਰ) ਦੇ ਨੇੜੇ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਕੋਲ ਪੁੱਜ ਕੇ ਉਸ ਨੂੰ ਭਾਰੀ ਸ਼ਿਕਸਤ ਦਿੱਤੀ ਅਤੇ ਉਹ ਬੁਰੇ ਹਾਲੀਂ ਜੰਮੂ ਦੇ ਪਹਾੜੀ ਇਲਾਕੇ ਵੱਲ ਭੱਜ ਗਿਆ। ਸ਼ਾਹੀ ਹੁਕਮ, ਖ਼ਿਲਅਤ ਖ਼ਾਸ, ਜੜਾਊ ਜਿਗਾ ਤੇ ਜੜਾਊ ਮੁੱਠੇ ਵਾਲੀ ਸ਼ਮਸ਼ੀਰ ਹਰੇਕ ਪਾਸੇ ਭੇਜੀ ਗਈ। (ਪੰਨਾ 672)...

**19 ਰਜਬ**, **1123 ਹਿਜਰੀ** (**23 ਅਗਸਤ**, **1711 ਈ.**) ਨੂੰ ਅਰਜ਼ ਪੁੱਜੀ ਕਿ ਗਾਜ਼ੀ ਖ਼ਾਨ ਰੁਸਤਮ-ਏ-ਜੰਗ ਬਾਦਸ਼ਾਹ ਦੇ ਹੁਕਮ ਤੋਂ ਬਿਨਾਂ ਹੀ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਦਾ ਪਿੱਛਾ ਕਰਨਾ ਛੱਡ ਕੇ ਤੇ ਲਾਹੌਰ ਜਾ ਕੇ ਆਪਣੀ ਹਵੇਲੀ ਵਿਚ ਜਾ ਠਹਿਰਿਆ ਹੈ। ਇਸਲਾਮ ਖ਼ਾਨ ਮੀਰ-ਏ-ਆਤਿਸ਼, ਮਹਾਬਤ ਖ਼ਾਨ, ਮੁਖ਼ਲਿਸ ਖ਼ਾਨ ਤੇ ਸਰਬਰਾਹ ਖ਼ਾਨ ਕੋਤਵਾਲ ਨੂੰ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਉਸ ਨੂੰ ਫੜ ਕੇ ਕਾਬੂ ਕਰਨ।

ਗਾਜ਼ੀ ਖ਼ਾਨ ਰੁਸਤਮ-ਏ-ਜੰਗ ਨੂੰ ਬਦਲਣ ਮਗਰੋਂ ਇਸਲਾਮ ਖ਼ਾਨ ਬਹਾਦਰ ਮੀਰ-ਏ-ਆਤਿਸ਼ ਨੂੰ ਮੀਰ-ਏ-ਤੋਜ਼ਕੀ ਅੱਵਲ (ਫ਼ੌਜ ਨੂੰ ਤਰਤੀਬ ਦੇਣ ਵਾਲਾ ਮੁੱਖ ਅਫ਼ਸਰ), ਹਜ਼ਰਤ ਕੁਲੀ ਖ਼ਾਨ ਨੂੰ ਮੀਰ-ਏ-ਬਹਰੀ (ਸਮੁੰਦਰੀ ਫ਼ੌਜ ਦਾ ਮੁਖੀ) ਤੇ ਫ਼ੀਰੋਜ਼ ਖ਼ਾਨ ਮੇਵਾਤੀ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕਰ ਕੇ ਮਾਣ ਵਾਲੀਆਂ ਖ਼ਿਲਅਤਾਂ ਬਖ਼ਸ਼ੀਆਂ। ਰਾਤ ਦੇ ਆਖ਼ਰੀ ਸਮੇਂ ਅਰਜ਼ ਪੁੱਜੀ ਕਿ ਉਹ ਸ਼ਾਹੀ ਹੁਕਮ ਅਨੁਸਾਰ ਉਪਰੋਕਤ ਗਾਜ਼ੀ ਖ਼ਾਨ (ਰੁਸਤਮ ਦਿਲ ਖ਼ਾਨ) ਨੂੰ ਫੜ ਕੇ ਤੇ ਤੋਪ ਰੱਖਣ ਵਾਲੀ ਛਕੜਾ ਗੱਡੀ 'ਤੇ ਲੱਦ ਕੇ ਲਿਆਏ ਹਨ। ਬਾਦਸ਼ਾਹ ਨੇ ਫ਼ੁਰਮਾਇਆ ਕਿ ਇਸਲਾਮ ਖ਼ਾਨ ਉਹਦੇ ਪੈਰਾਂ ਵਿਚ ਬੇੜੀ ਪਾ ਕੇ ਲਾਹੌਰ ਗੜ੍ਹੀ ਵਿਚ ਪਹੁੰਚਾ ਦੇਵੇ। ਇਸਲਾਮ ਖ਼ਾਨ ਨੇ ਇਸੇ ਤਰ੍ਹਾਂ ਅਮਲ ਕੀਤਾ। ਇਨਾਯਤੁਲਾਹ ਖ਼ਾਨ ਖ਼ਾਨਿ-ਸਾਮਾਂ ਨੂੰ ਹੁਕਮ ਹੋਇਆ ਕਿ ਉਹ ਰੁਸਤਮ ਦਿਲ ਖ਼ਾਨ ਦੀ ਨਕਦੀ ਤੇ ਸਾਮਾਨ ਨੂੰ ਜ਼ਬਤ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਵਾ ਦੇਣ। ਸੋ ਉਸ ਦੀਆਂ ਪੰਜ ਸੌ ਮੋਹਰਾਂ, ਇਕ ਲੱਖ ਛੱਤੀ ਹਜ਼ਾਰ ਰੁਪਿਆ, ਗਿਆਰਾਂ ਹਾਥੀ, ਸੱਤਰ ਘੋੜੇ, ਅਠਾਰਾਂ ਊਠ ਤੇ ਕੁਝ ਹੀਰੇ ਜਵਾਹਰਾਤ ਜ਼ਬਤ ਹੋ ਗਏ। (ਪੰਨੇ 675-676)...

**15 ਜਮਾਦੀ ਉੱਸਾਨੀ**, **1125 ਹਿਜਰੀ** (**28 ਜੂਨ**, **1713 ਈ.**) ਨੂੰ ਕੇਸੋ ਰਾਉ ਹਰਕਾਰੇ ਨੇ ਇਕ ਸੂਚੀ ਬਾਦਸ਼ਾਹ ਦੇ ਪੇਸ਼ ਕੀਤੀ ਕਿ 9 ਜਮਾਦੀ ਉੱਸਾਨੀ, ਸੰਨ 1125 ਹਿਜਰੀ (22 ਜੂਨ, 1713 ਈ.) ਨੂੰ ਸਢੌਰਾ ਦੇ ਲਾਗੇ ਅਬਦੁਸ ਸਮਦ

ਖ਼ਾਨ ਬਹਾਦੁਰ ਤੇ ਸਰਹਿੰਦ ਦੇ ਫ਼ੌਜਦਾਰ ਜ਼ੈਨੁਦੀਨ ਅਹਿਮਦ ਖ਼ਾਨ ਦੀ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨਾਲ ਵੱਢ-ਟੁੱਕ ਵਾਲੀ ਲੜਾਈ ਹੋਈ। ਉਸ ਫ਼ਿਰਕੇ ਦੇ ਬਹੁਤ ਸਾਰੇ ਆਦਮੀ ਬਹਾਦੁਰਾਂ ਦੀਆਂ ਤੇਗਾਂ ਦੇ ਸ਼ਿਕਾਰ ਹੋ ਗਏ। ਬਾਦਸ਼ਾਹੀ ਫ਼ੌਜ ਵਿੱਚੋਂ ਬਕਾ ਬੇਗ ਖ਼ਾਨ ਆਦਿ ਸ਼ਹਾਦਤ ਦਾ ਜਾਮ ਪੀ ਗਏ। (ਪੰਨਾ 723)...

**(ਮੁਹੰਮਦ ਫ਼ਰੁੱਖ਼ਸੀਅਰ ਸੰਨ-ਏ-ਜਲੂਸ** 4) 15 **ਰਬੀਅ-ਉਲ-ਅਵਲ**, 1127 **ਹਿਜਰੀ** (10 **ਮਾਰਚ**, 1715 **ਈ.**) : ਇਨ੍ਹਾਂ ਦਿਨਾਂ ਵਿਚ ਪੰਜਾਬ ਦੀਆਂ ਘਟਨਾਵਾਂ ਲਗਾਤਾਰ ਬਾਦਸ਼ਾਹ ਕੋਲ ਪੁੱਜੀਆਂ ਕਿ ਉਸ ਕੁਢੰਗੇ ਕਾਫ਼ਿਰ (ਬੰਦਾ ਸਿੰਘ ਬਹਾਦੁਰ) ਨੇ, ਜਿਹੜਾ ਸਵਰਗਵਾਸੀ ਬਹਾਦੁਰ ਸ਼ਾਹ ਬਾਦਸ਼ਾਹ ਦੇ ਰਾਜ-ਕਾਲ ਵਿਚ ਧੱਕੇ ਖਾ ਕੇ ਪਹਾੜਾਂ ਦੀਆਂ ਖੁੱਡਾਂ ਵਿਚ ਜਾ ਵੜਿਆ ਸੀ, ਭਾਰੀ ਇਕੱਠ ਨਾਲ ਪਹਾੜੀ ਇਲਾਕੇ ਵਿੱਚੋਂ ਨਿਕਲ ਕੇ ਪੰਜਾਬ ਦੀਆਂ ਬਹੁਤ ਸਾਰੀਆਂ ਆਬਾਦੀਆਂ ਨੂੰ ਤਬਾਹ ਕਰ ਕੇ ਪਰਜਾ 'ਤੇ ਬਹੁਤ ਅਤਿਆਚਾਰ ਕੀਤਾ ਹੈ। ਲਾਹੌਰ ਦੇ ਸੂਬੇਦਾਰ ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਨੂੰ ਹੁਕਮ ਭੇਜਿਆ ਕਿ ਉਹ, ਉਸ ਬੇਦੀਨੇ ਨੂੰ ਉਸ ਦੀ ਸਰਕਸ਼ੀ ਦਾ ਸਬਕ ਸਿਖਾਵੇ। ਇਅਤਮਾਦੁਦੌਲਾ (ਮੁਹੰਮਦ ਅਮੀਨ ਖ਼ਾਨ ਚੈਨ ਬਹਾਦਰ) ਦਾ ਬੇਟਾ ਕਮਰੁਦੀਨ ਖ਼ਾਨ ਬਹਾਦੁਰ, ਅਫ਼ਰਾਸਯਾਬ ਖ਼ਾਨ ਬਹਾਦੁਰ ਬਖ਼ਸ਼ੀ ਤੀਜਾ, ਮੁਜ਼ੱਫ਼ਰ ਖ਼ਾਨ ਬਹਾਦੁਰ, ਰਾਜਾ ਉਦਿਤ ਸਿੰਘ ਬੁੰਦੇਲਾ, ਰਾਜਾ ਗੋਪਾਲ ਸਿੰਘ ਭਾਦੂਰੀਆ ਤੇ ਹੋਰ ਬਹੁਤ ਸਾਰੇ ਸਰਦਾਰ ਖ਼ਿਲਅਤਾਂ, ਘੋੜੇ ਤੇ ਹਾਥੀ ਪ੍ਰਾਪਤ ਕਰਨ ਦਾ ਮਾਣ ਪਾ ਕੇ ਉਸ (ਬੰਦਾ ਸਿੰਘ ਬਹਾਦੁਰ) ਨੂੰ ਸਬਕ ਸਿਖਾਉਣ ਲਈ ਰਵਾਨਾ ਹੋਏ। (ਪੰਨਾ 744...)

13 **ਰਬੀਅ ਉੱਸਾਨੀ**, 1127 **ਹਿਜਰੀ** (7 **ਅਪ੍ਰੈਲ**, 1715 **ਈ.**) ਨੂੰ ਅਰਜ਼ ਪੁੱਜੀ ਕਿ ਕਹਿਰ ਦੇ ਮਾਰੇ ਹੋਏ ਜ਼ਲੀਲ ਵਿਅਕਤੀ (ਸਿੱਖ) ਗੁਰਦਾਸਪੁਰ (ਗੁਰਦਾਸ ਨੰਗਲ) ਵਿਚ ਬੈਠੇ ਹਨ ਅਤੇ ਸੂਬਾ ਲਾਹੌਰ ਦਾ ਨਾਜ਼ਿਮ ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਤੇ ਹੋਰ ਸ਼ਾਹੀ ਸਰਦਾਰ ਉਨ੍ਹਾਂ ਨੂੰ ਘੇਰੇ ਵਿਚ ਲੈ ਕੇ ਜ਼ਾਬਿਤਾ ਬਣਾਉਣ ਤੇ ਮੋਰਚੇ ਪੁੱਟਣ ਵਿਚ ਰੁੱਝੇ ਹੋਏ ਹਨ। ਹੁਕਮ ਹੋਇਆ ਕਿ ਇਅਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਸਖ਼ਤ ਤਾਕੀਦ ਨਾਲ ਲਿਖੇ ਕਿ ਉਹ ਉਸ ਬੇਦੀਨੇ ਤੇ ਉਸ ਦੇ ਮਾਤਹਿਤਾਂ ਨੂੰ ਕਤਲ ਤੇ ਕੈਦ ਕਰਨ। (ਪੰਨਾ 745)...

26 **ਰਬੀਅ ਉੱਸਾਨੀ**, 1127 **ਹਿਜਰੀ** (20 **ਅਪ੍ਰੈਲ**, 1715 **ਈ.**) ਨੂੰ ਪੰਜਾਬ ਦੀਆਂ ਘਟਨਾਵਾਂ ਬਾਰੇ ਬੇਨਤੀ ਪੁੱਜੀ ਕਿ ਬਾਦਸ਼ਾਹੀ ਫ਼ੌਜਾਂ ਨੇ ਘਿਰੇ ਹੋਏ ਵਿਅਕਤੀਆਂ (ਸਿੱਖਾਂ) ਦਾ ਨੱਕ ਵਿਚ ਦਮ ਕਰ ਛੱਡਿਆ ਹੈ। ਕਹਿਰ ਦੇ ਮਾਰੇ ਹੋਇਆਂ ਦਾ ਇਕ ਟੋਲਾ ਹਰ ਰੋਜ਼ ਬਾਹਰ ਨਿਕਲ ਕੇ ਕਤਲ ਹੋ ਜਾਂਦਾ ਹੈ। (ਪੰਨਾ 746)...

26 **ਜ਼ਿਲਹਿਜ**, 1127 **ਹਿਜਰੀ** (12 **ਦਸੰਬਰ**, 1715 **ਈ.**) ਨੂੰ ਖ਼ੁਸ਼ੀ ਖੇੜੇ ਦੇ ਐਨ ਜਸ਼ਨ ਮਨਾਏ ਜਾਣ ਸਮੇਂ ਇਅਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਨੇ ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਦਾ ਬਿਨੈ-ਪੱਤਰ ਬਾਦਸ਼ਾਹ ਦੇ ਪੇਸ਼ ਕੀਤਾ ਜਿਸ ਵਿਚ ਬੇਦੀਨੇ ਲ਼ਾਅਨਤੀ ਦੇ ਆਪਣਿਆਂ ਤੇ ਮਾਤਹਿਤਾਂ ਸਮੇਤ ਫੜੇ ਜਾਣ ਦੀ ਖ਼ੁਸ਼ਖ਼ਬਰੀ ਦਰਜ ਸੀ। ਖ਼ੁਸ਼ਕਿਸਮਤ ਬਾਦਸ਼ਾਹ ਨੇ ਸ਼ੁਕਰਾਨੇ ਦੀ ਨਮਾਜ਼ ਅਦਾ ਕੀਤੀ ਅਤੇ ਖ਼ੁਸ਼ੀ ਖੇੜੇ ਨੂੰ ਦੁੱਗਣਾ ਕਰ ਦਿੱਤਾ ਭਾਵ

ਦੁੱਗਣੀ ਖ਼ੁਸ਼ੀ ਮਨਾਈ। ਅਮੀਰਾਂ, ਵਜ਼ੀਰਾਂ ਤੇ ਸਰਦਾਰਾਂ ਨੇ ਬਾਦਸ਼ਾਹ ਨੂੰ ਮੁਬਾਰਿਕਬਾਦ ਦਿੱਤੀ। (ਪੰਨਾ 751)...

**15 ਰਬੀਅ-ਉਲ-ਅੱਵਲ**, **1128 ਹਿਜਰੀ** (**28 ਫ਼ਰਵਰੀ**, **1716 ਈ.**) ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਕਿ ਕਮਰੁਦੀਨ ਖ਼ਾਨ ਬਹਾਦੁਰ ਪੁੱਤਰ ਇਅਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਤੇ ਜ਼ਕਰੀਆ ਖ਼ਾਨ ਬਹਾਦੁਰ ਪੁੱਤਰ ਖ਼ਾਨ ਬਹਾਦੁਰ ਦਲੇਰ ਜੰਗ ਅਬਦੁਸ ਸਮਦ ਖ਼ਾਨ ਨੇ ਬੇਦੀਨੇ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਨੂੰ ਉਸ ਦੇ ਸਾਰੇ ਮਦਦਗਾਰਾਂ ਸਮੇਤ, ਜਿਹੜੇ 21 ਜ਼ਿਲਹਿੱਜ, 1122 ਹਿਜਰੀ (7 ਦਸੰਬਰ, 1715 ਈ.) ਨੂੰ ਫੜੇ ਗਏ ਸਨ, ਲਿਆ ਕੇ ਅਅਜ਼ਾਬਾਦ (ਤਰਾਵੜੀ) ਦੇ ਬਰਾਬਰ ਡੇਰਾ ਕੀਤਾ ਹੋਇਆ ਹੈ। ਸ਼ਾਹੀ ਹੁਕਮ ਜਾਰੀ ਹੋਇਆ ਕਿ ਇਅਤਮਾਦੁਦੌਲਾ ਬਹਾਦੁਰ ਉਥੇ ਛੇਤੀ ਨਾਲ ਜਾ ਕੇ ਉਸ ਢੰਗ ਨਾਲ ਉਨ੍ਹਾਂ ਨੂੰ ਬਾਦਸ਼ਾਹ ਕੋਲ ਲੈ ਆਵੇ ਜਿਹੜਾ ਢੰਗ ਜ਼ਲੀਲ ਟੋਲੇ ਦੇ ਲਾਇਕ ਹੈ।

**17 ਰਬੀਅ ਉਲ ਅੱਵਲ**, **1128 ਹਿਜਰੀ** (**1 ਮਾਰਚ**, **1716 ਈ.**) ਨੂੰ ਇਅਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਨੇ ਬੇਦੀਨਿਆਂ ਦੇ ਉਸ ਆਗੂ (ਬੰਦਾ ਸਿੰਘ ਬਹਾਦੁਰ) ਨੂੰ ਲੋਹੇ ਦੇ ਪਿੰਜਰੇ ਵਿਚ ਬਿਠਾ ਕੇ ਅਤੇ ਉਸ ਦੇ ਦੂਜੇ ਸਰਦਾਰਾਂ ਤੇ ਮਦਦਗਾਰਾਂ ਨੂੰ ਕਾਗ਼ਜ਼ਾਂ ਦੀਆਂ ਟੋਪੀਆਂ ਪਹਿਨਾ ਕੇ ਇਕ ਅਨੋਖੇ ਢੰਗ ਨਾਲ ਮੁਬਾਰਿਕ ਕਿਲ੍ਹੇ (ਲਾਲ ਕਿਲ੍ਹਾ) ਵਿਚ ਲਿਆਂਦਾ। ਉਸ ਜਹੰਨਮੀ ਟੋਲੇ ਨੂੰ ਵੇਖਣ ਲਈ ਪੇਂਡੂ ਤੇ ਸ਼ਹਿਰੀ ਲੋਕ ਇਸ ਕਦਰ ਇਕੱਠੇ ਹੋ ਗਏ ਕਿ ਰਸਤਿਆਂ ਵਿਚ ਆਉਣਾ ਜਾਣਾ ਔਖਾ ਹੋ ਗਿਆ ਸੀ ਤੇ ਦਮ ਘੁਟਦਾ ਸੀ। ਬਾਦਸ਼ਾਹ ਨੇ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਤੇ ਬਾਜ਼ ਸਿੰਘ ਆਦਿ ਉਸ ਦੇ ਦੋ ਮਦਦਗਾਰਾਂ ਨੂੰ ਇਬਰਾਹੀਮੁਦੀਨ ਖ਼ਾਨ ਮੀਰ-ਏ-ਆਤਿਸ਼ ਦੇ ਸਪੁਰਦ ਕਰ ਦਿੱਤਾ ਕਿ ਉਹ ਇਨ੍ਹਾਂ ਨੂੰ ਤ੍ਰਿਪੋਲੀਆ ਵਿਚ ਕੈਦ ਕਰ ਦੇਵੇ। ਉਸਦੇ ਤਿੰਨ ਸਾਲ ਦੇ ਪੁੱਤਰ ਤੇ ਔਰਤ ਨੂੰ ਪੁੱਤਰ ਦੀਂ ਦਾਈ ਸਮੇਤ ਸ਼ਾਹੀ ਜ਼ਨਾਨਖ਼ਾਨੇ ਦੇ ਨਿਗਰਾਨ ਦਰਬਾਰ ਖ਼ਾਨ ਦੇ ਹਵਾਲੇ ਕਰ ਦਿੱਤਾ ਗਿਆ। ਉਸ ਦੇ 694 ਸਾਥੀ ਕੋਤਵਾਲ ਸਰਬਰਾਹ ਖ਼ਾਨ ਨੂੰ ਸੌਂਪ ਦਿੱਤੇ ਗਏ ਕਿ ਉਹ ਹਰ ਰੋਜ਼ ਇਕ ਟੋਲੇ ਨੂੰ ਜੱਲਾਦਾਂ ਦੀ ਤੇਗ਼ ਨਾਲ ਕਤਲ ਕਰਵਾ ਦਿਆ ਕਰੇ। ਇਸੇ ਤਰ੍ਹਾਂ ਅਮਲ ਕੀਤਾ ਗਿਆ।[15]

ਇਹ ਫ਼ਸਾਦ ਕੇਵਲ ਜ਼ਮਾਨੇ ਦੇ ਮਾਲਿਕ ਸ਼ਾਹ ਫ਼ਰੁੱਖ਼ਸੀਅਰ ਬਹਾਦੁਰ ਦੇ ਵਧੀਆ ਤੇਜ-ਪ੍ਰਤਾਪ ਵਾਸਤੇ ਸੀ ਜਿਹੜਾ ਖ਼ਾਨ ਬਹਾਦੁਰ ਅਬਦੁਸ ਸਮਦ ਖ਼ਾਨ ਦਲੇਰ ਜੰਗ ਬਹਾਦੁਰ ਦੀ ਸੋਹਣੀ ਬਹਾਦੁਰੀ, ਦਲੇਰੀ ਤੇ ਦਰੁਸਤ ਉਪਾਵਾਂ ਸਦਕਾ ਨਜਿੱਠਿਆ ਗਿਆ। ਸਾਰੇ ਅਕਲਮੰਦ ਵਿਅਕਤੀਆਂ ਤੇ ਖ਼ਬਰਾਂ ਪੜ੍ਹਨ ਵਾਲਿਆਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸਵਰਗਵਾਸੀ ਬਾਦਸ਼ਾਹ ਮੁਹੰਮਦ ਬਹਾਦੁਰ ਸ਼ਾਹ ਨੇ ਚਾਰ ਉੱਘੇ ਬਾਦਸ਼ਾਹਜ਼ਾਦਿਆਂ ਤੇ ਏਨੇ ਬਹੁ-ਅਧਿਕਾਰੀ ਸਰਦਾਰਾਂ ਸਮੇਤ ਉਸ ਫ਼ਸਾਦ ਪਾਉਣ ਵਾਲੇ (ਬੰਦਾ ਸਿੰਘ ਬਹਾਦੁਰ) ਨੂੰ ਖਦੇੜਨ ਤੇ ਖ਼ਤਮ ਕਰਨ ਲਈ ਬੇਹੱਦ ਹਿੰਮਤ ਲਾਈ

15. ਗ੍ਰਿਫ਼ਤਾਰ ਕੀਤੇ ਸਿੰਘਾਂ ਦੀ ਇਹ ਕਤਲਾਮ 6 ਮਾਰਚ, 1716 ਈ. ਨੂੰ ਆਰੰਭ ਹੋਈ ਸੀ।

ਪਰ ਸਫਲਤਾ ਨਾ ਮਿਲੀ। ਇਸ ਸਮੇਂ ਬੇਹੱਦ ਆਸਾਨ ਢੰਗ ਨਾਲ ਇਹ ਫ਼ਸਾਦ ਦੀ ਅੱਗ ਬੁਝ ਗਈ ਤੇ ਉਹ ਬੇਦੀਨਾ (ਬੰਦਾ ਸਿੰਘ ਬਹਾਦੁਰ) ਆਪਣੇ ਕੁਝ ਹਜ਼ਾਰ ਮਦਦਗਾਰਾਂ ਸਮੇਤ ਗ੍ਰਿਫ਼ਤਾਰ ਹੋ ਗਿਆ ਤੇ ਉਸ ਨੇ ਆਪਣੇ ਕੀਤੇ ਦੀ ਸਜ਼ਾ ਪਾਈ। ਉਸ ਦੇ ਭੈੜੇ ਅੰਤ ਵਾਲੇ ਏਨੇ ਹੀ ਸਾਥੀ ਤੇ ਮਦਦਗਾਰ ਮੁਹਾਸਿਰੇ ਦੇ ਦਿਨਾਂ ਵਿਚ ਭੁੱਖ ਪਿਆਸ ਨਾਲ ਪ੍ਰਲੋਕ ਸਿਧਾਰ ਗਏ।

ਮੁਕਦੀ ਗੱਲ ਉਸ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਨੂੰ ਲਿਆਉਣ ਦੇ ਇਨਾਮ ਵਜੋਂ ਇਅਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਨੂੰ ਕੱਪੜਿਆਂ ਦੀ ਖ਼ਿਲਅਤ, ਜੜਾਊ ਸਰਪੇਚ, ਸੁਨਹਿਰੀ ਸਾਜ਼ ਵਾਲਾ ਇਰਾਕੀ ਘੋੜਾ ਅਤੇ ਉਸ ਦੇ ਬੇਟੇ ਕਮਰੁਦੀਨ ਬਹਾਦੁਰ ਨੂੰ ਖ਼ਿਲਅਤ, ਸਰਪੇਚ, ਘੋੜਾ ਤੇ ਹਾਥੀ ਬਖ਼ਸ਼ ਕੇ ਉਨ੍ਹਾਂ ਦਾ ਅਤਿਅੰਤ ਮਾਣ ਵਧਾਇਆ।

ਕਹਿਰ ਦੇ ਮਾਰੇ ਹੋਇਆਂ ਦਾ ਅਸਲਾ ਹੇਠ ਲਿਖੇ ਵੇਰਵੇ ਅਨੁਸਾਰ ਸ਼ਾਹਜਹਾਨਾਬਾਦ (ਦਿੱਲੀ) ਦੇ ਮੁਬਾਰਿਕ ਕਿਲ੍ਹੇ ਵਿਚ ਦਾਖ਼ਲ ਕਰਵਾਇਆ ਗਿਆ। ਇਹ ਅਸਲਾ ਜ਼ਕਰੀਆ ਖ਼ਾਨ ਬਹਾਦੁਰ ਲਿਆਇਆ ਸੀ ਜੋ ਕਹਿਰ ਦੇ ਮਾਰੇ ਹੋਇਆਂ ਨਾਲ ਆਇਆ ਸੀ। ਤਲਵਾਰਾਂ 1000, ਢਾਲਾਂ 78, ਤਰਕਸ਼ 173, ਬੰਦੂਕਾਂ 180, ਜਮਧਰ 114, ਛੁਰੇ 217, ਅਤੇ ਕੁਝ ਸੋਨੇ ਦੇ ਜ਼ੇਵਰ, ਮੋਹਰਾਂ 23, ਨਕਦ 600 ਤੇ ਕੁਝ ਰੁਪਏ ਭੀ ਸ਼ਾਹੀ ਖ਼ਜ਼ਾਨੇ ਦੇ ਖ਼ਜ਼ਾਨਚੀ ਕੋਲ ਜਮ੍ਹਾਂ ਕਰਵਾਏ ਗਏ।

ਸਰਬਰਾਹ ਖ਼ਾਨ ਕੋਤਵਾਲ ਨੇ ਹਰ ਰੋਜ਼ ਉਪਰੋਕਤ ਗੁੰਮਰਾਹ ਫ਼ਿਰਕੇ ਦੇ ਸੌ-ਸੌ ਆਦਮੀਆਂ ਨੂੰ ਮਾਰ ਕੇ ਮਕਤੂਲਾਂ ਦੀਆਂ ਲਾਸ਼ਾਂ ਸ਼ਹਿਰ ਦੇ ਦਰਵਾਜ਼ੇ ਤੇ ਦਰੱਖ਼ਤਾਂ ਉੱਤੇ ਲਟਕਾ ਦਿੱਤੀਆਂ।

**27 ਰਬੀਅ-ਉਲ-ਅੱਵਲ, 1128 ਹਿਜਰੀ (1 ਮਾਰਚ, 1716 ਈ.)** ਨੂੰ ਉਸ ਦੇ 17 ਅਹਿਲਕਾਰ ਸ਼ਾਹੀ ਹੁਕਮ ਅਨੁਸਾਰ ਰਾਜਧਾਨੀ ਦੇ ਕਿਲ੍ਹੇ ਵਿਚ ਪਹੁੰਚਾ ਕੇ ਮੀਰ-ਏ-ਆਤਿਸ਼ ਦੇ ਸਪੁਰਦ ਕਰ ਦਿੱਤੇ ਗਏ। (ਪੰਨੇ 753-755)...

**20 ਜਮਾਦੀ ਉੱਸਾਨੀ, 1125 ਹਿਜਰੀ (9 ਜੂਨ, 1716 ਈ.)** ਨੂੰ ਸਰਬਰਾਹ ਖ਼ਾਨ ਕੋਤਵਾਲ ਤੇ ਇਬਰਾਹੀਮੁਦੀਨ ਖ਼ਾਨ ਮੀਰ-ਏ-ਆਤਿਸ਼ ਨੇ ਕਹਿਰ ਦੇ ਮਾਰੇ ਹੋਏ ਲਾਅਨਤੀ (ਬੰਦਾ ਸਿੰਘ ਬਹਾਦੁਰ) ਤੇ ਉਸ ਦੇ ਤਿੰਨ ਸਾਲਾਂ ਦੇ ਪੁੱਤਰ ਨੂੰ ਉਸ ਦੇ ਛੱਬੀ ਸਾਥੀਆਂ ਸਮੇਤ ਹਜ਼ਰਤ ਕੁਤਬੁਲ ਅਕਤਾਬ (ਕੁਤਬੁਦੀਨ ਬਖ਼ਤਿਆਰ ਕਾਕੀ) ਦੇ ਮਜ਼ਾਰ ਕੋਲ ਲੈ ਜਾ ਕੇ ਪੂਰੇ ਤਸੀਹੇ ਦੇ ਕੇ ਕਤਲ ਕਰ ਦਿੱਤਾ ਅਤੇ ਜਹਾਨ ਉਸ ਨਾਪਾਕ ਦੇ ਵਜੂਦ ਦੇ ਗੰਦ ਤੋਂ ਸਾਫ਼-ਸੁਥਰਾ ਹੋ ਗਿਆ। (ਪੰਨਾ 758)

# *ਅਸਰਾਰਿ-ਸਮਦੀ*

(1728-29 ਈ.)

*ਅਸਰਾਰਿ-ਸਮਦੀ* ਦਾ ਲੇਖਕ ਕੌਣ ਸੀ ? ਇਸ ਬਾਰੇ ਹਾਲੇ ਤੱਕ ਕੋਈ ਥਹੁ-ਪਤਾ ਨਹੀਂ। ਲੇਖਕ ਆਪਣੇ ਆਪ ਨੂੰ ਕਲਾਨੌਰ ਦਾ ਵਾਸੀ ਦੱਸਦਾ ਹੈ। ਪਤਾ ਚੱਲਦਾ ਹੈ ਕਿ ਉਹ ਨਵਾਬ ਅਬਦੁਸ ਸਮਦ ਖ਼ਾਨ ਦੇ ਦਰਬਾਰ ਵਿਚ ਮੁਨਸ਼ੀ ਦੇ ਪਦ ਉਪਰ ਨਿਯੁਕਤ ਸੀ।[1] ਨਵਾਬ ਨੇ ਉਸ ਉਪਰ ਅਨੇਕਾਂ ਬਖ਼ਸ਼ਿਸ਼ਾਂ ਕੀਤੀਆਂ, ਜਿਨ੍ਹਾਂ ਤੋਂ ਲੇਖਕ ਬੜਾ ਸੰਤੁਸ਼ਟ ਸੀ। ਲੇਖਕ ਨੂੰ ਆਪਣੀ ਸਾਹਿਤਿਕ ਪ੍ਰਤਿਭਾ ਉਪਰ ਵੀ ਮਾਣ ਹੈ ਤੇ ਲਿਖਦਾ ਹੈ ਕਿ ਉਸ ਦੀ ਇਕ ਕਵੀ ਵਜੋਂ ਪਹਿਚਾਨ ਕੋਈ ਗੁੱਝੀ-ਛੁਪੀ ਬਾਤ ਨਹੀਂ।[2] *ਅਸਰਾਰਿ-ਸਮਦੀ* ਦੀ ਭੂਮਿਕਾ ਵਿਚ ਲੇਖਕ ਨੇ ਇਸ ਦੇ ਲਿਖਣ ਸਾਲ 1141 ਹਿਜਰੀ ਵੱਲ ਇਸ਼ਾਰਾ ਕੀਤਾ ਹੈ ਜੋ 1728-29 ਈ. ਬਣਦਾ ਹੈ।[3] ਇਸ ਛੋਟੀ ਜਿਹੀ ਪਰ ਇਤਿਹਾਸਿਕ ਤੌਰ 'ਤੇ ਬੜੀ ਮਹੱਤਵਪੂਰਨ ਕਿਤਾਬ ਦੇ ਕੁੱਲ ਸੱਤ ਅਧਿਆਇ ਹਨ। ਮੂਲ ਰੂਪ ਵਿਚ ਇਹ ਰਚਨਾ ਵਾਰਤਕ ਵਿਚ ਹੈ ਪਰ ਕਿਧਰੇ-ਕਿਧਰੇ ਜਜ਼ਬਾਤ ਦੇ ਇਜ਼ਹਾਰ ਲਈ ਲੇਖਕ ਨੇ ਕਵਿਤਾ ਨੂੰ ਵੀ ਮਾਧਿਅਮ ਬਣਾਇਆ ਹੈ। ਜਿਵੇਂ ਕਿ ਇਸ ਦੇ ਨਾਮ ਤੋਂ ਸਪੱਸ਼ਟ ਹੈ ਇਸ ਦਾ ਮੁੱਖ ਪਾਤਰ ਅਬਦੁਸ ਸਮਦ ਖ਼ਾਨ ਹੈ ਜੋ 1713-26 ਈ. ਦਰਮਿਆਨ ਲਾਹੌਰ ਤੇ ਫਿਰ ਆਪਣੀ ਮ੍ਰਿਤੂ ਤੱਕ ਭਾਵ 1726 ਤੋਂ 1737 ਈ. ਤੱਕ ਮੁਲਤਾਨ ਦਾ ਸੂਬੇਦਾਰ ਸੀ। ਇਸ ਵਿਚ ਮੁੱਖ ਤੌਰ 'ਤੇ ਅਬਦੁਸ ਸਮਦ ਖ਼ਾਨ ਦੀਆਂ ਸੈਨਿਕ ਮੁਹਿੰਮਾਂ ਜਿਵੇਂ ਬੰਦਾ ਸਿੰਘ ਬਹਾਦੁਰ ਦੀ ਗ੍ਰਿਫ਼ਤਾਰੀ, ਈਸਾ ਖ਼ਾਨ (ਮੰਝ) ਦੀ ਸਰਕਸ਼ੀ, ਕਸੂਰ ਦੇ ਪਠਾਨ ਹੁਸੈਨ ਖ਼ਾਨ ਖ਼ਵੇਸ਼ਗੀ ਉਪਰ ਚੜ੍ਹਾਈ, ਕਸ਼ਮੀਰ ਦੇ ਸ਼ੈਖ਼ ਸ਼ਰਫ਼ੁਦੀਨ ਦੀ ਹਾਰ, ਜੰਮੂ ਦੇ ਧਰੁਪ ਦੇਵ ਤੇ ਅਨੰਦ ਦੇਵ ਦਾ ਸਮਰਪਣ, ਆਦਿ ਦਾ ਜ਼ਿਕਰ ਹੈ। *ਅਸਰਾਰਿ-ਸਮਦੀ* ਦੀਆਂ ਦੋ ਹੱਥ-ਲਿਖਤ ਸੈਂਚੀਆਂ ਪੰਜਾਬ ਯੂਨੀਵਰਸਿਟੀ ਲਾਹੌਰ ਵਿਚ ਪਈਆਂ ਹਨ, ਜੋ ਉਸ ਯੂਨੀਵਰਸਿਟੀ ਨੇ ਹਾਫ਼ਿਜ਼ ਮਹਿਮੂਦ ਸ਼ੀਰਾਨੀ ਦੇ ਨਿੱਜੀ ਕੁਤਬਖ਼ਾਨੇ ਤੋਂ 1942 ਈ. ਵਿਚ ਪ੍ਰਾਪਤ ਕੀਤੀਆਂ ਸਨ।[4]

ਮੁਹੰਮਦ ਸ਼ੁਜਾਉਦੀਨ ਤੇ ਮੁਹੰਮਦ ਬਸ਼ੀਰੁਦੀਨ ਦੁਆਰਾ *ਅਸਰਾਰਿ-ਸਮਦੀ* ਦਾ

---

1. Muhammad Shujaudin and Muhammad Bashirudin (eds.), *Asrar-i-Samadi*, p. 2.
2. *Ibid.*, p. 3.
3. *Ibid.*, p. 4.
4. *ਅਸਰਾਰਿ-ਸਮਦੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ VII.

ਸੰਪਾਦਿਤ ਸੰਸਕਰਣ 1965 ਈ. ਵਿਚ ਲਾਹੌਰ ਤੋਂ ਪ੍ਰਕਾਸ਼ਿਤ ਹੋਇਆ ਸੀ। ਪੰਜਾਬ ਦੇ ਇਤਿਹਾਸ ਲਈ ਇਸ ਦੀ ਮਹੱਤਾ ਨੂੰ ਮੁੱਖ ਰੱਖ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇਸ ਦਾ ਪੰਜਾਬੀ ਅਨੁਵਾਦ 1972 ਈ. ਵਿਚ ਛਾਪਿਆ ਸੀ। ਹੱਥਲੇ ਸੰਸਕਰਣ ਲਈ ਜੋ ਅੰਸ਼ ਅਨੁਵਾਦ ਲਈ ਚੁਣੇ ਹਨ, ਉਹ ਲਾਹੌਰ ਵਾਲੇ ਸੰਸਕਰਣ ਵਿੱਚੋਂ ਲਏ ਗਏ ਹਨ।

ਬਾਦਸ਼ਾਹ ਫ਼ਰੁੱਖ਼ਸੀਅਰ ਨੇ ਅਬਦੁਸ ਸਮਦ ਖ਼ਾਨ ਨੂੰ ਲਾਹੌਰ ਦੀ ਸੂਬੇਦਾਰੀ ਤੇ ਸਿੱਖਾਂ ਵਿਰੁੱਧ ਸੈਨਿਕ ਮੁਹਿੰਮ ਦੀ ਜ਼ਿੰਮੇਵਾਰੀ 1713 ਈ. ਵਿਚ ਦਿੱਤੀ ਸੀ। ਇਹ ਉਹ ਸਮਾਂ ਸੀ ਜਦੋਂ ਪੰਜਾਬ ਵਿਚ ਮੁਗ਼ਲ ਹਕੂਮਤ ਅਤਿ ਕਮਜ਼ੋਰ ਸੀ ਅਤੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਸਿੱਖਾਂ ਨੇ ਤਰਥੱਲੀ ਮਚਾਈ ਹੋਈ ਸੀ। *ਅਸਰਾਰਿ-ਸਮਦੀ* ਦੇ ਲੇਖਕ ਨੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਉਠੇ ਸਿੱਖ ਵਿਦਰੋਹ ਦਾ ਪਹਿਲੇ ਅਧਿਆਇ ਵਿਚ ਵਰਣਨ ਕੀਤਾ ਹੈ। ਸਮਕਾਲੀ ਹੋਣ ਦੇ ਬਾਵਜੂਦ ਲੇਖਕ ਨੇ ਘਟਨਾਵਾਂ ਦਾ ਵਰਣਨ ਕਰਦੇ ਸਮੇਂ ਤਾਰੀਖ਼ਾਂ ਦੇਣ ਤੋਂ ਸੰਕੋਚ ਹੀ ਵਰਤਿਆ ਹੈ। ਲੇਖਕ ਸਿੱਖਾਂ ਬਾਰੇ ਆਪਣੇ ਕਥਨ ਨੂੰ ਸ਼ਮਸ ਖ਼ਾਨ, ਜੋ ਜਲੰਧਰ-ਦੁਆਬ ਦਾ ਫ਼ੌਜਦਾਰ ਸੀ ਅਤੇ ਬਾਜ਼ੀਦ ਖ਼ਾਨ ਜੋ ਜੰਮੂ ਦੇ ਪਰਗਣੇ ਦਾ ਫ਼ੌਜਦਾਰ ਸੀ, ਨਾਲ ਸਿੱਖਾਂ ਦੀ ਰਾਹੋਂ ਵਿਚ ਲੜਾਈ ਤੇ ਬਾਅਦ ਵਿਚ ਬਹਿਰਾਮ (ਪੁਰ) ਦੇ ਨੇੜੇ ਇਨ੍ਹਾਂ ਦੇ ਸਿੱਖਾਂ ਹੱਥੋਂ ਮਾਰੇ ਜਾਣ ਨਾਲ ਕਰਦਾ ਹੈ। ਭਾਵੇਂ ਦੋਨੋਂ ਘਟਨਾਵਾਂ ਵਿਚਕਾਰ ਪੰਜ ਕੁ ਮਹੀਨੇ ਦਾ ਅੰਤਰਕਾਲ ਸੀ ਅਤੇ ਸਥਲ ਵੀ ਵੱਖਰੇ ਸਨ ਪਰ *ਅਸਰਾਰਿ-ਸਮਦੀ* ਦੇ ਲੇਖਕ ਨੇ ਇਨ੍ਹਾਂ ਦੋਨਾਂ ਨੂੰ ਰਲਗੱਡ ਕਰ ਦਿੱਤਾ ਹੈ। ਉਕਤ ਦੋਵੇਂ ਖ਼ਾਨ ਚਾਚਾ-ਭਤੀਜਾ ਸਨ ਤੇ ਕਸੂਰ ਦੇ ਖ਼ੇਸ਼ਗੀ ਪਠਾਨਾਂ ਵਿੱਚੋਂ ਸਨ। ਲੇਖਕ ਸਿੱਖਾਂ ਦੀ ਬਹਾਦਰੀ ਦੀ ਦਾਦ ਦਿੰਦਾ ਹੈ ਪਰ ਉਸ ਨੂੰ ਸ਼ਮਸ ਖ਼ਾਨ ਤੇ ਬਾਜ਼ੀਦ ਖ਼ਾਨ ਨਾਲ ਕੋਈ ਹਮਦਰਦੀ ਨਹੀਂ ਸੀ। ਲੇਖਕ ਨੇ ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਦੇ ਘੇਰੇ ਨੂੰ ਬੜੇ ਵਲਵਲੇ ਨਾਲ ਵਰਣਨ ਕਰਦਿਆਂ ਉਕਤ ਨਵਾਬ ਦੁਆਰਾ ਸਿੱਖਾਂ ਨੂੰ ਤਕੜਾਈ ਨਾਲ ਘੇਰਨ ਦੀ ਯੋਜਨਾ ਦੀ ਬੜੀ ਪ੍ਰਸ਼ੰਸਾ ਕੀਤੀ ਹੈ। ਉਹ ਘੇਰੇ ਦੇ ਦੌਰਾਨ ਸਿੱਖਾਂ ਦੀਆਂ ਮੁਸੀਬਤਾਂ ਬਾਰੇ ਲਿਖਦਾ ਹੈ ਕਿ ਭੁੱਖ ਦੇ ਕਾਰਨ ਸਿੱਖਾਂ ਦੇ ਸਰੀਰ ਏਕਮ ਦੇ ਚੰਦ ਵਾਂਗ ਕੁੱਬੇ ਹੋ ਗਏ ਸਨ। ਉਹ ਬੰਦਾ ਸਿੰਘ ਬਹਾਦਰ ਦੀ ਲਾਸਾਨੀ ਸੁੰਦਰਤਾ ਵੱਲ ਇਸ਼ਾਰਾ ਵੀ ਕਰਦਾ ਹੈ ਤੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਜਲੂਸ ਦੀ ਸ਼ਕਲ ਵਿਚ ਦਿੱਲੀ ਲੈ ਜਾਣ ਦਾ ਨਕਸ਼ਾ ਵੀ ਖਿੱਚਦਾ ਹੈ। ਉਸ ਦੀ ਲਿਖਤ ਵਿਚ ਬੰਦਾ ਸਿੰਘ ਬਹਾਦਰ ਪ੍ਰਤੀ ਸਖ਼ਤ ਨਫ਼ਰਤ ਹੈ। ਇਕ ਥਾਵੇਂ ਉਹ ਲਿਖਦਾ ਹੈ ਕਿ ਭਾਵੇਂ ਉਸ ਨੇ ਆਪਣਾ ਨਾਮ ਬੰਦਾ ਰੱਖਿਆ ਹੈ ਪਰ ਉਸ ਨੇ ਇਬਾਦਤਗਾਹਾਂ ਨੂੰ ਗੰਦਾ ਕਰ ਦਿੱਤਾ ਹੈ। ਲੇਖਕ ਨੇ ਦਿੱਲੀ ਵਿਚ ਸ਼ਾਹੀ ਹੁਕਮ ਅਨੁਸਾਰ ਗ੍ਰਿਫ਼ਤਾਰ ਸਿੱਖਾਂ ਦੇ ਕਤਲ ਵੱਲ ਕੇਵਲ ਇਸ਼ਾਰਾ ਹੀ ਕੀਤਾ ਹੈ। ਉਸ ਦੇ ਬਿਆਨ ਤੋਂ ਇਉਂ ਜਾਪਦਾ ਹੈ ਜਿਵੇਂ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਨਵਾਬ ਅਬਦੁਸ ਸਮਦ ਖ਼ਾਨ ਖ਼ੁਦ ਆਪ ਦਿੱਲੀ ਲੈ ਕੇ ਗਿਆ ਸੀ, ਜਦੋਂ ਕਿ ਇਹ ਕਾਰਵਾਈ ਉਸ ਦੇ ਪੁੱਤਰ ਜ਼ਕਰੀਆ ਖ਼ਾਨ ਦੀ ਅਗਵਾਈ ਹੇਠ ਸਰੰਜਾਮ ਦਿੱਤੀ ਗਈ ਸੀ।

## -2-

ਸਭ ਨਾਲੋਂ ਪਹਿਲਾਂ ਫ਼ਸਾਦ, ਜਿਸ ਨੇ ਇਸ ਮੁਲਕ (ਪੰਜਾਬ) 'ਚ ਗੜਬੜ ਪੈਦਾ ਕੀਤੀ, ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਦਾ ਸੀ। ਉਸ ਨੇ ਧੋਖੇਬਾਜ਼ੀ ਦਾ ਲਿਬਾਸ ਪਹਿਨ ਕੇ ਖ਼ੁਦ ਨੂੰ ਨਾਨਕ ਪੰਥੀਆਂ ਦੇ ਫ਼ਿਰਕੇ ਦਾ ਆਗੂ ਮੁਕੱਰਰ ਕੀਤਾ ਅਤੇ ਇਹ ਬੇਹੂਦਾ ਗੱਲ ਧੁਮਾ ਦਿੱਤੀ ਕਿ, "ਮੈਂ ਪ੍ਰਲੋਕ ਵਿਚ ਜਾ ਕੇ ਮੁੜ ਉਸੇ ਅਸਲੀ ਵਜੂਦ ਵਿਚ ਆਇਆ ਹਾਂ।"[5] ਉਸ ਨੇ ਉਸ ਬੇਚਾਰੇ ਤੇ ਲੋਕਾਂ ਨੂੰ ਦੁਖੀ ਨਾ ਕਰਨ ਵਾਲੇ ਗਰੋਹ (ਸਿੱਖਾਂ) ਵਿੱਚੋਂ ਭੈੜੇ ਆਦਮੀ ਆਪਣੇ ਕੋਲ ਇਕੱਠੇ ਕਰ ਲਏ ਅਤੇ ਜਾਦੂ ਤੇ ਧੋਖੇ ਨਾਲ ਉਨ੍ਹਾਂ ਦੇ ਪਹਿਰਾਵੇ ਨੂੰ ਬਦਲ ਕੇ ਹਿੰਦੋਸਤਾਨ ਵਿਚ ਫ਼ਸਾਦ ਦੀ ਅੱਗ ਭੜਕਾ ਦਿੱਤੀ ਤੇ ਪਰਜਾ ਦੇ ਖਲਿਆਣ ਨੂੰ ਜ਼ੁਲਮ ਦੇ ਚੰਗਿਆੜੇ ਨਾਲ ਜਾਲ ਦਿੱਤਾ। ਉਸ ਨੇ ਜਹਾਨ ਨੂੰ ਅਤਿਆਚਾਰ ਦੀ ਤਲਵਾਰ ਨਾਲ ਮਿੱਟੀ ਵਿਚ ਮਿਲਾ ਦਿੱਤਾ ਅਤੇ ਖ਼ਾਸ ਤੇ ਆਮ ਦੇ ਆਰਾਮ ਵਿਚ ਪੂਰਾ ਖ਼ਲਲ ਪਾ ਦਿੱਤਾ।

ਕਵਿਤਾ : ਉਸ ਨੇ ਪੂਰੀ ਦੁਨੀਆਂ ਵਿਚ ਸ਼ੋਰ-ਸ਼ਰਾਬਾ ਪਾ ਦਿੱਤਾ,
ਅਤੇ ਇਸ ਸ਼ੋਰ-ਸ਼ਰਾਬੇ ਦੀ ਖ਼ਬਰ ਰੂਮ ਤੇ ਸ਼ਾਮ ਮੁਲਕਾਂ ਤੱਕ ਪੁੱਜ ਗਈ।
ਉਸ ਨੇ ਫ਼ਸਾਦ ਨਾਲ ਜਹਾਨ ਨੂੰ ਐਨਾ ਤਬਾਹ ਕਰ ਦਿੱਤਾ,
ਕਿ ਧਰਤੀ ਹੇਠਲਾ ਸ਼ੇਸ਼ਨਾਗ ਭੀ ਬੇਚੈਨ ਹੋ ਗਿਆ।
ਹਿੰਦੋਸਤਾਨ ਦਾ ਕੋਈ ਹੁਕਮਰਾਨ ਅਜਿਹਾ ਨਹੀਂ ਹੋਇਆ,
ਜਿਸ ਨੇ ਉਸ ਦੀ ਤਲਵਾਰ ਦੇ ਮੁਕਾਬਲੇ ਵਿਚ ਉਸ ਦੇ ਸਾਹਮਣੇ ਤੇਗ਼ ਚੁੱਕੀ ਹੋਵੇ।
ਉਸ ਨੇ ਫ਼ਸਾਦ ਦਾ ਤੂਫ਼ਾਨ ਐਨਾ ਉੱਚਾ ਚੁੱਕ ਛੱਡਿਆ,
ਕਿ ਪੇਟ ਵਿਚ ਪਾਣੀ ਪੈ ਜਾਣ ਦੀ ਬੀਮਾਰੀ ਵਾਲਾ ਰੋਗੀ ਭੀ ਉਸ ਦੀ ਚੋਟ ਤੋਂ ਨਾ ਬਚ ਸਕਿਆ।
ਕਿਸੇ ਵਿਅਕਤੀ ਨੇ ਉਹਦੇ ਪੰਜੇ 'ਚੋਂ ਰਿਹਾਈ ਨਾ ਵੇਖੀ,
ਅਤੇ ਸੰਸਾਰ ਵਿਚ ਪਰਲਉ ਪ੍ਰਗਟ ਹੋ ਗਈ।
ਭਾਵੇਂ ਉਸ ਬਦਬਖ਼ਤ ਨੇ ਆਪਣਾ ਉਪਨਾਮ 'ਬੰਦਾ' ਰੱਖਿਆ ਸੀ,
ਪਰ ਉਸ ਨੇ ਬੰਦਗੀ ਦੇ ਘਰਾਂ ਨੂੰ ਗੰਦਾ ਕਰ ਦਿੱਤਾ।

ਜਦੋਂ ਬਾਦਸ਼ਾਹ ਨੇ ਉਸ ਭੈੜੇ ਅੰਤ ਵਾਲੇ, ਮਰਦੂਦ ਤੇ ਲਾਅਨਤੀ (ਬੰਦਾ ਸਿੰਘ ਬਹਾਦੁਰ) ਦੀਆਂ ਜੜ੍ਹਾਂ ਪੁੱਟਣ ਲਈ ਸ਼ਾਹਜਹਾਨਾਬਾਦ ਤੋਂ ਸ਼ਾਹੀ ਝੰਡੇ ਚੁੱਕੇ ਤਾਂ ਉਹ ਬਾਦਸ਼ਾਹਾਂ ਦਾ ਮੁਕਾਬਲਾ ਕਰਨ ਨੂੰ ਮੁਸ਼ਕਿਲ ਸਮਝ ਕੇ ਉਥੋਂ ਗ਼ੋਤਾ ਮਾਰ ਗਿਆ ਅਤੇ ਫ਼ੌਰਨ ਉੱਤਰੀ ਪਹਾੜ ਵਲ, ਜੋ ਅਸਲ ਵਿਚ ਉਹਦੇ ਵਾਸਤੇ ਪਤਨ ਦੀ ਤਾਕੀ ਸੀ, ਜਾ ਨਿਕਲਿਆ।[6] ਉਸ ਨੇ ਕਸੂਰੀਏ ਅਫ਼ਗ਼ਾਨ ਬਾਜ਼ੀਦ ਖ਼ਾਨ ਤੇ ਉਸ ਦੇ ਭਤੀਜੇ ਸ਼ਮਸ ਖ਼ਾਨ, ਜੋ ਬਹੁ-ਅਧਿਕਾਰੀ ਅਮੀਰਾਂ ਵਜ਼ੀਰਾਂ ਵਿੱਚੋਂ ਸਨ, ਨੂੰ ਕਤਲ ਕਰਨ

5. ਬੰਦਾ ਸਿੰਘ ਬਹਾਦੁਰ ਸਿੱਖਾਂ ਦਾ ਧਾਰਮਿਕ ਆਗੂ ਨਹੀਂ, ਬਲਕਿ ਸੈਨਿਕ ਨੇਤਾ ਸੀ। ਉਸ ਨੂੰ ਸਿੱਖਾਂ ਦੇ ਗੁਰੂ ਵਜੋਂ ਪ੍ਰਸਤੁਤ ਕਰਨ ਦੀ ਗ਼ਲਤੀ ਬਹੁਤ ਸਾਰੇ ਇਤਿਹਾਸਕਾਰਾਂ ਨੇ ਕੀਤੀ ਹੈ।

6. ਬੰਦਾ ਸਿੰਘ ਬਹਾਦਰ 30 ਨਵੰਬਰ, 1710 ਈ. ਨੂੰ ਲੋਹਗੜ੍ਹ ਦੇ ਘੇਰੇ ਵਿੱਚੋਂ ਨਿਕਲ ਗਿਆ ਸੀ ਅਤੇ ਅਪ੍ਰੈਲ-ਮਈ 1711 ਈ. ਤੱਕ ਉਸ ਨੇ ਕਲਾਨੌਰ, ਬਟਾਲਾ ਤੇ ਲਾਹੌਰ ਦੇ ਗਿਰਦ ਥਾਂਵਾਂ ਉੱਤੇ ਆਪਣਾ ਅਧਿਕਾਰ ਜਮਾ ਲਿਆ ਸੀ।

ਉਪਰੰਤ ਆਪਣੀ ਬਰਬਾਦੀ ਦੇ ਟਿਕਾਣੇ ਕਿਲ੍ਹਾ ਗੁਰਦਾਸਪੁਰ (ਗੁਰਦਾਸ ਨੰਗਲ), ਜਿਹੜਾ ਕਸਬਾ ਕਲਾਨੌਰ ਤੇ ਪਹਾੜੀ ਇਲਾਕੇ ਦੀਆਂ ਹੱਦਾਂ ਦੇ ਵਿਚਕਾਰ ਹਥੇਲੀ ਜਿੰਨੇ ਮੈਦਾਨ 'ਚ ਸਥਿਤ ਹੈ, ਨੂੰ ਮਜ਼ਬੂਤ ਬਣਾ ਲਿਆ।[7] ਚਕਲਾ ਜੰਮੂ ਦੇ ਫ਼ੌਜਦਾਰ ਬਾਜ਼ੀਦ ਖ਼ਾਨ ਅਫ਼ਗ਼ਾਨ ਤੇ ਉਸ ਦੇ ਭਤੀਜੇ ਸ਼ਮਸ ਖ਼ਾਨ, ਜਿਹੜਾ ਦੋਆਬੇ ਦਾ ਫ਼ੌਜਦਾਰ ਮੁਕੱਰਰ ਹੋਇਆ ਸੀ, ਦੇ ਕਤਲ ਹੋਣ ਦੇ ਮੁਆਮਲੇ ਦਾ ਵੇਰਵਾ ਇਸ ਤਰ੍ਹਾਂ ਹੈ ਕਿ ਜਦੋਂ ਬੇਘਰ ਬਾਰ ਕਹਿਰ ਦਾ ਮਾਰਿਆ ਹੋਇਆ (ਬੰਦਾ ਸਿੰਘ ਬਹਾਦੁਰ) ਹਿੰਦੋਸਤਾਨ ਦੀਆਂ ਹੱਦਾਂ ਤੋਂ ਨਿਕਲ ਕੇ ਜੰਮੂ ਦੇ ਪਹਾੜੀ ਇਲਾਕੇ 'ਚ ਪ੍ਰਸਿੱਧੀ ਪਾ ਗਿਆ ਤਾਂ ਉਪਰੋਕਤ ਖ਼ਾਨ, ਜਿਹੜੇ ਨੂਰਾਨੀ ਬਾਦਸ਼ਾਹ ਵਲੋਂ ਫ਼ਸਾਦ ਦੀ ਜੜ੍ਹ ਉਸ ਫ਼ਰੇਬੀ ਦਾ ਪਿੱਛਾ ਕਰਨ ਲਈ ਨਿਯੁਕਤ ਸਨ, ਇਹ ਸੁਣਦੇ ਸਾਰ ਕਿ ਬੰਦੇ ਨੇ ਦੁਆਬੇ ਦੇ ਰਾਹੋਂ ਵਰਗੇ ਕਸਬਿਆਂ ਨੂੰ ਲਤਾੜ ਤੇ ਉਜਾੜ ਦਿੱਤਾ ਹੈ[8] ਤੇ ਉਥੋਂ ਦੇ ਲੋਕਾਂ ਦੀ ਇੱਜ਼ਤ ਨੂੰ ਮਿੱਟੀ 'ਚ ਮਿਲਾ ਦਿੱਤਾ ਹੈ, ਕਮਾਲ ਦੀ ਛੇਤੀ ਨਾਲ ਉਸ ਜ਼ਿਲ੍ਹੇ ਤੋਂ ਪੈਂਡਾ ਕੱਟਦੇ ਹੋਏ ਪਹਾੜਾਂ ਦੇ ਰਸਤੇ ਪੈ ਗਏ। ਚੂੰਕਿ ਅਜੇ ਉਨ੍ਹਾਂ ਨੂੰ ਉਸ ਬੇਘਰੇ ਦੇ ਟਿਕਾਣੇ ਦਾ ਪਤਾ ਨਹੀਂ ਲੱਗਿਆ ਸੀ, ਇਸ ਲਈ ਉਹ ਬਿਨਾਂ ਸੋਚੇ-ਸਮਝੇ ਤੇ ਬੇਤਰਤੀਬ ਫ਼ੌਜਾਂ ਸਮੇਤ ਪਹਾੜਾਂ ਦੇ ਰਸਤੇ ਪੈ ਗਏ। ਅਚਾਨਕ ਫ਼ੌਜ ਦਾ ਸਾਮਾਨ ਲੈ ਜਾਣ ਵਾਲੇ ਆਦਮੀਆਂ ਦਾ ਦੁਸ਼ਮਣ ਦੀ ਫ਼ੌਜ, ਜਿਹੜੀ ਪਹਾੜੀ ਇਲਾਕੇ ਤੋਂ ਆ ਕੇ ਪੰਜਾਬ ਦੇ ਸ਼ਹਿਰਾਂ ਨੂੰ ਬਰਬਾਦ ਕਰਨ ਦੇ ਇਰਾਦੇ ਨਾਲ ਰਸਤਾ ਤਹਿ ਕਰ ਰਹੀ ਸੀ, ਨਾਲ ਜ਼ਿਲ੍ਹਾ ਠਠੀਆਂ, ਜੋ ਪਹਾੜ ਦੀ ਕੰਢੀ ਤੇ ਮੁਹਾਲਾਂ ਵਿੱਚੋਂ ਹੈ, ਵਿਚ ਮੁਕਾਬਲਾ ਹੋ ਗਿਆ। ਦੋਹਾਂ ਧਿਰਾਂ ਵਿਚ ਝਪਟ ਹੋਈ। ਕਿਉਂਕਿ (ਦੋਨੋਂ ਖ਼ਾਨ) ਵਚਨਬੱਧ ਸਨ, ਇਸ ਲਈ ਉਹ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਦੇ ਗਰੋਹ ਦੀ ਭੀੜ ਵਿਚ ਅਜਗਰ ਦੇ ਮੂੰਹ ਦੀ ਬੁਰਕੀ ਬਣ ਗਏ, ਭਾਵ ਮਾਰੇ ਗਏ।[9] ਅਜਿਹਾ ਵਾਪਰਨਾ ਭਾਰੀ ਸ਼ੋਰ-ਸ਼ਰਾਬੇ ਦੀ ਭੂਮਿਕਾ ਬੰਨ੍ਹਣ ਦਾ ਸਬੱਬ ਬਣਿਆ। ਬਾਦਸ਼ਾਹੀ ਲਸ਼ਕਰ ਦੇ ਸ਼ਾਹ ਸਵਾਰ, ਇਸ ਮਨੋਰਥ ਨੂੰ ਪ੍ਰਾਪਤ ਕਰਨ ਲਈ ਜਿਹੜੇ ਇਸ ਨਾਲੋਂ ਵਧੀਆ ਖ਼ੁਸ਼ਖ਼ਬਰੀ ਨਹੀਂ ਸਮਝਦੇ ਸਨ, ਲੜਾਈ ਕਰਨ ਦੇ ਇਰਾਦੇ ਨਾਲ ਅੱਗੇ ਵਧ ਕੇ ਬੀਆਬਾਨਾਂ ਵੱਲ ਭਗੌੜੇ (ਸਿੰਘਾਂ) ਦੇ ਸਿਰਾਂ 'ਤੇ ਜਾ ਚੜ੍ਹੇ, ਜਾਣੋ ਉਨ੍ਹਾਂ ਨੂੰ ਖ਼ਰਗੋਸ਼ ਮੈਦਾਨ ਵਿਚ ਮਿਲ ਗਿਆ ਹੋਵੇ। ਮੁਕਾਬਲੇ ਸਮੇਂ ਕਤਲੋ-ਗ਼ਾਰਤ ਦੀ ਅੱਗ ਭੜਕੀ ਰਹੀ, ਤੋਪਾਂ ਤੇ ਬੰਦੂਕਾਂ ਦੀ ਲੜਾਈ ਨੂੰ ਛੱਡ ਕੇ ਇਕ ਵਾਰ ਹਥਿਆਰਾਂ ਨਾਲ ਜੰਗ ਕਰਨ ਦਾ ਮੌਕਾ ਬਣ ਗਿਆ। ਫ਼ੌਰਨ ਇਕ ਜਹਾਨ ਮੌਤ ਦੀ ਧਰਤੀ 'ਤੇ ਲੇਟ ਗਿਆ ਭਾਵ ਬੇਸ਼ੁਮਾਰ ਆਦਮੀ ਮਾਰੇ ਗਏ। ਅਫ਼ਗ਼ਾਨ ਜਵਾਨਾਂ ਨੇ ਜਾਨ ਕੁਰਬਾਨ ਕਰਨ 'ਚ ਕੋਈ ਕਸਰ ਨਾ ਛੱਡੀ। ਕਹਿਰ ਦੇ ਮਾਰੇ ਹੋਏ ਸਿੰਘਾਂ ਨੇ, ਬਾਵਜੂਦ ਇਸ ਦੇ ਕਿ ਉਨ੍ਹਾਂ ਦੇ ਪੈਰ ਛਾਲਿਆਂ ਨਾਲ ਭਰੇ ਸਨ ਅਤੇ ਉਨ੍ਹਾਂ ਕੋਲ ਭੋਜਨ ਤੇ ਸਵਾਰੀ ਵਾਲੇ

7. ਬੰਦਾ ਸਿੰਘ ਬਹਾਦੁਰ ਦੁਆਰਾ 1711 ਈ. ਵਿਚ ਗੁਰਦਾਸ ਨੰਗਲ ਵਿਚ ਕਿਲ੍ਹੇ ਦੀ ਉਸਾਰੀ ਦੀ ਗਵਾਹੀ ਸਿਰਫ਼ *ਅਸਰਾਰਿ ਸਮਦੀ* ਦਾ ਲੇਖਕ ਹੀ ਦਿੰਦਾ ਹੈ।
8. ਰਾਹੋਂ ਉਪਰ ਸਿੱਖਾਂ ਨੇ ਦੁਬਾਰਾ ਕਬਜ਼ਾ 3 ਅਕਤੂਬਰ, 1710 ਈ. ਨੂੰ ਕੀਤਾ ਸੀ।
9. ਬਾਜ਼ੀਦ ਖ਼ਾਨ ਤੇ ਸ਼ਮਸ ਖ਼ਾਨ 6 ਮਾਰਚ, 1711 ਈ. ਨੂੰ ਬਹਿਰਾਮ/ਰਾਇਪੁਰ ਦੇ ਨੇੜੇ ਹੋਈ ਲੜਾਈ ਵਿਚ ਸਿੱਖਾਂ ਹੱਥੋਂ ਮਾਰੇ ਗਏ ਸਨ।

ਜਾਨਵਰ ਨਹੀਂ ਸਨ, ਕਿਹੜੀ ਦਲੇਰੀ ਨਹੀਂ ਵਿਖਾਈ ਤੇ ਕਿਹੜੀ ਨਿਡਰਤਾ ਦਾ ਪ੍ਰਦਰਸ਼ਨ ਨਹੀਂ ਕੀਤਾ ?

ਕਵਿਤਾ : ਉਹ ਸ਼ੇਰ ਵਾਂਗ ਹਾਥੀਆਂ ਉੱਤੇ ਚੜ੍ਹ ਗਏ
ਅਤੇ ਹੌਦੇ 'ਚ ਬੈਠੇ ਵਿਅਕਤੀਆਂ ਨੂੰ ਹੇਠਾਂ ਵਗਾਹ ਮਾਰਿਆ।
ਜਿਸ ਥਾਂ ਪੁੱਜਣ ਲਈ ਤੇਜ਼-ਤਰਾਰ ਘੋੜੇ ਨੇ ਦੇਰ ਕੀਤੀ,
ਉਹ (ਸਿੰਘ) ਚੀਤੇ ਵਾਂਗ ਪੈਦਲ ਹੀ ਉਥੇ ਪੁੱਜ ਗਏ।

ਅਫ਼ਗਾਨ ਖ਼ਾਨ, ਜਿਹੜੇ ਦੁਆਬੇ ਦੇ ਗ਼ਰੀਬ ਲੋਕਾਂ ਨੂੰ ਆਪਣੇ ਰਾਹ ਦਾ ਕੱਖ-ਕਾਨਾ ਅਤੇ ਦਾਣਾ ਤੇ ਘਾਹ ਰਹਿਤ ਪ੍ਰਦੇਸੀਆਂ ਦੀ ਲੁੱਟ ਨਾਲ ਆਖ਼ਰਿਤ ਦੇ ਦਿਨ ਲਈ ਪੂੰਜੀ ਖੱਟਦੇ ਸਨ, ਜਿਹੜੀ ਜੰਗ ਕਾਫ਼ਿਰਾਂ ਨਾਲ ਕਰਦੇ ਸਨ, ਉਹ ਜੰਗ ਪਿਛਾਂਹ ਨੂੰ ਮੁੜ ਆਉਂਦੀ ਸੀ ਅਤੇ ਜਿਹੜੀ ਲੜਾਈ ਕਰਦੇ ਸਨ ਉਹ ਲੜਾਈ ਆਪਣੇ ਵੱਲ ਵਾਪਸ ਆ ਜਾਂਦੀ ਸੀ। ਬਹੁਤਾ ਸਮਾਂ ਨਾ ਬੀਤਿਆ ਕਿ ਉਹ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਦੇ ਹੱਥੋਂ ਮਾਰੇ ਗਏ। ਉਨ੍ਹਾਂ ਨੇ (ਗ਼ਰੀਬ ਲੋਕਾਂ ਦੀਆਂ) ਪਿੱਠ ਪਿਛਲੀਆਂ ਦੁਆਵਾਂ ਦੀ ਮਨਜ਼ੂਰੀ ਨੂੰ ਆਪਣੇ ਅੱਗੇ ਵੇਖਿਆ।

ਕਵਿਤਾ : ਹਾਂ! ਜਿਥੇ ਕਿਤੇ ਭੀ ਜ਼ਾਲਿਮ ਨੇ ਲੜਾਈ ਛੇੜੀ,
ਉਥੇ ਉਸ ਨੇ ਗ਼ੁੱਸੇ ਨਾਲ ਲੋਕਾਂ ਦੇ ਚਿਹਰਿਆਂ ਦਾ ਰੰਗ ਫੱਕ ਕਰ ਦਿੱਤਾ।
ਅੱਤਿਆਚਾਰ ਭਾਵੇਂ ਦੁਸ਼ਮਣ ਨੂੰ ਮਾਰ ਮੁਕਾਉਂਦਾ ਹੈ
ਪਰ ਉਹ ਆਪਣੇ ਸਿਰ ਨਾਲ ਹੀ ਧੋਖਾ ਕਰਦਾ ਹੈ।
ਤੂੰ ਕਹਿ ਕਿ ਉਹ (ਜ਼ੁਲਮ ਕਰਨ ਦਾ) ਪਛਤਾਵਾ ਕਰੇ
ਜਿਹੜਾ ਅਨਾਦ ਤੋਂ ਹੀ ਦੇਗ ਤੇ ਤੇਗ਼ ਨਾਲ ਜੁੜਿਆ ਹੋਇਆ ਹੈ।
ਅੱਤਿਆਚਾਰ ਦਾ ਹੱਥ ਜਿੱਤ ਤੋਂ ਖ਼ਾਲੀ ਰਹਿੰਦਾ ਹੈ
ਭਾਵ ਜ਼ੁਲਮ ਦੀ ਜਿੱਤ ਨਹੀਂ ਹੁੰਦੀ,
ਮਿਹਰਬਾਨੀ (ਵਾਲੀ) ਤੇਗ਼ ਨਾਲ ਹੀ ਫ਼ਤਹਿ ਨਸੀਬ ਹੁੰਦੀ ਹੈ।

ਜਦੋਂ ਇਹ ਘਟਨਾ ਘਟਣ ਨਾਲ ਕਹਿਰ ਦੇ ਮਾਰੇ ਹੋਇਆਂ ਦੇ ਗਰੋਹ ਦਾ ਹੰਕਾਰ, ਜੋਸ਼ ਤੇ ਸਰਕਸ਼ੀ ਵਧ ਗਏ ਤਾਂ ਬਦਬਖ਼ਤੀ ਦੇ ਉਨ੍ਹਾਂ ਭੰਡਾਰੀਆਂ ਦੇ ਖ਼ੂਨ ਬਹਾਉਣ ਨਾਲ ਇਕ ਜਹਾਨ ਮਾਰਿਆ ਗਿਆ। ਲੋਕ ਉਸ ਦੇ ਜ਼ੁਲਮ ਨਾਲ ਆਪਣੇ ਵਤਨਾਂ ਨੂੰ ਛੱਡ ਗਏ। ਆਲੇ-ਦੁਆਲੇ ਤੇ ਨੇੜੇ-ਤੇੜੇ ਦੇ ਕਸਬੇ ਬਦਕਾਰ ਜ਼ਾਲਿਮ ਦੇ ਘਰ ਵਾਂਗ ਢਹਿ-ਢੇਰੀ ਹੋ ਗਏ। ਜਵਾਨਾਂ ਜੇਹੀ ਹਿੰਮਤ ਵਾਲੇ ਨਵਾਬ (ਅਬਦੁਸ ਸਮਦ ਖ਼ਾਨ) ਨੇ ਕਹਿਰ ਦੇ ਮਾਰੇ ਹੋਏ ਦੀ ਗੜ੍ਹੀ ਤੋਂ ਸੱਤਰ-ਅੱਸੀ ਕੋਹ ਦੇ ਪੈਂਡੇ 'ਤੇ ਸਥਿੱਤ ਉਸ ਇਲਾਕੇ ਅਤੇ ਭੱਟੀ, ਖਰਲ ਤੇ ਡੋਗਰ ਕੌਮਾਂ ਦੇ ਸੁਧਾਰ ਕਰਨ ਲਈ ਬਹੁਤ ਧਿਆਨ ਦਿੱਤਾ। ਫ਼ਸਾਦ ਪਾਉਣ ਵਾਲੀ ਇਸ ਘਟਨਾ ਦਾ ਪਤਾ ਲੱਗਣ 'ਤੇ ਨਵਾਬ ਪੂਰੇ ਧਾਵੇ ਨਾਲ ਚੱਲ ਪਿਆ ਅਤੇ ਝੱਖੜ ਤੇ ਮੀਂਹ ਦੀ ਤੇਜ਼ੀ ਨਾਲ ਅੱਧੇ ਦਿਨ 'ਚ ਤੀਹ-ਚਾਲ੍ਹੀ ਕੋਹ ਦਾ ਪੈਂਡਾ ਮਾਰ ਕੇ ਲਾਹੌਰ ਦੇ ਪੂਰਨ ਖ਼ੁਸ਼ੀ ਭਰਪੂਰ ਖ਼ਿੱਤੇ 'ਚ ਜਾ ਠਹਿਰਿਆ।[10]

---

10. ਬਾਦਸ਼ਾਹ ਨੂੰ ਅਬਦੁਸ ਸਮਦ ਖ਼ਾਨ ਦੇ ਗੁਰਦਾਸ ਨੰਗਲ ਪਹੁੰਚਣ ਦੀ ਖ਼ਬਰ 7 ਅਪ੍ਰੈਲ, 1715 ਈ. ਨੂੰ ਪਹੁੰਚੀ ਸੀ।

ਸ਼ਿਅਰ : ਉਹ ਤੀਰ ਨਾਲੋਂ ਵਧੇਰੇ ਤੇਜ਼ ਰਵਾਨਾ ਹੋਇਆ,
ਜਿਵੇਂ ਸੈਂਕੜੇ ਮਗਰਮੱਛਾਂ ਵਾਲੇ ਦਰਿਆ 'ਚ ਹੜ੍ਹ ਆ ਗਿਆ ਹੋਵੇ।
ਉਸ ਨੇ ਏਨੀ ਤੇਜ਼ੀ ਨਾਲ ਚੜ੍ਹਾਈ ਕੀਤੀ,
ਜਿਵੇਂ ਅਜਗਰ ਖੁੱਡ ਵਿੱਚੋਂ ਨਿਕਲਦਾ ਹੈ।
ਏਨਾ ਸ਼ੋਰ ਪਾਉਂਦਾ ਹੋਇਆ ਸਵਾਰ ਹੋਇਆ,
ਜਿਵੇਂ ਆਸਮਾਨ 'ਚ ਬਿਜਲੀ ਕੜਕਦੀ ਹੈ।
ਉਹ ਉਥੋਂ ਬਗ਼ੈਰ ਦੇਰ ਕੀਤਿਆਂ ਬਿਜਲੀ ਵਾਂਗ ਕਮਾਲ ਦੀ ਛੇਤੀ ਨਾਲ,
ਬਦਬਖ਼ਤੀ ਦੇ ਸੜੇ ਖਲਿਆਣ ਵਾਲਿਆਂ 'ਤੇ ਜਾ ਪਿਆ।

ਪਹਿਲੇ ਦਿਨ ਮੁਕਾਬਲਾ ਹੋਣ ਸਮੇਂ ਦੋਹਾਂ ਧਿਰਾਂ ਵਿਚ ਤਲਵਾਰਾਂ ਨਾਲ ਭਾਰੀ ਲੜਾਈ ਹੋਈ। ਦਲੇਰ ਜੰਗ ਬਹਾਦੁਰ ਬਗ਼ੈਰ ਢਿੱਲ ਕੀਤਿਆਂ ਮਗਰਮੱਛ ਵਾਂਗ ਰੌਲਾ ਪਾਉਂਦੇ ਹੋਏ ਜੰਗ ਵਿਚ ਕੁੱਦ ਪਏ।

ਕਵਿਤਾ : ਸ਼ੇਰ ਆਪਸ ਵਿਚ ਤਲਵਾਰਾਂ, ਬੰਦੂਕਾਂ, ਤੀਰਾਂ ਤੇ ਗੋਲੀਆਂ ਨਾਲ ਜੰਗ ਕਰਨ ਲੱਗ ਪਏ।
ਤੂੰ ਕਹੇਂਗਾ ਕਿ ਦੋ ਲਸ਼ਕਰ ਆਪਸ ਵਿਚ ਇਉਂ ਇਕ ਹੋ ਗਏ ਜਿਵੇਂ ਬਾਰਿਸ਼ ਦਰਿਆ 'ਤੇ ਪੈਂਦੀ ਹੋਵੇ।
ਬਜ਼ੁਰਗੀ ਦੇ ਘਰ ਦੇ ਸ਼ੇਰਾਂ ਦੇ ਖ਼ੂਨ ਵਹਾਉਣ ਸਦਕਾ ਹਰ ਪਾਸੇ ਖ਼ੂਨ ਦਾ ਦਰਿਆ ਵਹਿ ਤੁਰਿਆ।
ਬੇਘਰੀ ਕੌਮ ਦੇ ਮੁਰਦਿਆਂ ਦੇ ਸਿਰਾਂ ਨਾਲ ਖ਼ੂਨ ਦੇ ਦਰਿਆ ਵਿਚ ਲਹਿਰਾਂ ਤੇ ਬੁਲਬੁਲੇ ਪ੍ਰਗਟ ਹੋ ਗਏ।
ਖਿੱਚਾਤਾਣੀ ਵਿਚ ਲਹਿਰਾਂ ਵਾਂਗ ਇਕ ਦੂਜੇ ਦੇ ਆਹਮੋ-ਸਾਹਮਣੇ ਹੋ ਗਏ ਅਤੇ ਤਲਵਾਰ ਦੇ ਪਾਣੀ ਨਾਲ ਫ਼ੌਜ ਦੀ ਗਰਦ ਚਿੱਕੜ ਬਣ ਗਈ।
ਲੜਾਈ ਹੋਣ ਨਾਲ ਤਲਵਾਰ ਦੀ ਅਸਲੀਅਤ ਪ੍ਰਗਟ ਹੋ ਗਈ ਅਤੇ ਮਿੱਟੀ-ਘੱਟੇ ਦੀ ਚਿੱਠੀ ਸੁਰਖ਼ ਸਿਆਹੀ ਨਾਲ ਲਿਖੀ ਗਈ।
ਤੂੰ ਕਹੇਂਗਾ ਕਿ ਜੰਗਜੂਆਂ ਦੇ ਖ਼ੂਨ ਵਹਾਉਣ ਨਾਲ ਧਰਤੀ ਦੀ ਲਾੜੀ ਨੇ ਹਥੇਲੀ 'ਤੇ ਮਹਿੰਦੀ ਲਾਈ ਹੈ।
ਉਸ ਲਸ਼ਕਰ ਵਿੱਚੋਂ ਬਹੁਤ ਸਾਰੀਆਂ ਲਾਸ਼ਾਂ 'ਤੇ ਲਾਸ਼ਾਂ ਡਿੱਗ ਪਈਆਂ, ਤੂੰ ਕਹੇਂਗਾ ਕਿ ਸ਼ਾਇਦ ਮੈਦਾਨ ਈਦਗਾਹ ਬਣ ਗਿਆ।
ਬਹੁਤ ਸਾਰੀਆਂ ਸਫ਼ੈਦ ਅੱਖਾਂ ਖੁੱਲ੍ਹੀਆਂ ਦੀਆਂ ਖੁੱਲ੍ਹੀਆਂ ਰਹਿ ਗਈਆਂ, ਤੂੰ ਕਹੇਂਗਾ ਕਿ ਹਰ ਪਾਸੇ ਨਰਗਸ ਦੇ ਫੁੱਲ ਪਏ ਹਨ।

ਦਲੇਰ ਜਵਾਨਾਂ ਦੀ ਮਹਿਰਾਬਦਾਰ (ਕਮਾਨੀਦਾਰ) ਤਲਵਾਰ ਦੇਰ ਕੀਤੇ ਬਗ਼ੈਰ ਸੰਜੋਅ-ਪੋਸ਼ਾਂ ਨੂੰ ਹਮੇਲਾਂ ਪਹਿਨਾ ਰਹੀ ਸੀ, ਤੂੰ ਕਹੇਂਗਾ ਕਿ ਉਸ ਦੀ ਜ਼ਬਾਨ 'ਤੇ ਫਿਟਕਾਰ ਦੀ ਦੁਆ ਸੀ। ਤੀਰ ਚਲਾਉਣ ਵਾਲੇ ਦਾ ਤੀਰ ਫ਼ੌਰਨ ਮੁਸਾਫ਼ਿਰ ਦੀ ਅੱਖ ਵਿੱਚੋਂ ਤੇਜ਼ ਨਿਗ੍ਹਾ ਵਾਂਗ ਨਿਕਲ ਕੇ ਮੱਛੀ ਵਾਂਗ ਸੰਜੋਏ ਰੂਪੀ ਚਸ਼ਮੇ ਨੂੰ ਪਾਰ ਕਰ ਰਿਹਾ ਸੀ ਅਤੇ ਆਦਮੀ ਨੂੰ ਬੁਰੀ ਅੱਖ ਦੇ ਦੁੱਖ ਨਾਲ ਜ਼ਮੀਨ 'ਤੇ ਸੁੱਟ ਰਿਹਾ ਸੀ। ਨਿਡਰ ਬੰਦੂਕ ਦਿਲ ਦੇ ਸੰਦੂਕ ਨੂੰ ਫ਼ੌਰਨ ਤੋੜ ਰਹੀ ਸੀ ਤੇ ਜਾਨ ਦੇ ਮੋਤੀ ਨੂੰ ਬਰਬਾਦ ਕਰ ਰਹੀ ਸੀ। ਤਲਵਾਰ ਸਿਰਾਂ ਨੂੰ ਰੂੰ ਵਾਂਗ ਧੜ ਨਾਲੋਂ ਵੱਖ ਕਰ ਰਹੀ ਸੀ ਅਤੇ

ਖ਼ੂਨ ਦੀ ਸੁਰਖ਼ ਸ਼ਰਾਬ ਨੂੰ ਬੇਕਾਬੂ ਹੋਈ ਜ਼ਮੀਨ 'ਤੇ ਡੋਲ੍ਹ ਰਹੀ ਸੀ। ਕਿਉਂਕਿ ਲਾਅਨਤੀ ਦੁਸ਼ਮਣ ਦੇ ਆਦਮੀ ਇਕ ਥਾਂ ਠਹਿਰੇ ਹੋਏ ਸਨ ਤੇ ਉਹ ਦਲੇਰ ਹਿੰਮਤੀਆਂ ਤੋਂ ਡਰ ਰਹਿਤ ਹੋ ਕੇ ਬਹੁਤ ਜ਼ਿਆਦਾ ਦੁਰੇਡੇ ਰਸਤੇ ਪੈ ਗਏ ਸਨ। ਅਜੇ ਫ਼ਤਹਿਮੰਦ ਬਹਾਦੁਰਾਂ ਦੇ ਡੇਰੇ ਦੇ ਕੋਲ ਉਨ੍ਹਾਂ ਦੀ ਬੁਰੀ ਅੱਖ ਦਾ ਦੁੱਖ ਨਹੀਂ ਪੁੱਜਾ ਸੀ ਕਿ ਬਹਾਦੁਰੀ ਤੇ ਦਲੇਰੀ ਦੇ ਮੈਦਾਨ-ਏ-ਜੰਗ ਦਾ ਆਗੂ ਤੇ ਇਕੱਲਾ ਹੀ ਹਮਲਾ ਕਰਨ ਵਾਲਾ ਜ਼ਾਤੀ ਤੌਰ 'ਤੇ ਜੰਗਜੂਈ ਦੇ ਤਕਾਜ਼ੇ ਅਨੁਸਾਰ ਬਗ਼ੈਰ ਕਿਸੇ ਦੀ ਮਦਦ ਦੇ ਰੁਸਤਮ ਵਾਂਗ ਇਕਹਿਰੀ ਨੰਗੀ ਤਲਵਾਰ ਲੈ ਕੇ ਉਸ ਬਦਬਖ਼ਤ ਜਮਾਤ 'ਤੇ ਟੁੱਟ ਕੇ ਪੈ ਗਿਆ। ਇਸ ਤਰ੍ਹਾਂ ਹੋਣ ਨਾਲ ਦੂਜੇ ਆਦਮੀਆਂ ਦੀ ਬਹਾਦੁਰੀ ਵੱਧ ਗਈ ਅਤੇ ਬਹਾਦੁਰ ਜਵਾਨਾਂ ਨੇ ਇਕਦਮ ਹੰਭਲਾ ਮਾਰ ਕੇ ਕੰਮ ਇਥੋਂ ਤਕ ਪਹੁੰਚਾ ਦਿੱਤਾ ਕਿ ਪਾਣੀ ਉਨ੍ਹਾਂ ਦੇ ਸਿਰਾਂ ਤੋਂ ਟੱਪ ਗਿਆ ਅਤੇ ਬਹਾਦੁਰ ਤੀਰ-ਅੰਦਾਜ਼ਾਂ ਨੇ, ਜਿਹੜੇ ਹਨੇਰੀ ਰਾਤ ਵਿਚ ਤੀਰ ਨਾਲ ਨੀਲੇ ਫੁੱਲਾਂ ਨੂੰ ਫੁੰਡ ਸੁੱਟਦੇ ਸਨ, ਮੈਦਾਨ ਵਿਚ ਇਸ ਢੰਗ ਨਾਲ ਘੇਰਾ ਬੰਨ੍ਹਿਆ ਕਿ ਬੇਸਿਰਾ (ਬੰਦਾ ਸਿੰਘ ਬਹਾਦੁਰ) ਕਹਿਰ ਦਾ ਮਾਰਿਆ ਹੋਇਆ, ਜਿਹੜਾ ਆਪਣੇ ਆਪ ਵਿਚ ਤਿੰਨ ਸਿਰ ਰੱਖਦਾ ਸੀ ਤੇ ਹਰੇਕ ਸਿਰ ਵਿਚ ਘੁਮੰਡ ਪੈਦਾ ਕੀਤਾ ਹੋਇਆ ਸੀ, ਉਸ ਦੇ ਸਿਰ ਵਿੱਚੋਂ ਘੁਮੰਡ ਨਿਕਲ ਗਿਆ। ਉਹ ਹਾਰ ਖਾ ਕੇ ਕਿਲ੍ਹੇ ਵਿਚ ਜਿੰਦਰਾ ਲਾ ਕੇ ਬੈਠ ਗਿਆ। ਉਹ ਇਸ ਹੱਦ ਤੱਕ ਘਟਾਉ (ਸਰੀਰਕ ਕਮਜ਼ੋਰੀ) ਵਿਚ ਚਲਾ ਗਿਆ ਕਿ ਤੂੰ ਕਹੇਂਗਾ ਕਿ ਜਿਵੇਂ ਉਸ ਨੇ ਫ਼ਕੀਰੀ ਦੇ ਕੋਨੇ ਵਿਚ ਲਗਾਤਾਰ ਸੌ ਚਿੱਲੇ ਕੱਟੇ ਹੋਣ।

ਕਵਿਤਾ : ਜਦੋਂ ਦੁਸ਼ਮਣੀ ਦੀ ਤਲਵਾਰ ਮਿਆਨ 'ਚੋਂ ਖਿੱਚੀ,
ਤਾਂ ਦੁਸ਼ਮਣ ਨੂੰ ਠਹਿਰਨਾ ਬਹੁਤ ਮੁਸ਼ਕਿਲ ਹੋ ਗਿਆ।
ਉਹ ਗਿੱਦੜ ਵਾਂਗ ਘੁਰਨੇ ਵਿਚ ਜਾ ਵੜਿਆ,
ਜਿਵੇਂ ਰੁਸਤਮ ਦੇ ਅੱਗੇ ਜ਼ਾਲ ਦੀ ਕੀ ਹਿੰਮਤ ਹੈ ?
ਜਦੋਂ ਸ਼ੇਰਾਂ ਨੇ ਲੜਾਈ ਦੀ ਤਲਵਾਰ ਕੱਢੀ,
ਤਾਂ ਕੁੱਤਿਆਂ ਦੀ ਨੱਚਣ ਤੋਂ ਬਿਨਾਂ ਕੀ ਤਾਕਤ ਸੀ ?
ਜਦੋਂ ਹਰ ਥਾਂ ਅੱਗ ਪੂਰੀ ਤਰ੍ਹਾਂ ਭੜਕ ਉੱਠੇ,
ਤਾਂ ਉਥੇ ਧੂੰਏਂ ਦਾ ਨਾਮੋ-ਨਿਸ਼ਾਨ ਨਹੀਂ ਮਿਲਦਾ।

ਜਦੋਂ ਉਹ ਗੁੰਮਰਾਹੀ ਦੀ ਚੌਪੜ 'ਤੇ ਨਰਦਾਂ ਨਾਲ ਖੇਡਣ ਵਾਲਾ, ਜ਼ਮਾਨੇ ਦੀ ਰੰਗਾ-ਰੰਗੀ ਸਦਕਾ, ਮੁਕਾਬਲੇ ਦੀ ਤਾਬ ਨਾ ਲਿਆਉਂਦਾ ਹੋਇਆ ਮਜ਼ਬੂਤ ਕਿਲ੍ਹੇ ਵਿਚ ਗ੍ਰਿਫ਼ਤਾਰ ਹੋ ਗਿਆ ਤੇ ਢਹਿੰਦੀਆਂ ਕਲਾਂ ਦੇ ਛੇ ਦਰਾਂ ਵਿਚ ਘਿਰ ਗਿਆ ਤੇ ਪਾਸਿਆਂ ਦੀ ਜੋੜੀ ਦੇ ਰੂਪ ਵਿਚ ਦੁੱਖ ਭਰੇ ਅਰਮਾਨ ਦਿਲ ਵਿਚ ਲਿਆਇਆ, ਸਹਾਇਤਾ ਪ੍ਰਾਪਤ ਲਸ਼ਕਰ ਰਣਖੇਤਰ ਵਿਚ ਡੱਟ ਗਿਆ ਅਤੇ ਮਸਤ ਹਾਥੀ ਵਾਂਗ ਥਾਂ 'ਤੇ ਟਿਕਿਆ ਰਿਹਾ। ਜਿੱਤ ਨਾਲ ਸੰਬੰਧਿਤ ਮੋਰਚੇ ਕਾਇਮ ਹੋ ਗਏ। ਕਤਲ ਤੇ ਜੰਗ ਦੀ ਅੱਗ ਹਰ ਰੋਜ਼ ਭੜਕਣ ਲੱਗ ਪਈ। ਜੰਗ ਦਾ ਤੂਫ਼ਾਨ ਹਰੇਕ ਸਵੇਰ ਮਗਰਮੱਛ ਦੇ ਸ਼ੋਰ-ਸ਼ਰਾਬੇ ਵਾਂਗ ਬੁਲੰਦ ਹੁੰਦਾ ਰਿਹਾ। ਸ਼ਾਨੋ-ਸ਼ੌਕਤ ਵਾਲੀ ਸਰਾਲ (ਵੱਡੀ ਤੋਪ) ਪੂਰੇ ਸ਼ੋਰ-ਸ਼ਰਾਬੇ ਦੀ ਫ਼ਰਿਆਦ ਨਾਲ ਪਹਾੜ ਨੂੰ ਕੰਬਾ ਰਹੀ ਸੀ। ਸੱਪ ਰੂਪੀ ਛਕੜਾ-ਤੋਪ ਆਪਣੀ ਡਰਾਉਣੀ ਆਵਾਜ਼ ਨਾਲ ਜ਼ਮੀਨ ਨੂੰ ਉਦਾਸ ਕਰ ਰਹੀ ਸੀ।

ਰੌਲੇ-ਰੱਪੇ ਦੇ ਖ਼ਜ਼ਾਨੇ ਰੂਪੀ ਤੋਪ ਆਰਾਮ ਦੇ ਸਰੀਰ ਵਿਚ ਕੰਬਣੀ ਛੇੜ ਰਹੀ ਸੀ ਅਤੇ ਮੌਤ ਦੀ ਸੰਦੂਕ ਰੂਪੀ ਬੰਦੂਕ ਬਹਾਦੁਰਾਂ ਦੀ ਹੌਲ ਪਾਉਣ ਵਾਲੀ ਆਵਾਜ਼ ਨਾਲ ਰਸਤੇ ਨੂੰ ਗਰਮ ਕਰ ਰਹੀ ਸੀ।

ਸ਼ਿਅਰ : ਜਦੋਂ ਸਰਾਲ ਵਰਗੀ ਤੋਪ ਚੱਲੀ ਤਾਂ ਜ਼ਮੀਨ ਤੇ ਪਹਾੜਾਂ ਵਿਚ ਭੁਚਾਲ ਲਿਆ ਦਿੱਤਾ।
ਵੱਡੀ ਤੋਪ ਤੇ ਛਕੜਾ ਤੋਪ ਦੇ ਰੌਲੇ ਨਾਲ ਦਿਮਾਗ਼ ਦੇ ਪੈਰ ਵਿਚ ਛਾਲਾ ਪਾ ਦਿੱਤਾ।

ਉਸ ਪਰੇਸ਼ਾਨ ਕੌਮ (ਸਿੱਖਾਂ) ਵਿੱਚੋਂ ਆਦਮੀਆਂ ਦਾ ਗਰੋਹ ਜਦੋਂ ਪਾਣੀ ਤੇ ਅਨਾਜ ਪ੍ਰਾਪਤ ਕਰਨ ਵਾਸਤੇ ਉਸ ਪਾਸੇ ਦੇ ਪਿੰਡਾਂ ਨੂੰ ਲੁੱਟਣ ਦੇ ਇਰਾਦੇ ਨਾਲ ਗੜ੍ਹੀ ਤੋਂ ਬਾਹਰ ਆਉਂਦਾ ਸੀ, ਉਨ੍ਹਾਂ ਵਿੱਚੋਂ ਬਹੁਤੇ ਤਲਵਾਰ ਦੇ ਪਾਣੀ ਨਾਲ ਆਪਣੇ ਹਲਕਾਂ (ਸੰਘਾਂ) ਦੀ ਪਿਆਸ ਬੁਝਾਉਂਦੇ ਸਨ ਅਤੇ ਕੁਝ-ਕੁ ਆਪਣੇ ਸਿਰਾਂ ਨੂੰ ਅਨਾਜ ਦੀ ਥਾਂ ਗੜ੍ਹੀ ਦੇ ਅੰਦਰ ਲੈ ਜਾਂਦੇ ਸਨ।

ਸ਼ਿਅਰ : ਬਾਗ਼ੀ ਦੁਸ਼ਮਣ 'ਤੇ ਅਜਿਹੀ ਤੇਗ਼ ਖਿੱਚੀ
ਕਿ ਖੋਤਿਆਂ 'ਤੇ ਲੱਦਣ ਜੋਗੇ ਸਿਰ ਪ੍ਰਗਟ ਹੋ ਗਏ।
ਉਨ੍ਹਾਂ ਦੇ ਏਨੇ ਸਿਰ ਧਰਤੀ 'ਤੇ ਡਿੱਗੇ
ਕਿ ਜਿਵੇਂ ਹਿੰਦੋਸਤਾਨ ਦੇ ਅਖ਼ਰੋਟਾਂ ਨਾਲ ਜ਼ਮੀਨ ਢੱਕੀ ਗਈ।
ਜੇ ਬਾਦਸ਼ਾਹ ਵਰਗਾ ਕੋਈ ਇਥੇ ਦੇਖੇ ਤਾਂ ਉਸ ਦਾ ਦਿਲ ਦਾਦ ਦੇਵੇ ਕਿ
ਇਹ ਲੋਕ ਮੈਦਾਨ ਵਿਚ ਹਨ ਅਤੇ ਬਾਦਸ਼ਾਹ ਪਨਾਹ ਵਿਚ।

ਭਾਵੇਂ ਸ਼ੇਰ ਦੀ ਤਾਕਤ ਰੱਖਣ ਵਾਲੇ ਹਾਥੀ ਦੇ ਜੁੱਸੇ ਵਰਗੇ ਬਹਾਦੁਰ ਇਸ ਗੱਲ 'ਤੇ ਹੱਥ ਨੂੰ ਦੰਦਾਂ ਨਾਲ ਵੱਢਦੇ ਸਨ ਕਿ ਤੋਪ ਤੇ ਬੰਦੂਕਾਂ ਦੇ ਗੋਲੇ ਦੁਸ਼ਮਣ ਵਾਲੇ ਪਾਸੇ ਨੂੰ ਇਤਬਾਰ ਰਹਿਤ ਚੰਗਿਆੜੀ ਤੋਂ ਵੱਧ ਨਾ ਪਛਾਣਦੇ ਹੋਏ ਕਦਮ ਛੇਤੀ ਨਾਲ ਪੁੱਟਣ ਅਤੇ ਹਿੰਮਤ ਦੇ ਹੱਥ ਨੂੰ ਗੜ੍ਹੀ ਦੀ ਚਾਬੀ ਬਣਾ ਕੇ ਉਸ ਮੱਕਾਰ ਲੂਮੜੀ (ਬੰਦਾ ਸਿੰਘ ਬਹਾਦੁਰ) ਨੂੰ ਘੁਰਨੇ ਵਿੱਚੋਂ ਜਿਉਂਦਾ ਬਾਹਰ ਕੱਢਣ। ਪਰ ਨਵਾਬ ਦੀ ਜ਼ਮੀਰ ਰੌਸ਼ਨ ਸੀ ਤੇ ਹਿੰਮਤ ਪੱਖੋਂ ਜਵਾਨ ਸੀ ਤੇ ਅਕਲ ਪੱਖੋਂ ਬਜ਼ੁਰਗ (ਸਿਆਣਾ ਸੀ। (ਉਹ ਸਮਝਦਾ ਸੀ) ਕਿ ਜੰਗ ਵਿਚ ਗੋਸ਼ਤ ਤੇ ਮਿੱਟੀ ਬਰਾਬਰ ਹੁੰਦੇ ਹਨ, ਇਸ ਲਈ ਉਸ ਨੇ ਕਬੂਲ ਹੋਏ ਜਵਾਨਾਂ ਤੇ ਸ਼ੇਰ ਦਿਲ ਹਾਥੀ ਦੇ ਜੁੱਸੇ ਵਾਲੇ ਫ਼ੌਜੀਆਂ ਨੂੰ ਮਰਵਾਉਣਾ ਜਾਇਜ਼ ਨਾ ਸਮਝਿਆ। ਉਹ ਦੂਰ-ਅੰਦੇਸ਼ੀ ਨੂੰ ਮੁੱਖ ਰੱਖ ਕੇ ਹਰ ਰੋਜ਼ ਇਸ ਲੜਾਈ ਦੇ ਹੱਲ ਬਾਰੇ ਸੋਚਦਾ ਤੇ ਉਪਾਉ ਲੱਭਦਾ। ਉਹ ਹਰ ਸਮੇਂ ਬੁਰਜਾਂ ਤੇ ਕਿਲ੍ਹਾਬੰਦੀ ਨੂੰ ਤਰਤੀਬ ਦੇਣ ਵਿਚ ਲੱਗਾ ਰਹਿੰਦਾ ਸੀ ਅਤੇ ਰੱਬ ਦੀ ਰਜ਼ਾ ਪਾਉਣ ਤੇ ਲੋਕਾਂ ਦੀ ਭਲਾਈ ਦਾ ਖ਼ਿਆਲ ਰੱਖਦਾ ਸੀ। ਜਿਹੜਾ ਕੰਮ ਤਾਕਤਵਰ ਜਵਾਨਾਂ ਤੋਂ ਨਹੀਂ ਹੁੰਦਾ ਸੀ, ਉਹ ਉਸ ਨੂੰ ਆਪਣੇ ਹੱਥੀਂ ਕਰਦਾ ਸੀ, ਤਾਂ ਕਿ ਦੂਜੇ ਭੀ ਉਸ ਦੀ ਪੈਰਵੀ ਕਰਦੇ ਹੋਏ ਪੂਰੀ ਵਾਹ ਲਾਉਣ ਵਿਚ ਢਿੱਲ ਨਾ ਕਰਨ। ਉਸ ਨੇ ਮੁਹਾਸਰੇ ਵਾਲੀਆਂ ਖੰਦਕਾਂ, ਗੜ੍ਹੀ ਦੇ ਆਲੇ-ਦੁਆਲੇ ਭੰਵਰ ਵਾਂਗ ਬਹੁਤ ਡੂੰਘੀਆਂ ਬਣਵਾ ਦਿੱਤੀਆਂ। ਮੋਰਚਿਆਂ ਵਾਲੇ ਬੁਰਜਾਂ ਨੂੰ ਏਨਾ ਉੱਚਾ ਚੁੱਕ ਦਿੱਤਾ ਕਿ ਜੇ ਵੱਟਾ ਭੀ ਮਾਰਦੇ ਸਨ, ਉਹ ਤੀਰ ਦਾ ਕੰਮ ਕਰਦਾ ਸੀ। ਉਸ ਨੇ ਹੌਲੀ-ਹੌਲੀ ਰਾਜਨੀਤੀ ਤੇ ਹਰੇਕ ਪੀਰ ਤੇ ਵਲੀ ਦੀ ਮਦਦ ਨਾਲ ਘੇਰੇ ਨੂੰ ਇਸ ਪ੍ਰਕਾਰ ਮਜ਼ਬੂਤ ਕਰ ਦਿੱਤਾ ਕਿ ਉਨ੍ਹਾਂ ਪੁੱਠੀ ਤਬੀਅਤ ਤੇ ਕੁਚੱਜੇ ਕਿਰਦਾਰ ਵਾਲਿਆਂ (ਸਿੱਖਾਂ) ਨੂੰ ਜਿਹੜੇ

ਬਦਕਿਸਮਤੀ ਨੂੰ ਕੁਨਸਲੀ ਦੇ ਤਕਾਜ਼ੇ ਅਨੁਸਾਰ ਇਕੱਠੇ ਹੀ ਢਹਿੰਦੀਆਂ ਕਲਾਂ ਦੇ ਕਬਜ਼ੇ ਵਿਚ ਗ੍ਰਿਫ਼ਤਾਰ ਸਨ, ਚੌਹਾਂ ਪਾਸਿਆਂ ਤੋਂ ਨਿਕਲਣ ਦਾ ਤਲਵਾਰ ਦੀ ਧਾਰ ਜਿੰਨਾ ਭੀ ਰਸਤਾ ਨਾ ਰਿਹਾ। ਕੁਝ ਥਾਵਾਂ 'ਤੇ ਅਨਾਜ ਦੇ ਭੰਡਾਰ ਪੂਰੇ ਕਬਜ਼ੇ ਵਿਚ ਆ ਗਏ। ਚਸ਼ਮਿਆਂ ਵਿਚ ਪਾਣੀ ਚਿੱਕੜ ਬਣ ਗਿਆ। ਅੰਨ ਦਾ ਦਾਣਾ ਮੋਤੀ ਦੇ ਦਾਣੇ ਵਾਂਗ ਬਹੁਤ ਔਖਾ ਮਿਲਦਾ ਸੀ। ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰਿਆਂ ਦੀ ਰੌਣਕ ਵਾਂਗ ਅਲੋਪ ਹੋ ਗਈ। ਉਨ੍ਹਾਂ ਨੇ ਦਰੱਖ਼ਤਾਂ ਦੀ ਛਿੱਲ ਨੂੰ ਮੁਰਗੇ ਦੇ ਮਾਸ ਵਾਂਗ ਜਾਣਿਆ ਤੇ ਦਰੱਖ਼ਤਾਂ ਦੇ ਫਲਾਂ ਤੇ ਪੱਤਿਆਂ ਨੂੰ ਮਜ਼ੇਦਾਰ ਭੋਜਨ ਨਾਲੋਂ ਵਧੀਆ ਸਮਝਿਆ। ਉਨ੍ਹਾਂ ਦੇ ਚਿਹਰਿਆਂ ਦਾ ਰੰਗ ਫੱਕ ਹੋ ਗਿਆ, ਨਹੀਂ ਤਾਂ ਉਹ ਕਣਕ ਨਾਲ ਲਗਾਉ ਨਹੀਂ ਰੱਖਦੇ ਸਨ। ਉਨ੍ਹਾਂ ਦੇ ਮੁਖੜਿਆਂ ਦੀ ਚਮਕ-ਦਮਕ ਮਿੱਟੀ ਵਿਚ ਮਿਲ ਗਈ ਸੀ। ਜੇ ਉਹ ਪਿਆਸ ਦੀ ਅੱਗ ਨਾਲ ਜਾਨ ਨਹੀਂ ਗਵਾਉਂਦੇ ਸਨ ਤਾਂ ਦਿਨਾਂ ਦੀ ਸਰਦੀ ਨਾਲ ਮਰ ਰਹੇ ਸਨ। ਜੇ ਉਨ੍ਹਾਂ ਦੇ ਹੌਕਿਆਂ ਦੀ ਅੱਗ ਉਨ੍ਹਾਂ ਦੀ ਦਾਦ ਨੂੰ ਨਹੀਂ ਪੁੱਜਦੀ ਸੀ ਤਾਂ ਉਹ ਜਾਗਦੇ ਰਹਿਣ ਦੀ ਸਖ਼ਤੀ ਨਾਲ ਮਰ ਰਹੇ ਸਨ। ਜੇ ਉਨ੍ਹਾਂ ਦੀ ਕਿਸਮਤ ਸੁੱਤੀ ਨਾ ਹੁੰਦੀ ਤਾਂ ਉਨ੍ਹਾਂ ਦੀ ਇਹ ਹਾਲਤ ਨਹੀਂ ਹੋਣੀ ਸੀ।

ਸ਼ਿਅਰ : ਉਹ ਦੁੱਖ ਵਿਚ ਏਨੇ ਜਕੜੇ ਗਏ ਕਿ
ਫ਼ਾਕਿਆਂ ਸਦਕਾ ਤੀਜ ਦੇ ਬਾਰੀਕ ਚੰਦ ਵਰਗੇ ਬਣ ਗਏ।
ਜੇ ਉਨ੍ਹਾਂ ਨੇ ਸੂਰਜ ਦੀ ਰੋਟੀ (ਗੋਲ) ਦੇਖੀ
ਤਾਂ ਉਮੀਦ ਨਾਲ ਦੰਦ ਖੋਲ੍ਹ ਲਏ।
ਦਰੱਖ਼ਤ ਫਲ ਤੇ ਪੱਤਿਆਂ ਰਹਿਤ ਹੋ ਗਏ।
ਉਨ੍ਹਾਂ ਨੇ ਜ਼ਮੀਨ ਦੀ ਮਿੱਟੀ ਨੂੰ ਸ਼ੱਕਰ ਵਾਂਗ ਖਾਧਾ।
ਉਹ ਪਿਆਸ ਨਾਲ ਖ਼ੁਦ ਜਾਲ ਵਿਚ ਫਸ ਗਏ।
ਕਾਸ਼! ਕੋਈ ਉਨ੍ਹਾਂ ਦੇ ਸੰਘ ਵਿਚ ਪਾਣੀ ਪਾ ਦੇਵੇ!

ਆਖ਼ਿਰਕਾਰ ਜਦੋਂ ਬਦਕਿਸਮਤੀ ਸਦਕਾ ਉਨ੍ਹਾਂ ਅਕੀਦਤ ਦੇ ਕਾਇਦੇ ਤੋਂ ਅਣਜਾਣਾਂ ਦਾ ਕਾਫ਼ੀਆ ਅਤਿਅੰਤ ਤੰਗ ਹੋ ਗਿਆ ਤੇ ਉਨ੍ਹਾਂ ਨੇ ਜ਼ਮਾਨੇ ਤੋਂ ਵੱਖਰੇ ਆਪਣੇ ਕਿਰਦਾਰ ਦੀ ਸਜ਼ਾ ਪ੍ਰਤੱਖ ਦੇਖੀ ਤਾਂ ਉਸ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ ਬਹਾਦੁਰ) ਫ਼ਰੇਬ ਤੇ ਧੱਕੇ ਦੀ ਪੂਰਨ-ਮੂਰਤੀ ਨੇ, ਜਿਹੜਾ ਗੁੰਮਰਾਹੀ ਦੀ ਉਜਾੜ ਬਸਤੀ ਦੇ ਬਦਕਿਸਮਤਾਂ ਦਾ ਜੱਥੇਦਾਰ ਸੀ, ਮਜਬੂਰ ਹੋ ਕੇ ਪੂਰੀ ਗਿੜਗਿੜਾਹਟ ਨਾਲ (ਨਵਾਬ ਦੀ) ਸੇਵਾ ਵਿਚ ਹਾਜ਼ਿਰ ਹੋਣ ਲਈ ਸੰਦੇਸ਼ ਭੇਜਿਆ ਤੇ ਪਨਾਹ ਮੰਗੀ। ਮਿਹਰਬਾਨੀ ਤੇ ਰਹਿਮਦਿਲੀ ਸਦਕਾ ਉਸ ਦੀ ਪ੍ਰਾਪਤ ਹੋਈ ਬੇਨਤੀ ਮੰਨੀ ਗਈ ਅਤੇ ਹਕੂਮਤ ਦੇ ਸਰਦਾਰਾਂ ਦੀ ਮਦਦ ਜ਼ਰੀਏ ਉੱਘੇ ਸਾਥੀਆਂ ਦੇ ਜੱਥੇ ਨਾਲ, ਜਿਹੜੇ ਜਿਊਂਦੇ ਸਨ, 'ਕੱਲੇ-'ਕੱਲੇ ਦੇ ਹੱਥ ਮੋਢੇ 'ਤੇ ਬੰਨ੍ਹ ਕੇ, ਸਾਮਾਨ ਰਹਿਤ ਤੇ ਮੂੰਹ ਵਿਚ ਘਾਹ ਲੈ ਕੇ ਹਾਜ਼ਿਰ ਹੋਣ ਦਾ ਸੁਭਾਗ ਪ੍ਰਾਪਤ ਕੀਤਾ ਅਤੇ ਤਕਦੀਰ ਦੇ ਪੰਜੇ ਵਿਚ ਗ੍ਰਿਫ਼ਤਾਰ ਹੋ ਗਿਆ।[11] ਫ਼ਤਹਿ ਦਾ ਨਗਾਰਾ ਉੱਚੀ-ਉੱਚੀ ਵੱਜ ਗਿਆ। ਕਿਸੇ ਤੋਂ ਨਾ ਹੋ ਸਕਣ

11. ਅਬਦੁਸ ਸਮਦ ਖ਼ਾਨ ਨੇ 7 ਦਸੰਬਰ, 1715 ਈ. ਨੂੰ ਗੁਰਦਾਸ ਨੰਗਲ ਦੇ ਕਿਲ੍ਹੇ ਉਪਰ ਕਬਜ਼ਾ ਕਰ ਲਿਆ ਸੀ ਤੇ ਸਿੱਖਾਂ ਦੀ ਗ੍ਰਿਫ਼ਤਾਰੀ ਦੀ ਖ਼ਬਰ ਬਾਦਸ਼ਾਹ ਪਾਸ 12 ਦਸੰਬਰ, 1715 ਈ. ਨੂੰ ਪਹੁੰਚੀ ਸੀ।

ਵਾਲੇ ਇਸ ਕੰਮ, ਜਿਸ ਨੂੰ ਰੁਸਤਮੀ ਕਾਰਨਾਮਾ ਕਿਹਾ ਜਾ ਸਕਦਾ ਹੈ, ਦੇ ਹੋ ਜਾਣ ਦੀ ਖ਼ੁਸ਼ੀ ਦਾ ਰੌਲਾ ਹਰੇਕ ਆਵਾਰਾਗਰਦ ਵਿਅਕਤੀ ਤੇ ਪ੍ਰਦੇਸੀ ਦੇ ਕੰਨੀਂ ਪੈ ਗਿਆ। ਹਰੇਕ ਧਨਵਾਨ ਤੇ ਭਿਖਾਰੀ ਦੀ ਦੁਆ ਦਾ ਹੱਥ ਫ਼ਰਿਸ਼ਤਾ ਸੁਭਾਅ ਨਵਾਬ ਦੀ ਲੋਕ-ਪ੍ਰਲੋਕ ਵਿਚ ਖ਼ੈਰ-ਖ਼ੈਰੀਅਤ ਤੇ ਅਛਾਈ ਲਈ ਉੱਠਿਆ। ਉਹ ਲੋਕ ਜਿਹੜੇ ਘਰਾਂ ਨੂੰ ਪਾਣੀ ਤੇ ਆਪਣੇ ਸਿਰਾਂ ਨੂੰ ਹਵਾ ਦੇ ਸਪੁਰਦ ਕਰ ਕੇ, ਪੁੱਤਰ ਬਿਨਾਂ ਪਿਤਾ ਤੇ ਬੇਟੀ ਬਿਨਾਂ ਮਾਂ, ਅਸਫਲਤਾ ਦੇ ਪੈਂਡੇ 'ਤੇ ਪਏ ਹੋਏ ਸਨ, ਰੂਹ ਨੂੰ ਖੇੜਾ ਬਖ਼ਸ਼ਣ ਵਾਲੀ ਇਹ ਖ਼ੁਸ਼ਖ਼ਬਰੀ ਸੁਣਦੇ ਸਾਰ, ਜਿਹੜੀ ਆਸ ਤੋਂ ਉਲਟ ਨਿਅਮਤ ਸੀ, ਪੈਰਾਂ ਪਰਨੇ ਨੱਠ ਕੇ ਆਪਣੀ ਘਰੀਂ ਆ ਕੇ ਆਬਾਦ ਹੋ ਗਏ। ਮਾਨੋ ਉਨ੍ਹਾਂ ਨੇ ਕਿਆਮਤ (ਪਰਲੋ) ਨੂੰ ਸੁਪਨੇ ਵਿਚ ਵੇਖਿਆ ਸੀ।

ਸ਼ਿਅਰ : ਉਸ ਸਮਦ ਵਿਚ ਖ਼ੁਦਾ ਦੇ ਨਾਮ 'ਤੇ ਬਖ਼ਸ਼ਿਸ਼ ਕਰਨ ਦਾ ਖ਼ਮੀਰ ਸੀ,
ਅਤੇ ਉਸ ਦੇ ਨਿਆਂ ਨੇ ਜ਼ੁਲਮ ਦੇ ਥੱਪੜ ਮਾਰਿਆ।
ਕਹਿਰ ਦਾ ਮਾਰਿਆ ਹੋਇਆ ਉਸ ਦੇ ਹੱਥੋਂ ਲਾਅਨਤੀ ਬਣਿਆ,
ਜਿਵੇਂ ਮਹਿਦੀ ਦੇ ਹੱਥਾਂ ਵਿਚ ਦੱਜਾਲ ਕੈਦੀ ਬਣਿਆ।
ਜੰਗ ਨੂੰ ਫ਼ਤਹਿ ਕਰਨ ਵਾਲੇ ਨਵਾਬ ਦੀ ਸੋਚ ਬਹੁਤ ਚੰਗੀ ਸੀ,
ਜਿਸ ਸਦਕਾ ਕਾਲਾ ਨਾਗ ਮਗਰਮੱਛ ਦੇ ਜਬਾੜੇ ਵਿਚ ਆ ਗਿਆ।
ਨਵਾਬ ਨੇ ਉਸ ਅਕਲ, ਉਪਾਉ ਤੇ ਉੱਚੇ ਖ਼ਿਆਲ ਨਾਲ,
ਅਜਿਹੇ ਦਿਉ ਨੂੰ ਬੋਤਲ ਵਿਚ ਬੰਦ ਕਰ ਦਿੱਤਾ।

ਜਦੋਂ ਕੰਮ ਦਾ ਮਨੋਰਥ ਸਿਰੇ ਚੜ੍ਹ ਗਿਆ ਤੇ ਮਤਲਬ ਦਾ ਮੋਤੀ ਤਰੱਦਦ ਦੇ ਡੂੰਘੇ ਸਮੁੰਦਰ ਵਿੱਚੋਂ ਹੱਥ ਲੱਗ ਗਿਆ, ਵਿਜਈ ਨਵਾਬ ਜਿੱਤ ਤੇ ਸਫਲਤਾ ਸਹਿਤ ਉਸ ਬਾਦਸ਼ਾਹੀ ਅਮਾਨਤ ਨੂੰ ਸੌਂਪਣ ਲਈ, ਜਿਸ ਦਾ ਦੁੱਖ ਹਜ਼ਰਤ ਸਵਰਗਵਾਸੀ (ਬਾਦਸ਼ਾਹ) ਆਪਣੇ ਨਾਲ ਪ੍ਰਲੋਕ ਲੈ ਗਿਆ ਸੀ, ਦਿੱਲੀ ਵੱਲ ਚੱਲ ਪਿਆ[12] ਅਤੇ ਕਾਇਨਾਤ ਦੀ ਸੈਂਚੀ (ਕਿਤਾਬ) ਨੂੰ ਬਰਬਾਦ ਕਰਨ ਵਾਲੇ (ਬੰਦਾ ਸਿੰਘ ਬਹਾਦੁਰ) ਨੂੰ ਸੰਗਲਾਂ ਨਾਲ ਜਕੜ ਕੇ ਬਿਠਾ ਦਿੱਤਾ ਤੇ ਉਸ ਨੂੰ ਦੁਨੀਆਂ ਵਿਚ ਬਦਨਾਮ ਕਰ ਦਿੱਤਾ। ਉਸ ਦੀ ਮੱਕਾਰੀ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਕ ਜਵਾਨ ਨੂੰ, ਜਿਹੜਾ ਜ਼ੋਰ ਦੇ ਪੱਖੋਂ ਹਾਥੀ ਨਾਲੋਂ ਘੱਟ ਨਹੀਂ ਸੀ, ਉਸ ਦੇ ਬਰਾਬਰ ਬਿਠਾ ਦਿੱਤਾ ਕਿ ਉਹ ਉਸ ਸ਼ਰਾਰਤ ਦੀ ਰਸੋਈ ਵਿਚ ਅੱਗ ਮਚਾਉਣ ਵਾਲੇ ਦੇ ਲੱਕ ਦੇ ਦੁਆਲੇ ਆਪਣੀ ਬਾਂਹ ਪਾ ਕੇ ਤੇ ਅੱਖ ਚਿਲਮ ਦੇ ਸਿਰ ਵਾਂਗ ਉਸ ਦੇ ਚਿਹਰੇ 'ਤੇ ਰੱਖੇ, ਤਾਂ ਕਿ ਉਹ ਦਿਉ ਬੋਤਲ ਵਿੱਚੋਂ ਗ਼ਾਇਬ ਨਾ ਹੋ ਜਾਵੇ। ਹਰੇਕ ਮੰਜ਼ਿਲ ਵਿਚ ਜਿਥੇ ਪੜਾਉ ਹੁੰਦਾ ਸੀ, ਤੇ ਹਰੇਕ ਅਸਥਾਨ 'ਤੇ, ਜਿਥੇ ਡੇਰਾ ਲੱਗਦਾ ਸੀ, ਦੁਨੀਆਂ ਭਰ ਦੇ ਲੋਕ ਮੀਲਾਂ ਬੱਧੀ ਦੂਰੋਂ ਉਸ ਭੈੜੀ ਸੋਚ ਵਾਲੇ ਬੇਮਿਸਾਲ ਖ਼ੂਬਸੂਰਤ, ਜੋ ਮੁਲਕ ਨੂੰ ਪੈਰਾਂ ਨਾਲ ਲਤਾੜ ਕੇ ਖ਼ੁਦ ਮੁਸ਼ਕਿਲ ਵਿਚ ਫਸ ਗਿਆ ਸੀ, ਨੂੰ ਵੇਖਣ ਲਈ ਪੁੱਜ ਰਹੇ ਸਨ ਅਤੇ ਲਾਅਨਤੀ ਸ਼ਕਲ ਨੂੰ ਦੇਖ ਕੇ ਲਾਅਨਤ ਦਾ ਤੁਹਫ਼ਾ ਭੇਟ ਕਰਦੇ ਸਨ। ਜਵਾਨ ਤੇ ਬੁੱਢਾ, ਲਾਸਾਨੀ

12. ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ ਦਿੱਲੀ ਲਿਜਾਣ ਦਾ ਕਾਰਜ ਅਬਦੁਸ ਸਮਦ ਖ਼ਾਨ ਨੇ ਨਹੀਂ, ਬਲਕਿ ਉਸ ਦੇ ਪੁੱਤਰ ਜ਼ਕਰੀਆ ਖ਼ਾਨ ਤੇ ਕਮਰੁਦੀਨ ਖ਼ਾਨ ਪੁੱਤਰ ਮੁਹੰਮਦ ਅਮੀਨ ਖ਼ਾਨ ਨੇ ਕੀਤਾ ਸੀ।

ਨਵਾਬ ਦੀ ਉਮਰ ਤੇ ਹਕੂਮਤ ਦੇ ਹੱਕ ਵਿਚ ਫ਼ੌਰਨ ਦੁਆ ਮੰਗਣ ਲਈ ਹੱਥ ਅੱਡਦਾ ਸੀ ਕਿ ਨਵਾਬ ਨੇ ਅਜਿਹੇ ਬੇ-ਪੀਰ ਨੂੰ ਆਪਣੇ ਉਪਾਉ ਨਾਲ ਕੈਦ ਕੀਤਾ।

ਸ਼ਿਅਰ : ਉਹ ਆਪਣੇ ਸ਼ਹਿਨਸ਼ਾਹ ਵੱਲ ਰਵਾਨਾ ਹੋਇਆ
ਆਪਣੇ ਨਾਲ ਸ਼ਹਿਨਸ਼ਾਹ ਦੀ ਮੁਰਾਦ ਲੈ ਕੇ।
ਉਹ ਇਸ ਇੱਜ਼ਤ, ਕਦਰ, ਤੇਜ ਪਰਤਾਪ ਦੇ ਰੁਤਬੇ ਨਾਲ
ਰਸਤੇ ਵਿਚ ਨੇਕ ਨਾਮੀ ਦੇ ਫੁੱਲ ਬਖੇਰਦਾ ਗਿਆ।
ਮੁਬਾਰਿਕ ਸ਼ਕਲ ਵਾਲੇ ਤੇ ਮਿਹਰਬਾਨ ਤਬੀਅਤ ਵਾਲੇ ਵਾਸਤੇ
ਹਰ ਪਾਸੇ ਤੋਂ ਉਸ ਦੀ ਸਲਾਮਤੀ ਦੀਆਂ ਦੁਆਵਾਂ ਮੰਗੀਆਂ ਗਈਆਂ।
ਉਹ ਬਾਦਸ਼ਾਹ ਕੋਲ ਅਨੋਖਾ ਤੁਹਫ਼ਾ ਲੈ ਜਾ ਰਿਹਾ ਸੀ
ਜਿਸ ਸਦਕਾ ਦੁਨੀਆਂ ਦੀ ਜਾਨ ਨੂੰ ਸੁੱਖ ਆਰਾਮ ਮਿਲ ਗਿਆ।

ਜਦੋਂ ਨਵਾਬ ਮੰਜ਼ਿਲਾਂ ਤਹਿ ਕਰਨ ਮਗਰੋਂ ਤੇ ਫ਼ਤਹਿਮੰਦ ਫ਼ੌਜ ਦਿੱਲੀ ਕੋਲ ਜਾ ਉੱਤਰੀ ਤਾਂ ਸ਼ਾਹੀ ਹੁਕਮ ਹੋਇਆ ਕਿ ਉਸ ਲਾਅਨਤੀ ਗਰੋਹ ਨੂੰ ਸਮੇਤ ਉਸ ਭੈੜੇ ਅੰਤ ਵਾਲੇ ਜੱਥੇਦਾਰ ਦੇ ਹਾਥੀਆਂ 'ਤੇ ਸਵਾਰ ਕਰ ਕੇ ਤੇ ਉਨ੍ਹਾਂ ਦੇ ਚਿਹਰੇ ਖੇਹ-ਖੁਆਰੀ ਦੀ ਕਾਲਖ਼ ਨਾਲ ਕਾਲੇ ਕਰ ਕੇ ਸ਼ਹਿਰ ਵਿਚ ਦਾਖ਼ਲ ਕਰਨ ਤਾਂ ਕਿ ਅਜਿਹਾ ਕਰਨਾ ਦੂਜੇ ਜਣਿਆਂ ਨੂੰ ਸਬਕ ਸਿੱਖਣ ਦਾ ਸਬੱਬ ਬਣੇ। ਹੁਕਮ ਦੇ ਮੁਤਾਬਿਕ ਅਮਲ ਹੋਇਆ। ਬਰਕਤੀਲੇ ਨਵਾਬ ਨੇ ਆਦਾਬ ਅਰਜ਼ ਕਰਨ ਵਾਸਤੇ ਖ਼ੁਦ ਸ਼ਾਹੀ ਦਰਬਾਰ ਵਿਚ ਜਾ ਕੇ ਸਮੇਂ ਦਾ ਉਹ ਅਨੋਖਾ ਤੁਹਫ਼ਾ (ਬੰਦਾ ਸਿੰਘ ਬਹਾਦੁਰ), ਜੋ ਅਦਭੁਤ ਅਮਾਨਤ ਸੀ, ਬਾਦਸ਼ਾਹ ਨੂੰ ਪੇਸ਼ ਕੀਤਾ ਅਤੇ ਉਹ ਬੇਹੱਦ ਪ੍ਰਸ਼ੰਸਾ ਤੇ ਅਤਿਅੰਤ ਸ਼ਾਬਾਸ਼ ਦਾ ਭਾਗੀ ਬਣਿਆ।[13] ਉਸ ਨੇ ਉਸ ਅਨੰਤ ਕੰਮ ਅਤੇ ਬੇਹੱਦ ਤੇ ਕਥਨ ਰਹਿਤ ਸੇਵਾ ਦੇ ਇਵਜ਼ਾਨੇ ਵਜੋਂ ਮਨਸਬ ਵਿਚ ਵਾਧਾ, ਉਪਾਧੀ, ਜਿਹੜੀ ਉਸ ਉੱਚ-ਅਧਿਕਾਰੀ ਤੇ ਸਫਲ ਪੁਰਸ਼ ਦੇ ਲਾਇਕ ਸੀ, ਪਾਉਣ ਦਾ ਮਾਣ ਪ੍ਰਾਪਤ ਕੀਤਾ। ਉਸ ਤੋਂ ਮਗਰੋਂ ਉਸ ਕਹਿਰ ਦੇ ਮਾਰੇ ਹੋਏ ਤੇ ਬੜੇ ਗ਼ੈਰਤਮੰਦ ਖ਼ੁਦਾ ਦੇ ਕਹਿਰ ਦੇ ਮਜਬੂਰ ਕੀਤੇ (ਬੰਦਾ ਸਿੰਘ ਬਹਾਦੁਰ) ਨੂੰ ਭਾਰੀ ਤੋਂ ਭਾਰੀ ਸਜ਼ਾ, ਜਿਸ ਤੋਂ ਵੱਧ ਜਾਇਜ਼ ਨਹੀਂ ਹੈ, ਅਤੇ ਕਠਿਨ ਤੋਂ ਕਠਿਨ ਤਸੀਹੇ, ਜਿਸ ਤੋਂ ਵਧੇਰੇ ਜਾਇਜ਼ ਨਹੀਂ ਸਮਝੇ ਜਾਂਦੇ, ਦਿੱਤੇ ਗਏ।[14] ਉਸ ਦੇ ਨਾਲ ਹੀ ਉਸ ਦਾ ਇਕ ਪੰਜ ਛੇ ਸਾਲ ਦਾ ਪੁੱਤਰ ਤੇ ਉਸ ਦੇ ਦੋਜ਼ਖ਼ੀ ਸਾਥੀ ਜਹੰਨਮ ਦੇ ਦੁੱਖ-ਘਰ ਨੂੰ ਚਲੇ ਗਏ ਭਾਵ ਨਰਕ ਵਿਚ ਚਲੇ ਗਏ। ਹਕੂਮਤ ਦੀ ਵੱਡੀ ਉਪਾਧੀ ਵਾਲਾ ਨਵਾਬ ਛੁੱਟੀ ਲੈ ਕੇ ਆਪਣੇ ਇਲਾਕੇ ਨੂੰ ਪਧਾਰ ਗਿਆ ਅਤੇ ਉਸ ਦੀ ਨੇਕ ਵਾਪਸੀ ਨੇ ਲਾਹੌਰ ਦੇ ਖ਼ਿੱਤੇ ਨੂੰ ਪੂਰਨ ਨੂਰਾਨੀ ਬਣਾ ਦਿੱਤਾ।

ਸ਼ਿਅਰ : ਐ ਖ਼ਾਲੀ ਹੱਥ ਵਾਲੇ ਪੁਰਸ਼! ਰੱਬ 'ਚ ਭਰੋਸੇ ਵਰਗੀ ਕੋਈ ਪੂੰਜੀ ਨਹੀਂ ਹੈ,
ਨਾ ਤੈਨੂੰ ਲੋਕ ਮਿਲਿਆ ਨਾ ਪ੍ਰਲੋਕ।

---

13. ਇਹ ਘਟਨਾ ਪਹਿਲੀ ਮਾਰਚ, 1716 ਈ. ਦੀ ਹੈ।
14. 6 ਮਾਰਚ, 1716 ਈ. ਨੂੰ ਬੰਦਾ ਸਿੰਘ ਬਹਾਦੁਰ ਦੇ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਰੋਜ਼ ਸੌ ਸੌ ਦੀ ਗਿਣਤੀ ਵਿਚ ਸ਼ਹੀਦ ਕਰਨ ਦਾ ਹੁਕਮ ਕੀਤਾ ਗਿਆ ਸੀ। 9 ਜੂਨ, 1716 ਈ. ਨੂੰ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਨਾਲ ਬਾਕੀ ਦੇ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ ਸੀ।

ਤੂੰ ਫ਼ਜ਼ੂਲ 'ਚ ਲਾਲਸਾ ਦੇ ਰਾਹ ਵਿਚ ਬਦਨਾਮ ਹੋਇਆ,
ਤੂੰ ਗਿਰ ਪਿਆ ਤੇ ਹੱਥ ਪੈਰ ਰਹਿਤ ਹੋ ਗਿਆ ਭਾਵ ਮਜਬੂਰ ਹੋ ਗਿਆ।
ਤੂੰ ਆਪਣੇ ਵਾਂਸਤੇ ਕਿਹੜਾ ਸਾਮਾਨ ਇਕੱਠਾ ਕੀਤਾ ?
ਤੂੰ ਅੱਗ 'ਚ ਗਿਰ ਗਿਆ ਤੇ ਖ਼ੁਦ ਜਲ ਗਿਆ।
ਤੈਨੂੰ ਰੁਤਬੇ ਦੀ ਆਸ ਨੇ ਰਾਹ ਤੋਂ ਭਟਕਾ ਦਿੱਤਾ,
ਅਤੇ ਲਾਲਚ ਨੇ ਤੇਰੇ ਰਾਹ 'ਚ ਖ਼ੂਹ ਪੁੱਟ ਦਿੱਤਾ।
ਜੇ ਤੂੰ ਬੇਖ਼ਬਰ (ਨਾਦਾਨ) ਦਾ ਕਿੱਸਾ ਨਾ ਕਹਿੰਦਾ,
ਤਾਂ ਤੇਰੀ ਜੀਭ ਦੰਦਾਂ ਤੋਂ ਬਾਹਰ ਨਾ ਨਿਕਲਦੀ।
ਜੇ ਤੂੰ ਲਾਲਸਾ ਦੇ ਹੱਥੋਂ ਬਦਨਾਮ ਨਾ ਹੁੰਦਾ,
ਤਾਂ ਮੁਫ਼ਤ ਵਿਚ ਕਿਥੋਂ ਮਜਬੂਰ ਹੁੰਦਾ ?
ਜੇ ਤੂੰ ਹੰਕਾਰ ਨਾਲ ਸਿਰ ਉੱਚਾ ਨਾ ਚੁੱਕਦਾ,
ਤਾਂ ਤੇਰੇ ਸਿਰ ਨੂੰ ਕਿਥੇ ਚੋਟ ਲੱਗਦੀ ?
ਜੇ ਤੈਨੂੰ ਬਜ਼ੁਰਗਾਂ ਦਾ ਲਿਬਾਸ ਨਾ-ਪਸੰਦ ਨਾ ਲੱਗਦਾ,
ਤਾਂ ਤੂੰ ਆਖ਼ਿਰ ਨੂੰ ਆਪਣਾ ਸਿਰ ਫਾਂਸੀ 'ਤੇ ਨਾ ਦੇਖਦਾ।

# ਖ਼ਾਫ਼ੀ ਖ਼ਾਨ

## *ਮੁੰਤਖਬੁ-ਲ-ਲੁਬਾਬ*

(1731 ਈ.)

ਖ਼ਾਫ਼ੀ ਖ਼ਾਨ ਨੂੰ ਇਤਿਹਾਸਕਾਰ ਮੁਹੰਮਦ ਹਾਸ਼ਿਮ ਜਾਂ ਹਾਸ਼ਿਮ ਅਲੀ ਖ਼ਾਨ ਦੇ ਨਾਮ ਨਾਲ ਵੀ ਜਾਣਦੇ ਹਨ। ਉਸ ਦਾ ਸੰਬੰਧ ਦਿੱਲੀ ਦੇ ਜਾਣੇ-ਪਹਿਚਾਣੇ ਮੁਗ਼ਲ ਅਮੀਰ ਘਰਾਣੇ ਨਾਲ ਸੀ। ਉਸ ਦਾ ਪਿਤਾ ਖ਼ਵਾਜ਼ਾ ਮੀਰ, ਜੋ ਖ਼ੁਦ ਇਕ ਇਤਿਹਾਸਕਾਰ ਸੀ, ਸ਼ਹਿਜ਼ਾਦਾ ਮੁਰਾਦ ਬਖ਼ਸ਼ ਦੀ ਮੁਲਾਜ਼ਮਤ ਵਿਚ ਸੀ। ਮੁਰਾਦ ਬਖ਼ਸ਼ ਦੀ ਮੌਤ ਉਪਰੰਤ ਖ਼ਵਾਜ਼ਾ ਮੀਰ ਬਾਦਸ਼ਾਹ ਔਰੰਗਜ਼ੇਬ ਦੀ ਸੇਵਾ ਵਿਚ ਆ ਗਿਆ ਸੀ। ਮੁਹੰਮਦ ਹਾਸ਼ਿਮ ਭਾਵ ਖ਼ਾਫ਼ੀ ਖ਼ਾਨ ਦਾ ਪਾਲਣ-ਪੋਸ਼ਣ ਔਰੰਗਜ਼ੇਬ ਦੇ ਅਹਿਦ ਵਿਚ ਹੀ ਹੋਇਆ ਤੇ ਮੁਗ਼ਲਾਂ ਦੀ ਚਾਕਰੀ ਵੀ ਉਸ ਨੇ ਔਰੰਗਜ਼ੇਬ ਦੇ ਤਹਿਤ ਹੀ ਆਰੰਭ ਕੀਤੀ।[1] ਔਰੰਗਜ਼ੇਬ ਨੇ ਉਸ ਤੋਂ ਕਈ ਮਹੱਤਵਪੂਰਣ ਸੇਵਾਵਾਂ ਵੀ ਲਈਆਂ। ਗੁਜਰਾਤ ਦੇ ਸੂਬੇਦਾਰ ਨੇ ਖ਼ਾਫ਼ੀ ਖ਼ਾਨ ਨੂੰ ਅੰਗਰੇਜ਼ਾਂ ਨਾਲ ਵਾਰਤਾਲਾਪ ਲਈ ਬੰਬਈ ਵੀ ਭੇਜਿਆ। ਬਾਦਸ਼ਾਹ ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ ਨਿਜ਼ਾਮ-ਉਲ-ਮੁਲਕ (ਹੈਦਰਾਬਾਦ ਦਾ ਪਹਿਲਾ ਨਿਜ਼ਾਮ) ਨੇ ਉਸ ਨੂੰ ਦੀਵਾਨ ਦਾ ਪਦ ਸੌਂਪਿਆ। ਸ਼ਾਇਦ ਏਸੇ ਕਰਕੇ ਕਈ ਵਾਰ ਖ਼ਾਫ਼ੀ ਖ਼ਾਨ ਦੇ ਨਾਮ ਨਾਲ ਨਿਜ਼ਾਮ-ਉਲ-ਮੁਲਕ ਦੀ ਉਪਾਧੀ ਲਗਾਈ ਜਾਂਦੀ ਹੈ।[2]

ਖ਼ਾਫ਼ੀ ਖ਼ਾਨ ਨੇ *ਮੁੰਤਖਬੁ-ਲ-ਲੁਬਾਬ* ਨਾਮੀ ਇਤਿਹਾਸ ਦੀ ਮਸ਼ਹੂਰ ਕਿਤਾਬ ਦੀ ਰਚਨਾ ਕੀਤੀ, ਜੋ *ਤਾਰੀਖ਼ਿ ਖ਼ਾਫ਼ੀ* ਦੇ ਨਾਮ ਨਾਲ ਵੀ ਪ੍ਰਸਿੱਧ ਹੈ। ਇਸ ਵਿਚ 1519 ਈ. ਵਿਚ ਬਾਬਰ ਦੇ ਹਿੰਦੁਸਤਾਨ ਉਪਰ ਹਮਲੇ ਤੋਂ ਲੈ ਕੇ ਬਾਦਸ਼ਾਹ ਮੁਹੰਮਦ ਸ਼ਾਹ ਦੇ ਰਾਜ-ਕਾਲ ਦੇ 14ਵੇਂ ਸਾਲ (1731-32 ਈ.) ਤੱਕ ਦਾ ਮੁਗ਼ਲ ਇਤਿਹਾਸ ਵਰਣਨ ਹੈ। ਇਸ ਦਾ ਪਹਿਲਾ ਹਿੱਸਾ ਲੇਖਕ ਨੇ ਉਦੋਂ ਮੁਕੰਮਲ ਕੀਤਾ ਜਦੋਂ ਔਰੰਗਜ਼ੇਬ ਦੁਆਰਾ ਇਤਿਹਾਸ ਦੀ ਲੇਖਣੀ ਉਪਰ ਪਾਬੰਦੀ ਦਾ ਹੁਕਮ ਜਾਰੀ ਨਹੀਂ ਸੀ ਹੋਇਆ।[3] ਬਾਅਦ ਵਿਚ ਖ਼ਾਫ਼ੀ ਖ਼ਾਨ ਨੇ ਆਪਣੇ ਇਤਿਹਾਸਕਾਰੀ ਦੇ ਸ਼ੌਕ ਨੂੰ ਖ਼ੁਫ਼ੀਆ ਰੂਪ ਵਿਚ ਜਾਰੀ ਰੱਖਿਆ। ਬਾਦਸ਼ਾਹ ਮੁਹੰਮਦ ਸ਼ਾਹ ਨੂੰ ਖ਼ਾਫ਼ੀ ਖ਼ਾਨ ਦੁਆਰਾ ਲਿਖਿਆ

---

1. Elliot and Dowson, *History of India as told by its Own Historians,* Vol. VII, p. 207.
2. *Ibid.,* p. 208.
3. *Ibid.,* also see Thomas William Beale, *An Oriental Biographical Dictionary,* p. 211.

ਮੁਗ਼ਲ ਇਤਿਹਾਸ ਬੜਾ ਪਸੰਦ ਆਇਆ ਤੇ ਉਸ ਨੇ ਖ਼ੁਸ਼ ਹੋ ਕੇ ਲੇਖਕ ਨੂੰ ਖ਼ਾਫ਼ੀ ਖ਼ਾਨ ਦਾ ਖ਼ਿਤਾਬ ਬਖ਼ਸ਼ਿਆ।[4]

ਭਾਰਤ ਵਿਚ ਮੁਗ਼ਲਾਂ ਦੇ ਇਤਿਹਾਸ ਲਈ *ਮੁੰਤਖ਼ਬੁ-ਲ-ਲੁਬਾਬ* ਬੜਾ ਬੁਨਿਆਦੀ ਤੇ ਲਾਹੇਵੰਦ ਸਰੋਤ ਹੈ। ਕਿਤਾਬ ਦਾ ਜ਼ਿਆਦਾਤਰ ਹਿੱਸਾ ਮੁਗ਼ਲਾਂ ਦੇ 130 ਸਾਲਾਂ ਦੇ ਇਤਿਹਾਸ ਨਾਲ ਸੰਬੰਧਿਤ ਹੈ। ਲੇਖਕ ਦੇ ਕਹਿਣ ਅਨੁਸਾਰ ਇਨ੍ਹਾਂ ਵਿੱਚੋਂ 53 ਸਾਲਾਂ ਦਾ ਇਤਿਹਾਸ ਉਸ ਨੇ ਨਿੱਜੀ ਵਾਕਫ਼ੀਅਤ ਤੋਂ ਇਲਾਵਾ ਮੌਕੇ ਉੱਤੇ ਅੱਖੀਂ ਵੇਖਣ ਤੇ ਕੰਨੀਂ ਸੁਣਨ ਵਾਲੇ ਵਿਅਕਤੀਆਂ ਤੋਂ ਗ੍ਰਹਿਣ ਕੀਤੀ ਜਾਣਕਾਰੀ ਦੇ ਆਧਾਰ ਉੱਤੇ ਲਿਖਿਆ ਹੈ।[5] ਔਰੰਗਜ਼ੇਬ ਦੇ ਰਾਜ-ਕਾਲ ਦੇ ਪਿਛਲੇ 40 ਵਰ੍ਹਿਆਂ ਦੇ ਹਾਲਾਤ ਤੋਂ ਇਲਾਵਾ ਖ਼ਾਫ਼ੀ ਖ਼ਾਨ ਨੇ ਔਰੰਗਜ਼ੇਬ ਦੇ ਉਤਰਾਧਿਕਾਰੀਆਂ ਦੇ ਇਤਿਹਾਸ ਨੂੰ ਵੀ ਬ-ਖ਼ੂਬੀ ਕਲਮਬੰਦ ਕੀਤਾ ਹੈ। ਭਾਰਤ ਵਿਚ ਮੁਗ਼ਲ ਇਤਿਹਾਸ ਲਈ ਇਸ ਦੀ ਮਹੱਤਾ ਨੂੰ ਭਾਂਪਦਿਆਂ Royal Asiatic Society of Bengal ਨੇ ਇਸ ਨੂੰ ਕਬੀਰਉਦੀਨ ਅਹਿਮਦ ਤੇ Woseley Haig ਦੁਆਰਾ ਸੰਪਾਦਿਤ ਕਰਵਾ ਕੇ 1869 ਈ. ਵਿਚ ਦੋ ਜਿਲਦਾਂ ਵਿਚ ਕਲਕੱਤੇ ਤੋਂ ਪ੍ਰਕਾਸ਼ਿਤ ਕਰਵਾਇਆ ਸੀ। Sir H.M. Elliot and John Dowson ਨੇ ਇਸ ਦੇ ਕਾਫ਼ੀ ਸਾਰੇ ਹਿੱਸੇ ਦਾ ਅੰਗਰੇਜ਼ੀ ਵਿਚ ਤਰਜਮਾ ਕਰ ਕੇ ਆਪਣੀ ਕਿਤਾਬ *History of India as told by its Own Historians* ਦੀ ਸੱਤਵੀਂ ਜਿਲਦ ਵਿਚ ਸ਼ਾਮਿਲ ਕੀਤਾ ਹੈ। ਮੁਹੰਮਦ ਅਹਿਮਦ ਫ਼ਾਰੂਕੀ ਨੇ ਇਸ ਦਾ ਉਰਦੂ ਤਰਜਮਾ ਨਫ਼ੀਸ ਅਕੈਡਮੀ, ਕਰਾਚੀ ਵੱਲੋਂ 1963 ਵਿਚ ਪ੍ਰਕਾਸ਼ਿਤ ਕਰਵਾਇਆ ਸੀ।

ਖ਼ਾਫ਼ੀ ਖ਼ਾਨ ਨੇ ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸੈਨਿਕ ਸੰਘਰਸ਼ ਨੂੰ ਬੜੇ ਵਿਸਥਾਰ ਨਾਲ ਬਿਆਨ ਕੀਤਾ ਹੈ। ਉਸ ਦੀ ਲਿਖਤ ਵਿਚ ਕਈ ਥਾਂਈਂ ਸਿੱਖਾਂ ਬਾਰੇ ਬੜੀ ਅਪਮਾਨਜਨਕ ਸ਼ਬਦਾਵਲੀ, ਅਤਿ ਕਥਨੀ ਤੇ ਗ਼ਲਤ-ਬਿਆਨੀ ਦੇ ਅੰਸ਼ ਪ੍ਰਵੇਸ਼ ਕਰ ਗਏ ਹਨ। ਘਟਨਾਵਾਂ ਦੀ ਤਰਤੀਬ ਭਾਵੇਂ ਇਤਿਹਾਸਕ ਦ੍ਰਿਸ਼ਟੀ ਤੋਂ ਕਾਫ਼ੀ ਦਰੁਸਤ ਹੈ ਪਰ ਉਸ ਨੇ ਤਾਰੀਖ਼ਾਂ ਦੇਣ ਤੋਂ ਸੰਕੋਚ ਹੀ ਕੀਤਾ ਹੈ। ਉਕਤ ਕਾਰਨਾਂ ਕਰਕੇ ਖ਼ਾਫ਼ੀ ਖ਼ਾਨ ਦੀ ਗਵਾਹੀ ਨੂੰ ਬੜੀ ਸਾਵਧਾਨੀ ਨਾਲ ਪ੍ਰਯੋਗ ਕਰਨ ਦੀ ਲੋੜ ਹੈ। ਖ਼ਾਫ਼ੀ ਖ਼ਾਨ ਨੇ ਬਿਸਤ-ਦੁਆਬ ਅਤੇ ਗੰਗ-ਦੁਆਬ ਵਿਚ ਸਿੱਖਾਂ ਦੀਆਂ ਸੈਨਿਕ ਸਰਗਰਮੀਆਂ ਉਪਰ ਭਰਪੂਰ ਚਾਨਣਾ ਪਾਇਆ ਹੈ। ਸਢੌਰੇ, ਲੋਹਗੜ੍ਹ ਤੇ ਗੁਰਦਾਸ ਨੰਗਲ ਦੀਆਂ ਲੜਾਈਆਂ ਨੂੰ ਉਸ ਨੇ ਇਉਂ ਬਿਆਨ ਕੀਤਾ ਹੈ ਜਿਵੇਂ ਉਹ ਅੱਖੀਂ ਡਿੱਠੇ ਹਾਲ ਬਿਆਨ ਕਰ ਰਿਹਾ ਹੋਵੇ। ਉਸ ਨੇ ਸਿੱਖਾਂ ਦੀਆਂ ਧਾਰਮਿਕ ਰਹੁ-ਰੀਤਾਂ ਨੂੰ ਵਰਣਨ ਕਰਦਿਆਂ ਉਨ੍ਹਾਂ ਦੀ ਕੁਰਬਾਨੀ ਤੇ ਸੂਰਮਗਤੀ ਦੇ ਜਜ਼ਬੇ ਦੀ ਵੀ ਪ੍ਰਸੰਸਾ ਕੀਤੀ ਹੈ। ਉਹ 30 ਨਵੰਬਰ, 1710 ਈ. ਨੂੰ ਲੋਹਗੜ੍ਹ ਦੀ ਲੜਾਈ ਦਾ ਨਕਸ਼ਾ ਖਿੱਚਦਾ ਲਿਖਦਾ ਹੈ ਕਿ "ਜਿਨ੍ਹਾਂ ਲੋਕਾਂ ਨੂੰ ਜੰਗੀ ਤਜਰਬਾ ਹੈ ਉਹ ਇਸ ਹਕੀਕਤ ਨੂੰ ਭਲੀਭਾਂਤ ਜਾਣਦੇ ਹਨ ਕਿ ਜੇਕਰ ਦੋ-ਤਿੰਨ ਹਜ਼ਾਰ ਸੈਨਿਕਾਂ ਵਿਚ

---

4. Elliot and Dowson, *op.cit.*, p. 208.
5. *Ibid.*

ਸੌ ਦੋ ਸੌ ਸਵਾਰ ਅਜਿਹੇ ਹੋਣ ਜੋ ਬਹਾਦੁਰੀ, ਕੁਰਬਾਨੀ ਤੇ ਨਮਕ-ਹਲਾਲੀ ਦਾ ਜਜ਼ਬਾ ਰੱਖਦੇ ਹੋਣ ਤਾਂ ਉਹ ਉਸ ਫ਼ੌਜ ਦੀ ਫ਼ਤਹਿ ਦਾ ਸਬੱਬ ਬਣ ਜਾਂਦੇ ਹਨ। ਇਸ ਗਰੋਹ (ਸਿੱਖਾਂ) ਵਿਚ ਐਸਾ ਜਜ਼ਬਾ ਮੌਜੂਦ ਸੀ ਭਾਵੇਂ ਕਿ ਉਨ੍ਹਾਂ ਵਿਚ ਬਹੁ-ਗਿਣਤੀ ਪਿਆਦਿਆਂ ਦੀ ਸੀ। ਉਨ੍ਹਾਂ ਵਿਚ ਐਸੇ ਘੱਟ ਹੀ ਸਵਾਰ ਜਾਂ ਪਿਆਦੇ ਹੋਣਗੇ ਜੋ ਖ਼ੁਦ ਨੂੰ ਕੁਰਬਾਨੀ ਦੇ ਬੱਕਰੇ ਵਾਂਗ ਆਪਣੇ ਗੁਰੂ [ਬੰਦਾ ਸਿੰਘ ਬਹਾਦੁਰ] ਉਪਰੋਂ ਜਾਨ ਨਿਛਾਵਰ ਕਰਨ ਵਿਚ ਢਿੱਲ-ਮੱਠ ਕਰਦੇ ਹੋਣ।" ਖ਼ਾਫ਼ੀ ਖ਼ਾਨ ਨੇ ਬਾਬਾ ਬੰਦਾ ਸਿੰਘ ਬਹਾਦੁਰ ਦੇ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਦਾ ਦਿੱਲੀ ਵਿਚ ਦਾਖ਼ਲਾ ਅਤੇ ਅੰਤਲੇ ਹਾਲਾਤ ਜੋ ਬਿਆਨ ਕੀਤੇ ਹਨ, ਉਹ ਹਕੀਕਤ ਦੇ ਕਾਫ਼ੀ ਨਜ਼ਦੀਕ ਹਨ।

## -2-

**[ਸਿੱਖ ਤੇ ਉਨ੍ਹਾਂ ਦਾ ਗੁਰੂ]** :

ਜਦੋਂ ਬਾਦਸ਼ਾਹੀ ਲਸ਼ਕਰ ਉਜੈਨ ਦੀ ਸਰਹੱਦ ਉੱਤੇ ਪਹੁੰਚਿਆ ਤਾਂ ਬਾਦਸ਼ਾਹ ਨੂੰ ਰਾਜਧਾਨੀ (ਦਿੱਲੀ) ਦੇ ਨਜ਼ਦੀਕ ਤੇ ਪੰਜਾਬ ਦੇ ਇਲਾਕੇ ਵਿਚ ਗੁਰੂ ਫ਼ਿਰਕੇ (ਸਿੱਖਾਂ) ਦੁਆਰਾ ਪੈਦਾ ਕੀਤੇ ਫ਼ਸਾਦ ਦੀਆਂ ਖ਼ਬਰਾਂ ਮਿਲੀਆਂ। ਸੰਖੇਪ ਵਿਚ ਗੱਲ ਇਹ ਹੈ ਕਿ ਗੁਰੂ ਫ਼ਿਰਕੇ ਦੇ ਲੋਕ ਸਿੱਖਾਂ ਦੇ ਨਾਮ ਨਾਲ ਮਸ਼ਹੂਰ ਹਨ। ਉਨ੍ਹਾਂ ਦਾ ਆਗੂ ਫ਼ਕੀਰਾਂ ਵਾਲੇ ਭੇਸ ਵਿਚ ਲਾਹੌਰ ਦੇ ਨਜ਼ਦੀਕ ਨਿਵਾਸ ਰੱਖਦਾ ਸੀ।[6] ਕਾਫ਼ੀ ਅਰਸੇ ਤੋਂ ਉਸ ਨੇ ਸਾਰੇ ਸ਼ਹਿਰਾਂ ਤੇ ਮਸ਼ਹੂਰ ਬਸਤੀਆਂ ਵਿਚ ਆਪਣੇ ਇਬਾਦਤਖ਼ਾਨੇ (ਧਰਮਸ਼ਾਲਾ) ਬਣਾ ਲਏ ਸਨ। ਹਰ ਸਥਾਨ ਉੱਤੇ ਉਸ ਵਲੋਂ ਆਪਣਾ ਇਕ ਚੇਲਾ ਉਸ ਦੇ ਪ੍ਰਤਿਨਿਧ (ਮਸੰਦ) ਵਜੋਂ ਮੁਕੱਰਰ ਸੀ। ਗੁਰੂ ਦੇ ਅਕੀਦੇ ਵਿਚ ਵਿਸ਼ਵਾਸ ਰੱਖਣ ਵਾਲੇ ਜੋ ਨਜ਼ਰ-ਨਿਆਜ਼ (ਭੇਂਟ) ਇਬਾਦਤਖ਼ਾਨੇ (ਧਰਮਸ਼ਾਲ) ਵਿਚ ਲਿਆਉਂਦੇ ਸਨ, ਉਸ ਵਿੱਚੋਂ ਉਹ ਆਪਣੀ ਜ਼ਰੂਰਤ ਦੇ ਮੁਤਾਬਿਕ ਲੈ ਲੈਂਦਾ ਸੀ ਤੇ ਬਾਕੀ ਬਚਿਆ ਬਗ਼ੈਰ ਕਿਸੇ ਖ਼ਿਆਨਤ ਦੇ ਗੁਰੂ ਪਾਸ ਪਹੁੰਚਾ ਦਿੰਦਾ ਸੀ। ਇਸ ਫ਼ਿਰਕੇ (ਸਿੱਖਾਂ) ਵਿਚ ਜ਼ਿਆਦਾਤਰ ਜੱਟ ਤੇ ਪੰਜਾਬ ਦੇ ਖੱਤਰੀ ਤੇ ਦੂਸਰੀਆਂ ਛੋਟੀਆਂ ਜਾਤੀਆਂ ਦੀਆਂ ਕੌਮਾਂ ਸ਼ਾਮਿਲ ਸਨ। ਜੰਨਤਵਾਸੀ ਆਲਮਗੀਰ ਬਾਦਸ਼ਾਹ ਨੂੰ ਜਦ ਇਸ ਫ਼ਿਰਕੇ ਦੀਆਂ ਸ਼ੈਤਾਨੀ (ਕਾਫ਼ਿਰਾਨਾ) ਹਰਕਤਾਂ ਦੀ ਖ਼ਬਰ ਮਿਲੀ ਤਾਂ (ਮਰਹੂਮ) ਬਾਦਸ਼ਾਹ ਨੇ ਇਸ ਗਰੋਹ (ਸਿੱਖਾਂ) ਦੇ ਮਸੰਦਾਂ ਨੂੰ ਹਰ ਜ਼ਿਲ੍ਹੇ ਵਿੱਚੋਂ ਕੱਢ ਦੇਣ ਤੇ ਉਨ੍ਹਾਂ ਦੇ ਧਰਮ-ਸਥਾਨ ਉਜਾੜ ਦੇਣ ਦਾ ਹੁਕਮ ਦੇ ਦਿੱਤਾ। ਜਿਸ ਸਮੇਂ ਬਹਾਦਰ ਸ਼ਾਹ ਨੇ ਹੈਦਰਾਬਾਦ ਦੀ ਤਰਫ਼ ਰੁਖ਼ ਕੀਤਾ ਤਾਂ ਇਸ ਬਦਨਾਮ ਕੌਮ ਦਾ ਆਗੂ ਗੁਰੂ ਗੋਬਿੰਦ (ਸਿੰਘ) ਬਾਦਸ਼ਾਹ ਦੀ ਹਜ਼ੂਰੀ ਵਿਚ ਪਹੁੰਚਿਆ ਤੇ 200-300 ਨੇਜ਼ਾ ਬਰਦਾਰ ਤੇ ਪਿਆਦਾ (ਸਿੱਖਾਂ) ਨਾਲ, ਇਸ ਸਫ਼ਰ ਵਿਚ ਬਾਦਸ਼ਾਹ ਦੇ ਹਮਰਾਹ ਸੀ।[7] ਪਰ ਦੋ-ਤਿੰਨ ਮਹੀਨਿਆਂ ਬਾਅਦ

---

6. ਲੇਖਕ ਦੀ ਮੁਰਾਦ ਸਿੱਖਾਂ ਦੇ ਧਰਮ-ਸਥਾਨ, ਕਰਤਾਰਪੁਰ ਜਾਂ ਅੰਮ੍ਰਿਤਸਰ ਤੋਂ ਹੈ ਜੋ ਲਾਹੌਰ ਦੇ ਨਜ਼ਦੀਕ ਸਨ।
7. ਗੁਰੂ ਗੋਬਿੰਦ ਸਿੰਘ ਬਹਾਦਰ ਸ਼ਾਹ ਦੇ ਹਮਰਾਹ ਇਕ ਸ਼ਾਹੀ ਮਨਸਬਦਾਰ ਵਜੋਂ ਨਹੀਂ, ਸਗੋਂ ਬਾਦਸ਼ਾਹ ਨਾਲ ਬਾਤ-ਚੀਤ ਦੇ ਉਦੇਸ਼ ਨਾਲ ਸਫ਼ਰ ਕਰ ਰਹੇ ਸਨ।

ਹੀ ਉਹ ਜਮਧਰ ਦੇ ਜ਼ਖ਼ਮ ਨਾਲ ਮਰ ਗਿਆ ਅਤੇ ਉਸ ਦੇ ਕਾਤਿਲ ਦਾ ਕੋਈ ਥਹੁ-ਪਤਾ ਨਹੀਂ ਚੱਲ ਸਕਿਆ ਕਿ ਉਹ ਕੌਣ ਸੀ ?[8]

**[ਬੰਦਾ ਸਿੰਘ ਬਹਾਦੁਰ ਦਾ ਆਗਮਨ] :**

ਜਦ ਉਸ (ਗੁਰੂ ਗੋਬਿੰਦ ਸਿੰਘ) ਦੇ ਕਤਲ ਦੀ ਖ਼ਬਰ ਪੰਜਾਬ, ਜੋ ਇਸ ਗੁੰਮਰਾਹ ਫ਼ਿਰਕੇ ਦਾ ਗੜ੍ਹ ਹੈ, ਪਹੁੰਚੀ ਤਾਂ ਉਨ੍ਹਾਂ ਵਿੱਚੋਂ ਇਕ ਬੇ-ਸ਼ਰਮ ਸ਼ਖ਼ਸ ਨੇ, ਜਿਸ ਦੇ ਨਾਮ ਦੇ ਬਾਰੇ ਇਤਿਹਾਸ ਵਿਚ ਮੱਤ-ਭੇਦ ਹਨ, ਇਹ ਐਲਾਨ ਕੀਤਾ ਕਿ ਉਹ ਮਕਤੂਲ (ਗੁਰੂ) ਗੋਬਿੰਦ (ਸਿੰਘ) ਦੀ ਰੂਹ ਦਾ ਅਵਤਾਰ ਬਣ ਕੇ ਆਇਆ ਹੈ ਤੇ ਇਸ ਨਵੇਂ ਜੀਵਨ ਵਿਚ (ਗੁਰੂ) ਗੋਬਿੰਦ (ਸਿੰਘ) ਨੇ ਆਪਣੀ ਸ਼ਕਲ ਬਦਲ ਲਈ ਹੈ ਅਤੇ ਉਹ ਦਾੜ੍ਹੀ ਤੇ ਸਿਰ ਦੇ ਵਾਲਾਂ ਸਹਿਤ ਇਸ ਕਹਿਰ ਦੇ ਮਾਰੇ ਸ਼ਖ਼ਸ ਦੇ ਰੂਪ ਵਿਚ ਪ੍ਰਗਟ ਹੋ ਗਿਆ ਹੈ।[9] ਇਸ ਬੇਕਾਰ ਦੇ ਫ਼ਸਾਦੀ ਕੁੱਤੇ (ਬੰਦਾ ਸਿੰਘ ਬਹਾਦੁਰ) ਨੇ ਆਪਣੇ ਉਦੇਸ਼ ਦਾ ਇਸ ਢੰਗ ਨਾਲ ਐਲਾਨ ਕੀਤਾ ਕਿ ਉਹ (ਗੁਰੂ) ਗੋਬਿੰਦ (ਸਿੰਘ) ਦੇ ਕਤਲ ਦਾ ਬਦਲਾ ਲਵੇਗਾ। ਚੁਨਾਂਚਿ ਉਸ ਨੇ ਲੋਕਾਂ ਨੂੰ ਬਗ਼ਾਵਤ ਦੇ ਲਈ ਇਕੱਠੇ ਕਰਨਾ ਸ਼ੁਰੂ ਕੀਤਾ ਅਤੇ ਕੁਝ ਜਾਦੂਗਰੀਆਂ ਤੇ ਕਰਾਮਾਤਾਂ ਵਿਖਾਈਆਂ, ਜਿਸ ਉਪਰ ਕਮਜ਼ੋਰ ਅਕੀਦੇ ਵਾਲੇ ਲੋਕਾਂ ਨੇ ਵਿਸ਼ਵਾਸ ਕਰ ਲਿਆ। ਉਹ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਸੀ। ਪੰਜਾਬ ਤੇ ਸਰਹਿੰਦ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਉਸ ਨੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਦੋ-ਤਿੰਨ ਮਹੀਨਿਆਂ ਦੇ ਅਰਸੇ ਵਿਚ ਉਸ ਨੇ ਸੱਤ-ਅੱਠ ਹਜ਼ਾਰ ਪਿਆਦੇ ਇਕੱਠੇ ਕਰ ਲਏ। ਆਏ ਦਿਨ ਉਸ ਦੇ ਜੱਥੇ ਵਿਚ ਵਾਧਾ ਹੁੰਦਾ ਗਿਆ। ਹਜ਼ਾਰ ਕੁ ਘੋੜ ਸਵਾਰ ਵੀ ਉਸ ਨਾਲ ਆ ਮਿਲੇ। ਲੁੱਟ-ਮਾਰ ਨਾਲ ਉਨ੍ਹਾਂ ਨੇ ਕਾਫ਼ੀ ਮਾਲ ਜਮ੍ਹਾਂ ਕਰ ਲਿਆ, ਇਥੋਂ ਤੱਕ ਕਿ ਅਠਾਰਾਂ-ਉੱਨੀ ਹਜ਼ਾਰ ਹਥਿਆਰਬੰਦ ਘੋੜ ਸਵਾਰ ਉਸ ਦੇ ਝੰਡੇ ਥੱਲੇ ਇਕੱਠੇ ਹੋ ਗਏ। ਹੁਣ ਇਹ ਹਰ ਪਾਸੇ ਮਾਰ-ਧਾੜ ਤੇ ਕਤਲੋ-ਗ਼ਾਰਤ ਕਰਨ ਲੱਗ ਪਏ। ਦੋ-ਤਿੰਨ ਫ਼ੌਜਦਾਰਾਂ ਨੇ ਇਨ੍ਹਾਂ ਦਾ ਸਿਰ ਕੁਚਲਣ ਦੀ ਕੋਸ਼ਿਸ਼ ਕੀਤੀ ਤਾਂ ਸਿੱਖਾਂ ਨੇ ਟਾਕਰਾ ਕਰ ਕੇ ਉਨ੍ਹਾਂ ਨੂੰ ਕਤਲ ਕਰ ਦਿੱਤਾ ਅਤੇ ਬਹੁਤ ਸਾਰੇ ਪਿੰਡਾਂ ਨੂੰ ਲੁੱਟ ਲਿਆ। ਹਰ ਜਗ੍ਹਾ ਉਨ੍ਹਾਂ ਨੇ ਆਪਣੇ ਥਾਨੇਦਾਰ ਤੇ (ਮਾਲੀਆ ਉਗਰਾਹੁਣ) ਲਈ ਤਹਿਸੀਲਦਾਰ ਮੁਕੱਰਰ ਕਰ ਦਿੱਤੇ। ਹੁਣ ਉਨ੍ਹਾਂ ਦੀ ਗਿਣਤੀ ਵਧ ਕੇ ਤੀਹ-ਚਾਲ੍ਹੀ ਹਜ਼ਾਰ ਤੱਕ ਪਹੁੰਚ ਗਈ ਸੀ। ਇਹ ਲੋਕ ਬਾਦਸ਼ਾਹੀ ਹਾਕਿਮਾਂ ਤੇ ਜਾਗੀਰਦਾਰਾਂ ਦੇ ਕਰਿੰਦਿਆਂ ਨੂੰ ਲਿਖਦੇ

8. ਗੁਰੂ ਗੋਬਿੰਦ ਸਿੰਘ ਉਪਰ ਕਾਤਿਲਾਨਾ ਹਮਲਾ ਨਾਂਦੇੜ ਵਿਚ ਸਤੰਬਰ ਦੇ ਮਹੀਨੇ 1708 ਈ. ਵਿਚ ਹੋਇਆ ਸੀ। ਗੁਰੂ ਸਾਹਿਬ ਕੁਝ ਹਫ਼ਤਿਆਂ ਬਾਅਦ 7 ਅਕਤੂਬਰ, 1708 ਈ. ਨੂੰ ਜੋਤੀ-ਜੋਤਿ ਸਮਾ ਗਏ ਸਨ। *ਅਖ਼ਬਾਰਿ ਦਰਬਾਰਿ ਮੁਅੱਲਾ* ਅਨੁਸਾਰ ਗੁਰੂ ਸਾਹਿਬ ਉਪਰ ਜਮਧਰ ਦਾ ਵਾਰ ਕਰਨ ਵਾਲੇ ਇਕ ਪਠਾਨ ਦਾ ਨਾਮ ਜਮਸ਼ੈਦ ਖ਼ਾਨ ਸੀ ਜੋ ਗੁਰੂ ਜੀ ਦੇ ਪਲਟ ਵਾਰ ਨਾਲ ਥਾਂਇ ਮਾਰਿਆ ਗਿਆ ਸੀ।
9. ਬੰਦਾ ਸਿੰਘ ਬਹਾਦੁਰ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਹੋਣ ਦਾ ਕਦੇ ਵੀ ਦਾਅਵਾ ਨਹੀਂ ਸੀ ਕੀਤਾ ਅਤੇ ਨਾ ਹੀ ਕਦੇ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਜਾਂ 'ਸੱਚਾ ਸਾਹਿਬ' ਅਖਵਾਇਆ ਸੀ। ਉਸ ਨੇ ਉਕਤ ਲਕਬ ਅਕਾਲ ਪੁਰਖ ਲਈ ਪ੍ਰਯੋਗ ਕੀਤੇ ਸਨ।

ਰਹਿੰਦੇ ਸਨ ਕਿ ਉਹ ਉਨ੍ਹਾਂ ਦੀ ਅਧੀਨਗੀ ਕਬੂਲ ਕਰਨ ਅਤੇ ਆਪਣੇ ਤਅੱਲਕਿਆਂ ਤੋਂ ਦਸਤ-ਬਰਦਾਰ (ਹੱਕ ਛੱਡ ਦੇਣ) ਹੋ ਜਾਣ।

**[ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੂੰ ਸ਼ਿਕਸਤ] :**

ਸਰਕਾਰ ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖ਼ਾਨ ਸੀ। ਬਹੁਤ ਅਰਸੇ ਤੋਂ ਇਸ ਜ਼ਿਲ੍ਹੇ ਦਾ ਖ਼ਜ਼ਾਨਾ ਤੇ ਫ਼ੌਜ ਉਸ ਪਾਸ ਸੀ। ਇਸ ਜ਼ਿਲ੍ਹੇ ਦਾ ਬੰਦੋਬਸਤ ਕਰਨ ਲਈ ਉਸ ਦੀ ਬੜੀ ਸ਼ੁਹਰਤ ਸੀ। ਜਦੋਂ ਉਸ ਨੂੰ ਮਾਲੂਮ ਹੋਇਆ ਕਿ ਸਿੱਖਾਂ ਨੇ ਉਸ ਦੇ ਇਲਾਕੇ ਦੇ ਪਰਗਣਿਆਂ ਵਿਚ ਵੀ ਲੁੱਟ-ਮਾਰ ਤੇ ਤਬਾਹੀ ਮਚਾ ਰੱਖੀ ਹੈ ਤਾਂ ਉਸ ਨੇ ਫ਼ੌਜ ਇਕੱਠੀ ਕਰਨ ਤੇ ਜੰਗੀ-ਸਾਮਾਨ ਤਿਆਰ ਕਰਨ ਦਾ ਇੰਤਜ਼ਾਮ ਕੀਤਾ। ਚਾਰ-ਪੰਜ ਪ੍ਰਸਿੱਧ ਫ਼ੌਜਦਾਰਾਂ ਤੇ ਵੱਡੇ-ਵੱਡੇ ਜ਼ਿਮੀਂਦਾਰਾਂ ਨੂੰ ਆਪਣੇ ਨਾਲ ਲਿਆ। ਗੋਲਾ-ਬਾਰੂਦ ਦਾ ਜ਼ਖ਼ੀਰਾ ਲੈ ਕੇ ਉਹ (ਸਿੱਖਾਂ ਦੇ) ਮੁਕਾਬਲੇ ਲਈ ਚੜ੍ਹ ਪਿਆ। ਉਸ ਦੇ ਨਾਲ 4000-5000 ਘੋੜ ਸਵਾਰ, 7000-8000 ਬੰਦੂਕਚੀ, ਪਿਆਦੇ ਤੇ ਤੀਰ-ਅੰਦਾਜ਼ ਸਨ। ਤੋਪਖ਼ਾਨੇ ਦਾ ਸਾਜ਼ੋ-ਸਾਮਾਨ ਅਤੇ ਮਸਤ ਜੰਗੀ ਹਾਥੀ ਵੀ ਸਨ।

ਜਦ ਵਜ਼ੀਰ ਖ਼ਾਨ (ਸਰਹਿੰਦ ਤੋਂ) ਚਾਰ-ਪੰਜ ਕੋਹ (ਦੀ ਵਿੱਥ) 'ਤੇ ਪਹੁੰਚਿਆ ਤਾਂ ਸਿੱਖਾਂ ਨੂੰ ਖ਼ਬਰ ਹੋ ਗਈ। ਉਨ੍ਹਾਂ ਨੇ 'ਸਚਾ ਪਾਤਸ਼ਾਹ' ਤੇ 'ਫ਼ਤਹਿ ਦਰਸ਼ਨ' ਦੇ ਨਾਹਰੇ ਲਾਉਣੇ ਸ਼ੁਰੂ ਕਰ ਦਿੱਤੇ।[10] ਉਹ ਵਜ਼ੀਰ ਖ਼ਾਨ ਦਾ ਮੁਕਾਬਲਾ ਕਰਨ ਲਈ ਦੌੜੇ ਅਤੇ ਬੜੀ ਬਹਾਦੁਰੀ ਨਾਲ ਹਮਲਾ ਕੀਤਾ। ਚੁਨਾਂਚਿ ਉਹ (ਸਿੱਖ) ਤਲਵਾਰਾਂ ਧੂਹ ਕੇ ਹਾਥੀਆਂ ਉੱਤੇ ਚੜ੍ਹ ਗਏ ਤੇ ਇਕ-ਦੋ ਹਾਥੀਆਂ ਨੂੰ ਉਨ੍ਹਾਂ ਨੇ ਡੇਗ ਵੀ ਲਿਆ। ਮੁਸਲਮਾਨ (ਸਿਪਾਹੀ) ਬੜੀ ਵੱਡੀ ਗਿਣਤੀ ਵਿਚ ਉਨ੍ਹਾਂ ਦੇ ਹੱਥੋਂ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਕਾਫ਼ਿਰ (ਸਿੱਖ) ਵੀ ਮੁਸਲਮਾਨਾਂ ਦੇ ਹੱਥੋਂ ਮਾਰੇ ਗਏ। ਮੁਸਲਮਾਨਾਂ ਦੇ ਜਵਾਬੀ ਹਮਲੇ ਦੀ ਵਜ੍ਹਾ ਕਾਰਨ ਕਾਫ਼ਿਰਾਂ ਦੇ ਪੈਰ ਉਖੜਨ ਦੇ ਕਰੀਬ ਹੀ ਸਨ ਕਿ ਅਚਾਨਕ ਬੰਦੂਕ ਦੀ ਇਕ ਗੋਲੀ ਵਜ਼ੀਰ ਖ਼ਾਨ ਨੂੰ ਆ ਲੱਗੀ ਤੇ ਉਸ ਨੇ ਸ਼ਹੀਦ ਦਾ ਦਰਜਾ ਪ੍ਰਾਪਤ ਕਰ ਲਿਆ।[11] ਮੁਸਲਮਾਨਾਂ ਨੂੰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪਿਆ। ਸਾਰਾ ਜੰਗੀ ਸਾਜ਼ੋ-ਸਾਮਾਨ ਤੇ ਹਾਥੀ ਕਾਫ਼ਿਰਾਂ (ਸਿੱਖਾਂ) ਦੇ ਕਬਜ਼ੇ ਵਿਚ ਆ ਗਏ। ਜੋ (ਮੁਸਲਮਾਨ) ਸਵਾਰ ਜੰਗ ਵਿੱਚੋਂ ਬਚ ਕੇ ਨਿਕਲੇ, ਉਹ ਸਿਰਫ਼ ਆਪਣੇ ਤਨ ਦੇ ਕਪੜਿਆਂ ਨਾਲ ਹੀ ਜਾਨ ਬਚਾ ਕੇ ਭੱਜ ਸਕੇ। ਇਸ ਲੜਾਈ ਵਿਚ ਬੇ-ਸ਼ੁਮਾਰ ਪਿਆਦੇ ਤੇ ਘੋੜ-ਸਵਾਰ ਕਾਫ਼ਿਰਾਂ ਦੇ ਹੱਥੋਂ ਮਾਰੇ ਗਏ। ਸਿੱਖਾਂ ਦਾ ਪੇਸ਼ਵਾ (ਬੰਦਾ ਸਿੰਘ ਬਹਾਦੁਰ) ਉਨ੍ਹਾਂ ਦਾ ਪਿੱਛਾ ਕਰਦਾ ਹੋਇਆ ਸਰਹਿੰਦ ਤੱਕ ਪਹੁੰਚ ਗਿਆ।[12]

---

10. 'ਸੱਚਾ ਪਾਤਸ਼ਾਹ' ਸਿੱਖਾਂ ਦਾ ਜੰਗੀ ਜੈਕਾਰਾ ਨਹੀਂ ਸੀ। ਇਹ ਠੀਕ ਹੈ ਕਿ 'ਫ਼ਤਹਿ ਦਰਸ਼ਨ' ਦਾ ਨਾਹਰਾ ਬਾਬਾ ਬੰਦਾ ਸਿੰਘ ਬਹਾਦੁਰ ਦੇ ਸਾਥੀ ਸਿੱਖਾਂ ਵਿਚ ਪ੍ਰਚਲਿਤ ਸੀ, ਜੋ ਬਾਅਦ ਵਿਚ ਛੱਡ ਦਿੱਤਾ ਗਿਆ ਸੀ।
11. ਵਜ਼ੀਰ ਖ਼ਾਨ ਦੀ ਮੌਤ ਚੱਪੜ-ਚਿੜੀ ਦੇ ਮੈਦਾਨਿ-ਜੰਗ ਵਿਚ 12 ਮਈ, 1710 ਈ. ਨੂੰ ਫ਼ਤਹਿ ਸਿੰਘ ਦੇ ਤਲਵਾਰ ਦੇ ਵਾਰ ਨਾਲ ਹੋਈ ਸੀ।
12. ਬਾਬਾ ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਉਪਰ ਕਬਜ਼ਾ 14 ਮਈ, 1710 ਈ. ਨੂੰ ਕੀਤਾ ਸੀ।

## [ਸਰਹਿੰਦ ਉਪਰ ਸਿੱਖਾਂ ਦਾ ਕਬਜ਼ਾ] :

ਸਰਹਿੰਦ ਮਾਲ-ਅਸਬਾਬ ਨਾਲ ਭਰਪੂਰ ਬੜਾ ਆਬਾਦ ਸ਼ਹਿਰ ਸੀ। ਏਥੇ ਹਰ ਕੌਮ ਦੇ ਮਾਲਦਾਰ ਵਪਾਰੀ, ਸਰਾਫ਼ ਤੇ ਪੇਸ਼ਾਵਰ (ਕਾਰੀਗਰ) ਲੋਕ ਰਹਿੰਦੇ ਸਨ। ਵਿਦਵਾਨਾਂ ਤੇ ਧਾਰਮਿਕ ਸ਼ਖ਼ਸੀਅਤਾਂ ਦਾ ਇਹ ਸ਼ਹਿਰ ਬੜਾ ਵੱਡਾ ਕੇਂਦਰ ਸੀ। ਸਰਹਿੰਦ ਦੇ ਵਸਨੀਕਾਂ ਨੂੰ ਆਪਣੀ ਜਾਨ-ਮਾਲ ਤੇ ਬੀਵੀ-ਬੱਚਿਆਂ ਨੂੰ ਸ਼ਹਿਰ ਤੋਂ ਬਾਹਰ ਕੱਢ ਕੇ ਲੈ ਜਾਣ ਦਾ ਮੌਕਾ ਹੀ ਨਾ ਮਿਲਿਆ। ਵਜ਼ੀਰ ਖ਼ਾਨ ਦੀ ਸ਼ਹਾਦਤ ਤੇ ਸ਼ਾਹੀ ਲਸ਼ਕਰ ਦੀ ਤਬਾਹੀ ਦੀ ਖ਼ਬਰ ਸੁਣ ਕੇ ਸਾਰਿਆਂ ਦੇ ਹੌਂਸਲੇ ਢਹਿ-ਢੇਰੀ ਹੋ ਗਏ ਸਨ। ਉਨ੍ਹਾਂ ਨੇ ਆਪਣੇ ਬਚਾਅ ਲਈ ਘਰਾਂ ਦੇ ਦਰਵਾਜ਼ੇ ਬੰਦ ਕਰ ਲਏ। ਇਕ-ਦੋ ਦਿਨ ਥੋੜ੍ਹਾ ਬਹੁਤ ਮੁਕਾਬਲਾ ਕਰਨ ਲਈ ਲੜਾਈ ਕੀਤੀ। ਆਖ਼ਿਰ ਤਕਦੀਰ ਦੇ ਆਸਰੇ ਮੁਕਾਬਲਾ ਕਰਨਾ ਛੱਡ ਦਿੱਤਾ। ਵਹਿਸ਼ੀ ਸਿੱਖਾਂ ਨੇ ਜੀਅ ਭਰ ਕੇ ਲੁੱਟ-ਮਾਰ ਤੇ ਲੋਕਾਂ ਨੂੰ ਕਤਲ ਕੀਤਾ। ਉਨ੍ਹਾਂ ਨੇ ਬੀਵੀ-ਬੱਚਿਆਂ ਨੂੰ ਬੰਦੀ ਬਣਾ ਲਿਆ। ਤਿੰਨ-ਚਾਰ ਦਿਨ ਤੱਕ ਉਹ ਜ਼ੁਲਮ ਕੀਤੇ ਕਿ ਛੋਟੇ-ਵੱਡੇ ਘਰਾਣਿਆਂ ਦੀਆਂ ਗਰਭਵਤੀ ਔਰਤਾਂ ਦੇ ਪੇਟ ਚਾਕ ਕਰ ਕੇ ਉਨ੍ਹਾਂ ਦੇ ਬੱਚਿਆਂ ਨੂੰ ਕੱਢ ਲਿਆ ਤੇ ਜ਼ਮੀਨ ਉਪਰ ਪਟਕ ਕੇ ਮਾਰ ਦਿੱਤਾ।[13] ਇਮਾਰਤਾਂ ਨੂੰ ਅੱਗ ਦੇ ਭੇਂਟ ਕਰ ਦਿੱਤਾ। ਅਮੀਰ-ਫ਼ਕੀਰ ਸਭ ਨੂੰ ਖ਼ਾਕ ਵਿਚ ਰੋਲ ਦਿੱਤਾ। ਮੁਸਲਮਾਨਾਂ ਦੀਆਂ ਮਸਜਿਦਾਂ, ਮਕਬਰੇ ਤੇ ਮਜ਼ਾਰ ਜਿਥੇ ਕਿਧਰੇ ਵੀ ਨਜ਼ਰ ਆਏ, ਸਭ ਢਹਿ-ਢੇਰੀ ਕਰ ਦਿੱਤੇ। ਇਥੋਂ ਤੱਕ ਕਿ ਮੁਰਦਿਆਂ ਦੀਆਂ ਕਬਰਾਂ ਪੁੱਟ ਕੇ ਉਨ੍ਹਾਂ ਦੀਆਂ ਹੱਡੀਆਂ ਵੀ ਖਿੰਡਾ ਦਿੱਤੀਆਂ।[14] ਸਰਹਿੰਦ ਦੀ ਲੁੱਟ-ਮਾਰ ਤੋਂ ਬਾਅਦ ਸਾਰੇ ਪਰਗਣਿਆਂ ਵਿਚ ਉਨ੍ਹਾਂ ਨੇ ਮਾਲੀਆ ਵਸੂਲ ਕਰਨ ਲਈ ਆਪਣੇ ਆਮਿਲ ਨਿਯੁਕਤ ਕਰ ਦਿੱਤੇ।

## [ਸਹਾਰਨਪੁਰ ਉਪਰ ਸਿੱਖਾਂ ਦਾ ਹਮਲਾ] :

ਜਦ ਸਿੱਖਾਂ ਦਾ ਪਰਵਾਨਾ ਸਹਾਰਨਪੁਰ ਦੇ ਫ਼ੌਜਦਾਰ ਅਲੀ ਮੁਹੰਮਦ ਖ਼ਾਨ ਨੂੰ ਮਿਲਿਆ ਤਾਂ ਸਰਹਿੰਦ ਦੀਆਂ ਘਟਨਾਵਾਂ ਦਾ ਹਾਲ ਸੁਣ ਕੇ, ਉਸ ਦੇ ਹੋਸ਼ ਉਡ ਗਏ। ਭਾਵੇਂ ਸਹਾਰਨਪੁਰ ਦੇ ਰੱਜੇ-ਪੁੱਜੇ ਮੁਸਲਮਾਨਾਂ ਤੇ ਮੌਲਾਣਿਆਂ ਨੇ ਇਕੱਠੇ ਹੋ ਕੇ ਕਿਲ੍ਹੇ ਨੂੰ ਮਜ਼ਬੂਤ ਕਰਨ ਤੇ ਮੁਕਾਬਲੇ ਲਈ ਤਿਆਰੀ ਕਰਨ ਲਈ ਜ਼ੋਰ ਪਾਇਆ, ਪਰ ਉਹ ਸਿੱਖਾਂ ਦਾ ਮੁਕਾਬਲਾ ਕਰਨ ਲਈ ਰਜ਼ਾਮੰਦ ਨਾ ਹੋਇਆ। ਉਹ ਆਪਣੇ ਬੀਵੀ-ਬੱਚਿਆਂ, ਰਿਸ਼ਤੇਦਾਰਾਂ ਤੇ ਮਾਲ-ਅਸਬਾਬ ਨਾਲ ਸ਼ਾਹਜਹਾਨਾਬਾਦ (ਦਿੱਲੀ) ਦੀ ਤਰਫ਼ ਰਵਾਨਾ ਹੋ ਗਿਆ। ਆਖ਼ਿਰਕਾਰ ਸਿੱਖ ਸਹਾਰਨਪੁਰ ਵੀ ਪਹੁੰਚ ਗਏ।[15] ਕਸਬੇ ਦੇ ਸਾਰੇ ਆਦਮੀਆਂ ਨੇ ਇਕੱਠੇ ਹੋ ਕੇ ਸ਼ਹਿਰ ਦੀ ਸਾਰੇ ਪਾਸਿਓਂ ਮੋਰਚਾਬੰਦੀ ਕਰ ਲਈ ਸੀ। ਬਿਨਾਂ ਸ਼ੱਕ ਉਨ੍ਹਾਂ ਨੇ ਸਿੱਖਾਂ ਨਾਲ ਬੜੀ ਬਹਾਦਰੀ ਨਾਲ ਜੰਗ ਕੀਤੀ। ਤੀਰਾਂ ਤੇ ਗੋਲਾਬਾਰੀ ਦੀ ਮਾਰ ਨਾਲ ਸਿੱਖਾਂ ਵਿੱਚੋਂ ਕਈਆਂ ਨੂੰ ਜਹੰਨਮ ਦਾ ਰਾਹ

---

13. ਲੇਖਕ ਦਾ ਬਾਬਾ ਬੰਦਾ ਸਿੰਘ ਬਹਾਦੁਰ ਦਾ ਮੁਸਲਮਾਨਾਂ ਉਪਰ ਤਸ਼ੱਦਦ ਢਾਹੁਣ ਦਾ ਦੋਸ਼ ਨਿਰਮੂਲ ਹੈ।
14. ਮੁਸਲਮਾਨਾਂ ਦੇ ਧਰਮ-ਸਥਾਨਾਂ ਦੀ ਬੇ-ਹੁਰਮਤੀ ਤੇ ਤਬਾਹੀ ਦਾ ਇਲਜ਼ਾਮ ਵੀ ਨਿਰਾਧਾਰ ਹੈ।
15. ਸਿੱਖਾਂ ਦਾ ਸਹਾਰਨਪੁਰ ਉਪਰ ਕਬਜ਼ਾ 10-12 ਜੂਨ, 1710 ਈ. ਨੂੰ ਹੋਇਆ ਸੀ।

ਵਿਖਾਇਆ। ਉੱਚ ਖ਼ਾਨਦਾਨਾਂ ਤੇ ਅਮੀਰਾਂ ਦੀ ਇਕ ਜਮਾਤ ਨੇ ਬਹਾਦੁਰੀ ਨਾਲ ਲੜਦੇ ਹੋਏ ਆਪਣੀ ਜਾਨ ਕੁਰਬਾਨ ਕਰ ਦਿੱਤੀ। ਸਿੱਖਾਂ ਨੇ ਸਹਾਰਨਪੁਰ ਨੂੰ ਵੀ ਬੜੀ ਬੁਰੀ ਤਰ੍ਹਾਂ ਲੁੱਟਿਆ। ਕਸਬੇ ਦੇ ਬਹੁਤ ਸਾਰੇ ਲੋਕਾਂ ਦੇ ਬੀਵੀ-ਬੱਚਿਆਂ, ਘਰ-ਬਾਰ ਤੇ ਮਾਲ-ਅਸਬਾਬ ਨੂੰ ਤਬਾਹ ਕਰ ਦਿੱਤਾ। ਬਹੁਤ ਸਾਰੀਆਂ ਔਰਤਾਂ ਨੇ ਆਪਣੀ ਆਬਰੂ ਬਚਾਉਣ ਲਈ ਖੂਹਾਂ ਵਿਚ ਛਾਲ ਮਾਰ ਦਿੱਤੀ। ਪਰ ਜਿਨ੍ਹਾਂ ਬਹਾਦੁਰ ਸ਼ਰੀਫ਼ ਘਰਾਣਿਆਂ ਨੇ ਆਪਣੇ ਬੀਵੀ-ਬੱਚਿਆਂ ਨੂੰ ਇਕ ਥਾਂ ਇਕੱਠਾ ਕਰ ਕੇ ਕਾਫ਼ਿਰਾਂ ਦਾ ਸਖ਼ਤੀ ਨਾਲ ਮੁਕਾਬਲਾ ਕੀਤਾ, ਉਹ ਜਾਨ-ਮਾਲ ਦੇ ਨੁਕਸਾਨ ਤੋਂ ਬੜੀ ਹੱਦ ਤੱਕ ਬਚੇ ਰਹੇ। ਸਿੱਖਾਂ ਨੂੰ ਸਹਾਰਨਪੁਰ ਤੋਂ ਵੀ ਕਾਫ਼ੀ ਮਿਕਦਾਰ ਵਿਚ ਸੋਨਾ, ਚਾਂਦੀ, ਰੁਪਏ ਅਤੇ ਕੀਮਤੀ ਸਾਮਾਨ ਲੁੱਟ ਦੇ ਮਾਲ ਵਿਚ ਪ੍ਰਾਪਤ ਹੋਏ। ਆਖ਼ਿਰ ਉਨ੍ਹਾਂ ਨੇ ਸਹਾਰਨਪੁਰ ਦਾ ਬੰਦੋਬਸਤ ਵੀ ਸੰਭਾਲ ਲਿਆ।

**[ਜਲਾਲਾਬਾਦ ਨੂੰ ਘੇਰਾ] :**

ਸਹਾਰਨਪੁਰ ਤੋਂ ਬਾਅਦ ਜਲਾਲਾਬਾਦ ਦੇ ਫ਼ੌਜਦਾਰ, ਜਲਾਲ ਖ਼ਾਨ ਨੂੰ ਸਿੱਖਾਂ ਵੱਲੋਂ ਸਖ਼ਤ ਹੁਕਮ ਮਿਲਣ ਲੱਗੇ। ਜਲਾਲਾਬਾਦ ਦੇ ਕਸਬੇ ਨੂੰ ਜਲਾਲ ਖ਼ਾਨ ਨੇ ਵਸਾਇਆ ਸੀ। ਉਥੇ ਕਿਲ੍ਹਾ ਤੇ ਸ਼ਹਿਰ ਦੇ ਆਲੇ-ਦੁਆਲੇ ਫ਼ਸੀਲ ਵੀ ਸੀ। ਬੜੇ-ਬੜੇ ਅਮੀਰ ਤੇ ਮਾਲਦਾਰ ਪਠਾਨ ਉਥੇ ਰਹਿੰਦੇ ਸਨ। ਜਲਾਲ ਖ਼ਾਨ ਬੜਾ ਬਹਾਦਰ ਤੇ ਦਲੇਰ ਸ਼ਖ਼ਸ ਸੀ। ਪਠਾਨ ਕਬੀਲਿਆਂ ਵਿਚ ਉਸ ਦੀ ਬੜੀ ਸ਼ੁਹਰਤ ਸੀ। ਜਦ ਸਿੱਖਾਂ ਦੇ ਗੁਰੂ (ਬੰਦਾ ਸਿੰਘ ਬਹਾਦੁਰ) ਦਾ ਖ਼ਤ ਉਸ ਪਾਸ ਆਇਆ ਤਾਂ ਉਸ ਨੇ ਖ਼ਤ ਲਿਆਉਣ ਵਾਲਿਆਂ ਦੀ ਬੇ-ਇਜ਼ਤੀ ਕਰ ਕੇ ਉਨ੍ਹਾਂ ਨੂੰ ਜਲਾਲਾਬਾਦ ਵਿੱਚੋਂ ਬਾਹਰ ਕੱਢ ਦਿੱਤਾ। ਸ਼ਹਿਰ ਦੀ ਫ਼ਸੀਲ ਤੇ ਬੁਰਜਾਂ ਨੂੰ ਮਜ਼ਬੂਤ ਕਰ ਕੇ ਜੰਗੀ ਸਾਮਾਨ ਇਕੱਠਾ ਕੀਤਾ ਤੇ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ। ਜਲਾਲ ਖ਼ਾਨ ਨੂੰ ਖ਼ਬਰ ਮਿਲੀ ਕਿ ਸਿੱਖਾਂ ਦੀ ਫ਼ੌਜ ਚਾਰ ਕੋਹ ਦੇ ਫ਼ਾਸਲੇ ਉੱਤੇ ਪਹੁੰਚ ਗਈ ਹੈ ਅਤੇ ਉਨ੍ਹਾਂ ਨੇ ਜਲਾਲਾਬਾਦ ਦੇ ਅਧੀਨ ਆਉਂਦੇ ਦੋ ਪਿੰਡਾਂ, ਜਿਨ੍ਹਾਂ ਵਿਚ ਵਪਾਰੀਆਂ ਦਾ ਮਾਲ ਭਰਿਆ ਪਿਆ ਸੀ, ਲੁੱਟਣ ਲਈ ਘੇਰਾ ਪਾ ਲਿਆ ਹੈ। ਜਲਾਲ ਖ਼ਾਨ ਨੇ ਤਿੰਨ-ਚਾਰ ਸੌ ਅਫ਼ਗਾਨ ਸਵਾਰਾਂ ਤੇ ਇਕ ਹਜ਼ਾਰ ਬੰਦੂਕਚੀਆਂ ਤੇ ਤੀਰ-ਅੰਦਾਜ਼ਾਂ ਨੂੰ ਆਪਣੇ ਪੋਤੇ ਗ਼ੁਲਾਮ ਮੁਹੰਮਦ ਖ਼ਾਨ ਤੇ ਚਚੇਰੇ ਭਾਈ, ਹਿਜ਼ਬਰ ਖ਼ਾਨ ਦੀ ਕਮਾਨ ਹੇਠ ਘਿਰੇ ਹੋਏ ਲੋਕਾਂ ਦੀ ਕੁਮਕ ਲਈ ਰਵਾਨਾ ਕੀਤਾ। ਇਸ ਕੁਮਕ ਦੇ ਪਹੁੰਚਣ ਨਾਲ ਘਿਰੇ ਹੋਏ ਲੋਕਾਂ ਦੀ ਹਿੰਮਤ ਵੱਧ ਗਈ। ਚਾਰ-ਪੰਜ ਸੌ ਬੰਦੂਕਚੀਆਂ ਤੇ ਤੀਰ-ਅੰਦਾਜ਼ ਅਤੇ ਆਮ ਲੋਕਾਂ ਦੀ ਇਕ ਵੱਡੀ ਗਿਣਤੀ ਹਥਿਆਰ ਤੇ ਗੋਪੀਯੇ ਲੈ ਕੇ (ਸਹਾਇਤਾ ਲਈ) ਨਿਕਲ ਆਈ। ਉਨ੍ਹਾਂ ਨੇ ਕਾਫ਼ਿਰਾਂ ਉੱਤੇ ਮਰਦਾਂ ਵਾਂਗ ਸਖ਼ਤ ਹਮਲਾ ਕੀਤਾ ਅਤੇ ਦੋਨੋਂ ਤਰਫ਼ਾਂ ਤੋਂ ਜੰਗ ਸ਼ੁਰੂ ਹੋ ਗਈ।[16] ਪਠਾਨ ਤੇ ਦੂਸਰੇ ਮੁਸਲਿਮ ਬਹਾਦੁਰਾਂ ਨੇ ਲਗਾਤਾਰ ਹਮਲੇ ਕਰ ਕੇ ਕਾਫ਼ਿਰਾਂ ਨੂੰ ਸ਼ਿਕਸਤ ਦੇ ਦਿੱਤੀ। ਬਹੁਤ ਵੱਡੀ ਗਿਣਤੀ ਵਿਚ ਮਾਰੇ ਜਾਣ ਤੋਂ ਬਾਅਦ ਸਿੱਖ ਭੱਜ ਨਿਕਲੇ। ਇਸ ਦੇ

16. ਜਲਾਲਾਬਾਦ ਦੀ ਲੜਾਈ 23 ਜੂਨ, 1710 ਈ. ਦੇ ਲਾਗੇ-ਚਾਗੇ ਹੋਈ ਸੀ।

ਬਾਅਦ ਵੀ ਜਲਾਲ ਖ਼ਾਨ ਤੇ ਕਾਫ਼ਿਰਾਂ ਦੇ ਵਿਚਕਾਰ ਕਈ ਮੁੱਠ-ਭੇੜਾਂ ਹੋਈਆਂ ਤੇ ਦੋ-ਤਿੰਨ ਵਾਰ ਸਿੱਖਾਂ ਦਾ ਗੁਰੂ [ਬੰਦਾ ਸਿੰਘ ਬਹਾਦੁਰ] ਹਾਰ ਖਾ ਕੇ ਭੱਜ ਗਿਆ। ਆਖ਼ਿਰ ਸਿੱਖ ਸੱਤਰ-ਅੱਸੀ ਹਜ਼ਾਰ ਪਿਆਦਾ ਫ਼ੌਜ ਲੈ ਕੇ ਚੜ੍ਹ ਆਏ, ਤੇ ਜਲਾਲਾਬਾਦ ਨੂੰ ਘੇਰਾ ਪਾ ਲਿਆ। ਸਿੱਖ ਆਪਣੇ ਨਾਲ ਦੋ-ਤਿੰਨ ਸੌ ਮੋਰਚਾਲ ਲੈ ਕੇ ਆਏ ਸਨ। ਲੱਕੜੀ ਦੇ ਤਖ਼ਤਿਆਂ ਨੂੰ ਜੋੜ ਕੇ ਹੇਠਾਂ ਗੱਡੀ ਦੀ ਤਰ੍ਹਾਂ ਪਹੀਏ ਲਗਾਏ ਹੋਏ ਸਨ। ਜਲਾਲ ਖ਼ਾਨ ਅਫ਼ਗਾਨ ਨੇ ਜਿਸ ਬਹਾਦੁਰੀ ਤੇ ਦਲੇਰੀ ਨਾਲ ਉਨ੍ਹਾਂ ਦਾ ਮੁਕਾਬਲਾ ਕੀਤਾ, ਉਸ ਦੀ ਬੜੀ ਦਿਲਚਸਪ ਕਹਾਣੀ ਹੈ ਪਰ ਏਥੇ ਉਸ ਦਾ ਸਿਰਫ਼ ਸੰਖੇਪ ਵਿਚ ਜ਼ਿਕਰ ਕੀਤਾ ਹੈ। ਜਿਸ ਵਕਤ ਸਿੱਖਾਂ ਨੇ ਆਪਣੇ ਮੋਰਚੇ ਕਿਲ੍ਹੇ ਤੱਕ ਪਹੁੰਚਾ ਦਿੱਤੇ ਅਤੇ ਉਹ ਗੋਲਾਬਾਰੀ ਕਰਦੇ ਹੋਏ ਫ਼ਸੀਲ ਨੂੰ ਢਾਹੁਣ ਦੇ ਲਈ ਅੱਗੇ ਵਧੇ ਤੇ ਦੀਵਾਰਾਂ ਨੂੰ ਪੌੜੀਆਂ ਲਾਉਣ ਤੇ ਦਰਵਾਜ਼ਿਆਂ ਨੂੰ ਅੱਗ ਲਾਉਣ ਦੀ ਕੋਸ਼ਿਸ਼ ਕਰਨ ਲੱਗੇ ਤਾਂ ਬਹਾਦੁਰ ਪਠਾਨਾਂ ਨੇ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਦਿੱਤਾ। ਹੱਥ ਵਿਚ ਨੰਗੀਆਂ ਤਲਵਾਰਾਂ ਫੜ ਕੇ, ਚਿਹਰਿਆਂ ਨੂੰ ਢਾਲਾਂ ਨਾਲ ਢੱਕ ਕੇ, ਅਚਾਨਕ ਬਾਹਰ ਨਿਕਲ ਆਏ ਤੇ ਸਿੱਖਾਂ ਉੱਤੇ ਐਸਾ ਹਮਲਾ ਕੀਤਾ ਕਿ 100-200 ਕਾਫ਼ਿਰ ਇੱਕੋ ਹੀ ਹੱਲੇ ਵਿਚ ਮਾਰੇ ਗਏ। ਮੁਸਲਮਾਨ ਵੀ ਕਾਫ਼ੀ ਗਿਣਤੀ ਵਿਚ ਸ਼ਹੀਦ ਹੋਏ। ਇਸ ਤਰ੍ਹਾਂ ਪਠਾਨਾਂ ਨੇ ਰਾਤੋ-ਰਾਤ ਕਾਫ਼ਿਰਾਂ ਉੱਤੇ ਕਈ ਹਮਲੇ ਕੀਤੇ। ਵੀਹ ਦਿਨਾਂ ਤੱਕ ਘਿਰੇ ਹੋਏ ਸ਼ਹਿਰ ਵਾਸੀਆਂ ਨੂੰ ਰਾਤ-ਦਿਨ ਬੜੀ ਤਕਲੀਫ਼ ਉਠਾਉਣੀ ਪਈ। ਇਸ ਅਰਸੇ ਦੌਰਾਨ ਉਨ੍ਹਾਂ ਦਾ ਖਾਣਾ-ਪੀਣਾ, ਸੁੱਖ-ਚੈਨ ਸਭ ਹਰਾਮ ਹੋ ਗਿਆ ਸੀ। ਉਨ੍ਹਾਂ (ਪਠਾਨਾਂ) ਦੀ ਮਰਦਾਨਗੀ ਦਾ ਨਤੀਜਾ ਇਹ ਹੋਇਆ ਕਿ ਸਿੱਖ ਆਪਣੇ ਹਜ਼ਾਰਾਂ ਆਦਮੀ ਮਰਵਾ ਕੇ, ਨਾਕਾਮ ਤੇ ਨਾ-ਉਮੀਦ ਹੋ ਕੇ ਘੇਰਾ ਉਠਾ ਕੇ ਵਾਪਸ ਚਲੇ ਗਏ।

**[ਸੁਲਤਾਨਪੁਰ ਤੇ ਜਲੰਧਰ ਦੁਆਬ ਉਪਰ ਸਿੱਖਾਂ ਦੇ ਹਮਲੇ] :**

ਜਲਾਲਾਬਾਦ ਤੋਂ ਨਾਕਾਮ ਵਾਪਸ ਪਰਤ ਕੇ ਸਿੱਖਾਂ ਨੇ ਸੁਲਤਾਨਪੁਰ ਅਤੇ ਦੁਆਬਾ ਜਲੰਧਰ ਦੇ ਪਰਗਣਿਆਂ ਦਾ ਰੁਖ਼ ਕੀਤਾ। ਇਸ ਜ਼ਿਲ੍ਹੇ ਦੇ ਫ਼ੌਜਦਾਰ, ਸ਼ਮਸ ਖ਼ਾਨ ਨੂੰ ਸਿੱਖਾਂ ਨੇ ਇਕ ਪਰਵਾਨਾ ਲਿਖ ਭੇਜਿਆ ਕਿ ਉਹ ਉਨ੍ਹਾਂ ਦੀ ਅਧੀਨਗੀ ਕਬੂਲ ਕਰੇ ਤੇ ਉਨ੍ਹਾਂ ਦੇ ਹੁਕਮ ਅਨੁਸਾਰ ਇਲਾਕੇ ਦੇ ਪ੍ਰਬੰਧ ਵਿਚ ਸੁਧਾਰ ਕਰੇ, ਅਤੇ ਜੋ ਵੀ ਖ਼ਜ਼ਾਨਾ ਉਸ ਦੇ ਪਾਸ ਹੈ, ਉਨ੍ਹਾਂ ਦੇ ਹਵਾਲੇ ਕਰ ਦੇਵੇ। ਇਹ ਪਰਵਾਨਾ ਦੋ ਸਿੱਖ ਲੈ ਕੇ ਆਏ ਸਨ। ਸ਼ਮਸ ਖ਼ਾਨ ਨੇ ਚੌਧਰੀਆਂ ਤੇ ਬਹਾਦਰ ਫ਼ੌਜੀ ਸਰਦਾਰਾਂ ਨਾਲ ਮਸ਼ਵਰਾ ਕੀਤਾ। ਉਨ੍ਹਾਂ ਸਭ ਨੇ ਸ਼ਮਸ ਖ਼ਾਨ ਦਾ ਸਾਥ ਦੇਣ ਦਾ ਵਾਅਦਾ ਕੀਤਾ ਅਤੇ ਸ਼ਹਾਦਤ ਦਾ ਦਰਜਾ ਪਾਉਣ ਲਈ ਫ਼ਾਤਿਹਾ (ਕੁਰਾਨ ਦੀ ਪਹਿਲੀ ਆਇਤ) ਪੜ੍ਹੀ ਅਤੇ ਇਲਾਹੀ ਕਲਾਮ (ਕੁਰਾਨ) ਉਪਰ ਕਸਮ ਖਾ ਕੇ ਵਫ਼ਾਦਾਰੀ ਦਾ ਭਰੋਸਾ ਦਿੱਤਾ। ਇਨ੍ਹਾਂ ਮਸ਼ਵਰਿਆਂ ਉਪਰੰਤ ਖ਼ਾਨ ਨੇ ਉਨ੍ਹਾਂ ਪੈਗ਼ਾਮ ਲਿਆਉਣ ਵਾਲੇ ਸਿੱਖਾਂ ਦੇ ਸਾਹਮਣੇ ਖ਼ੈਮਾ (ਤੰਬੂ) ਬਾਹਰ ਲਾਉਣ ਦਾ ਹੁਕਮ ਦਿੱਤਾ ਤੇ ਧਮਕੀ ਭਰਿਆ ਜਵਾਬ ਲਿਖ ਕੇ ਉਨ੍ਹਾਂ (ਸਿੱਖਾਂ) ਨੂੰ ਜਲਦ ਆਉਣ ਦੀ ਤਾਕੀਦ ਕੀਤੀ। ਸਿੱਖਾਂ ਨੇ ਸ਼ਮਸ ਖ਼ਾਨ ਤੋਂ ਸ਼ੀਸ਼ੇ ਤੇ ਬਾਰੂਦ ਦੀ ਮੰਗ ਵੀ ਕੀਤੀ ਸੀ। ਖ਼ਤ ਦੇ ਨਾਲ ਸ਼ਮਸ ਖ਼ਾਨ ਨੇ ਥੋੜ੍ਹਾ ਬਹੁਤ ਸ਼ੀਸ਼ਾ ਤੇ ਬਾਰੂਦ ਵੀ ਭਿਜਵਾ ਦਿੱਤਾ ਤੇ ਲਿਖਿਆ ਕਿ ਉਸ ਦੇ ਸਵਾਰੀ

ਤੇ ਭਾਰ-ਬਰਦਾਰੀ ਦੇ ਜਾਨਵਰ (ਘਾਹ) ਚਰਨ ਲਈ ਗਏ ਹੋਏ ਹਨ, (ਸ਼ਾਹੀ) ਅਮੀਰਾਂ ਦੇ (ਸਵਾਰੀ ਵਾਲੇ ਜਾਨਵਰ) ਉਧਰ ਹੀ ਰੁਕੇ ਹੋਏ ਹਨ। ਇਸ ਲਈ ਬਾਰੂਦ ਤੇ ਸ਼ੀਸ਼ਾ ਜ਼ਿਆਦਾ ਮਿਕਦਾਰ ਵਿਚ ਭੇਜਣ ਦਾ ਇੰਤਜ਼ਾਮ ਨਹੀਂ ਹੋ ਸਕਿਆ। ਵੈਸੇ ਸਾਡੇ ਪਾਸ ਸ਼ੀਸ਼ਾ ਤੇ ਬਾਰੂਦ ਦੀ ਕੋਈ ਘਾਟ ਨਹੀਂ ਹੈ, ਵਪਾਰੀਆਂ ਦੇ ਪਾਸ ਵੀ ਕਾਫ਼ੀ ਮਿਕਦਾਰ ਵਿਚ ਉਪਲਬਧ ਹੈ ਅਤੇ ਸਰਕਾਰ ਦੇ ਬਾਰੂਦਖ਼ਾਨੇ ਵਿਚ ਜ਼ਖ਼ੀਰੇ ਭਰੇ ਪਏ ਹਨ। ਜਿਤਨੇ ਭਾਰ-ਬਰਦਾਰੀ ਦੇ ਜਾਨਵਰ ਭਿਜਵਾ ਦਿਓਗੇ, ਉਤਨੀ ਹੀ ਮਿਕਦਾਰ ਵਿਚ ਬਾਰੂਦ ਤੇ ਸ਼ੀਸ਼ਾ ਲਦਵਾ ਕੇ ਅਸੀਂ ਭੇਜ ਦਿਆਂਗੇ। ਜਦ ਸ਼ਮਸ ਖ਼ਾਨ ਨੇ ਸਿੱਖਾਂ ਦਾ ਮੁਕਾਬਲਾ ਕਰਨ ਲਈ ਤਿਆਰੀਆਂ ਮੁਕੰਮਲ ਕਰ ਲਈਆਂ ਤਾਂ ਉਸ ਪਾਸ 4000-5000 ਸਵਾਰ ਇਕੱਠੇ ਹੋ ਗਏ ਸਨ। ਤੀਹ ਹਜ਼ਾਰ (30000) ਬੰਦੂਕਚੀ, ਤੀਰ-ਅੰਦਾਜ਼ ਤੇ ਪਿਆਦੇ ਵੀ ਸਨ। ਇਨ੍ਹਾਂ ਤੋਂ ਇਲਾਵਾ ਕਾਫ਼ੀ ਗਿਣਤੀ ਵਿਚ ਦੂਸਰੇ (ਜਹਾਦੀ) ਹਥਿਆਰਬੰਦ ਲੋਕ ਵੀ ਸਨ। ਇਹ ਸਭ ਸ਼ਮਸ ਖ਼ਾਨ ਦੇ ਪੁਰਾਣੇ ਸਮੇਂ ਤੋਂ ਨੌਕਰ ਸਨ। ਇਸ ਮੁਹਿੰਮ ਦੇ ਲਈ ਉਸ ਨੇ ਨਵੀਂ ਭਰਤੀ ਦਾ ਹੁਕਮ ਵੀ ਦੇ ਦਿੱਤਾ ਸੀ। ਆਸੇ ਪਾਸੇ ਦੇ ਜ਼ਿਮੀਂਦਾਰਾਂ ਦੀ ਮਦਦ ਨਾਲ ਕਾਫ਼ੀ ਲੋਕਾਂ ਨੂੰ ਫ਼ੌਜ ਵਿਚ ਭਰਤੀ ਕੀਤਾ ਗਿਆ। ਇਸ ਵਿਚ ਹਰੇਕ ਕੌਮ ਦੇ ਵੱਡੇ-ਛੋਟੇ ਲੋਕ ਸ਼ਾਮਿਲ ਸਨ। ਕਾਰੀਗਰ (ਪੇਸ਼ਾਵਰ) ਲੋਕ ਵੀ ਸਨ। ਜੁਲਾਹਿਆਂ ਦੀ ਇਕ ਬੜੀ ਵੱਡੀ ਗਿਣਤੀ ਇਸ ਵਿਚ ਸ਼ਾਮਿਲ ਸੀ। ਇਨ੍ਹਾਂ ਸਭ ਨੇ ਸ਼ਹਾਦਤ ਦੇਣ ਲਈ ਕਮਰਕੱਸੇ ਕੀਤੇ ਹੋਏ ਸਨ। ਇਨ੍ਹਾਂ ਨੇ ਆਪਣੀ ਜਾਨ-ਮਾਲ ਤੇ ਬੀਵੀ-ਬੱਚਿਆਂ ਨੂੰ ਤਿਆਗ ਕੇ ਕੁਰਾਨ ਦੀ ਕਸਮ ਖਾਧੀ ਤੇ ਗਾਨੇ ਬੰਨ੍ਹ ਜੰਗੀ ਲਸ਼ਕਰ ਵਿਚ ਆ ਵੜੇ। ਜੰਗੀ ਖ਼ਰਚੇ ਵਿਚ ਵੀ ਲੋਕਾਂ ਨੇ ਹਿੱਸਾ ਪਾਇਆ ਤੇ ਮਾਲੀ ਮਦਦ ਜੁਟਾਈ। ਇਉਂ ਸ਼ਮਸ ਖ਼ਾਨ ਇਕ ਲੱਖ ਆਦਮੀਆਂ ਦਾ ਲਸ਼ਕਰ ਲੈ ਕੇ ਸੁਲਤਾਨਪੁਰ (ਲੋਧੀ) ਤੋਂ ਬੜੇ ਰੋਹਬ ਨਾਲ ਚੜ੍ਹ ਤੁਰਿਆ।

**[ਰਾਹੋਂ ਦੀ ਲੜਾਈ]:**

ਉਧਰ ਸਿੱਖ 70-80 ਹਜ਼ਾਰ ਸਵਾਰ ਤੇ ਪਿਆਦਾ ਫ਼ੌਜ ਲੈ ਕੇ ਮੁਕਾਬਲੇ ਦੇ ਲਈ ਅੱਗੇ ਵਧੇ। ਉਨ੍ਹਾਂ ਦੇ ਕੋਲ ਦੋ ਤੋਪਾਂ ਸਨ, ਜੋ ਉਹ ਸਰਹਿੰਦ ਤੋਂ ਆਪਣੇ ਨਾਲ ਲੈ ਕੇ ਆਏ ਸਨ। ਕਿਲ੍ਹਾ ਫ਼ਤਹਿ ਕਰਨ ਦਾ ਵੀ ਕਾਫ਼ੀ ਸਾਮਾਨ ਉਨ੍ਹਾਂ ਪਾਸ ਸੀ। ਮੋਰਚਾਬੰਦੀ ਦੇ ਲਈ ਤਖ਼ਤੇ, ਸ਼ਤੀਰ, ਰੇਤ ਦੇ ਭਰੇ ਹੋਏ ਬੋਰੇ, ਸ਼ੀਸ਼ਾ ਤੇ ਬਾਰੂਦ ਸਭ ਗੱਡਿਆਂ ਉੱਤੇ ਲੱਦ ਰੱਖਿਆ ਸੀ। ਉਹ ਲੁੱਟ-ਮਾਰ ਕਰਦੇ ਹੋਏ ਸੁਲਤਾਨਪੁਰ ਤੋਂ ਸੱਤ ਕੋਹ ਦੂਰ ਕਸਬਾ ਰਾਹੋਂ ਵਿਚ ਪਹੁੰਚ ਗਏ। ਜਦ ਉਨ੍ਹਾਂ ਨੂੰ ਪਤਾ ਚੱਲਿਆ ਕਿ ਸ਼ਮਸ ਖ਼ਾਨ ਜੁਰਅਤ ਤੇ ਤਿਆਰੀ ਸਹਿਤ ਖ਼ੁਦ ਮੁਕਾਬਲਾ ਕਰਨ ਲਈ ਚੜ੍ਹ ਆਇਆ ਹੈ ਤਾਂ ਉਹ (ਸਿੱਖ) ਉਸੇ ਥਾਂ ਉੱਤੇ ਰੁਕ ਗਏ। ਰਾਹੋਂ ਵਿਚ ਇੱਟਾਂ ਦੇ ਆਵੇ ਬੜੀ ਤਾਦਾਦ ਵਿਚ ਮੌਜੂਦ ਸਨ। ਇੱਟਾਂ ਦੇ ਚੱਕੇ ਵੀ ਲੱਗੇ ਹੋਏ ਸਨ। ਸਿੱਖਾਂ ਨੇ ਇਨ੍ਹਾਂ ਇੱਟਾਂ ਦੇ ਆਵਿਆਂ ਤੋਂ ਹੀ ਗੜ੍ਹ ਦਾ ਕੰਮ ਲਿਆ ਅਤੇ ਚਾਰੇ ਤਰਫ਼ਾਂ ਤੋਂ ਮੋਰਚਾਬੰਦੀ ਕਰ ਲਈ। ਇਥੋਂ ਉਨ੍ਹਾਂ ਨੇ ਆਪਣੀ ਗਸ਼ਤੀ ਫ਼ੌਜ ਦੀਆਂ ਟੁਕੜੀਆਂ ਸਾਰੇ ਪਾਸੀਂ ਭੇਜੀਆਂ ਅਤੇ ਪਰਗਣਿਆਂ ਦੇ ਚੌਧਰੀਆਂ ਤੇ ਕਾਨੂੰਨਗੋਆਂ ਨੂੰ ਈਨ ਮੰਨ ਲੈਣ ਲਈ ਪਰਵਾਨੇ ਭੇਜੇ।

ਸ਼ਮਸ ਖ਼ਾਨ ਦੇ ਖੱਬੇ-ਸੱਜੇ ਜੋ ਜਹਾਦੀ ਸਨ, ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝਦੇ ਸਨ ਕਿ ਜੇਕਰ ਸ਼ਮਸ ਖ਼ਾਨ ਦੀ ਹਾਰ ਹੋਈ ਜਾਂ ਉਹ ਸ਼ਹੀਦ ਹੋ ਗਿਆ ਤਾਂ ਉਨ੍ਹਾਂ ਦੀ ਜਾਨ-ਮਾਲ ਤੇ ਬੀਵੀ-ਬੱਚੇ ਵੀ ਬਰਬਾਦ ਹੋ ਜਾਣਗੇ। ਇਸ ਲਈ ਉਹ ਮਰਨ-ਮਾਰਨ ਲਈ ਤਿਆਰ ਹੋ ਗਏ ਸਨ। ਉਹ ਇਕ ਦੂਸਰੇ ਨੂੰ ਜਹਾਦ ਅਤੇ ਸ਼ਹਾਦਤ ਦੀਆਂ ਨਸੀਹਤਾਂ ਦੇ ਰਹੇ ਸਨ। ਉਹ ਅੱਲ੍ਹਾ-ਹੂ-ਅਕਬਰ ਦੇ ਨਾਹਰੇ ਮਾਰਦੇ ਇਕ ਦੂਸਰੇ ਨਾਲੋਂ ਅੱਗੇ ਨੂੰ ਵਧੇ। ਜਿਉਂ ਹੀ ਜਹਾਦੀਆਂ ਦਾ ਦਲ ਕਾਫ਼ਿਰਾਂ (ਸਿੱਖਾਂ) ਦੀ ਮੋਰਚਾਬੰਦੀ ਤੋਂ ਇਕ ਗੋਲੀ ਦੀ ਮਾਰ ਦੇ ਫ਼ਾਸਲੇ ਉੱਤੇ ਰਹਿ ਗਿਆ ਤਾਂ ਦਿਨ ਇਕ ਪਹਿਰ ਗੁਜ਼ਰ ਚੁੱਕਾ ਸੀ। ਜਿਉਂ ਹੀ ਜਹਾਦੀ ਮਾਰ ਹੇਠ ਆਏ ਤਾਂ ਸਿੱਖਾਂ ਦੇ ਮੋਰਚਿਆਂ ਤੋਂ ਤੋਪਾਂ ਤੇ ਬੰਦੂਕਾਂ ਦਾਗ਼ਣ ਦੀਆਂ ਆਵਾਜ਼ਾਂ ਸ਼ੁਰੂ ਹੋ ਗਈਆਂ।[17] ਇੱਕੋ ਵਕਤ ਦਸ-ਬਾਰ੍ਹਾਂ ਹਜ਼ਾਰ ਗੋਲੇ ਤੇ ਗੋਪੀਯਾਂ ਦੇ ਪੱਥਰ ਇਸਲਾਮੀ ਲਸ਼ਕਰ ਉੱਤੇ ਵਰ੍ਹਨ ਲੱਗੇ। ਪਰ ਖ਼ੁਦਾ ਦੀ ਕਿਰਪਾ ਨਾਲ ਇਸਲਾਮੀ ਲਸ਼ਕਰ ਨੂੰ ਕੋਈ ਖ਼ਾਸ ਨੁਕਸਾਨ ਨਾ ਹੋਇਆ ਅਤੇ ਨਾ ਹੀ ਕੋਈ ਫ਼ੌਜੀ ਸਰਦਾਰ ਇਸ ਹਮਲੇ ਵਿਚ ਹਲਾਕ ਹੋਇਆ। ਸ਼ਮਸ ਖ਼ਾਨ ਨੇ ਜਹਾਦੀਆਂ ਨੂੰ ਕਾਹਲ ਕਰਨ ਤੋਂ ਰੋਕਿਆ ਅਤੇ ਬਾਰੂਦ ਦੇ ਗ਼ੈਰ-ਜ਼ਰੂਰੀ ਇਸਤੇਮਾਲ ਤੋਂ ਵਰਜਿਆ। ਇਸ ਲਈ ਉਸ ਦੀ ਫ਼ੌਜ ਸਹਿਜੇ-ਸਹਿਜੇ ਅੱਗੇ ਵਧ ਰਹੀ ਸੀ। ਸਿੱਖਾਂ ਦੇ ਵਲੋਂ ਗੋਲਾਬਾਰੀ ਦੀ ਪਹਿਲੀ ਤੇ ਦੂਸਰੀ ਸ਼ਲਕ ਤੋਂ ਬਾਅਦ ਸ਼ਮਸ ਖ਼ਾਨ ਨੇ ਹਾਥੀਆਂ ਦੀ ਸਹਾਇਤਾ ਨਾਲ ਕੋਈ ਚਾਲ੍ਹੀ-ਪੰਜਾਹ ਹਜ਼ਾਰ ਮੁਸਲਮਾਨਾਂ ਨੂੰ ਜੋ ਪਰਗਣਿਆਂ ਤੇ ਆਸੇ-ਪਾਸੇ ਤੋਂ ਉਸ ਦੀ ਮਦਦ ਲਈ ਆਏ ਹੋਏ ਸਨ, ਅੱਗੇ ਵਧਾਇਆ। ਉਹ ਵੀ ਅੱਲ੍ਹਾ-ਹੂ-ਅਕਬਰ ਦੇ ਨਾਹਰੇ ਮਾਰਦੇ ਹੋਏ ਅੱਗੇ ਵਧੇ ਤੇ ਕਾਫ਼ਿਰਾਂ ਉਪਰ ਹੱਲਾ ਬੋਲ ਦਿੱਤਾ ਅਤੇ ਬੜੀ ਵੱਡੀ ਗਿਣਤੀ ਵਿਚ ਉਨ੍ਹਾਂ ਨੂੰ ਕਤਲ ਤੇ ਜ਼ਖ਼ਮੀ ਕਰ ਦਿੱਤਾ। ਕਾਫ਼ਿਰਾਂ ਨੇ ਆਪਣੇ ਬਚਾਉ ਲਈ ਬਥੇਰੇ ਜਤਨ ਕੀਤੇ ਪਰ ਹਾਰ ਖਾ ਕੇ ਭੱਜ ਗਏ। ਮੈਦਾਨਿ ਜੰਗ ਵਿੱਚੋਂ ਫ਼ਰਾਰ ਹੋਣ ਉਪਰੰਤ ਸਿੱਖਾਂ ਨੇ ਰਾਹੋਂ ਦੇ ਕਿਲ੍ਹੇ ਵਿਚ ਜਾ ਕੇ ਪਨਾਹ ਲੈ ਲਈ। ਕਿਉਂਕਿ ਇਹ ਕਸਬਾ ਇਸ ਜੰਗ ਤੋਂ ਪਹਿਲੇ ਉਨ੍ਹਾਂ ਦੇ ਕਬਜ਼ੇ ਵਿਚ ਆ ਗਿਆ ਸੀ, (ਸ਼ਮਸ ਖ਼ਾਨ ਨੇ) ਸਿੱਖਾਂ ਨੂੰ ਰਾਹੋਂ ਦੇ ਕਿਲ੍ਹੇ ਵਿਚ ਘੇਰ ਲਿਆ। ਸਿੱਖ ਕਿਲ੍ਹੇ ਵਿੱਚੋਂ ਬੰਦੂਕਾਂ ਤੇ ਤੀਰਾਂ ਦੀ ਮਾਰ ਕਰਨ ਵਿਚ ਰੁੱਝ ਗਏ। ਰਾਹੋਂ ਵਾਲੀ (ਸ਼ਾਹੀ) ਚੌਕੀ, ਸਿੱਖਾਂ ਦੇ ਹਮਲੇ ਤੋਂ ਪਹਿਲੇ ਕਿਲ੍ਹਾ ਖ਼ਾਲੀ ਕਰ ਕੇ ਜਾਨ ਬਚਾ ਕੇ ਭੱਜ ਗਈ ਸੀ। ਉਹ ਕਿਲ੍ਹੇ ਵਿਚ ਕਾਫ਼ੀ ਮਿਕਦਾਰ ਵਿਚ ਜੰਗੀ ਸਾਮਾਨ ਤੇ ਖਾਧ-ਖ਼ੁਰਾਕ ਦਾ ਭੰਡਾਰ ਪਿੱਛੇ ਛੱਡ ਗਏ ਸੀ। ਇਸ ਲਈ ਸਿੱਖ ਬੜੇ ਆਰਾਮ ਨਾਲ ਗੜ੍ਹੀ ਦੇ ਅੰਦਰ ਕਾਇਮ ਰਹੇ ਅਤੇ ਕਈ ਵਾਰ ਰਾਤ ਨੂੰ ਛੋਟੀਆਂ-ਛੋਟੀਆਂ ਟੁਕੜੀਆਂ ਵਿਚ ਕਿਲ੍ਹੇ ਵਿੱਚੋਂ ਬਾਹਰ ਨਿਕਲ ਕੇ ਗਾਜ਼ੀਆਂ ਉੱਤੇ ਹਮਲਾ ਕਰਦੇ ਸਨ। ਇਨ੍ਹਾਂ ਹਮਲਿਆਂ ਵਿਚ ਕਾਫ਼ੀ ਵੱਡੀ ਗਿਣਤੀ ਵਿਚ ਜਹਾਦੀਆਂ ਤੇ ਉਨ੍ਹਾਂ ਦੇ ਘੋੜਿਆਂ ਦਾ ਨੁਕਸਾਨ ਹੋ ਗਿਆ। ਇਥੋਂ ਤੱਕ ਕਿ ਦੋਨੋਂ ਤਰਫ਼ਾਂ ਦੀਆਂ ਫ਼ੌਜਾਂ ਲੜਾਈ ਤੋਂ ਤੰਗ ਆ ਗਈਆਂ ਸਨ, ਖ਼ਾਸ ਕਰਕੇ ਕਾਫ਼ਿਰਾਂ (ਸਿੱਖਾਂ) ਦੀ ਹਾਲਤ ਬੜੀ ਨਾਜ਼ੁਕ ਹੋ ਗਈ ਸੀ। ਜਦ ਜਹਾਦੀਆਂ ਦੇ ਵੱਲੋਂ ਹੋਰ ਦਬਾਅ ਪਾਇਆ ਗਿਆ

17. ਸ਼ਮਸ ਖ਼ਾਨ ਦੀਆਂ ਫ਼ੌਜਾਂ ਤੇ ਸਿੱਖਾਂ ਵਿਚਕਾਰ ਰਾਹੋਂ ਦੀ ਲੜਾਈ 1-2 ਅਕਤੂਬਰ, 1710 ਈ. ਨੂੰ ਲੜੀ ਗਈ ਸੀ।

ਤਾਂ ਕਾਫ਼ਿਰ ਗੜ੍ਹੀ ਛੱਡ ਕੇ ਰਾਤੋ-ਰਾਤ ਫ਼ਰਾਰ ਹੋ ਗਏ। ਸ਼ਮਸ ਖ਼ਾਨ ਨੇ ਕੁਝ ਕੋਹ ਉਨ੍ਹਾਂ ਦਾ ਪਿੱਛਾ ਕੀਤਾ। ਇਕ ਤੋਪ, ਭਾਰ-ਬਰਦਾਰੀ ਦੇ ਕੁਝ ਊਠ, ਉਸ ਦੇ ਹੱਥ ਲੱਗੇ ਤੇ ਉਹ ਵਾਪਸ ਸੁਲਤਾਨਪੁਰ ਪਰਤ ਆਇਆ। ਪਰ ਦੂਸਰੇ ਹੀ ਦਿਨ ਤਕਰੀਬਨ ਇਕ ਹਜ਼ਾਰ ਸਿੱਖ ਫਿਰ ਇਕੱਠੇ ਹੋ ਕੇ ਚੜ੍ਹ ਆਏ। ਸ਼ਮਸ ਖ਼ਾਨ ਨੇ ਰਾਹੋਂ ਦੇ ਕਿਲ੍ਹੇ ਵਿਚ ਜੋ ਥਾਣਾ ਕਾਇਮ ਕੀਤਾ ਸੀ, ਉਸ ਨੂੰ ਬਾਹਰ ਕੱਢ ਦਿੱਤਾ ਤੇ ਕਿਲ੍ਹੇ ਦੇ ਅੰਦਰ ਆਪਣਾ ਥਾਣਾ ਕਾਇਮ ਕਰ ਲਿਆ।[18]

## [ਲਾਹੌਰ ਦੀ ਤਰਫ਼ ਸਿੱਖਾਂ ਦੀ ਮਾਰ] :

ਇਸ ਤੋਂ ਬਾਅਦ ਸਿੱਖਾਂ ਨੇ ਲਾਹੌਰ ਦੇ ਆਸੇ-ਪਾਸੇ ਦੇ ਪਰਗਣਿਆਂ ਵਿਚ ਲੁੱਟ-ਮਾਰ ਮਚਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਦੇ ਹਮਲਿਆਂ ਤੇ ਲੁੱਟ-ਮਾਰ ਕਾਰਨ ਲਾਹੌਰ ਤੇ ਇਸ ਦੇ ਗਿਰਦ ਬੜੀ ਅਫ਼ਰਾ-ਤਫ਼ਰੀ ਫੈਲ ਗਈ। ਇਸਲਾਮ ਖ਼ਾਨ, ਸ਼ਾਹਜ਼ਾਦੇ ਦਾ ਦੀਵਾਨ ਤੇ ਲਾਹੌਰ ਦਾ ਨਾਇਬ ਸੂਬੇਦਾਰ ਸੀ।[19] ਉਸ ਨੇ ਬਾਦਸ਼ਾਹੀ ਦੀਵਾਨ, ਕਾਜ਼ਿਮ ਖ਼ਾਨ ਦੀ ਮਦਦ ਨਾਲ ਲਾਹੌਰ ਦੇ ਕਿਲ੍ਹੇ ਦੀ ਫ਼ਸੀਲ ਤੇ ਬੁਰਜਾਂ ਨੂੰ ਮਜ਼ਬੂਤ ਕਰਵਾਇਆ। ਉਸੇ ਨੇ ਹਿੰਦੂਆਂ ਤੇ ਮੁਸਲਮਾਨਾਂ ਦੀ ਬਹੁਤ ਵੱਡੀ ਜਮਾਤ ਦੇ ਨਾਲ ਲਾਹੌਰ ਸ਼ਹਿਰ ਤੋਂ ਤਿੰਨ-ਚਾਰ ਕੋਹ ਬਾਹਰ ਤੰਬੂ ਗੱਡ ਲਏ ਅਤੇ ਸਿੱਖਾਂ ਦੀ ਗਸ਼ਤੀ ਫ਼ੌਜ ਦੀ ਮਾਰ ਤੋਂ ਰੋਕਥਾਮ ਸ਼ੁਰੂ ਕੀਤੀ। ਭਾਵੇਂ ਸਿੱਖਾਂ ਦੇ ਹਮਲਿਆਂ ਤੋਂ ਲਾਹੌਰ ਸ਼ਹਿਰ ਸੁਰੱਖਿਅਤ ਰਿਹਾ ਤੇ ਸ਼ਹਿਰ ਵਾਸੀਆਂ ਦਾ ਕੋਈ ਜਾਨੀ ਤੇ ਮਾਲੀ ਨੁਕਸਾਨ ਨਾ ਹੋਇਆ, ਪਰ ਸ਼ਹਿਰ ਦੇ ਪਾਸ ਸ਼ਾਲੀਮਾਰ ਬਾਗ਼, ਜੋ ਸ਼ਹਿਰ ਤੋਂ ਦੋ ਕੋਹ 'ਤੇ ਸਥਿਤ ਹੈ, ਤੱਕ ਸਿੱਖਾਂ ਨੇ ਬੜਾ ਨੁਕਸਾਨ ਪਹੁੰਚਾਇਆ।[20] ਸੰਖੇਪ ਸਾਰ ਇਹ ਹੈ ਕਿ ਅੱਠ-ਨੌਂ ਮਹੀਨਿਆਂ ਦੇ ਅਰਸੇ ਵਿਚ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਤੋਂ ਦੋ-ਤਿੰਨ ਮੰਜ਼ਲਾਂ ਲਾਹੌਰ ਦੀ ਤਰਫ਼ ਦੇ ਸਾਰੇ ਪ੍ਰਸਿੱਧ ਕਸਬੇ ਤੇ ਬਸਤੀਆਂ ਇਨ੍ਹਾਂ ਵਹਿਸ਼ੀਆਂ (ਸਿੱਖਾਂ) ਦੀ ਲੁੱਟ-ਮਾਰ ਦੇ ਕਾਰਨ ਵੀਰਾਨ ਹੋ ਗਈਆਂ ਤੇ ਉਨ੍ਹਾਂ ਦੇ ਦੀਵੇ ਬੁੱਝ ਗਏ ਭਾਵ ਬੇ-ਆਬਾਦ ਹੋ ਗਏ। ਬੇ-ਸ਼ੁਮਾਰ ਆਦਮੀ ਮਾਰੇ ਗਏ। ਉਨ੍ਹਾਂ (ਸਿੱਖਾਂ) ਨੇ ਬੇ-ਸ਼ੁਮਾਰ ਮਸਜਿਦਾਂ ਤੇ ਮਜ਼ਾਰਾਂ ਨੂੰ ਤਬਾਹ ਤੇ ਬਰਬਾਦ ਕਰ ਦਿੱਤਾ। ਖ਼ਾਸ ਤੌਰ 'ਤੇ ਜਦੋਂ ਉਹ ਲਾਹੌਰ ਤੋਂ ਵਾਪਸ ਪਰਤੇ ਤਾਂ ਸਢੌਰਾ ਅਤੇ ਕਰਨਾਲ ਦੇ ਪਿੰਡਾਂ ਤੇ ਕਸਬਿਆਂ ਦੇ ਫ਼ੌਜਦਾਰਾਂ ਤੇ ਮੁਸਲਮਾਨਾਂ ਦੀ ਇਕ ਵੱਡੀ ਤਾਦਾਦ ਉਨ੍ਹਾਂ ਨਾਲ ਬਹਾਦੁਰੀ ਨਾਲ ਲੜਦੀ ਹੋਈ ਸ਼ਹੀਦ ਹੋ ਗਈ। (ਦੇਸ਼ ਵਿਚ) ਬੜੀ ਤਬਾਹੀ ਮਚਾਈ ਗਈ। ਜਿਹੜੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਉਨ੍ਹਾਂ ਜ਼ਾਲਿਮਾਂ ਨੇ ਕੈਦ ਕਰ ਲਿਆ ਸੀ, ਉਨ੍ਹਾਂ ਨੂੰ ਸੌ-ਸੌ, ਦੋ-ਦੋ ਸੌ ਦੇ ਟੋਲਿਆਂ ਵਿਚ ਇਕ ਜਗ੍ਹਾ ਬਿਠਾ ਕੇ ਕਤਲ ਕਰ ਦਿੱਤਾ ਗਿਆ।

---

18. ਸਿੱਖਾਂ ਨੇ ਰਾਹੋਂ ਉਪਰ ਦੁਬਾਰਾ ਕਬਜ਼ਾ 3 ਅਕਤੂਬਰ, 1710 ਈ. ਨੂੰ ਕੀਤਾ ਸੀ।
19. ਇਸ ਦਾ ਅਸਲ ਨਾਮ ਸੱਯਦ ਅਸਲਮ ਖ਼ਾਨ ਸੀ। ਕਈ ਇਤਿਹਾਸਕਾਰਾਂ ਨੇ ਇਸ ਨੂੰ ਇਸਲਾਮ ਖ਼ਾਨ ਤੇ ਮੁਸਲਿਮ ਖ਼ਾਨ ਦੇ ਨਾਮ ਵੀ ਦਿੱਤੇ ਹਨ। ਇਹ ਕਾਬੁਲ ਦੇ ਮੌਲਵੀਜ਼ਾਦਿਆਂ ਵਿੱਚੋਂ ਸ਼ਫ਼ੀ ਖ਼ਾਨ ਦਾ ਪੁੱਤਰ ਸੀ। ਜਦੋਂ ਲਾਹੌਰ ਦੇ ਮੌਲਾਣਿਆਂ ਨੇ ਜੁਲਾਈ 1710 'ਚ ਸਿੱਖਾਂ ਵਿਰੁੱਧ ਜਹਾਦ ਲਈ ਹੈਦਰੀ ਝੰਡਾ ਉਠਾਇਆ ਤਾਂ ਉਸ ਵੇਲੇ ਇਹ ਲਾਹੌਰ ਦਾ ਸੂਬੇਦਾਰ ਸੀ।
20. ਇਹ ਘਟਨਾਵਾਂ ਜੂਨ-ਜੁਲਾਈ 1710 ਈ. ਦੇ ਲਾਗੇ ਦੀਆਂ ਹਨ।

**[ਸਿੱਖਾਂ ਦੇ ਵਿਸ਼ਵਾਸ ਤੇ ਰਸਮਾਂ ਰੀਤਾਂ] :**

ਸਿੱਖਾਂ ਨੇ ਕਈ ਨਵੀਆਂ-ਨਵੀਆਂ ਕਾਫ਼ਿਰਾਨਾ ਰਸਮਾਂ ਅਖ਼ਤਿਆਰ ਕਰ ਲਈਆਂ ਸਨ। ਉਨ੍ਹਾਂ ਦੀ ਬਹੁਗਿਣਤੀ ਹਿੰਦੂਆਂ ਦੀਆਂ ਨੀਵੀਆਂ ਜਾਤਾਂ ਵਿੱਚੋਂ ਸੀ, ਜੋ ਗੁਰੂ ਦੇ ਅਕੀਦਤਮੰਦ ਹੋ ਗਏ ਸਨ। ਇਨ੍ਹਾਂ ਲੋਕਾਂ ਨੇ ਸਿਰ ਤੇ ਦਾੜ੍ਹੀ ਦੇ ਵਾਲ ਮੁਨਵਾਉਣ ਨੂੰ ਆਪਣੇ ਧਾਰਮਿਕ ਵਿਹਾਰ ਦੇ ਖ਼ਿਲਾਫ਼ ਕਰਾਰ ਦੇ ਦਿੱਤਾ ਸੀ। ਗੁਰੂ ਦੇ ਉਪਰ ਉਨ੍ਹਾਂ ਨੂੰ ਇੰਨੀ ਸ਼ਰਧਾ ਸੀ ਕਿ ਉਹ ਆਪਣੀ ਜਾਨ ਉਸ ਦੇ ਕਦਮਾਂ ਉੱਤੇ ਨਿਸ਼ਾਵਰ ਕਰਨ ਲਈ ਤਿਆਰ ਰਹਿੰਦੇ ਸਨ। ਹਿੰਦੂਆਂ ਦੇ ਦੂਸਰੇ ਫ਼ਿਰਕਿਆਂ ਨੂੰ ਕਤਲ ਕਰਨ ਤੇ ਦੁੱਖ ਦੇਣ ਲਈ, ਇਹ ਬੜੇ ਤਤਪਰ ਰਹਿੰਦੇ ਸਨ।[21]

**ਬਹਾਦਰ ਸ਼ਾਹ ਦਾ ਪੰਜਾਬ ਵੱਲ ਕੂਚ :**

ਜਦ ਸਿੱਖਾਂ ਦੇ ਇਸ ਹੰਗਾਮੇ ਦੀ ਖ਼ਬਰ ਬਾਦਸ਼ਾਹ ਨੂੰ ਮਿਲੀ ਤਾਂ ਉਸ ਦੇ ਮਨ ਵਿਚ ਸਖ਼ਤ ਅਫ਼ਸੋਸ ਤੇ ਗ਼ੁੱਸਾ ਪੈਦਾ ਹੋਇਆ। ਇਸ ਸਲਾਹ ਦੇ ਕਾਰਨ ਕਿ ਸਿੱਖਾਂ ਦਾ ਫ਼ਸਾਦ ਰਾਜਪੂਤਾਂ ਦੀ ਬਗ਼ਾਵਤ ਦੇ ਮੁਕਾਬਲੇ ਐਨਾ ਜ਼ਿਆਦਾ ਖ਼ਤਰਨਾਕ ਨਹੀਂ ਹੈ ਅਤੇ ਇਹ ਵੀ ਤਸੱਲੀ ਸੀ ਕਿ ਜਿਸ ਵਕਤ ਬਾਦਸ਼ਾਹੀ ਲਸ਼ਕਰ ਪੰਜਾਬ ਦਾ ਰੁਖ਼ ਕਰੇਗਾ ਤਾਂ ਸਿੱਖਾਂ ਦੇ ਕੂੜੇ-ਕਰਕਟ (ਫ਼ਸਾਦ) ਦਾ ਆਸਾਨੀ ਨਾਲ ਸਫ਼ਾਇਆ ਹੋ ਜਾਏਗਾ। ਇਸ ਲਈ ਬਾਦਸ਼ਾਹ ਨੇ ਰਾਜਪੂਤਾਂ ਦਾ ਸਿਰ ਕੁਚਲਣ ਨੂੰ ਤਰਜੀਹ ਦਿੱਤੀ। ਬਾਦਸ਼ਾਹੀ ਲਸ਼ਕਰ ਉਜੈਨ ਤੋਂ ਰਾਜਪੂਤਾਂ ਦੇ ਵਤਨ ਲਈ ਰਵਾਨਾ ਹੋ ਗਿਆ। (ਪੰਨੇ 651-661)...

ਜਦ ਬਾਦਸ਼ਾਹ ਦੀ ਸਵਾਰੀ ਦਿੱਲੀ ਦੇ ਕਰੀਬ ਪਹੁੰਚੀ ਤਾਂ ਚੂਰਾਮਨ ਜਾਟ ਬਾਦਸ਼ਾਹੀ ਖ਼ਿਦਮਤ ਵਿਚ ਹਾਜ਼ਰ ਹੋਇਆ। ਇਹ ਸ਼ਖ਼ਸ ਮੁਹੰਮਦ ਆਜ਼ਮ ਸ਼ਾਹ ਦੀ ਫ਼ੌਜ ਦੀ ਹਾਰ ਉਪਰੰਤ ਕਾਫ਼ੀ ਹੀਰੇ ਜਵਾਹਰ ਤੇ ਮਾਲ-ਅਸਬਾਬ ਲੁੱਟ ਕੇ ਭੱਜ ਗਿਆ ਸੀ। ਹਾਲੇ ਦਿੱਲੀ ਬਾਰਾਂ ਕੋਹ ਦੀ ਵਿੱਥ ਉੱਤੇ ਸੀ ਕਿ ਦਿੱਲੀ ਨੂੰ ਸੱਜੇ ਹੱਥ ਛੱਡਦੇ ਹੋਏ ਬਾਦਸ਼ਾਹੀ ਲਸ਼ਕਰ ਸਿੱਖਾਂ ਦੇ ਫ਼ਸਾਦ ਨੂੰ ਦਬਾਉਣ ਲਈ ਅੱਗੇ ਵਧਿਆ। ਬਾਦਸ਼ਾਹ ਨੇ ਹਰਾਵਲ ਦਸਤੇ ਦੀ ਕਮਾਨ ਲਈ ਮੁਹੰਮਦ ਅਮੀਨ ਖ਼ਾਨ ਬਹਾਦੁਰ, ਰੁਸਤਮ ਦਿਲ ਖ਼ਾਨ, ਚੂਰਾਮਨ ਜਾਟ ਤੇ ਹੋਰ ਦੂਸਰੇ ਫ਼ੌਜੀ ਸਰਦਾਰਾਂ ਨੂੰ ਮੁਕੱਰਰ ਕੀਤਾ। ਉਨ੍ਹਾਂ ਨੂੰ ਗੁੰਮਰਾਹ ਫ਼ਿਰਕੇ (ਸਿੱਖਾਂ) ਦੇ ਖ਼ਾਤਮੇ ਲਈ ਰਵਾਨਾ ਕੀਤਾ ਤੇ ਹਦਾਇਤ ਕੀਤੀ ਗਈ ਕਿ ਉਹ (ਸਿੱਖਾਂ ਦੇ) ਬਦਬਖ਼ਤ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਬਾਹਰ ਕੱਢ ਦੇਣ ਅਤੇ ਉਸ ਦੁਆਰਾ ਬਿਠਾਏ ਥਾਣਿਆਂ ਨੂੰ ਬਰਖ਼ਾਸਤ ਕਰ ਕੇ ਬਾਦਸ਼ਾਹੀ ਥਾਣੇ ਕਾਇਮ ਕਰਨ ਅਤੇ ਸ਼ਾਹਬਾਦ, ਮੁਸਤਫ਼ਾਬਾਦ, ਸਢੌਰਾ ਅਤੇ ਹੋਰ ਦੂਸਰੇ ਕਸਬਿਆਂ ਦੀ ਮਜ਼ਲੂਮ ਪਰਜਾ ਨੂੰ ਆਬਾਦ ਕਰਨ ਵਿਚ ਕੋਈ ਕਸਰ ਬਾਕੀ ਨਾ ਛੱਡਣ। ਭਾਵੇਂ ਬਾਦਸ਼ਾਹੀ ਲਸ਼ਕਰ ਸਰਹੱਦਾਂ ਉੱਤੇ ਪਹੁੰਚ ਗਿਆ ਸੀ ਪਰ ਉਹ ਬਦਕਾਰ (ਸਿੱਖ) ਝਗੜੇ-ਫ਼ਸਾਦ ਤੋਂ ਬਾਅਜ਼ ਨਾ ਆਏ। ਉਹ ਸ਼ਾਹੀ ਫ਼ੌਜ ਦਾ

21. ਲੇਖਕ ਦਾ ਸਿੱਖਾਂ ਦੁਆਰਾ ਦੂਸਰੇ ਧਰਮ ਅਵਿਲੰਬੀਆਂ ਨੂੰ ਕਤਲ ਕਰ ਦੇਣ ਦਾ ਦੋਸ਼ ਬਿਲਕੁਲ ਨਿਰਮੂਲ ਹੈ।

(ਖੁਲ੍ਹੇਆਮ) ਮੁਕਾਬਲਾ ਕਰਨ ਤੋਂ ਭੱਜ ਜਾਂਦੇ ਸਨ ਅਤੇ ਫਿਰ ਵਾਪਸ ਪਰਤ ਕੇ ਛਾਪਾਮਾਰੀ ਕਰਨ ਲੱਗ ਜਾਂਦੇ ਸਨ। ਸ਼ਵਾਲ ਮਹੀਨੇ ਦੀ 10 ਤਾਰੀਖ਼ (ਸੰਨ 1122 ਹਿਜਰੀ)[22] ਨੂੰ ਜਦੋਂ ਸ਼ਾਹੀ ਫ਼ੌਜ ਕਸਬਾ ਸਢੌਰਾ ਤੋਂ ਚਾਰ-ਪੰਜ ਕੋਹ ਦੇ ਫ਼ਾਸਲੇ 'ਤੇ ਪਹੁੰਚੀ ਤਾਂ ਬਾਦਸ਼ਾਹ ਨੇ ਰੁਸਤਮ ਦਿਲ ਖ਼ਾਨ ਤੇ ਫ਼ੀਰੋਜ਼ ਖ਼ਾਨ ਮੇਵਾਤੀ ਨੂੰ ਅੱਗੇ ਰਵਾਨਾ ਕੀਤਾ ਤਾਂ ਕਿ ਉਹ ਸ਼ਾਹੀ ਕੈਂਪ ਕਾਇਮ ਕਰਨ ਲਈ ਕੋਈ ਮੁਨਾਸਿਬ ਸਥਾਨ ਦੀ ਚੋਣ ਕਰ ਲੈਣ। ਰਸਤੇ ਵਿਚ ਅਚਾਨਕ ਸਿੱਖਾਂ ਦੇ ਤੀਹ-ਚਾਲ੍ਹੀ ਹਜ਼ਾਰ ਸਵਾਰ, ਬੇ-ਸ਼ੁਮਾਰ ਪਿਆਦੇ ਦਸ-ਬਾਰਾਂ ਕੋਹ ਤੋਂ ਧਾਵਾ ਕਰ ਕੇ, 'ਫ਼ਤਹਿ ਦਰਸ਼ਨ' ਦੇ ਨਾਹਰੇ ਮਾਰਦੇ ਹੋਏ ਬਾਦਸ਼ਾਹੀ ਲਸ਼ਕਰ ਉੱਤੇ ਟੁੱਟ ਕੇ ਪੈ ਗਏ।[23] ਲੇਖਕ ਲਿਖਦਾ ਹੈ ਕਿ ਜੰਗ ਦਾ ਕੀ ਹਾਲ ਲਿਖਾਂ ? ਭਾਵ ਬਿਆਨ ਤੋਂ ਬਾਹਰ ਹੈ। ਫ਼ਕੀਰਾਂ ਵਾਲੇ ਲਿਬਾਸ ਤੇ ਖ਼ੂੰਖ਼ਾਰ ਸ਼ਕਲਾਂ ਵਾਲ਼ੇ ਸਿੱਖ, ਹਜ਼ਾਰ ਦੋ ਹਜ਼ਾਰ ਆਦਮੀਆਂ ਨੂੰ ਵੱਢਦੇ ਹੋਏ ਅਤੇ ਹਮਲੇ ਉਪਰ ਹਮਲਾ ਕਰਦੇ ਹੋਏ ਵੇਖ ਕੇ ਸ਼ਾਹੀ ਲਸ਼ਕਰ ਭੈ-ਭੀਤ ਹੋ ਗਿਆ। ਇਕ ਵਾਰ ਤਾਂ ਇਉਂ ਮਹਿਸੂਸ ਹੋਇਆ ਜਿਵੇਂ ਸ਼ਾਹੀ ਫ਼ੌਜ ਦੀ ਹਾਰ ਹੋ ਰਹੀ ਹੈ। ਜਦ ਬਹੁਤ ਸਾਰੇ ਸ਼ਾਹੀ ਆਦਮੀ ਮਾਰੇ ਤੇ ਜ਼ਖ਼ਮੀ ਹੋ ਗਏ ਤਾਂ ਫ਼ੀਰੋਜ਼ ਖ਼ਾਨ ਮੇਵਾਤੀ ਤੇ ਬਾਰ੍ਹਾ ਦੇ ਸੱਯਦ ਅੱਗੇ ਵਧੇ, ਉਹ ਘੋੜਿਆਂ ਤੇ ਹਾਥੀਆਂ ਤੋਂ ਉਤਰ ਕੇ ਪੈਦਲ ਹੋ ਲਏ ਤੇ ਮਰਦਾਂ ਵਾਂਗ ਅਜਿਹੀ ਤੇਗ਼ ਵਾਹੀ ਕਿ ਬਦਕਿਰਦਾਰ ਕਾਫ਼ਿਰਾਂ (ਸਿੱਖਾਂ) ਦੇ ਗਰੋਹ ਨੂੰ ਸ਼ਿਕਸਤ ਦੇ ਕੇ ਭਜਾ ਦਿੱਤਾ।

**[ਬਹਾਦਰ ਸ਼ਾਹ ਸਢੌਰਾ ਵਿਚ] :**

ਹੁਣ ਬਾਦਸ਼ਾਹੀ ਲਸ਼ਕਰ ਸਢੌਰਾ ਪਹੁੰਚ ਗਿਆ ਸੀ। ਸ਼ਾਹੀ ਫ਼ੌਜ ਨੇ ਨਾਮ-ਨਿਹਾਦ ਕਾਫ਼ਿਰਾਂ ਤੋਂ ਪਰਜਾ ਦੀ ਰਖਵਾਲੀ ਤੇ ਉਨ੍ਹਾਂ ਦੇ ਖ਼ਾਤਮੇ ਲਈ ਉਥੇ ਛਾਉਣੀ ਪਾ ਲਈ। ਜ਼ਿਲ ਹਿੱਜ ਮਹੀਨੇ, ਜੋ ਹਿਜਰੀ ਸੰਨ ਮੁਤਾਬਿਕ ਆਖ਼ਰੀ ਮਹੀਨਾ ਸੀ, ਝੜੀ ਕਾਰਨ ਠੰਡ ਪੈਣ ਲੱਗ ਪਈ।[24] ਚਾਰ-ਪੰਜ ਦਿਨ ਤੱਕ ਲਗਾਤਾਰ ਮੀਂਹ ਪੈਂਦਾ ਰਿਹਾ। ਸਾਰੇ ਲਸ਼ਕਰ (ਦਾ ਕੈਂਪ) ਚਿੱਕੜ ਤੇ ਪਾਣੀ ਨਾਲ ਭਰ ਕੇ ਸਰਦ ਹਵਾ ਦੀ ਮਾਰ ਹੇਠ ਆ ਗਿਆ। ਹਜ਼ਾਰਾਂ ਫ਼ੌਜੀ, ਖ਼ਾਸ ਕਰਕੇ ਦੱਖਣੀਏ ਫ਼ੌਜੀਆਂ ਲਈ ਤਾਂ ਇਹ ਸਰਦੀ ਬਰਦਾਸ਼ਤ ਤੋਂ ਬਾਹਰ ਸੀ। ਨਤੀਜੇ ਵਜੋਂ ਹਜ਼ਾਰਾਂ ਆਦਮੀ ਮਰ ਗਏ ਤੇ ਬਹੁਤ ਸਾਰੇ ਠੰਢ ਨਾਲ ਬੀਮਾਰ ਹੋ ਗਏ। ਸਵਾਰੀ ਤੇ ਭਾਰ-ਬਰਦਾਰੀ ਦੇ ਘੋੜੇ ਅਤੇ ਦੂਸਰੇ ਜਾਨਵਰ ਐਨੇ ਮਰੇ ਕਿ ਉਨ੍ਹਾਂ ਕਾਰਨ ਫੈਲੀ ਸੜ੍ਹਾਂਦ ਨਾਲ ਸ਼ਾਹੀ ਲੋਕਾਂ ਦੇ ਨੱਕ ਵਿਚ ਦਮ ਆ ਗਿਆ। ਲੋਕ ਐਸੀਆਂ ਮੁਸੀਬਤਾਂ ਨੂੰ ਦੋਜ਼ਖ਼ੀ ਤੇ ਬਦਨਾਮ ਸਿੱਖਾਂ ਦੇ ਜਾਦੂ-ਟੂਣੇ ਦਾ ਅਸਰ ਸਮਝਦੇ ਸਨ ਅਤੇ ਬਿਨਾਂ ਸਿਰ-ਪੈਰ ਗੱਲਾਂ ਕਰ ਰਹੇ ਸਨ। ਇਸ ਦੌਰਾਨ ਬਰਾਬਰ ਇਹ ਖ਼ਬਰਾਂ ਮਿਲਦੀਆਂ ਰਹੀਆਂ ਕਿ "ਸਿੱਖ ਛਾਪੇ ਮਾਰ

22. ਲੇਖਕ ਨੇ ਤਾਰੀਖ਼ ਗ਼ਲਤ ਉਧਰਿਤ ਕੀਤੀ ਹੈ। ਅਸਲ ਵਿਚ 13 ਸ਼ੱਵਾਲ, 1122 ਹਿਜਰੀ ਭਾਵ 24 ਨਵੰਬਰ, 1710 ਈ. ਨੂੰ ਬਾਦਸ਼ਾਹ ਨੇ ਰੁਸਤਮ ਦਿਲ ਖ਼ਾਨ ਨੂੰ ਸ਼ਾਹੀ ਕੈਂਪ ਲਈ ਮੁਨਾਸਿਬ ਥਾਂ ਢੂੰਡਣ ਲਈ ਰਵਾਨਾ ਕੀਤਾ ਸੀ।
23. ਇਹ ਜੰਗ ਸਢੌਰੇ ਤੋਂ 5 ਕੁ ਮੀਲ ਪਰ੍ਹੇ 25 ਨਵੰਬਰ, 1710 ਈ. ਵਾਲੇ ਦਿਨ ਹੋਈ ਸੀ।
24. ਸਰਦ ਰੁੱਤ ਵਿਚ ਇਹ ਝੜੀ ਦਸੰਬਰ 1710 - ਜਨਵਰੀ 1711 ਈ. ਵਿਚ ਲੱਗੀ ਸੀ।

ਕੇ ਭਾਰ-ਬਰਦਾਰੀ ਤੇ ਰਸਦ ਲੁੱਟ ਰਹੇ ਹਨ ਅਤੇ ਸ਼ਾਹੀ ਲਸ਼ਕਰ ਦੇ ਉੱਤੇ ਛਾਪੇਮਾਰੀ ਕਰ ਰਹੇ ਹਨ। ਸ਼ਾਹੀ ਲਸ਼ਕਰ ਦੇ (ਸਢੌਰੇ ਦੀ) ਹਦੂਦ ਅੰਦਰ ਦਾਖ਼ਲ ਹੋਣ ਉਪਰੰਤ ਦੋ-ਤਿੰਨ ਨਾਮੀ-ਗਰਾਮੀ ਫ਼ੌਜਦਾਰ ਸਿੱਖਾਂ ਦੇ ਹੱਥੋਂ ਮਾਰੇ ਜਾ ਚੁੱਕੇ ਹਨ।"

**[ਲੋਹਗੜ੍ਹ ਨੂੰ ਘੇਰਾ] :**

ਬਾਦਸ਼ਾਹ ਨੇ ਸਿੱਖਾਂ ਦੇ ਖ਼ਾਤਮੇ ਲਈ ਸ਼ਹਿਜ਼ਾਦਾ ਰਫ਼ੀਅ-ਉਲ-ਸ਼ਾਨ ਦੀ ਕਮਾਨ ਹੇਠ ਇਕ ਫ਼ੌਜ ਮੁਕੱਰਰ ਕੀਤੀ, ਜਿਸ ਵਿਚ ਜਮਦਾਤੁਲ ਮੁਲਕ ਖ਼ਾਨਿ-ਖ਼ਾਨਾਂ ਤੇ ਉਸ ਦਾ ਪੁੱਤਰ ਹਮੀਦੁਦੀਨ, ਖ਼ਾਨ ਬਹਾਦਰ ਰੁਸਤਮ ਦਿਲ ਖ਼ਾਨ, ਰਾਜਾ ਸਤਰਸਾਲ (ਬੁੰਦੇਲਾ), ਫ਼ੀਰੋਜ਼ ਖ਼ਾਨ ਮੇਵਾਤੀ, ਚੂਰਾਮਨ ਜਾਟ ਅਤੇ ਹੋਰ ਦੂਸਰੇ ਤਜਰਬਾਕਾਰ ਫ਼ੌਜੀ ਸਰਦਾਰ ਸ਼ਾਮਿਲ ਸਨ। ਜਦੋਂ ਇਹ ਸ਼ਾਹੀ ਲਸ਼ਕਰ ਅੱਗੇ ਵਧਿਆ ਤਾਂ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਨਾਲ ਕਈ ਲੜਾਈਆਂ ਹੋਈਆਂ, ਜਿਨ੍ਹਾਂ ਵਿਚ ਬਹੁਤ ਸਾਰੇ ਕਾਫ਼ਿਰ (ਸਿੱਖ) ਮਾਰੇ ਗਏ। ਸ਼ਾਹੀ ਲਸ਼ਕਰ ਦੇ ਵਿੱਚੋਂ ਵੀ ਕਾਫ਼ੀ ਮੁਜਾਹਿਦ ਮਾਰੇ ਗਏ। ਆਖ਼ਿਰ ਗੁਰੂ [ਬੰਦਾ ਸਿੰਘ ਬਹਾਦੁਰ] ਹਾਰ ਖਾ ਕੇ ਭੱਜ ਨਿਕਲਿਆ ਅਤੇ ਬੜੇ ਹੀ ਦੁਸ਼ਵਾਰ ਸਥਾਨ, ਲੋਹਗੜ੍ਹ ਵਿਚ ਜਾ ਕੇ ਛੁਪ ਗਿਆ। ਲੋਹਗੜ੍ਹ, ਰਾਜਾ ਬਰਫ਼ੀ ਦੇ ਇਲਾਕੇ ਦੇ ਨਜ਼ਦੀਕ ਇਕ ਪਹਾੜੀ ਉਪਰ ਸਥਿਤ ਹੈ। ਇਸ ਦੇ ਕਿਲ੍ਹੇ ਦੀ ਫ਼ਸੀਲ ਇਤਨੀ ਮਜ਼ਬੂਤ ਹੈ ਕਿ ਸੱਠ-ਸੱਤਰ ਹਜ਼ਾਰ ਸਵਾਰ ਤੇ ਪਿਆਦਾ ਫ਼ੌਜ ਹੀ ਇਸ ਨੂੰ ਘੇਰਾ ਪਾ ਸਕਦੀ ਹੈ।

**[ਸਿੱਖਾਂ ਦੀ ਬਹਾਦਰੀ ਤੇ ਰਵਾਇਤਾਂ] :**

ਸਿੱਖਾਂ ਨੇ ਲੋਹਗੜ੍ਹ ਦੇ ਕਿਲ੍ਹੇ ਦੀ ਫ਼ਸੀਲ ਤੇ ਬੁਰਜਾਂ ਨੂੰ ਮਜ਼ਬੂਤ ਕਰ ਕੇ ਮੋਰਚਾਬੰਦੀ ਕਰ ਲਈ ਸੀ। ਉਨ੍ਹਾਂ ਨੇ ਵਣਜਾਰਿਆਂ ਦੇ ਦੋ-ਤਿੰਨ ਹਜ਼ਾਰ ਬਲਦ ਤੇ ਗਊਆਂ ਲੁੱਟ ਕੇ ਲੈ ਆਂਦੇ ਤੇ ਅਨਾਜ ਦਾ ਭੰਡਾਰ ਵੀ ਜਮ੍ਹਾਂ ਕਰ ਲਿਆ। ਸ਼ਾਹੀ ਫ਼ੌਜ ਦੇ ਬਹਾਦਰਾਂ ਨੇ ਵੀ ਹਿੰਮਤ ਕਰ ਕੇ ਕਿਲ੍ਹੇ ਦਾ ਮੁਹਾਸਰਾ ਕਰ ਲਿਆ ਅਤੇ ਆਪਣੇ ਮੋਰਚੇ ਕਾਇਮ ਕਰ ਲਏ। ਉਸ ਗਰੋਹ (ਸਿੱਖਾਂ) ਦੇ ਬਦਨਸੀਬ ਆਗੂ [ਬੰਦਾ ਸਿੰਘ ਬਹਾਦੁਰ] ਨੇ ਆਪਣੇ ਬਦਕਾਰ ਤੇ ਅਭਾਗੇ ਸਾਥੀਆਂ ਨੂੰ, ਜੋ ਧਨ-ਮਾਲ ਦੇ ਲਾਲਚ ਅਤੇ ਉਸ ਵਿਚ ਅੰਨ੍ਹੇ ਵਿਸ਼ਵਾਸ ਕਾਰਨ ਗੁੰਮਰਾਹ ਹੋਏ ਸਨ, ਲੜਾਈ ਦੇ ਲਈ ਉਕਸਾਇਆ ਅਤੇ ਹੌਂਸਲਾ-ਅਫ਼ਜ਼ਾਈ ਲਈ ਅਜਿਹੇ ਸੁਪਨੇ ਵਿਖਾਏ ਕਿ ਜੋ ਵੀ ਇਸ ਲੜਾਈ ਵਿਚ ਮਾਰਿਆ ਜਾਵੇਗਾ, ਬਿਨਾਂ ਕਿਸੇ ਦੇਰ ਦੇ ਮੁੜ ਉਸੇ ਸ਼ਕਲ ਵਿਚ ਜਨਮ ਲਏਗਾ, ਅਤੇ ਇਸ ਨਾਸ਼ਵਾਨ ਸੰਸਾਰ ਤੋਂ ਮੁਕਤ ਹੋ ਜਾਏਗਾ ਅਤੇ ਇਸ ਦੇ ਸਿਲੇ ਵਿਚ ਉਸ ਨੂੰ ਉੱਚਾ ਰੂਹਾਨੀ ਦਰਜਾ ਪ੍ਰਾਪਤ ਹੋਵੇਗਾ। ਉਸ ਦੇ ਸ਼ਰਧਾਲੂ ਐਸੇ ਜਾਹਿਲ ਸਨ ਕਿ ਉਹ ਆਪਣੇ ਆਗੂ (ਪੀਰੋ-ਪੇਸ਼ਵਾ) ਦੇ ਰੂਹਾਂ ਦੇ ਪੁਨਰ-ਜਨਮ ਬਾਰੇ ਬੇ-ਬੁਨਿਆਦ ਦਾਅਵਿਆਂ, ਜਿਨ੍ਹਾਂ ਨੂੰ ਅਹਿਲੇ-ਕਲਾਮ ਨੂੰ ਮੰਨਣ ਵਾਲੇ ਪਹਿਲੋਂ ਹੀ ਰੱਦ ਕਰ ਚੁੱਕੇ ਹਨ, ਨੂੰ ਸ਼ਰਧਾ ਨਾਲ ਸੁਣਦੇ ਅਤੇ ਸਤਿ ਕਰਕੇ ਮੰਨਦੇ ਸਨ। ਉਹ ਕਮਾਲ ਦੀ ਫੁਰਤੀ ਤੇ ਜੋਸ਼ ਨਾਲ ਕਿਲ੍ਹੇ, ਵਿੱਚੋਂ 'ਫ਼ਤਹਿ ਦਰਸ਼ਨ' ਤੇ 'ਸੱਚਾ ਪਾਤਸ਼ਾਹ' ਦੇ ਨਾਹਰੇ ਮਾਰਦੇ ਬਾਹਰ ਨਿਕਲਦੇ ਸਨ ਅਤੇ ਪਤੰਗਿਆਂ ਵਾਂਗ ਬਾਵਰੇ

ਹੋਏ ਬਹਾਦਰੀ ਨਾਲ ਤੋਪਾਂ ਦੇ ਗੋਲਿਆਂ ਦੀ ਅੱਗ ਵਿਚ ਆਪਣੇ ਆਪ ਨੂੰ ਝੋਂਕਦੇ, ਤੇਗ਼ ਦੀ ਤਿੱਖੀ ਧਾਰ ਅਤੇ ਬਾਣਾਂ ਤੇ ਨੇਜ਼ਿਆਂ ਦੀ ਤਿੱਖੀ ਨੋਕ ਉਪਰ ਚੜ੍ਹ ਜਾਂਦੇ ਸਨ, ਭਾਵ ਸ਼ਹੀਦ ਹੋ ਜਾਂਦੇ ਸਨ। ਉਹ ਸ਼ਾਹੀ ਫ਼ੌਜ ਦੇ ਮੋਰਚਿਆਂ ਉੱਤੇ ਸਫ਼ਾਂ ਤੋੜ ਹਮਲੇ ਕਰਦੇ ਸਨ ਅਤੇ ਰੋਜ਼ਾਨਾ ਬੜੀ ਵੱਡੀ ਤਾਦਾਦ ਵਿਚ ਮੁਗ਼ਲ ਸੈਨਿਕਾਂ ਹੱਥੋਂ ਮੌਤ ਦੇ ਘਾਟ ਉਤਾਰ ਦਿੱਤੇ ਜਾਂਦੇ ਸਨ। ਇਨ੍ਹਾਂ ਝੜਪਾਂ ਵਿਚ ਕੁਝ ਮੁਸਲਮਾਨਾਂ ਨੇ ਵੀ ਸ਼ਹਾਦਤ ਦਾ ਦਰਜਾ ਪ੍ਰਾਪਤ ਕੀਤਾ। ਭਾਵੇਂ ਹਿੰਦੂਆਂ ਦੀਆਂ ਨੀਵੀਆਂ ਜਾਤਾਂ ਵਿੱਚੋਂ ਬੇਸ਼ੁਮਾਰ ਲੋਕ ਟਿੱਡੀ ਦਲ ਵਾਂਗ ਉਸ (ਬੰਦਾ ਸਿੰਘ ਬਹਾਦੁਰ) ਦੇ ਗਿਰਦ ਇਕੱਠੇ ਹੋ ਗਏ ਸਨ ਅਤੇ ਬਿਨਾਂ ਕਿਸੇ ਦੇਰੀ ਦੇ ਜੰਗ ਵਿਚ ਉਸ ਤੋਂ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਰਹਿੰਦੇ ਸਨ। ਪੰਜਾਬ ਦੇ ਹਿੰਦੂ ਖੱਤਰੀਆਂ ਤੇ ਜੱਟਾਂ ਵਿੱਚੋਂ ਉਹ (ਸਿੱਖ) ਉਨ੍ਹਾਂ ਨੂੰ ਹੀ ਛੱਡਦੇ ਸਨ ਜੋ ਉਨ੍ਹਾਂ ਦੀ ਰਹਿਤ ਧਾਰਨ ਕਰ ਕੇ ਉਨ੍ਹਾਂ ਦੇ ਹਮ-ਧਰਮੀ ਬਣ ਜਾਂਦੇ ਸਨ। ਬਾਕੀ ਸਾਰਿਆਂ ਨੂੰ ਉਹ ਮੁਸਲਮਾਨਾਂ ਵਾਂਗ ਹੀ ਤਸੱਵਰ ਕਰਦੇ ਸਨ ਅਤੇ ਉਨ੍ਹਾਂ ਨੂੰ ਰਹਿਮ ਦੇ ਹੱਕਦਾਰ ਨਹੀਂ ਸਨ ਸਮਝਦੇ, ਭਾਵ ਉਕਤ ਤੋਂ ਇਲਾਵਾ ਸਭਨਾਂ ਹਿੰਦੂਆਂ ਤੇ ਮੁਸਲਮਾਨਾਂ ਨੂੰ ਕਤਲ ਦੇ ਯੋਗ ਠਹਿਰਾਉਂਦੇ ਸਨ। ਜਿਨ੍ਹਾਂ ਲੋਕਾਂ ਨੂੰ ਜੰਗੀ ਤਜਰਬਾ ਹੈ, ਉਹ ਇਸ ਹਕੀਕਤ ਨੂੰ ਭਲੀਭਾਂਤ ਜਾਣਦੇ ਹਨ ਕਿ ਜੇਕਰ ਦੋ-ਤਿੰਨ ਹਜ਼ਾਰ ਸੈਨਿਕਾਂ ਵਿਚ ਸੌ ਦੋ ਸੌ ਸਵਾਰ ਅਜਿਹੇ ਮੌਜੂਦ ਹੋਣ ਜੋ ਬਹਾਦਰੀ, ਕੁਰਬਾਨੀ ਤੇ ਨਮਕ-ਹਲਾਲੀ ਦਾ ਜਜ਼ਬਾ ਰੱਖਦੇ ਹੋਣ ਤਾਂ ਉਹ ਉਸ ਫ਼ੌਜ ਦੀ ਫ਼ਤਹਿ ਦਾ ਸਬੱਬ ਬਣ ਜਾਂਦੇ ਹਨ। ਇਸ ਗਰੋਹ (ਸਿੱਖਾਂ) ਵਿਚ ਐਸਾ ਜਜ਼ਬਾ ਮੌਜੂਦ ਸੀ ਭਾਵੇਂ ਕਿ ਉਨ੍ਹਾਂ ਵਿਚ ਬਹੁ-ਗਿਣਤੀ ਪਿਆਦਿਆਂ ਦੀ ਸੀ। ਉਨ੍ਹਾਂ ਵਿਚ ਐਸੇ ਘੱਟ ਹੀ ਸਵਾਰ ਜਾਂ ਪਿਆਦਾ ਹੋਣਗੇ ਜੋ ਖ਼ੁਦ ਨੂੰ ਕੁਰਬਾਨੀ ਦੇ ਬੱਕਰੇ ਵਾਂਗ ਆਪਣੇ ਗੁਰੂ [ਬੰਦਾ ਸਿੰਘ ਬਹਾਦੁਰ] 'ਤੇ ਜਾਨ ਨਿਛਾਵਰ ਕਰਨ ਵਿਚ ਢਿੱਲ-ਮੱਠ ਕਰਦੇ ਹੋਣ। ਉਨ੍ਹਾਂ ਦੀ ਦਿਲੀ-ਖ਼ਾਹਿਸ਼ ਤੇ ਮੁਰਾਦ ਇਹੋ ਸੀ ਕਿ ਉਹ ਆਪਣੇ ਗੁਰੂ [ਬੰਦਾ ਸਿੰਘ ਬਹਾਦੁਰ] ਲਈ ਜਾਨ ਕੁਰਬਾਨ ਕਰ ਦੇਣ। ਐਸੀ ਸ਼ਰਧਾ ਤੋਂ ਇਲਾਵਾ ਉਨ੍ਹਾਂ ਨੂੰ ਧਨ-ਦੌਲਤ, ਕੀਮਤੀ ਸਾਮਾਨ, ਹੀਰੇ-ਜਵਾਹਾਰਾਤ ਦਾ ਵੀ ਲਾਲਚ ਸੀ, ਕਿਉਂਕਿ ਇਹ ਚੀਜ਼ਾਂ ਲੁੱਟ-ਮਾਰ ਦੌਰਾਨ ਉਨ੍ਹਾਂ ਦੇ ਹੱਥ ਲੱਗ ਜਾਂਦੀਆਂ ਸਨ ਤੇ ਇਹ ਉਨ੍ਹਾਂ ਸਰਾਪੇ ਹੋਇਆਂ (ਸਿੱਖਾਂ) ਦੀ ਸਫਲਤਾ ਤੇ ਜਿੱਤ ਦਾ ਇਕ ਹੋਰ ਨਵਾਂ ਕਾਰਨ ਵੀ ਸੀ। ਆਮ ਤੇ ਕਮਜ਼ੋਰ ਅਕੀਦੇ ਵਾਲੇ ਲੋਕ ਇਸ ਨੂੰ ਸਿੱਖਾਂ ਦੇ ਜਾਦੂ ਤੇ ਟੂਣੇ-ਟਾਮਣ ਦਾ ਅਸਰ ਸਮਝਦੇ ਸਨ। ਕਿੱਸਾ-ਕੋਤਾ ਇਹ ਕਿ ਮੁਹਾਸਰਾ ਲੰਮਾ ਹੁੰਦਾ ਗਿਆ। ਘਿਰੇ ਹੋਏ ਸਿੱਖਾਂ ਦੀ ਹਾਲਤ ਬੜੀ ਤੰਗ ਹੋ ਗਈ। ਨੌਬਤ ਇਹ ਆ ਗਈ ਕਿ ਉਹ ਸ਼ਾਹੀ ਲਸ਼ਕਰ ਦੇ ਬਾਣੀਆਂ ਤੋਂ ਅਨਾਜ ਖ਼ਰੀਦਣ ਲਈ ਮਜਬੂਰ ਹੋ ਗਏ। ਉਹ ਕਿਲ੍ਹੇ ਦੀ ਫ਼ਸੀਲ ਤੋਂ ਉਨ੍ਹਾਂ ਬਾਣੀਆਂ ਨੂੰ ਇਸ਼ਾਰਾ ਕਰ ਕੇ ਬੁਲਵਾ ਲੈਂਦੇ ਸਨ ਅਤੇ ਦੋ ਰੁਪਏ ਜਾਂ ਤਿੰਨ ਰੁਪਏ ਸੇਰ ਦੇ ਹਿਸਾਬ ਨਾਲ ਅਨਾਜ ਖ਼ਰੀਦ ਲੈਂਦੇ ਸਨ। ਉਹ ਕਿਲ੍ਹੇ ਤੋਂ ਚਾਦਰ ਸੁੱਟ ਦਿੰਦੇ ਸਨ ਤੇ ਅਨਾਜ ਦੀ ਗੰਢ ਬੰਨ੍ਹਵਾ ਕੇ ਰੱਸਿਆਂ ਨਾਲ ਉਪਰ ਖਿੱਚ ਲੈਂਦੇ ਸਨ ਅਤੇ ਆਪਸ ਵਿਚ ਮੁੱਠੀ ਦੋ ਮੁੱਠੀ ਕਰ ਕੇ ਵੰਡ ਲੈਂਦੇ ਸਨ। ਤਕਰੀਬਨ ਤਿੰਨ-ਚਾਰ ਹਜ਼ਾਰ ਆਦਮੀ ਤਾਂ ਭੁੱਖ ਦੇ ਹੱਥੋਂ ਮਰ ਗਏ। ਸਵਾਰੀ ਤੇ ਭਾਰ-ਬਰਦਾਰੀ

ਦੇ ਸਭ ਜਾਨਵਰ ਵੀ ਮਾਰ ਕੇ ਖਾ ਲਏ।[25] ਜਦ ਹਾਲਾਤ ਬਹੁਤ ਨਾਜ਼ੁਕ ਹੋ ਗਏ ਤਾਂ ਸਿੱਖਾਂ ਨੇ ਇਕ ਚਾਲ ਚੱਲੀ। ਖੱਤਰੀ ਕੌਮ ਵਿੱਚੋਂ ਗੁਲਾਬੂ ਨਾਮ ਦਾ ਇਕ ਵਿਅਕਤੀ ਸੀ ਤੇ ਉਸ ਦਾ ਪੇਸ਼ਾ ਤੰਮਾਕੂ-ਫ਼ਰੋਸ਼ੀ ਸੀ।[26] ਉਹ ਆਪਣੇ ਧਰਮ ਦੀ ਖ਼ਾਤਰ ਜਾਨ ਕੁਰਬਾਨ ਕਰਨ ਲਈ ਤਿਆਰ ਹੋ ਗਿਆ। ਉਸ ਨੂੰ ਗੁਰੂ [ਬੰਦਾ ਸਿੰਘ ਬਹਾਦੁਰ] ਵਰਗਾ ਕੀਮਤੀ ਲਿਬਾਸ ਪਹਿਨਾ ਕੇ ਉਸ ਦੀ ਜਗ੍ਹਾ ਬਿਠਾ ਦਿੱਤਾ ਅਤੇ ਗੁਰੂ [ਬੰਦਾ ਸਿੰਘ ਬਹਾਦੁਰ] ਆਪਣੇ ਲਸ਼ਕਰ ਨੂੰ ਨਾਲ ਲੈ ਕੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਸ਼ਾਹੀ ਫ਼ੌਜਾਂ ਦੀਆਂ ਸਫ਼ਾਂ ਨੂੰ ਚੀਰਦਾ ਹੋਇਆ ਬਰਫ਼ੀ ਰਾਜਾ ਦੇ ਪਹਾੜਾਂ ਨੂੰ ਨਿਕਲ ਗਿਆ।[27] ਜਦ ਸ਼ਾਹੀ ਫ਼ੌਜ ਉਸ ਗੜ੍ਹੀ ਵਿਚ ਦਾਖ਼ਲ ਹੋਈ ਤ੍ਹਾਂ ਉਨ੍ਹਾਂ ਨੇ ਗੁਲਾਬੂ ਨੂੰ ਸ਼ਾਨੋ-ਸ਼ੌਕਤ ਨਾਲ ਆਰਾਮ ਨਾਲ ਗੱਦੀ ਉੱਤੇ ਬੈਠਾ ਪਾਇਆ। ਖ਼ੁਸ਼ੀ-ਖ਼ੁਸ਼ੀ ਉਸ ਨੂੰ ਗ੍ਰਿਫ਼ਤਾਰ ਕਰ ਕੇ ਖ਼ਾਨਿ-ਖ਼ਾਨਾਂ ਦੇ ਪਾਸ ਲੈ ਆਂਦਾ। ਹਰ ਪਾਸੇ ਮੁਬਾਰਕਾਂ ਦਿੱਤੀਆਂ ਜਾਣ ਲੱਗੀਆਂ। ਫ਼ਤਹਿ ਦੇ ਵਾਜੇ ਵੱਜਣ ਲੱਗੇ। ਸੂਹੀਆਂ ਨੇ ਫ਼ਤਹਿ ਦੀ ਖ਼ੁਸ਼ੀ ਦੀ ਖ਼ਬਰ ਬਾਦਸ਼ਾਹ ਤੱਕ ਪਹੁੰਚਾਈ ਅਤੇ ਬਾਦਸ਼ਾਹ ਪਾਸੋਂ ਭਾਰੀ ਇਨਾਮ ਪ੍ਰਾਪਤ ਕੀਤੇ। ਖ਼ਾਨਿ-ਖ਼ਾਨਾਂ ਤੇ ਉਸ ਦੇ ਸਾਥੀ ਅਮੀਰਾਂ ਦੀ ਬੜੀ ਤਰੀਫ਼ ਕੀਤੀ ਜਾਣ ਲੱਗੀ। ਪਰ ਜਦੋਂ ਇਸ ਨਕਲੀ ਗੁਰੂ ਨੂੰ ਖ਼ਾਨਿ-ਖ਼ਾਨਾਂ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਪੁੱਛ-ਪੜਤਾਲ ਤੋਂ ਬਾਅਦ ਹਕੀਕਤ ਸਾਹਮਣੇ ਆਈ ਕਿ 'ਔਕਾਬ ਤਾਂ ਉਡ ਗਿਆ ਹੈ ਪਰ ਉਸ ਦੀ ਥਾਵੇਂ ਇਕ ਉੱਲੂ ਨੂੰ ਪਕੜ ਲਿਆਏ ਹਨ', ਜਿਸ ਨੇ ਖ਼ੁਦ ਨੂੰ ਕੁਰਬਾਨੀ ਦੇ ਲਈ ਪੇਸ਼ ਕਰ ਦਿੱਤਾ ਸੀ। ਖ਼ਾਨਿ-ਖ਼ਾਨਾਂ ਨੂੰ ਬੜਾ ਅਫ਼ਸੋਸ ਹੋਇਆ ਤੇ ਬੇ-ਹੱਦ ਨਮੋਸ਼ੀ ਉਠਾਉਣੀ ਪਈ। ਉਸ ਨੇ ਆਪਣੇ ਮਾਤਹਿਤ ਸਰਦਾਰਾਂ ਦੀ ਖ਼ੂਬ ਡਾਂਟ-ਡਪਟ ਕੀਤੀ ਅਤੇ ਹੁਕਮ ਦਿੱਤਾ ਕਿ ਸਾਰੇ ਪੈਦਲ ਚੱਲ ਕੇ ਰਾਜਾ ਬਰਫ਼ੀ ਦੇ ਪਹਾੜਾਂ ਵਿਚ ਦਾਖ਼ਲ ਹੋ ਜਾਣ ਤੇ ਉਸ ਲਾਅਨਤੀ (ਬੰਦਾ ਸਿੰਘ ਬਹਾਦੁਰ) ਨੂੰ ਜਿੰਦਾ ਗ੍ਰਿਫ਼ਤਾਰ ਕਰ ਕੇ ਲਿਆਉਣ, ਨਹੀਂ ਤਾਂ ਫਿਰ ਉਸ ਦੀ ਜਗ੍ਹਾ ਰਾਜਾ ਬਰਫ਼ੀ ਨੂੰ ਪਕੜ ਕੇ ਲੈ ਆਉਣ। ਚੁਨਾਂਚਿ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਬਜਾਇ ਰਾਜਾ ਬਰਫ਼ੀ ਹੀ ਗ੍ਰਿਫ਼ਤਾਰ ਕਰ ਕੇ ਲਿਆਂਦਾ ਗਿਆ ਤੇ ਪੇਸ਼ ਕਰ ਦਿੱਤਾ ਗਿਆ।[28] ਬਾਦਸ਼ਾਹ ਨੇ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਗ੍ਰਿਫ਼ਤਾਰੀ ਦੀ ਖ਼ਬਰ ਮਿਲਦਿਆਂ ਹੀ ਹੁਕਮ ਦੇ ਦਿੱਤਾ ਸੀ ਕਿ ਲੁਹਾਰ ਹੱਥੋ-ਹੱਥੀ ਤੇਜ਼ ਕੰਡੇਦਾਰ ਲੋਹੇ ਦਾ ਪਿੰਜਰਾ ਤਿਆਰ ਕਰਨ। ਇਹੋ ਪਿੰਜਰਾ ਰਾਜਾ ਬਰਫ਼ੀ ਤੇ ਉਸ [ਬੰਦਾ ਸਿੰਘ ਬਹਾਦੁਰ] ਦੇ ਵਫ਼ਾਦਾਰ ਚੇਲੇ ਦੇ

---

25. ਖਾਧ-ਖ਼ੁਰਾਕ ਦੀ ਅਜਿਹੀ ਕਿੱਲਤ, ਜੋ ਲੋਹਗੜ੍ਹ ਦੀ ਦੂਜੀ ਲੜਾਈ (ਜੂਨ-ਜੁਲਾਈ 1713 ਈ.) ਸਮੇਂ ਪੈਦਾ ਹੋਈ ਸੀ, ਨੂੰ ਖ਼ਾਫ਼ੀ ਖ਼ਾਨ ਨੇ ਲੋਹਗੜ੍ਹ ਦੀ ਪਹਿਲੀ ਲੜਾਈ (ਨਵੰਬਰ-ਦਸੰਬਰ 1709 ਈ.) ਨਾਲ ਸੰਬੰਧਿਤ ਕਰਨ ਦੀ ਗ਼ਲਤੀ ਕੀਤੀ ਹੈ।
26. ਗੁਲਾਬ ਸਿੰਘ ਖ਼ਾਲਸਾ ਫ਼ੌਜ ਵਿਚ ਬਖ਼ਸ਼ੀ ਦਾ ਅਹੁਦੇਦਾਰ ਦੀ। ਖ਼ਾਸਲਾ ਦਲ ਵਿਚ ਸ਼ਾਮਿਲ ਹੋਣ ਉਪਰੰਤ ਉਸ ਦਾ ਤਮਾਕੂ ਦੇ ਵਾਪਾਰ ਨਾਲ ਕੋਈ ਸੰਬੰਧ ਨਹੀਂ ਸੀ ਰਿਹਾ।
27. 30 ਨਵੰਬਰ, 1710 ਈ. ਦੀ ਰਾਤ ਨੂੰ ਬੰਦਾ ਸਿੰਘ ਬਹਾਦੁਰ ਲੋਹਗੜ੍ਹ ਵਿੱਚੋਂ ਬਚ ਕੇ ਨਿਕਲ ਗਿਆ ਸੀ ਤੇ 1 ਦਸੰਬਰ, 1710 ਈ. ਨੂੰ ਸ਼ਾਹੀ ਸੈਨਾ ਨੇ ਲੋਹਗੜ੍ਹ ਉੱਤੇ ਕਬਜ਼ਾ ਕੀਤਾ ਸੀ।
28. ਨਾਹਨ ਦੇ ਰਾਜੇ ਨੂੰ ਇਤਿਹਾਸਕਾਰ ਰਾਜਾ ਬਰਫ਼ੀ ਦੇ ਨਾਮ ਨਾਲ ਲਿਖਦੇ ਹਨ। ਰਾਜਾ ਭੂਪ ਪ੍ਰਕਾਸ਼ ਨਾਹਨੀਏ ਨੂੰ ਗ੍ਰਿਫ਼ਤਾਰ ਕਰ ਕੇ 14 ਦਸੰਬਰ, 1710 ਈ. ਨੂੰ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ ਸੀ।

ਨਸੀਬ ਵਿਚ ਸੀ ਜਿਸ ਨੇ ਖ਼ੁਦ ਨੂੰ ਆਪਣੇ ਗੁਰੂ ਉੱਤੋਂ ਕੁਰਬਾਨ ਕਰ ਦਿੱਤਾ ਸੀ। ਦੋਨਾਂ ਨੂੰ ਇਸ ਪਿੰਜਰੇ ਵਿਚ ਕੈਦ ਕਰ ਕੇ ਰਾਜਧਾਨੀ ਦਿੱਲੀ ਦੇ ਕਿਲ੍ਹੇ ਵਿਚ ਕੈਦ ਲਈ ਭੇਜ ਦਿੱਤਾ।

**[ਸ਼ਾਹੀ ਮੁਲਾਜ਼ਮਾਂ ਨੂੰ ਦਾੜ੍ਹੀ ਕਟਵਾਉਣ ਦਾ ਹੁਕਮ] :**

ਸਿੱਖਾਂ ਵਿਚ ਸਿਰ ਤੇ ਦਾੜ੍ਹੀ ਦੇ ਵਾਲ ਕਟਵਾਉਣ ਨੂੰ ਬੜਾ ਵੱਡਾ ਗੁਨਾਹ ਸਮਝਿਆ ਜਾਂਦਾ ਹੈ। ਇਨ੍ਹਾਂ ਵਿੱਚੋਂ ਬਹੁਤੇ ਖੱਤਰੀ ਤੇ ਜੱਟਾਂ ਦੀਆਂ ਜਾਤੀਆਂ ਵਿੱਚੋਂ ਸਨ, ਜੋ ਆਪਣੇ ਧਾਰਮਿਕ ਵਿਹਾਰ ਦਾ ਖੁਲ੍ਹੇਆਮ ਪ੍ਰਗਟਾਵਾ ਨਹੀਂ ਸਨ ਕਰਦੇ ਅਤੇ ਉਹ ਸ਼ਾਹੀ ਲਸ਼ਕਰ ਤੇ ਦਰਬਾਰ ਵਿਚ ਵਕਾਲਤ ਜਾਂ ਚਾਕਰੀ ਦੀ ਸੇਵਾ ਕਰਦੇ ਸਨ। ਬਾਦਸ਼ਾਹ ਬਹਾਦਰ ਸ਼ਾਹ ਨੇ (ਸਿੱਖਾਂ ਦੀ) ਸ਼ਨਾਖ਼ਤ ਦੇ ਲਈ ਸਾਰੇ ਸ਼ਾਹੀ ਮੁਲਾਜ਼ਮਾਂ ਦੇ ਵਾਲ ਮੁਨਵਾਉਣ ਦਾ ਹੁਕਮ ਦੇ ਦਿੱਤਾ।[29] ਕੁਝ ਦਿਨਾਂ ਤੱਕ ਹਜਾਮਾਂ (ਨਾਈਆਂ) ਦੀ ਚਾਂਦੀ ਹੋ ਗਈ, ਭਾਵ ਉਨ੍ਹਾਂ ਨੂੰ ਬੜੀ ਆਮਦਨ ਹੋਈ ਕਿਉਂਕਿ ਕਈ ਦਿਨ ਲੋਕਾਂ ਦੀਆਂ ਦਾੜ੍ਹੀਆਂ ਮੁੰਨਣ ਦਾ ਕੰਮ ਚਾਲੂ ਰਿਹਾ। ਕੁਝ ਮੁਅਤਬਿਰ ਤੇ ਇਜ਼ਤਦਾਰ ਲੋਕਾਂ ਨੂੰ ਵੀ ਆਪਣੀ ਦਾੜ੍ਹੀ ਮੁਨਵਾਉਣੀ ਪਈ। ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਫ਼ਰਾਰ ਹੋ ਜਾਣ ਦਾ ਖ਼ਾਨਿ-ਖ਼ਾਨਾਂ ਨੂੰ ਐਨਾ ਅਫ਼ਸੋਸ ਤੇ ਸ਼ਰਮਿੰਦਗੀ ਹੋਈ ਕਿ ਉਸ ਦਾ ਸੁਭਾਅ ਵੀ ਚਿੜਚਿੜਾ ਹੋ ਗਿਆ ਸੀ। ਰੰਜ ਤੇ ਗ਼ੁੱਸੇ ਦੇ ਕਾਰਨ ਉਹ ਬੀਮਾਰ ਪੈ ਗਿਆ। ਬਹੁਤ ਸਾਰੇ ਸਰੀਰਕ ਕਸ਼ਟਾਂ ਨੇ ਉਸ ਨੂੰ ਆ ਘੇਰਿਆ। ਇਨ੍ਹਾਂ ਦੇ ਇਲਾਜ ਲਈ ਯੂਨਾਨੀ ਹਕੀਮ ਤੇ ਫ਼ਰੰਗੀ ਡਾਕਟਰ ਵੀ ਸੱਦੇ ਗਏ। ਆਖ਼ਿਰ ਉਹ ਆਪਣੀ ਬੀਮਾਰੀ ਦੇ ਕਾਰਨ ਚਲਾਣਾ ਕਰ ਗਿਆ। (ਪੰਨੇ 669-674)...

**ਫ਼ਰੁੱਖ਼ਸੀਅਰ ਦਾ ਰਾਜ-ਕਾਲ, ਬਾਦਸ਼ਾਹ ਫ਼ਰੁੱਖ਼ਸੀਅਰ ਦੀ ਤਖ਼ਤ ਨਸ਼ੀਨੀ ਦੇ ਚੌਥੇ ਸਾਲ ਦਾ ਹਾਲ, ਬੇ-ਕਾਰ, ਜਹੰਨਮੀ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਅੰਤ :**

ਮੁਹੰਮਦ ਫ਼ਰੁੱਖ਼ਸੀਅਰ ਦੀ ਤਖ਼ਤ ਨਸ਼ੀਨੀ ਦੇ ਚੌਥੇ ਸਾਲ ਭਾਵ 1127 ਹਿਜਰੀ (ਰਬੀਅ ਉਲ ਅਵਲ 1, 1127 ਹਿਜਰੀ, ਮੁਤਾਬਿਕ ਫ਼ਰਵਰੀ 24, 1715 ਈ.) ਵਿਚ ਜੋ ਜਿੱਤਾਂ ਅਬਦੁਸ ਸਮਦ ਖ਼ਾਨ ਦਲੇਰ ਜੰਗ ਤੇ ਇਸਲਾਮ ਦੇ ਹੋਰਨਾਂ ਅਮੀਰਾਂ ਦੇ ਹੱਥੋਂ ਹੋਈਆਂ, ਉਨ੍ਹਾਂ ਵਿਚ ਸਭ ਤੋਂ ਮਹੱਤਵਪੂਰਣ ਫ਼ਤਹਿ ਸਿੱਖਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਗ੍ਰਿਫ਼ਤਾਰੀ ਤੇ ਕਤਲ ਦੀ ਘਟਨਾ ਹੈ। ਇਸ ਤੋਂ ਪਹਿਲੇ ਉਸ ਦੇ ਫ਼ਸਾਦ ਤੇ ਲੁੱਟ-ਮਾਰ ਦਾ ਜ਼ਿਕਰ ਕੀਤਾ ਹੈ ਕਿ ਜੰਨਤਵਾਸੀ ਬਾਦਸ਼ਾਹ ਬਹਾਦਰ ਸ਼ਾਹ ਨੇ ਉਸ ਦੇ ਖ਼ਿਲਾਫ਼ ਸ਼ਾਹੀ ਫ਼ੌਜਾਂ ਚਾੜ੍ਹੀਆਂ ਸਨ ਅਤੇ ਖ਼ਾਨਿ-ਖ਼ਾਨਾਂ ਨੂੰ ਤੀਹ ਹਜ਼ਾਰ ਸਵਾਰ ਦੇ ਕੇ ਉਸ ਦੇ ਮੁਕਾਬਲੇ ਲਈ ਭੇਜਿਆ ਸੀ। ਜਦੋਂ ਉਸ (ਬੰਦਾ ਸਿੰਘ ਬਹਾਦੁਰ) ਨੂੰ ਲੋਹਗੜ੍ਹ ਦੇ ਕਿਲ੍ਹੇ ਵਿਚ ਘੇਰ ਲਿਆ ਸੀ ਤਾਂ ਉਹ ਮੌਕਾ ਪਾ ਕੇ ਬਚ ਨਿਕਲਿਆ ਸੀ। ਫਿਰ ਉਸ ਦੀ ਤਬਾਹੀ ਦੇ ਲਈ ਮੁਹੰਮਦ ਅਮੀਨ ਖ਼ਾਨ ਬਹਾਦੁਰ, ਅਗਰ ਖ਼ਾਨ, ਰੁਸਤਮ ਦਿਲ ਖ਼ਾਨ, ਇਨਾਮ ਖ਼ਾਨ ਅਤੇ ਹੋਰ ਦੂਸਰੇ ਸ਼ਾਹੀ ਅਮੀਰਾਂ

29. ਬਾਦਸ਼ਾਹ ਬਹਾਦਰ ਸ਼ਾਹ ਨੇ ਇਹ ਹੁਕਮ 28 ਅਕਤੂਬਰ, 1711 ਈ. ਨੂੰ ਜਾਰੀ ਕੀਤਾ ਸੀ।

ਨੂੰ ਮੁਕੱਰਰ ਕੀਤਾ ਗਿਆ। ਲੰਮੇ ਮੁਹਾਸਰੇ ਦੇ ਬਾਵਜੂਦ ਵੀ ਕੋਈ ਨਤੀਜਾ ਨਹੀਂ ਸੀ ਨਿਕਲਿਆ ਭਾਵ ਕਾਮਯਾਬੀ ਨਹੀਂ ਸੀ ਮਿਲੀ। ਇਸ ਦੌਰਾਨ ਸਿੱਖਾਂ ਨੇ ਪਰਗਣਿਆਂ ਦੀ ਲੁੱਟ-ਮਾਰ ਕਰ ਕੇ ਉਨ੍ਹਾਂ ਨੂੰ ਵੀਰਾਨ ਕਰ ਦਿੱਤਾ। ਹਿੰਦੂਆਂ ਤੇ ਮੁਸਲਮਾਨਾਂ ਦੇ ਹਜ਼ਾਰਾਂ ਮਰਦ ਤੇ ਔਰਤਾਂ ਉਨ੍ਹਾਂ ਕਤਲ ਕਰ ਦਿੱਤੇ ਸਨ। ਮਸਜਿਦਾਂ ਤੇ ਬਜ਼ੁਰਗਾਂ ਦੀਆਂ ਕਬਰਾਂ ਵੀ ਉਨ੍ਹਾਂ ਨੇ ਤਬਾਹ ਕਰ ਦਿੱਤੀਆਂ ਸਨ। ਚੁਨਾਂਚਿ ਸ਼ਾਹਜਹਾਨਾਬਾਦ (ਦਿੱਲੀ) ਅਤੇ ਲਾਹੌਰ ਦੇ ਸੂਬਿਆਂ ਦੇ ਬਹੁਤ ਸਾਰੇ ਕਸਬੇ ਤੇ ਮੁਹਾਲ ਉਨ੍ਹਾਂ ਦੇ ਹੱਥੋਂ ਤਬਾਹ ਤੇ ਵੀਰਾਨ ਹੋ ਗਏ ਸਨ। ਉਹ (ਬੰਦਾ ਸਿੰਘ ਬਹਾਦੁਰ) ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਸੀ।[30] ਤਕਰੀਬਨ ਚਾਲ੍ਹੀ ਹਜ਼ਾਰ ਜੰਗੀ ਸਵਾਰ ਤੇ ਪਿਆਦੇ ਉਸ ਨੇ ਇਕੱਠੇ ਕਰ ਲਏ ਸਨ। ਇਹ ਸਾਰੇ ਦੇ ਸਾਰੇ ਦਿਲੋ-ਜਾਨ ਸਹਿਤ ਉਸ (ਬੰਦਾ ਸਿੰਘ ਬਹਾਦੁਰ) ਦੇ ਮੁਰੀਦ ਸਨ ਤੇ ਉਸ ਦੇ ਹੁਕਮ ਦੀ ਪਾਲਣਾ ਕਰਦੇ ਸਨ। ਆਪਣੀ ਜਾਨ ਤੇ ਮਾਲ ਨੂੰ ਉਸ ਲਈ ਕੁਰਬਾਨ ਕਰਨ ਨੂੰ ਉਹ ਬੜਾ ਸ਼ੁਭ ਸਮਝਦੇ ਸਨ। ਮੁਸਲਮਾਨਾਂ ਦੀਆਂ ਮਸਜਿਦਾਂ ਤੇ ਮਕਬਰਿਆਂ ਨੂੰ ਢਹਿ-ਢੇਰੀ ਕਰਨਾ, ਆਪਣੀ ਇਬਾਦਤ ਦਾ ਇਕ ਅੰਗ ਸਮਝਦੇ ਸਨ।[31] ਇਹ ਸਾਰੇ ਹਾਲਾਤ ਜੰਨਤਵਾਸੀ ਬਾਦਸ਼ਾਹ ਬਹਾਦਰ ਸ਼ਾਹ ਦੇ ਰਾਜ-ਕਾਲ ਦੌਰਾਨ ਅਸੀਂ ਵੇਰਵੇ ਸਹਿਤ ਵਰਣਨ ਕਰ ਚੁੱਕੇ ਹਾਂ। ਇਨ੍ਹਾਂ ਦਿਨਾਂ ਵਿਚ ਸਿੱਖਾਂ ਨੇ ਸੂਬਾ ਪੰਜਾਬ ਵਿਚ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਸਥਾਨ ਉੱਤੇ ਜੋ ਸ਼ਾਹਜਹਾਨਾਬਾਦ (ਦਿੱਲੀ) ਤੋਂ ਦਸ-ਬਾਰਾਂ ਦਿਨਾਂ ਦੀ ਵਾਟ ਉਪਰ ਸਥਿਤ ਹੈ, ਇਕ ਕਿਲ੍ਹਾ ਉਸਾਰ ਲਿਆ ਸੀ। ਇਹ ਉਨ੍ਹਾਂ ਦੇ ਸਾਬਕਾ ਗੁਰੂ ਦਾ ਇਬਾਦਤਖ਼ਾਨਾ ਸੀ।[32] ਉਸ ਦੇ ਇਰਦ-ਗਿਰਦ ਬਹੁਤ ਵੱਡਾ ਅਹਾਤਾ ਵਗਲ ਕੇ ਇਸ ਨੂੰ ਕਿਲ੍ਹੇ ਦੀ ਸ਼ਕਲ ਦੇ ਲਈ ਸੀ। ਇਸ ਵਿਚ ਪੰਜਾਹ-ਸੱਠ ਹਜ਼ਾਰ ਸਵਾਰ ਤੇ ਪਿਆਦੇ ਠਹਿਰ ਸਕਦੇ ਸਨ। ਇਸ ਕਿਲ੍ਹੇ ਦੀ ਫ਼ਸੀਲ ਤੇ ਬੁਰਜਾਂ ਨੂੰ ਮਜ਼ਬੂਤ ਕਰ ਕੇ, ਇਸ ਨੂੰ ਪਨਾਹਗਾਹ ਬਣਾ ਲਿਆ ਸੀ ਅਤੇ ਆਸੇ-ਪਾਸੇ ਦੇ ਉਪਜਾਊ ਪਰਗਣਿਆਂ ਉੱਤੇ ਆਪਣਾ ਕਬਜਾ ਜਮਾ ਲਿਆ ਸੀ। ਉਹ ਆਏ ਦਿਨ ਲਾਹੌਰ ਤੇ ਸਰਹਿੰਦ ਤੱਕ ਦੇ ਇਲਾਕੇ ਵਿਚ ਲੁੱਟ-ਮਾਰ ਕਰਦੇ ਰਹਿੰਦੇ ਸਨ। ਬਾਦਸ਼ਾਹ ਫ਼ਰੁੱਖ਼ਸੀਅਰ ਨੇ ਅਬਦੁਸ ਸਮਦ ਖ਼ਾਨ ਦਲੇਰ ਜੰਗ ਨੂੰ ਲਾਹੌਰ ਦੀ ਸੂਬੇਦਾਰੀ ਸੰਭਾਲਣ ਲਈ ਰਵਾਨਾ ਕਰ ਦਿੱਤਾ ਸੀ।[33] ਉਸ ਦੇ ਪੁੱਤਰ ਜ਼ਕਰੀਆ ਖ਼ਾਨ ਨੂੰ ਵੀ ਉਸ ਦੇ ਨਾਲ ਉਸ ਬਦਬਖ਼ਤ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਖ਼ਾਤਮੇ ਲਈ ਨਿਯੁਕਤ ਕਰ ਦਿੱਤਾ ਸੀ। ਅਬਦੁਸ ਸਮਦ ਖ਼ਾਨ ਦੀ ਕੁਮਕ ਤੇ ਸਹਾਇਤਾ ਲਈ ਇਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਬਹਾਦਰ ਦੇ ਪੁੱਤਰ ਕਮਰੁਦੀਨ ਖ਼ਾਨ, ਅਗੜ ਖ਼ਾਨ ਤੇ ਹੋਰ

---

30. ਬਾਬਾ ਬੰਦਾ ਸਿੰਘ ਬਹਾਦੁਰ ਨੇ ਆਪਣੇ ਆਪ ਨੂੰ ਕਦੇ ਵੀ 'ਸੱਚਾ ਪਾਤਸ਼ਾਹ' ਨਹੀਂ ਸੀ ਅਖਵਾਇਆ। ਇਹ ਅਫ਼ਵਾਹ ਸਿੱਖ ਪੰਥ ਦੇ ਦੋਖੀਆਂ ਨੇ ਪੰਥ ਵਿਚ ਫੁੱਟ ਪਾਉਣ ਦੇ ਉਦੇਸ਼ ਨਾਲ ਫੈਲਾਈ ਸੀ।
31. ਲੇਖਕ ਦਾ ਬਾਬਾ ਬੰਦਾ ਸਿੰਘ ਬਹਾਦੁਰ ਉਪਰ ਮੁਸਲਮਾਨਾਂ ਦੇ ਧਰਮ-ਸਥਾਨ ਢਹਿ-ਢੇਰੀ ਕਰਨ ਦਾ ਦੋਸ਼ ਨਿਰਮੂਲ ਹੈ।
32. ਗੁਰਦਾਸ ਨੰਗਲ ਵਿਚ ਸਿੱਖਾਂ ਦਾ ਇਹ ਧਰਮ-ਸਥਾਨ ਕਿਸ ਪ੍ਰਕਾਰ ਦਾ ਸੀ ? ਹਾਲੇ ਇਸ ਬਾਰੇ ਮੁਕੰਮਲ ਜਾਣਕਾਰੀ ਉਪਲਬਧ ਨਹੀਂ ਹੈ।
33. ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ ਨੂੰ ਸਿੱਖਾਂ ਵਿਰੁੱਧ ਮੁਹਿੰਮ ਉਪਰ 16 ਜੂਨ, 1714 ਈ. ਨੂੰ ਪੰਜਾਬ ਵੱਲ ਰਵਾਨਾ ਕੀਤਾ ਸੀ।

ਵਾਲਾਸ਼ਾਹੀ ਮੁਗ਼ਲ ਫ਼ੌਜੀ ਸਰਦਾਰਾਂ ਤੇ ਅਹੁਦੇਦਾਰਾਂ ਦੀ ਫ਼ੌਜ ਨੂੰ ਤੋਪਖ਼ਾਨੇ ਦੇ ਸਾਜ਼ੋ-ਸਾਮਾਨ ਨਾਲ ਰਵਾਨਾ ਕਰ ਦਿੱਤਾ ਸੀ।

**[ਗੁਰਦਾਸ ਨੰਗਲ ਨੂੰ ਘੇਰਾ] :**

ਅਬਦੁਸ ਸਮਦ ਖ਼ਾਨ ਦਲੇਰ ਜੰਗ ਤੂਰਾਨ ਦੇ ਨਾਮੀ-ਗਰਾਮੀ ਖ਼ਾਨਦਾਨ ਦਾ ਬਹਾਦੁਰ ਤੇ ਕਾਰਜ ਵਿਚ ਨਿਪੁੰਨ ਅਮੀਰ ਸੀ। ਜਦੋਂ ਉਹ ਸ਼ਾਹੀ ਫ਼ੌਜ ਨਾਲ ਉਸ ਮਰਦੂਦ (ਬੰਦਾ ਸਿੰਘ ਬਹਾਦੁਰ) ਦੀ ਗੜ੍ਹੀ ਦੇ ਨਜ਼ਦੀਕ ਪਹੁੰਚਿਆ ਤਾਂ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਫ਼ੌਜ ਟਿੱਡੀ ਦਲ ਵਾਂਗ ਕਿਲ੍ਹੇ ਵਿੱਚੋਂ ਬਾਹਰ ਆ ਕੇ ਸ਼ਾਹੀ ਫ਼ੌਜ ਉੱਤੇ ਟੁੱਟ ਪਈ।[34] ਉਨ੍ਹਾਂ ਨੇ ਸਖ਼ਤ ਹਮਲੇ ਕਰ ਕੇ ਸ਼ਾਹੀ ਲਸ਼ਕਰ ਵਿਚ ਬੜੀ ਅਫ਼ਰਾ-ਤਫ਼ਰੀ ਪੈਦਾ ਕਰ ਦਿੱਤੀ। ਉਹ ਬੜੀ ਬਹਾਦਰੀ ਨਾਲ ਲਗਾਤਾਰ ਹਮਲੇ ਕਰ ਰਹੇ ਸਨ। ਦੋਨੋਂ ਤਰਫ਼ਾਂ ਤੋਂ ਬੜੀ ਵੱਡੀ ਤਾਦਾਦ ਵਿਚ ਆਦਮੀ ਮਾਰੇ ਤੇ ਸ਼ਹੀਦ ਹੋ ਗਏ। ਮੁਗ਼ਲ ਸੈਨਾ ਨੇ ਬੜੀ ਹਿੰਮਤ ਤੇ ਮਰਦਾਨਗੀ ਨਾਲ ਉਨ੍ਹਾਂ ਉੱਤੇ ਜਵਾਬੀ ਹਮਲਾ ਕੀਤਾ। ਉਨ੍ਹਾਂ ਨੂੰ ਚਾਰੇ ਪਾਸਿਓਂ ਘੇਰ ਕੇ ਵਾਪਸ ਅਹਾਤੇ ਵਿਚ ਧਕੇਲ ਦਿੱਤਾ ਅਤੇ ਉਨ੍ਹਾਂ ਨੂੰ ਬੜੀ ਬੁਰੀ ਤਰ੍ਹਾਂ ਸ਼ਿਕਸਤ ਦਿੱਤੀ। ਘੇਰੇ ਦੇ ਦੌਰਾਨ ਉਹ ਕਿਲ੍ਹੇ ਵਿੱਚੋਂ ਬਾਰ-ਬਾਰ ਬਾਹਰ ਨਿਕਲ ਕੇ ਸ਼ਾਹੀ ਫ਼ੌਜ ਉੱਤੇ ਛਾਪੇ ਮਾਰਦੇ ਸਨ। ਦਲੇਰ ਜੰਗ ਨੇ ਮਜਬੂਰ ਹੋ ਕੇ ਉਨ੍ਹਾਂ ਬਦਬਖ਼ਤਾਂ ਦੇ ਕੱਚੇ ਕਿਲ੍ਹੇ ਦੇ ਬਾਹਰ, ਸ਼ਾਹੀ ਲਸ਼ਕਰ ਦੇ ਚਾਰੋਂ ਤਰਫ਼ ਇਕ ਖੰਦਕ ਖੁਦਵਾ ਦਿੱਤੀ ਅਤੇ ਮੋਰਚਾਬੰਦੀ ਕਰ ਕੇ ਅੱਗੇ ਵਧਣਾ ਸ਼ੁਰੂ ਕੀਤਾ। ਕਿਲ੍ਹੇ ਦਾ ਘੇਰਾ ਬੜੇ ਲੰਮੇ ਸਮੇਂ ਲਈ ਚੱਲਿਆ। ਉਹ ਫ਼ਸਾਦੀ (ਸਿੱਖ) ਗੜ੍ਹੀ ਤੋਂ ਬਾਹਰ ਨਿਕਲ ਕੇ ਮੁਸਲਮਾਨਾਂ ਦੇ ਮੋਰਚਿਆਂ ਉਪਰ ਬੜੇ ਦਲੇਰਾਨਾ ਹਮਲੇ ਕਰਦੇ ਰਹਿੰਦੇ ਸਨ। ਇਨ੍ਹਾਂ ਹਮਲਿਆਂ ਵਿਚ ਬਹੁਤ ਸਾਰੇ ਮੁਸਲਮਾਨ ਸ਼ਹੀਦ ਹੋ ਗਏ ਸਨ। ਅਬਦੁਸ ਸਮਦ ਖ਼ਾਨ ਵੀ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਸੋਚ-ਵਿਚਾਰ ਤੇ ਕੋਸ਼ਿਸ਼ਾਂ ਵਿਚ ਲੱਗਿਆ ਹੋਇਆ ਸੀ। ਜੇਕਰ ਇਨ੍ਹਾਂ ਸਭ ਦਾ ਵਿਸਥਾਰ ਲਿਖਿਆ ਜਾਵੇ ਤਾਂ ਲਿਖਤ ਲੰਬੀ ਹੋ ਜਾਵੇਗੀ। ਆਖ਼ਿਰ ਸ਼ਾਹੀ ਫ਼ੌਜ ਨੇ ਭੈੜੇ ਅੰਜਾਮ ਵਾਲੇ ਫ਼ਿਰਕੇ (ਸਿੱਖਾਂ) ਦੀ ਰਸਦ, ਅਨਾਜ ਤੇ ਘਾਹ-ਪੱਠੇ ਦੀ ਨਾਕਾਬੰਦੀ ਕਰ ਦਿੱਤੀ। ਉਸ ਕਿਲ੍ਹੇ ਵਿਚ ਜੋ ਖਾਧ-ਖੁਰਾਕ ਦਾ ਭੰਡਾਰ ਸੀ, ਉਹ ਖ਼ਤਮ ਹੋ ਗਿਆ। ਹਰ ਰੋਜ਼ ਉਨ੍ਹਾਂ ਦੀ ਨਾਕਾਬੰਦੀ ਹੋਰ ਸਖ਼ਤ ਹੁੰਦੀ ਗਈ। ਇਥੋਂ ਤਕ ਕਿ ਉਹ ਸ਼ਾਹੀ ਲਸ਼ਕਰ ਦੇ ਆਦਮੀਆਂ ਨਾਲ ਮਿਲ ਕੇ ਦੋ-ਤਿੰਨ ਰੁਪਏ ਸੇਰ ਦੇ ਹਿਸਾਬ ਥੋੜ੍ਹਾ ਬਹੁਤ ਅਨਾਜ ਖ਼ਰੀਦ ਲੈਂਦੇ ਸਨ ਅਤੇ ਉਨ੍ਹਾਂ ਦੇ ਸਰਦਾਰ ਚੁਟਕੀ-ਚੁਟਕੀ ਭਰ ਦਵਾ ਦੀ ਤਰ੍ਹਾਂ ਖਾ ਕੇ ਜ਼ਹਿਰ ਮਾਰ ਕਰ ਲੈਂਦੇ ਸਨ, ਭਾਵ ਭੁੱਖ ਮਿਟਾ ਲੈਂਦੇ ਸਨ। ਕਾਫ਼ਿਰਾਂ ਦੀ ਸ਼੍ਰੇਣੀ ਵਿੱਚੋਂ ਕਿਸੇ ਦਾ ਹਾਲੇ ਤੱਕ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਸੀ, ਭਾਵ ਉਨ੍ਹਾਂ ਨੂੰ ਬਾਹਰੋਂ ਇਮਦਾਦ ਜਾਂ ਰਸਦ ਪਹੁੰਚਣ ਦੀ ਕੋਈ ਉਮੀਦ ਨਹੀਂ ਸੀ। ਭੁੱਖ ਕਾਰਨ ਉਨ੍ਹਾਂ ਨੂੰ ਜਾਨ ਦੀ ਬਣ ਗਈ ਸੀ। ਇਸ ਲਈ ਬੈਲ ਅਤੇ ਚੌਪਾਏ ਜਾਨਵਰ ਜੋ ਕਿਲ੍ਹੇ ਵਿਚ ਸਨ, ਉਨ੍ਹਾਂ ਨੂੰ ਮਾਰ ਕੇ ਉਹ ਖਾ ਗਏ। ਅੱਗ ਬਾਲਣ ਲਈ ਲੱਕੜਾਂ ਨਹੀਂ ਸਨ, ਇਸ ਲਈ ਮਾਸ

34. ਇਹ ਝੜਪਾਂ 1715 ਈ. ਵਿਚ ਅਪ੍ਰੈਲ ਦੇ ਮਹੀਨੇ ਵਿਚ ਸ਼ੁਰੂ ਹੋਈਆਂ ਸਨ।

ਭੁੰਨਣ ਦੀ ਬਜਾਇ ਕੱਚਾ ਮਾਸ ਹੀ ਚਟਮ ਕਰ ਗਏ। ਫਾਕਿਆਂ ਤੇ ਭੁੱਖ ਦੇ ਕਾਰਨ ਰੋਜ਼ਾਨਾ ਉਨ੍ਹਾਂ ਦੇ ਕਈ ਆਦਮੀ ਮੌਤ ਦੇ ਮੂੰਹ ਵਿਚ ਜਾ ਰਹੇ ਸਨ। ਫਿਰ ਵੀ ਉਹ ਦਿਨ ਜਾਂ ਰਾਤ ਨੂੰ ਕਿਲ੍ਹੇ ਵਿੱਚੋਂ ਬਾਹਰ ਆ ਕੇ ਫ਼ੌਜ ਦੇ ਮੋਰਚਿਆਂ ਉਪਰ ਹਮਲੇ ਕਰਦੇ ਸਨ ਅਤੇ ਬਹੁਤ ਸਾਰੇ ਮੁਸਲਮਾਨਾਂ ਨੂੰ ਜ਼ਖ਼ਮੀ ਜਾਂ ਸ਼ਹੀਦ ਕਰ ਕੇ ਸਹੀ-ਸਲਾਮਤ ਵਾਪਸ ਭੱਜ ਜਾਂਦੇ ਸਨ। ਸ਼ਾਹੀ ਫ਼ੌਜ ਦੇ ਬਹਾਦਰਾਂ ਨੇ ਹਰ ਹਫ਼ਤੇ ਤੇ ਹਰ ਮਹੀਨੇ ਆਪਣੇ ਮੋਰਚਿਆਂ ਨੂੰ ਅੱਗੇ ਵਧਾ ਕੇ ਉਨ੍ਹਾਂ (ਸਿੱਖਾਂ) ਦਾ ਕਿਲ੍ਹੇ ਗਿਰਦ ਹਲਕਾ ਹੋਰ ਤੰਗ ਕਰ ਦਿੱਤਾ। ਹੁਣ ਉਹ ਸਿਰਫ਼ ਜਾਨਵਰਾਂ ਦੀਆਂ ਹੱਡੀਆਂ ਪੀਸ ਕੇ ਬਣਾਏ ਆਟੇ ਤੇ ਦਰੱਖ਼ਤਾਂ ਦੀਆਂ ਛਿੱਲਾਂ ਖਾ ਕੇ ਗੁਜ਼ਾਰਾ ਕਰ ਰਹੇ ਸਨ। ਉਨ੍ਹਾਂ ਬੇਕਾਰ ਦੇ ਵਿਅਕਤੀਆਂ (ਸਿੱਖਾਂ) ਵਿੱਚੋਂ ਤਕਰੀਬਨ ਸੱਤ-ਅੱਠ ਹਜ਼ਾਰ ਆਦਮੀ ਫਾਕੇ ਤੇ ਭੁੱਖ ਦੇ ਹੱਥੋਂ ਮਾਰੇ ਗਏ ਸਨ। ਉਨ੍ਹਾਂ ਦੀ ਕਾਫ਼ੀ ਵੱਡੀ ਤਾਦਾਦ ਫ਼ਰਾਰ ਹੋਣ ਦੀ ਕੋਸ਼ਿਸ਼ ਵਿਚ ਮੁਗ਼ਲਾਂ ਦੀਆਂ ਤਲਵਾਰਾਂ ਦਾ ਖਾਜਾ ਬਣ ਗਈ ਸੀ। ਬਾਦਸ਼ਾਹੀ ਲਸ਼ਕਰ ਨੂੰ ਉਸ ਬਦਕਾਰ ਕੌਮ (ਸਿੱਖਾਂ) ਦੀ ਬਹਾਦਰੀ ਤੇ ਕੁਰਬਾਨੀ ਦੇ ਜੋਸ਼ ਨੂੰ ਦੇਖ ਕੇ ਇਹ ਅੰਦੇਸ਼ਾ ਹੋ ਗਿਆ ਸੀ ਕਿ ਇਹ ਕਿਧਰੇ ਸਾਰੇ ਇਕੱਠੇ ਹੀ ਕਿਲ੍ਹੇ ਵਿੱਚੋਂ ਬਾਹਰ ਨਿਕਲ ਕੇ ਸ਼ਾਹੀ ਸੈਨਾ ਨਾਲ ਲੜਦੇ ਹੋਏ, ਉਸ ਕੁੱਤੇ ਤੇ ਨਿਕੰਮੇ ਸਰਦਾਰ (ਬੰਦਾ ਸਿੰਘ ਬਹਾਦੁਰ) ਨੂੰ ਘੇਰੇ ਵਿੱਚੋਂ ਬਾਹਰ ਕੱਢ ਕੇ ਨਾ ਲੈ ਜਾਣ। ਉਨ੍ਹਾਂ ਦੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਬਾਰੇ ਇਹ ਮਸ਼ਹੂਰ ਸੀ ਕਿ ਉਹ ਕੁੱਤੇ ਜਾਂ ਬਿੱਲੀ ਦੀ ਸ਼ਕਲ ਵਿਚ ਬਾਹਰ ਨਿਕਲ ਜਾਂਦਾ ਹੈ। ਇਸ ਲਈ ਕਿਲ੍ਹੇ ਵਿੱਚੋਂ ਜੇਕਰ ਕੋਈ ਕੁੱਤਾ ਜਾਂ ਬਿੱਲੀ ਆਉਂਦਾ ਦਿਸ ਜਾਂਦਾ ਸੀ ਤਾਂ ਸ਼ਾਹੀ ਸਿਪਾਹੀ ਉਸ ਨੂੰ ਤੀਰਾਂ ਨਾਲ ਜਾਂ ਪੱਥਰ ਮਾਰ ਕੇ ਮਾਰ ਦਿੰਦੇ ਸਨ।

ਜਦੋਂ ਕਾਫ਼ੀ ਸਮੇਂ ਤੱਕ ਉਨ੍ਹਾਂ ਦਾ ਇਹੋ ਹਾਲ ਰਿਹਾ ਅਤੇ ਉਨ੍ਹਾਂ ਨੂੰ ਛੁਟਕਾਰੇ ਦੀ ਕੋਈ ਉਮੀਦ ਨਾ ਰਹੀ ਤਾਂ ਉਨ੍ਹਾਂ ਨੇ ਜਾਨ-ਬਖ਼ਸ਼ੀ ਲਈ ਦਰਖ਼ਾਸਤ ਕੀਤੀ। ਪਹਿਲੇ ਤਾਂ ਦਲੇਰ ਜੰਗ (ਅਬਦੁਸ ਸਮਦ ਖ਼ਾਨ) ਉਨ੍ਹਾਂ ਨਾਲ ਅਮਨ ਅਤੇ ਜਾਨ-ਬਖ਼ਸ਼ੀ ਦਾ ਰਜ਼ਾਮੰਦ ਨਹੀਂ ਸੀ, ਪਰ ਬਾਅਦ ਵਿਚ ਉਸ ਨੇ ਮੰਨ ਲਿਆ ਕਿ ਬਾਦਸ਼ਾਹ ਦੇ ਪਾਸ ਉਨ੍ਹਾਂ ਦੇ ਜੁਰਮਾਂ ਲਈ ਮੁਆਫ਼ੀ ਦੀ ਕੋਸ਼ਿਸ਼ ਕੀਤੀ ਜਾਵੇਗੀ। ਆਖ਼ਿਰ ਉਨ੍ਹਾਂ (ਸਿੱਖਾਂ) ਦਾ ਆਗੂ ਆਪਣੇ ਸੱਤ-ਅੱਠ ਸਾਲ ਦੇ ਪੁੱਤਰ, ਆਪਣੇ ਦੀਵਾਨ ਅਤੇ ਤਿੰਨ-ਚਾਰ ਹਜ਼ਾਰ ਅੱਧ-ਮੋਏ ਸਿੱਖਾਂ ਨਾਲ ਕਿਲ੍ਹੇ ਵਿੱਚੋਂ ਬਾਹਰ ਆ ਗਿਆ।[35] ਅਬਦੁਸ ਸਮਦ ਖ਼ਾਨ ਦੇ ਹੁਕਮ ਅਨੁਸਾਰ ਦੋ-ਤਿੰਨ ਹਜ਼ਾਰ ਸਿੱਖਾਂ ਨੂੰ ਉਸੇ ਵੇਲੇ ਤਲਵਾਰ ਦੀ ਭੇਂਟ ਕਰ ਕੇ ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ।

ਸ਼ਿਅਰ : ਉਸ ਜ਼ਮੀਨ ਤੇ ਬੀਆਬਾਨ ਦੀ ਜੋ ਮਿੱਟੀ ਸੀ,
ਉਹ [ਸਿੱਖਾਂ] ਦੇ ਖ਼ੂਨ ਨਾਲ ਪੋਸਤ ਦੇ ਫੁੱਲ ਵਾਂਗ ਲਾਲ ਸੂਹੀ ਹੋ ਗਈ।

ਮਾਰੇ ਗਏ ਸਿੱਖਾਂ ਦੀਆਂ ਖੱਲਾਂ ਵਿਚ ਘਾਹ ਭਰ ਕੇ ਨੇਜ਼ਿਆਂ ਉੱਤੇ ਟੰਗ ਦਿੱਤਾ ਅਤੇ ਬਾਕੀ ਬਚਿਆਂ ਸਿੱਖਾਂ ਦੇ ਗਲਾਂ ਵਿਚ ਤੌਂਕ ਤੇ ਜ਼ੰਜੀਰਾਂ ਪਾ ਕੇ ਬਾਦਸ਼ਾਹ ਦੇ ਪਾਸ (ਦਿੱਲੀ) ਲੈ ਜਾਣ ਲਈ ਕੈਦ ਕਰ ਲਿਆ। ਜ਼ਖ਼ਮੀਆਂ ਤੇ ਮਕਤੂਲਾਂ (ਸਿੱਖਾਂ)

35. ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ ਅਬਦੁਸ ਸਮਦ ਖ਼ਾਨ ਨੇ 7 ਦਸੰਬਰ, 1715 ਈ. ਨੂੰ ਗ੍ਰਿਫ਼ਤਾਰ ਕੀਤਾ ਸੀ।

ਦੀ ਇਕ ਜਮਾਤ ਨੇ ਜ਼ਿੰਦਗੀ ਦੀ ਉਮੀਦ ਵਿਚ ਅਸ਼ਰਫ਼ੀਆਂ ਨਿਗਲ ਲਈਆਂ ਸਨ। ਜਦੋਂ ਕਾਫ਼ਿਰ (ਸਿੱਖ) ਆਪਣੇ ਅੰਤ ਨੂੰ ਪਹੁੰਚੇ ਤਾਂ ਲੋਕਾਂ ਨੇ ਉਨ੍ਹਾਂ ਦੇ ਪੇਟ ਚਾਕ ਕਰ ਕੇ ਅਸ਼ਰਫ਼ੀਆਂ ਕੱਢ ਲਈਆਂ। ਬਾਜ਼ਾਰ ਦੇ ਲੋਕਾਂ ਤੇ ਮੁਗ਼ਲ ਸੈਨਿਕਾਂ ਨੂੰ ਲੁੱਟ ਦੇ ਮਾਲ ਵਿਚ ਕਾਫ਼ੀ ਰਕਮ ਹੱਥ ਲੱਗੀ। ਦੇਖੋ ਧਨ-ਦੌਲਤ ਦਾ ਲਾਲਚ ਵੀ ਕਿਤਨੀ ਬੁਰੀ ਚੀਜ਼ ਹੈ।

**[ਗ੍ਰਿਫ਼ਤਾਰ ਸਿੱਖਾਂ ਦਾ ਦਿੱਲੀ ਵਿਚ ਦਾਖ਼ਲਾ] :**

ਜਦ ਅਬਦੁਸ ਸਮਦ ਖ਼ਾਨ ਦੇ ਇਸ ਕਾਰਨਾਮੇ ਦਾ ਬਿਨੈ-ਪੱਤਰ ਸ਼ਾਹੀ ਦਰਬਾਰ ਵਿਚ ਪਹੁੰਚਿਆ ਤਾਂ ਬਾਦਸ਼ਾਹ ਨੇ ਬੜੀ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ। ਉਸ ਵੱਲੋਂ ਹੁਕਮ ਜਾਰੀ ਹੋਇਆ ਕਿ ਉਨ੍ਹਾਂ ਬਦਬਖ਼ਤ ਮਕਤੂਲਾਂ (ਸਿੱਖਾਂ) ਦੇ ਸਿਰ ਗ੍ਰਿਫ਼ਤਾਰ ਕੀਤੇ ਸਿੱਖਾਂ ਦੇ ਨਾਲ (ਦਿੱਲੀ) ਭੇਜੇ ਜਾਣ। ਅਬਦੁਸ ਸਮਦ ਖ਼ਾਨ ਨੇ ਆਪਣੇ ਬੇਟੇ ਜ਼ਕਰੀਆ ਖ਼ਾਨ ਅਤੇ ਕਮਰੁਦੀਨ ਖ਼ਾਨ ਦੇ ਨਾਲ ਤਕਰੀਬਨ ਦੋ ਹਜ਼ਾਰ ਮਕਤੂਲ ਸਿੱਖਾਂ ਦੇ ਸਿਰ, ਜਿਨ੍ਹਾਂ ਵਿਚ ਘਾਹ ਭਰਿਆ ਹੋਇਆ ਸੀ ਅਤੇ ਇਕ ਹਜ਼ਾਰ ਕੈਦ ਕੀਤੇ ਸਿੱਖ ਜੋ ਜ਼ੰਜੀਰਾਂ ਵਿਚ ਜਕੜੇ ਹੋਏ ਸਨ, (ਦਿੱਲੀ ਲਈ) ਰਵਾਨਾ ਕਰ ਦਿੱਤੇ। ਉਸ ਸਾਲ ਮੁਹਰਮ ਮਹੀਨੇ ਦੇ ਮੱਧ ਵਿਚ ਇਸ ਭੈੜੇ ਅੰਤ ਵਾਲੇ ਬਦਨਾਮ ਗਰੋਹ (ਸਿੱਖਾਂ) ਵਿੱਚੋਂ ਗ੍ਰਿਫ਼ਤਾਰ ਕੀਤੇ ਅਤੇ ਮਾਰੇ ਗਏ ਸਿੱਖਾਂ ਦੇ ਸਿਰ ਰਾਜਧਾਨੀ (ਦਿੱਲੀ) ਦੇ ਕਰੀਬ ਪਹੁੰਚੇ।[36] ਬਾਦਸ਼ਾਹ ਨੇ ਇਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ, ਜੋ ਬਖ਼ਸ਼ੀ ਦੇ ਪਦ ਉਪਰ ਨਿਯੁਕਤ ਸੀ, ਨੂੰ ਹੁਕਮ ਕੀਤਾ ਕਿ ਉਹ (ਦਿੱਲੀ) ਸ਼ਹਿਰ ਤੋਂ ਬਾਹਰ ਜਾਏ ਅਤੇ ਉਸ ਕਹਿਰ ਦੇ ਮਾਰੇ ਬਦਕਾਰ (ਬੰਦਾ ਸਿੰਘ ਬਹਾਦੁਰ) ਨੂੰ ਅਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਦੇ ਸਿਰਾਂ ਉਪਰ ਲੱਕੜ ਦੇ ਕੁਲ੍ਹੇ ਪਾ ਕੇ, ਮੂੰਹ ਕਾਲਾ ਕਰ ਕੇ, ਉਸ (ਬੰਦਾ ਸਿੰਘ ਬਹਾਦੁਰ) ਨੂੰ ਹਾਥੀ ਅਤੇ ਦੂਸਰਿਆਂ ਨੂੰ ਊਂਠਾਂ ਉੱਤੇ ਬਿਠਾ ਕੇ, ਉਨ੍ਹਾਂ (ਕਤਲ ਕੀਤੇ ਸਿੱਖਾਂ) ਦੇ ਸਿਰਾਂ ਨੂੰ ਨੇਜ਼ਿਆਂ ਉਪਰ ਟੰਗ ਕੇ ਸ਼ਹਿਰ ਵਿਚ (ਜਲੂਸ ਦੀ ਸ਼ਕਲ) ਲਿਆਂਦਾ ਜਾਏ ਤਾਂ ਕਿ ਨਜ਼ਾਰਾ ਦੇਖਣ ਵਾਲਿਆਂ ਨੂੰ ਲੋਕਾਂ ਉਪਰ ਜ਼ੁਲਮ ਨਾ ਕਰਨ ਦੀ ਨਸੀਹਤ ਮਿਲੇ। ਜਦੋਂ ਉਸ (ਬੰਦਾ ਸਿੰਘ ਬਹਾਦੁਰ) ਨੂੰ ਸ਼ਹਿਰ ਵਿਚ ਲਿਆਂਦਾ ਗਿਆ ਅਤੇ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਫ਼ਸਾਦੀਆਂ ਦੇ ਇਸ ਆਗੂ (ਬੰਦਾ ਸਿੰਘ ਬਹਾਦੁਰ) ਨੂੰ, ਉਸ ਦੇ ਪੁੱਤਰ ਅਤੇ ਦੋ-ਤਿੰਨ ਵਿਸ਼ੇਸ਼ ਸਾਥੀਆਂ ਸਮੇਤ ਕਿਲ੍ਹੇ ਵਿਚ ਕੈਦ ਕਰਨ ਦਾ ਹੁਕਮ ਦਿੱਤਾ ਗਿਆ। ਦੂਸਰਿਆਂ (ਸਿੱਖਾਂ) ਲਈ ਹੁਕਮ ਹੋਇਆ ਕਿ ਇਸ ਬਦਕਾਰ ਗਰੋਹ ਦੇ ਰੋਜ਼ਾਨਾ ਦੋ ਸੌ, ਤਿੰਨ ਸੌ ਆਦਮੀਆਂ ਨੂੰ ਕੋਤਵਾਲੀ ਦੇ ਸਾਹਮਣੇ ਚੌਕ ਵਿਚ ਕਤਲ ਕੀਤਾ ਜਾਏ।[37]

---

36. 1128 ਹਿਜਰੀ ਵਿਚ ਮੁਹੱਰਮ ਦਾ ਮਹੀਨਾ 17 ਦਸੰਬਰ, 1715 ਈ. ਨੂੰ ਆਰੰਭ ਹੋ ਕੇ 14 ਜਨਵਰੀ, 1716 ਈ. ਨੂੰ ਖ਼ਤਮ ਹੋਇਆ ਸੀ। ਚੁਨਾਂਚਿ ਖ਼ਾਫ਼ੀ ਖ਼ਾਨ ਦੁਆਰਾ ਦਰਸਾਈ ਇਹ ਤਾਰੀਖ਼ ਸਹੀ ਨਹੀਂ ਹੈ।
37. ਪਹਿਲੀ ਮਾਰਚ, 1716 ਈ. ਨੂੰ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਸਾਥੀ ਸਿੱਖਾਂ ਸਮੇਤ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ ਅਤੇ 6 ਮਾਰਚ, 1716 ਈ. ਨੂੰ ਸਿੱਖਾਂ ਦੀ ਕਤਲਾਮ ਦਿੱਲੀ ਵਿਚ ਰੋਜ਼ ਸੌ ਸੌ ਕਰ ਕੇ ਸ਼ੁਰੂ ਹੋਈ ਸੀ।

ਖੱਤਰੀ ਜਾਤ ਦੇ ਜਾਹਲ ਲੋਕ ਖ਼ੁਫ਼ੀਆ ਤੌਰ 'ਤੇ ਉਸ ਗਰੋਹ ਵਿਚ ਸ਼ਾਮਿਲ ਸਨ ਅਤੇ ਉਸ ਮਰਦੂਦ (ਬੰਦਾ ਸਿੰਘ ਬਹਾਦੁਰ) ਦੇ ਮੁਰੀਦ ਸਨ। ਉਨ੍ਹਾਂ ਨੇ ਮੁਹੰਮਦ ਅਮੀਨ ਖ਼ਾਨ ਤੇ ਦੂਸਰੇ ਬਾ-ਰਸੂਖ਼ ਅਮੀਰਾਂ ਨੂੰ ਉਸ (ਬੰਦਾ ਸਿੰਘ ਬਹਾਦੁਰ) ਦੀ ਜਾਨ-ਬਖ਼ਸ਼ੀ ਲਈ ਭਾਰੀ ਰਕਮ ਪੇਸ਼ ਕੀਤੀ। ਪਰ ਉਨ੍ਹਾਂ ਨੂੰ ਮਕਸਦ ਵਿਚ ਕਾਮਯਾਬੀ ਨਾ ਮਿਲੀ। ਜਦ ਸਭਨਾਂ (ਸਿੱਖਾਂ) ਨੂੰ ਕਤਲ ਕਰ ਦਿੱਤਾ ਗਿਆ ਤਾਂ ਬਾਦਸ਼ਾਹ ਨੇ ਹੁਕਮ ਕੀਤਾ ਕਿ ਪਹਿਲੇ ਤਾਂ ਉਸ ਦੇ ਬੇਟੇ ਨੂੰ ਉਸ ਦੇ ਸਾਹਮਣੇ ਬਲਕਿ ਉਸ ਦੇ ਹੱਥੋਂ ਉਸੇ ਤਰ੍ਹਾਂ ਕਤਲ ਕਰਵਾਓ ਜਿਸ ਤਰ੍ਹਾਂ ਇਸ ਲਾਅਨਤੀ (ਬੰਦਾ ਸਿੰਘ ਬਹਾਦੁਰ) ਨੇ ਬੇ-ਰਹਿਮੀ ਨਾਲ ਦੂਸਰਿਆਂ ਦੇ ਬੇਟਿਆਂ ਨੂੰ ਕਤਲ ਕੀਤਾ ਹੈ। ਕਤਲ ਕਰਨ ਤੋਂ ਬਾਅਦ ਉਸ ਦੇ ਬੰਦ-ਬੰਦ ਜੁਦਾ ਕਰ ਦਿੱਤੇ ਜਾਣ। ਇਸ ਬਦਕਿਰਦਾਰ ਨੂੰ ਇਸ ਦੇ ਭੈੜੇ ਅਮਲਾਂ ਦੀ ਇਹੋ ਸਜ਼ਾ ਹੈ। ਏਸੇ ਤਰ੍ਹਾਂ ਇਸ ਦੇ ਸਾਥੀਆਂ ਨੂੰ ਵੀ ਕਤਲ ਕਰ ਦਿੱਤਾ ਜਾਏ।[38] ਸੱਚ ਹੈ ਜੋ ਕੋਈ ਕੁਝ ਕਰਦਾ ਹੈ, ਕੀ ਉਸ ਦਾ ਫਲ ਨਹੀਂ ਭੁਗਤਦਾ ? ਜੋ ਕੋਈ ਬੀਜ ਬੀਜਦਾ ਹੈ, ਕੀ ਉਸ ਨੂੰ ਵੱਢਦਾ ਨਹੀਂ ?

ਸ਼ਿਅਰ : ਆਪਣੇ ਭੈੜੇ ਅਮਲਾਂ ਦੇ ਫਲ ਬਾਰੇ ਗ਼ਾਫ਼ਿਲ ਨਾ ਹੋ
ਕਣਕ ਬੀਜੇ ਤੋਂ ਕਣਕ ਤੇ ਜੌਂ ਬੀਜੇ ਤੋਂ ਜੌਂ ਹੀ ਮਿਲਦੇ ਹਨ।

### [ਸਿੱਖ ਨੌਜਵਾਨ ਦੀ ਸ਼ਹੀਦੀ] :

ਇਸ ਗੁੰਮਰਾਹ ਫ਼ਿਰਕੇ (ਸਿੱਖਾਂ) ਦੇ ਉਸ ਬਦਨਸੀਬ ਕੁੱਤੇ (ਬੰਦਾ ਸਿੰਘ ਬਹਾਦੁਰ) ਦੇ ਵਿਚ ਵਿਸ਼ਵਾਸ ਸੰਬੰਧੀ ਕੀ ਲਿਖੀਏ ? ਇਸ ਬਾਰੇ ਕਈ ਕਿੱਸੇ-ਕਹਾਣੀਆਂ ਪ੍ਰਚਲਿਤ ਹਨ, ਜਿਨ੍ਹਾਂ ਨੂੰ ਅਕਲ ਕਬੂਲ ਕਰਨ ਤੋਂ ਸੰਕੋਚ ਕਰਦੀ ਹੈ। ਪਰ ਇਸ ਲੇਖਕ ਨੇ ਜੋ ਸੱਚ ਆਪਣੀਆਂ ਅੱਖਾਂ ਨਾਲ ਦੇਖਿਆ ਹੈ, ਹੁਣ ਉਸ ਨੂੰ ਇਨ੍ਹਾਂ ਵਰਕਿਆਂ ਉੱਤੇ ਬਿਆਨ ਕਰਦਾ ਹੈ। ਜਿਸ ਸਮੇਂ ਉਨ੍ਹਾਂ ਨੂੰ ਮੌਤ ਦੀਆਂ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਸਨ ਤਾਂ ਉਨ੍ਹਾਂ ਵਿਚ ਇਕ ਮੁੱਛ-ਫੁੱਟ ਨੌਜਵਾਨ, ਜੋ ਉਨ੍ਹਾਂ ਵਿਚ ਹੁਣੇ-ਹੁਣੇ ਸ਼ਾਮਿਲ ਹੋਇਆ ਸੀ, ਦੀ ਮਾਂ ਨੇ ਆਪਣੇ ਕਿਸੇ ਮਦਦਗਾਰ ਜਾਂ ਵਸੀਲੇ ਰਾਹੀਂ ਬਾਦਸ਼ਾਹ ਅਤੇ (ਵਜ਼ੀਰ) ਸੱਯਦ ਅਬਦੁੱਲ੍ਹਾ ਖ਼ਾਨ ਪਾਸ ਪੇਸ਼ ਹੋ ਕੇ ਦਾਅਵਾ ਕੀਤਾ ਤੇ ਨਿਮਰਤਾ ਤੇ ਆਜਜ਼ੀ ਨਾਲ ਫ਼ਰਿਆਦ ਕੀਤੀ ਕਿ ਅਸਲ ਵਿਚ ਉਸ ਦਾ ਬੇਟਾ ਗੁੰਮਰਾਹ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਕੈਦ ਵਿਚ ਸੀ। ਸਿੱਖਾਂ ਨੇ ਸਾਡਾ ਸਾਰਾ ਮਾਲ-ਧਨ ਲੁੱਟ ਕੇ ਉਸ ਨੂੰ ਆਪਣੀ ਕੈਦ ਵਿਚ ਰੱਖਿਆ ਹੋਇਆ ਸੀ, ਹੁਣ ਉਹ ਬੇਗੁਨਾਹ ਇਨ੍ਹਾਂ ਮੁਜਰਿਮਾਂ (ਸਿੱਖਾਂ) ਵਿਚ ਸ਼ਾਮਿਲ ਕਰ ਦਿੱਤਾ ਗਿਆ ਹੈ। (ਬਾਦਸ਼ਾਹ) ਮੁਹੰਮਦ ਫ਼ਰੁੱਖ਼ਸੀਅਰ ਨੂੰ ਉਸ ਮਕਾਰ ਔਰਤ ਉਪਰ ਤਰਸ ਆ ਗਿਆ ਅਤੇ ਉਸ ਦੇ ਬੇਟੇ ਦੀ ਰਿਹਾਈ ਦੇ ਲਈ ਸ਼ਾਹੀ ਅਫ਼ਸਰ ਰਵਾਨਾ ਕਰ ਦਿੱਤਾ। ਉਹ ਔਰਤ ਰਿਹਾਈ ਦਾ ਫ਼ੁਰਮਾਨ ਲੈ ਕੇ ਐਨ ਉਸ ਵਕਤ ਕਤਲਗਾਹ ਵਿਚ ਪਹੁੰਚੀ, ਜਦੋਂ ਜੱਲਾਦ ਨੇ ਉਸ ਦੀ ਗਰਦਨ ਉਡਾਉਣ ਦੇ ਲਈ ਖ਼ੂਨ ਨਾਲ ਭਿੱਜੀ ਤਲਵਾਰ ਖਿੱਚੀ ਹੋਈ ਸੀ।

---

38. ਬਾਬਾ ਬੰਦਾ ਸਿੰਘ ਬਹਾਦੁਰ ਤੇ ਬਾਕੀ ਬਚੇ ਉੱਘੇ ਸਿੱਖ ਸਰਦਾਰਾਂ ਨੂੰ 9 ਜੂਨ, 1716 ਈ. ਵਿਚ ਸ਼ਹੀਦ ਕੀਤਾ ਗਿਆ ਸੀ।

ਉਸ ਔਰਤ ਨੇ (ਪੁੱਤਰ ਦੀ) ਰਿਹਾਈ ਦਾ ਸ਼ਾਹੀ ਹੁਕਮ ਜੱਲਾਦ ਦੇ ਹੱਥ ਵਿਚ ਫੜਾ ਦਿੱਤਾ। ਜਦੋਂ ਉਸ ਦੇ ਬੇਟੇ ਨੂੰ ਇਸ ਦਾ ਪਤਾ ਚੱਲਿਆ ਤਾਂ ਉਹ ਜੱਲਾਦ ਨੂੰ ਚੀਖ ਕੇ ਕਹਿਣ ਲੱਗਾ ਕਿ "ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਤਾਂ ਦਿਲੋ-ਜਾਨ ਨਾਲ ਆਪਣੇ ਗੁਰੂ ਦਾ ਸਿੱਦਕੀ ਸਿੱਖ ਤੇ ਸੱਚਾ ਮੁਰੀਦ ਹਾਂ, ਮੈਨੂੰ ਵੀ ਜਲਦੀ ਨਾਲ ਮੇਰੇ ਸਾਥੀਆਂ (ਸਿੱਖ ਜੋ ਪਹਿਲੇ ਸ਼ਹੀਦੀਆਂ ਪਾ ਗਏ ਹਨ) ਪਾਸ ਪਹੁੰਚਾ ਦੇ।"

**[ਬੰਦਾ ਸਿੰਘ ਬਹਾਦਰ ਦਾ ਅੰਤਲਾ ਜਵਾਬ] :**

ਕਹਿੰਦੇ ਹਨ ਇਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ ਨੇ ਉਸ ਬਦਨਸੀਬ ਫ਼ਸਾਦੀ (ਬੰਦਾ ਸਿੰਘ ਬਹਾਦੁਰ) ਨਾਲ ਮੁਲਾਕਾਤ ਦੇ ਵਕਤ ਉਸ ਤੋਂ ਪੁੱਛਿਆ ਕਿ "ਤੇਰੇ ਚਿਹਰੇ ਤੋਂ ਤੇਰੇ ਅਕਲਮੰਦ ਹੋਣ ਦੇ ਆਸਾਰ ਦਿਸਦੇ ਹਨ। ਆਖ਼ਿਰ ਉਹ ਕਿਹੜੀ ਗੱਲ ਸੀ ਜਿਸ ਨੇ ਤੈਨੂੰ ਅਜਿਹੇ ਕੰਮ ਕਰਨ ਲਈ ਤਿਆਰ ਕੀਤਾ, ਜਿਨ੍ਹਾਂ ਦਾ ਫਲ ਭੁਗਤਣ ਲਈ ਤੇਰੇ ਮਨ ਵਿਚ ਜ਼ਰਾ ਵੀ ਖ਼ੌਫ਼ ਨਹੀਂ ਆਇਆ, ਤੂੰ ਚਾਰ ਦਿਨਾਂ ਦੀ ਜ਼ਿੰਦਗੀ ਲਈ ਹਿੰਦੂਆਂ ਤੇ ਮੁਸਲਮਾਨਾਂ ਉੱਤੇ ਐਨੇ ਅੱਤਿਆਚਾਰ ਕਿਉਂ ਕੀਤੇ ?" ਉਸ ਨੇ ਜਵਾਬ ਵਿਚ ਕਿਹਾ, "ਸਾਰੇ ਧਰਮਾਂ ਤੇ ਕੌਮਾਂ ਵਿਚ ਇਹ ਪ੍ਰਗਟ ਹੈ ਕਿ ਜਦੋਂ ਲੋਕ (ਰੱਬ ਪ੍ਰਤੀ) ਬੇਵਫ਼ਾਈ ਤੇ ਨਾ-ਫ਼ੁਰਮਾਨੀ ਵਿਚ ਹੱਦੋਂ ਵੱਧ ਜਾਂਦੇ ਹਨ ਤਾਂ ਰੱਬ ਉਨ੍ਹਾਂ ਦੇ ਭੈੜੇ ਅਮਲਾਂ ਦਾ ਬਦਲਾ ਲੈਣ ਲਈ ਮੇਰੇ ਵਰਗੇ ਜ਼ਾਲਿਮ ਨੂੰ ਭੇਜ ਦਿੰਦਾ ਹੈ ਤਾਂ ਕਿ ਉਹ ਆਪਣੇ ਗੁਨਾਹਾਂ ਦਾ ਖ਼ਮਿਆਜ਼ਾ ਭੁਗਤ ਲੈਣ।"

ਸ਼ਿਅਰ : ਜਦੋਂ ਰੱਬ ਦੁਨੀਆਂ ਨੂੰ ਵੀਰਾਨ ਕਰਨਾ ਚਾਹੁੰਦਾ ਹੈ
ਤਾਂ ਉਹ ਮੁਲਕ ਨੂੰ ਜ਼ਾਲਿਮ ਦੇ ਹੱਥਾਂ ਵਿਚ ਦੇ ਦਿੰਦਾ ਹੈ।

"ਉਸ ਤੋਂ ਬਾਅਦ ਰੱਬ ਉਸ ਜ਼ਾਲਿਮ ਨੂੰ ਉਸ ਦੇ ਅਮਲਾਂ ਦੀ ਸਜ਼ਾ ਦੇਣ ਲਈ ਤੇਰੇ ਵਰਗੇ ਅਧਿਕਾਰੀ ਨੂੰ ਫ਼ਤਹਿ ਬਖ਼ਸ਼ ਦਿੰਦਾ ਹੈ ਤਾਂ ਕਿ ਉਸ ਨੂੰ ਇਸੇ ਸੰਸਾਰ ਵਿਚ ਉਸ ਦੇ ਕੀਤੇ ਦੀ ਸਜ਼ਾ ਮਿਲੇ, ਬਸ ਇਹੋ ਜਗਤ ਦਾ ਤਮਾਸ਼ਾ ਹੈ, ਜੋ ਕਿ ਤੂੰ ਤੇ ਮੈਂ ਦੇਖ ਰਹੇ ਹਾਂ।" (ਪੰਨੇ 761-767)

# ਮੁਹੰਮਦ ਸ਼ਫ਼ੀ ਵਾਰਿਦ

## *ਮੀਰਾਤਿ-ਵਾਰਿਦਾਤ*

**(1734 ਈ.)**

ਮੁਹੰਮਦ ਸ਼ਫ਼ੀ ਵਾਰਿਦ ਈਰਾਨੀ ਮੂਲ ਦੇ ਮਿਰਜ਼ਾ ਮੁਹੰਮਦ ਸ਼ਰੀਫ਼ ਦਾ ਪੁੱਤਰ ਸੀ। ਉਸ ਦਾ ਜਨਮ ਤੇ ਪਾਲਣ-ਪੋਸ਼ਣ ਹਿੰਦੁਸਤਾਨ ਵਿਚ ਹੀ ਹੋਇਆ।[1] ਜੀਵਨ ਦਾ ਬਹੁਤਾ ਹਿੱਸਾ ਉਸ ਨੇ ਦਿੱਲੀ ਵਿਚ ਹੀ ਬਿਤਾਇਆ। ਉਸ ਨੂੰ ਪਹਿਲੇ ਦੱਖਣ ਵਿਚ ਗੋਲਕੁੰਡਾ ਦੇ ਸ਼ਾਸਕ ਅਬਦੁੱਲ੍ਹਾ ਕੁਤਬ ਸ਼ਾਹ ਤੇ ਬਾਅਦ ਵਿਚ ਸ਼ਹਿਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਦੀ ਸਰਪ੍ਰਸਤੀ ਮਿਲੀ।[2] ਉਮਰ ਦੇ 41ਵੇਂ ਸਾਲ ਤੱਕ ਉਸ ਨੇ ਕੋਈ ਅਜਿਹਾ ਕਾਰਜ ਨਹੀਂ ਸੀ ਕੀਤਾ ਜਿਸ ਨਾਲ ਉਸ ਨੂੰ ਕੋਈ ਪ੍ਰਸਿੱਧੀ ਮਿਲੇ।[3] ਬਜ਼ੁਰਗੀ ਵਿਚ ਉਸ ਨੇ ਦਿੱਲੀ ਉੱਤੇ ਨਾਦਿਰ ਸ਼ਾਹ ਦੇ ਹਮਲੇ ਤੇ ਇਸ ਨਾਲ ਹੋਈ ਬਰਬਾਦੀ ਤੇ ਦੁਰਦਸ਼ਾ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ। ਮੁਗ਼ਲ-ਸਾਮਰਾਜ ਦੀ ਦਿਨੋਂ ਦਿਨ ਹੋ ਰਹੀ ਅਧੋਗਤੀ ਤੋਂ ਉਹ ਬੜਾ ਚਿੰਤਤ ਸੀ। ਮੁਹੰਮਦ ਸ਼ਫ਼ੀ ਵਾਰਿਦ ਨੂੰ ਕਵਿਤਾ ਦਾ ਵੀ ਸ਼ੌਕ ਸੀ ਪਰ ਉਸ ਨੂੰ ਵਧੇਰੇ ਪ੍ਰਸਿੱਧੀ ਮੁਗ਼ਲਾਂ ਦੇ ਇਤਿਹਾਸਕਾਰ ਵਜੋਂ ਪ੍ਰਾਪਤ ਹੈ। ਉਸ ਨੇ 1734 ਈ. ਵਿਚ *ਮੀਰਾਤਿ-ਵਾਰਿਦਾਤ* ਨਾਮ ਦੀ ਬਹੁਮੁੱਲੀ ਇਤਿਹਾਸਕ ਕਿਤਾਬ ਲਿਖੀ ਜਿਸ ਵਿਚ ਬਾਬਰ ਤੋਂ ਲੈ ਕੇ ਮੁਹੰਮਦ ਸ਼ਾਹ ਤੱਕ ਦਾ ਮੁਗ਼ਲ ਇਤਿਹਾਸ ਦਰਜ ਹੈ।[4] ਇਸ ਦਾ ਵਿਸਤ੍ਰਿਤ ਰੂਪ *ਤਾਰੀਖ਼ਿ-ਚਗ਼ਤਾਈ* ਦੇ ਨਾਮ ਹੇਠ ਪ੍ਰਾਪਤ ਹੁੰਦਾ ਹੈ ਜਿਸ ਵਿਚ 1739 ਈ. ਵਿਚ ਨਾਦਿਰ ਸ਼ਾਹ ਦੇ ਹਮਲੇ ਦਾ ਉਲੇਖ ਵੀ ਹੈ। ਉਹ ਲਿਖਦਾ ਹੈ ਕਿ 1100 ਹਿਜਰੀ (ਮੁਤਾਬਿਕ 1688-89 ਈ.) ਤੋਂ ਮੁਗ਼ਲਾਂ ਦਾ ਇਤਿਹਾਸ ਜੋ ਮੈਂ ਲਿਖਿਆ ਹੈ, ਉਸ ਦਾ ਬਹੁਤਾ ਹਿੱਸਾ ਮੇਰੇ ਅੱਖੀਂ ਡਿੱਠੇ ਵਾਕਿਆਤ ਤੇ ਭਰੋਸੇਯੋਗ ਲੋਕਾਂ ਤੋਂ ਸੁਣੇ ਹਾਲ ਉਪਰ ਆਧਾਰਿਤ ਹੈ। ਮੈਂ ਵਾਕਿਆਤ ਦੀ ਛਾਣਬੀਣ ਤੇ ਤਹਿਕੀਕ ਕਰਨ ਲਈ ਬੜਾ ਤਰੱਦਦ ਕੀਤਾ ਹੈ ਤੇ ਜਿਥੇ ਮੈਨੂੰ ਜ਼ਰਾ ਜਿੰਨਾ ਵੀ ਸ਼ੱਕ ਉਪਜਿਆ ਹੈ, ਉਸ ਨੂੰ ਮੈਂ ਖਾਰਜ ਕਰ ਦਿੱਤਾ ਹੈ।"[5] ਉਹ ਅੱਗੇ

---

1. Nabi Hadi, *Dictionary of Indo Persian Literature,* p. 617.
2. *Ibid.*
3. Elliot and Dowson, *History of India as told by Its Own Historians,* Vol. VIII, p. 21.
4. Muzaffar Alam, *The Crisis of Empire in Mughal North India,* p. 327; also see Ganda Singh, 'The Place of Baba Banda Singh's Execution', pp. 122-123.
5. Elliot and Dowson, *op.cit.,* p. 27.

ਜਾ ਕੇ ਲਿਖਦਾ ਹੈ ਕਿ ਪਿਛਲੇ 22 ਸਾਲਾਂ (ਭਾਵ 1734 ਈ. ਤੋਂ ਪਿਛਲੇ 22 ਸਾਲ) ਵਿਚ ਜੋ ਘਟਨਾਵਾਂ ਵਾਪਰੀਆਂ ਹਨ, ਉਨ੍ਹਾਂ ਸਭ ਦਾ ਉਹ ਚਸ਼ਮਦੀਦ ਗਵਾਹ ਹੈ।[6] *ਮੀਰਾਤਿ-ਵਾਰਿਦਾਤ* ਵਿਚ ਫ਼ਰੁੱਖ਼ਸੀਅਰ ਦੇ ਅਹਿਦ ਤੇ ਬੰਦਾ ਸਿੰਘ ਬਹਾਦੁਰ ਦੇ ਮੁਗ਼ਲਾਂ ਨਾਲ ਸੰਘਰਸ਼ ਬਾਰੇ ਬੜੀ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ। ਇਸ ਦਾ ਲੇਖਕ ਸਮਕਾਲੀ ਹੀ ਨਹੀਂ, ਬਲਕਿ ਕਈਆਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਵੀ ਸੀ, ਇਸ ਲਈ ਉਸ ਦੀ ਲਿਖਤ ਇਤਿਹਾਸਿਕ ਨੁਕਤਾ-ਨਿਗਾਹ ਤੋਂ ਬੜੀ ਮਹੱਤਵਪੂਰਣ ਰਚਨਾ ਹੈ।

ਮੁਹੰਮਦ ਸ਼ਫ਼ੀ ਵਾਰਿਦ ਨੇ ਸਿੱਖ ਇਤਿਹਾਸ ਦੇ ਗੁਰੂ-ਕਾਲ ਉਪਰ ਵੀ ਕਲਮ ਚਲਾਈ ਹੈ ਪਰ ਇਸ ਵਿਚ ਉਸ ਨੇ ਬੜੀਆਂ ਗੰਭੀਰ ਗ਼ਲਤੀਆਂ ਕੀਤੀਆਂ ਹਨ। ਉਸ ਨੇ ਸਿੱਖਾਂ ਤੇ ਬੰਦਾ ਸਿੰਘ ਬਹਾਦੁਰ ਬਾਰੇ ਬੜੀ ਅਪਮਾਨਜਨਕ ਤੇ ਘਿਰਣਾਪੂਰਣ ਸ਼ਬਦਾਵਲੀ ਦਾ ਪ੍ਰਯੋਗ ਵੀ ਕੀਤਾ ਹੈ, ਜੋ ਉਸ ਦੀ ਮੁਗ਼ਲਾਂ ਨਾਲ ਹਮਦਰਦੀ ਤੇ ਹੱਠ-ਧਰਮੀ ਦਾ ਸੂਚਕ ਹੈ। ਲੇਖਕ ਅਨੁਸਾਰ ਗੁਰੂ ਗੋਬਿੰਦ ਸਿੰਘ ਦੇ ਜੋਤੀ-ਜੋਤਿ ਸਮਾਉਣ ਉਪਰੰਤ ਬੰਦਾ ਸਿੰਘ ਬਹਾਦੁਰ ਨੂੰ ਪੰਜਾਬ ਵਿਚ ਮੁਗ਼ਲਾਂ ਵਿਰੁੱਧ ਸੰਘਰਸ਼ ਲਈ ਨੇਤਾ, ਪ੍ਰਮੁੱਖ ਸਿੱਖਾਂ ਨੇ ਨਾਮਜ਼ਦ ਕੀਤਾ ਸੀ ਤੇ ਪੰਜਾਬ ਦੇ ਸਿੱਖਾਂ ਨੇ ਉਸ ਨੂੰ ਭਰਵਾਂ ਸਹਿਯੋਗ ਦਿੱਤਾ ਸੀ। ਮੁਹੰਮਦ ਸ਼ਫ਼ੀ ਵਾਰਿਦ ਨੇ ਬੰਦਾ ਸਿੰਘ ਬਹਾਦੁਰ ਦੀ ਸੋਨੀਪਤ ਦੇ ਹਾਕਿਮ ਨਾਲ ਮੁੱਠ-ਭੇੜ, ਸਢੌਰੇ ਉਪਰ ਚੜ੍ਹਾਈ, ਚੱਪੜ-ਚਿੜੀ ਦੇ ਮੈਦਾਨ ਵਿਚ ਵਜ਼ੀਰ ਖ਼ਾਨ ਉਪਰ ਫ਼ਤਹਿ ਤੇ ਸਰਹਿੰਦ ਉਪਰ ਕਬਜ਼ਾ, ਬੰਦਾ ਸਿੰਘ ਬਹਾਦਰ ਦੇ ਰਾਜ ਪ੍ਰਬੰਧ ਨਾਲ ਆਇਆ ਸਮਾਜਿਕ-ਰਾਜਨੀਤਿਕ ਪਰਿਵਰਤਨ, ਬਹਾਦਰ ਸ਼ਾਹ ਦਾ ਸਢੌਰਾ ਵਿਚ ਡੇਰਾ, ਬੰਦਾ ਸਿੰਘ ਬਹਾਦੁਰ ਨੂੰ ਗ੍ਰਿਫ਼ਤਾਰ ਕਰਨ ਵਿਚ ਅਸਫਲ ਹੋਣ ਕਰਕੇ ਖ਼ਾਨਿ-ਖ਼ਾਨਾਂ ਨਾਲ ਬਾਦਸ਼ਾਹ ਦੀ ਨਾਰਾਜ਼ਗੀ, ਬੰਦਾ ਸਿੰਘ ਬਹਾਦੁਰ ਦਾ ਲੋਹਗੜ੍ਹ ਉਪਰ ਦੁਬਾਰਾ ਕਬਜ਼ਾ, ਗੁਰਦਾਸ ਨੰਗਲ ਵਿਚ ਸਿੱਖਾਂ ਨੂੰ ਘੇਰਨ ਲਈ ਅਬਦੁਸ ਸਮਦ ਖ਼ਾਨ ਦੀ ਜੰਗੀ ਯੋਜਨਾ, ਘੇਰੇ ਅੰਦਰ ਸਿੱਖਾਂ ਦੀਆਂ ਮੁਸੀਬਤਾਂ, ਦਿੱਲੀ ਵਿਚ ਸ਼ਹੀਦੀ ਸਮੇਂ ਸਿੰਘਾਂ ਦੀ ਚੜ੍ਹਦੀ ਕਲਾ, ਬੰਦਾ ਸਿੰਘ ਬਹਾਦੁਰ ਨੂੰ ਅੰਤ ਸਮੇਂ ਦਿੱਤੇ ਤਸੀਹੇ ਆਦਿ ਵਿਵਰਣ ਬੜੇ ਵਿਸਥਾਰ ਨਾਲ ਦਿੱਤੇ ਹਨ। ਉਸ ਨੇ ਤਾਰੀਖ਼ਾਂ ਉਧਰਿਤ ਨਹੀਂ ਕੀਤੀਆਂ। ਲੇਖਕ ਨੇ ਜਮੁਨਾ-ਗੰਗ ਦੁਆਬ ਦੇ ਇਲਾਕੇ ਵਿਚ ਸਿੱਖਾਂ ਦੀਆਂ ਸੈਨਿਕ ਗਤੀਵਿਧੀਆਂ ਵਧੇਰੇ ਵਿਸਥਾਰ ਨਾਲ ਬਿਆਨ ਕੀਤੀਆਂ ਹਨ, ਜਦੋਂ ਕਿ ਗੁਰਦਾਸ ਨੰਗਲ ਦੇ ਘੇਰੇ ਨੂੰ ਛੱਡ ਕੇ ਬਿਸਤ-ਬਾਰੀ ਤੇ ਰਚਨਾ-ਦੁਆਬ ਵਿਚ ਸਿੱਖ ਸੰਘਰਸ਼ ਬਾਰੇ ਕੋਈ ਬਹੁਤਾ ਹਵਾਲਾ ਨਹੀਂ ਦਿੱਤਾ।

**-2-**

## ਗੁਰੂ ਨਾਨਕ ਆਦਿ ਦਾ ਜ਼ਿਕਰ :

ਰੱਬ ਵਿਚ ਲੀਨ ਗੁਰੂ ਨਾਨਕ ਤੇ ਉਸ ਦੇ ਹਾਲਾਤ ਦਾ ਵੇਰਵਾ, ਜਿਹੜਾ ਇਸ ਝੂਠੇ ਸਿਲਸਿਲੇ (ਸਿੱਖ ਪੰਥ) ਦਾ ਮਾਲਿਕ ਤੇ ਗੁੰਮਰਾਹੀ ਵਾਲੇ ਇਸ ਮਜ਼ਹਬ ਦਾ ਪਹਿਲਾ

---

6. *Ibid.*

ਬਾਨੀ ਸੀ, ਇਸ ਤਰ੍ਹਾਂ ਹੈ ਕਿ ਜਹਾਨ ਦੇ ਬਾਦਸ਼ਾਹ ਜਲਾਲ-ਉ-ਦੀਨ ਮੁਹੰਮਦ ਅਕਬਰ[7] ਦੇ ਜ਼ਮਾਨੇ ਵਿਚ (ਗੁਰੂ) ਨਾਨਕ ਨਾਮੀ ਇਕ ਹਿੰਦੂ ਨੇ ਸਖ਼ਤ ਰਿਆਜ਼ਤ ਤੇ ਬਹੁਤੀ ਇਬਾਦਤ ਕਰਨ ਸਦਕਾ ਖ਼ੁਦ ਨੂੰ ਜਿਸਮਾਨੀ ਖ਼ਾਹਿਸ਼ਾਂ 'ਤੇ ਕਾਬੂ ਪਾਉਣ ਵਾਲੇ ਟੋਲੇ ਤੇ ਰੱਬੀ ਦਰਗਾਹ ਦੇ ਪਿਆਰਿਆਂ ਦੇ ਗਰੋਹ ਵਿੱਚੋਂ ਪ੍ਰਗਟ ਕੀਤਾ। ਸੋ ਹਿੰਦੂਆਂ ਦੀ ਭਾਰੀ ਗਿਣਤੀ ਉਸ ਦੀ ਬੰਦਗੀ ਦੀ ਚੌਖ਼ਟ 'ਤੇ ਮੱਥਾ ਟੇਕਣ ਵਾਲੀ ਬਣ ਗਈ। ਉਸ ਦੀ ਸਰਦਾਰੀ ਦਾ ਝੰਡਾ ਹਰ ਰੋਜ਼ ਵਧੇਰੇ ਉੱਚਾ ਹੋ ਰਿਹਾ ਸੀ। ਜਦੋਂ ਕਿ ਉਪਰੋਕਤ (ਗੁਰੂ) ਨਾਨਕ ਨੇ ਦਿਖਾਵੇਬਾਜ਼ੀ ਵਾਲਾ ਢੰਗ ਨਾ ਅਪਣਾਇਆ, ਉਸ ਦੀ ਆਦਤ ਭੀ ਸਹੀ ਰਸਤੇ ਦੀ ਅਗਵਾਈ ਕਰਨ ਵਾਲੀ ਬਣ ਗਈ, ਉਸ ਦੇ ਕਥਨ ਸੂਫ਼ੀਆਂ ਵਾਲੇ ਸਨ ਅਤੇ ਉਸ ਦੀਆਂ ਲਿਖਤਾਂ ਦੀ ਇਬਾਰਤ ਭੀ ਰੱਬੀ ਦੁਨੀਆਂ ਵਾਲੀ ਇਕ ਅਨੰਦ ਪ੍ਰਦਾਨ ਕਰਨ ਵਾਲੀ ਸੀ। ਇਸ ਲਈ ਉਸ ਨੇ ਸਾਰੀ ਉਮਰ ਤਿਆਗ, ਇਕਾਂਤ ਤੇ ਘੱਟ ਖਾਣ ਵਿਚ ਬਤੀਤ ਕੀਤੀ। ਪਰੰਤੂ ਉਸ ਦੀਆਂ ਦੋ ਪੁਸ਼ਤਾਂ ਮਗਰੋਂ ਉਸ ਦੀ ਔਲਾਦ ਨੇ ਉਨ੍ਹਾਂ ਦੇ ਪੈਰੋਕਾਰਾਂ ਦੀ ਬਹੁਤਾਤ ਹੋਣ ਸਦਕਾ, ਜਿਹੜੇ ਬਿਨਾਂ ਉਚੇਚ ਕੀਤਿਆਂ ਹੀ ਆਏ ਦਿਨ ਵਧਦੇ ਜਾਂਦੇ ਸਨ, ਬਹੁਤ ਸਾਰੇ ਖ਼ਜ਼ਾਨੇ ਤੇ ਸ਼ਾਨੋ-ਸ਼ੌਕਤ ਦੇ ਸਾਮਾਨ ਸਹਿਤ ਪੱਕਾ ਟਿਕਾਣਾ ਬਣਾ ਲਿਆ। ਉਨ੍ਹਾਂ ਨੇ ਆਪਣੀ ਖ਼ੁਦਗਰਜ਼ੀ ਸਦਕਾ ਨੇੜੇ-ਤੇੜੇ ਦੇ ਅਕਸਰ ਨਗਰਾਂ ਦੀ, ਜਿਹੜੇ ਬਾਦਸ਼ਾਹ ਦੇ ਅਧੀਨ ਸਨ, ਜ਼ਬਰਦਸਤੀ ਕਰਦੇ ਹੋਏ, ਚੰਗੀ ਤਰ੍ਹਾਂ ਮਾਰ-ਧਾੜ ਕੀਤੀ।[8] ਇਸ ਕਹਾਣੀ ਦਾ ਪਤਾ ਲੱਗਣ 'ਤੇ ਆਲਮਗੀਰ ਬਾਦਸ਼ਾਹ ਨੇ (ਗੁਰੂ) ਨਾਨਕ ਦੇ (ਗੁਰੂ) ਤੇਗ਼ ਬਹਾਦਰ ਨਾਮੀ ਪੋਤੇ ਨੂੰ ਕਾਫ਼ੀ ਤਲਾਸ਼ ਮਗਰੋਂ ਆਪਣੇ ਕੋਲ ਬੁਲਵਾ ਕੇ ਕਤਲ ਕਰਵਾਇਆ।[9] ਗੁਰੂ ਗੋਬਿੰਦ (ਸਿੰਘ) ਨਾਮੀ ਉਸ ਦਾ ਪੁੱਤਰ, ਜਿਹੜਾ ਉਨ੍ਹੀਂ ਦਿਨੀਂ ਛੋਟੀ ਉਮਰ ਦਾ ਸੀ, ਇਸ ਬਾਦਸ਼ਾਹੀ ਦੁਰਘਟਨਾ ਦੇ ਪਤਾ ਲੱਗਣ 'ਤੇ ਕਾਫ਼ੀ ਸਮਾਂ ਲਾਪਤਾ ਤੇ ਅਪ੍ਰਭਾਵਿਤ ਰਿਹਾ। ਉਸ ਨੇ, ਸ਼ਰੀਅਤ ਦੀ ਓਟ ਵਿਚ ਰਹਿਣ ਵਾਲੇ ਉਸ ਬਾਦਸ਼ਾਹ (ਔਰੰਗਜ਼ੇਬ) ਦੇ ਰਾਜ-ਕਾਲ ਦੇ ਅੰਤਿਮ ਮਹੀਨੇ ਵਿਚ ਜੰਮੂ ਦੇ ਪਹਾੜੀ ਇਲਾਕੇ ਵਿੱਚੋਂ ਆਪਣੀ ਸ਼ਾਨੋ-ਸ਼ੌਕਤ ਦੇ ਝੰਡੇ ਚੁੱਕ ਲਏ।[10] (ਗੁਰੂ ਗੋਬਿੰਦ ਸਿੰਘ) ਕਮਾਲ ਦੀ ਸਰਦਾਰੀ ਤੇ ਪਦਵੀ ਨਾਲ ਜੀਵਨ ਬਤੀਤ ਕਰ ਰਿਹਾ ਸੀ। ਗੁਰੂ ਦੀਆਂ ਫ਼ੌਜਾਂ ਦੀ ਗੁਰੂ 'ਤੇ ਕਮਾਲ ਦੀ ਸ਼ਰਧਾ ਪੈਦਾ ਹੋ ਗਈ ਸੀ। ਉਹ ਜੋ ਕੁਝ ਮਿਹਨਤ ਨਾਲ ਇਕੱਠਾ ਕਰਦੇ ਸਨ, ਬਿਨਾਂ ਢਿੱਲ ਕੀਤਿਆਂ, ਗੁਰੂ ਦਾ ਮੁਕੱਰਰ ਹਿੱਸਾ (ਦਸਵੰਧ) ਹਰ ਰੋਜ਼ ਉਸ ਦੇ ਸੇਵਕਾਂ ਨੂੰ ਸੌਂਪ ਦਿੰਦੇ ਸਨ ਜਿਹੜੇ ਹਰ ਸ਼ਹਿਰ ਤੇ ਹਰ ਨਗਰ ਵਿਚ ਹੁੰਦੇ ਸਨ। ਇਸ

7. ਗੁਰੂ ਨਾਨਕ ਮੁਗ਼ਲ ਬਾਦਸ਼ਾਹ ਅਕਬਰ ਦੇ ਨਹੀਂ, ਬਲਕਿ ਬਾਬਰ ਦੇ ਸਮਕਾਲੀ ਸਨ।
8. ਲੇਖਕ ਦਾ ਸਿੱਖ ਗੁਰੂਆਂ ਉਪਰ ਲੋਕਾਂ ਦੀ ਮਾਰ-ਧਾੜ ਕਰਨ ਦਾ ਦੋਸ਼ ਨਿਰਾਧਾਰ ਹੈ।
9. ਗੁਰੂ ਤੇਗ਼ ਬਹਾਦਰ, ਗੁਰੂ ਨਾਨਕ ਦੇਵ ਜੀ ਦੇ ਅੱਠਵੇਂ ਉਤਰਾਧਿਕਾਰੀ ਸਨ ਤੇ ਉਨ੍ਹਾਂ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਨਵੰਬਰ 1675 ਈ. ਵਿਚ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ ਗਿਆ ਸੀ। ਪਰ ਔਰੰਗਜ਼ੇਬ ਉਸ ਸਮੇਂ ਦਿੱਲੀ ਵਿਚ ਨਹੀਂ, ਬਲਕਿ ਸੂਬਾ ਸਰਹੱਦ ਵਿਚ ਸੀ।
10. ਏਥੇ ਲੇਖਕ ਨੇ ਸਾਲ ਤੇ ਸਥਾਨ ਦੋਨੋਂ ਗ਼ਲਤ ਦੱਸੇ ਹਨ। ਅਨੰਦਪੁਰ ਸਾਹਿਬ ਜੰਮੂ ਦੀਆਂ ਪਹਾੜੀਆਂ ਵਿਚ ਨਹੀਂ, ਬਲਕਿ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਸਥਿਤ ਹੈ।

ਤੋਂ ਇਲਾਵਾ ਉਹ ਹਰ ਸਾਲ ਆਪ ਆਪਣੀਆਂ ਔਰਤਾਂ ਤੇ ਬੇਟੀਆਂ ਸਮੇਤ ਵਧੀਆ ਵਧੀਆ ਚੀਜ਼ਾਂ ਉਸ ਲਾਅਨਤੀ ਲਈ ਨਜ਼ਰਾਨੇ ਵਜੋਂ ਲਿਆਉਂਦੇ ਸਨ ਅਤੇ ਉਸ ਦੇ ਸੇਵਕਾਂ ਦੇ ਸਪੁਰਦ ਕਰ ਦਿੰਦੇ ਸਨ। ਉਹ ਅਧਰਮੀ ਤੇ ਗੁੰਮਰਾਹ, ਜਿਸ ਔਰਤ ਤੇ ਬੇਟੀ ਵੱਲ ਇਸ਼ਾਰਾ ਕਰ ਦਿੰਦਾ ਸੀ, ਉਸ ਦੇ ਸ਼ਰਧਾਲੂ ਉਸ ਦੀ ਬੰਦਗੀ ਨੂੰ ਕਬੂਲ ਕਰਨ ਵਿਚ ਲੋਕ-ਪ੍ਰਲੋਕ ਦੀ ਖ਼ੁਸ਼ਕਿਸਮਤੀ ਸਮਝ ਕੇ, ਆਪਣੀਆਂ ਹਜ਼ਾਰਾਂ ਖ਼ੁਸ਼ੀਆਂ ਤੇ ਸ਼ੌਕ ਨਾਲ, ਉਸ ਨੂੰ ਉਸ ਦੇ ਹਵਾਲੇ ਕਰ ਦਿੰਦੇ ਸਨ।[11] ਉਸ ਕੋਲ ਇਸ ਤਰ੍ਹਾਂ ਬੇਹੱਦ ਗੌਰਵਮਈ ਸਰਮਾਇਆ ਇਕੱਠਾ ਹੋ ਗਿਆ, ਕਿਉਂਕਿ ਉਸ ਦੇ ਪੈਰੋਕਾਰਾਂ ਵਿੱਚੋਂ ਹਰੇਕ ਪੈਰੋਕਾਰ ਕੋਲ ਜੋ ਵਧੀਆ ਮਾਲ-ਅਸਬਾਬ ਹੁੰਦਾ ਸੀ, ਉਹ ਉਸ ਦੀ ਰਜ਼ਾ ਹਾਸਲ ਕਰਨ ਲਈ ਇਹ ਖ਼ਿਆਲ ਕਰਕੇ ਉਸ ਨੂੰ ਪੇਸ਼ ਕਰ ਦਿੰਦਾ ਸੀ ਕਿ ਸ਼ਾਇਦ ਗੁਰੂ ਦੀ ਰਜ਼ਾ ਦੀ ਇਹ ਮਹਾਨ ਦੌਲਤ ਉਸ ਦੇ ਖ਼ਾਨਦਾਨ ਨੂੰ ਨਸੀਬ ਹੋ ਜਾਵੇ। ਗੁਰੂ ਇਸ ਢੰਗ ਤੇ ਇਸ ਦਸਤੂਰ ਨਾਲ ਕਾਫ਼ੀ ਸਾਲਾਂ ਤੋਂ ਉਸ ਪਹਾੜੀ ਇਲਾਕੇ (ਦੂਣ ਕਹਿਲੂਰ) ਵਿਚ ਕਮਾਲ ਦੀ ਪਾਇਦਾਰੀ ਤੇ ਇਖ਼ਤਿਆਰ ਸਹਿਤ ਜੀਵਨ ਬਤੀਤ ਕਰ ਰਿਹਾ ਸੀ। ਆਖ਼ਿਰਕਾਰ ਜਦੋਂ ਉਸ ਨੂੰ, ਉਸ ਦੀ ਪੇਸ਼ਗੀ ਬਦਬਖ਼ਤੀ ਨੇ, ਉਸ ਦਾ ਅੰਤ ਮਾੜਾ ਲਿਆਂਦਾ ਤਾਂ ਉਸ ਕਮ-ਸਮਝ ਨੇ ਨੇੜੇ-ਤੇੜੇ ਦੇ ਸ਼ਹਿਰਾਂ ਤੇ ਨਗਰਾਂ 'ਤੇ ਕਬਜ਼ਾ ਕਰਨ ਲਈ ਹੱਥ ਖੋਲ੍ਹਿਆ ਤੇ ਉਸ ਇਲਾਕੇ ਦੇ ਵਸਨੀਕਾਂ ਨੂੰ ਸਤਾਉਣਾ ਸ਼ੁਰੂ ਕਰ ਦਿੱਤਾ।[12] ਇਸ ਬੇਇਨਸਾਫ਼ੀ ਤੋਂ ਇਲਾਵਾ, ਉਸ ਨੇ ਉਸ ਇਲਾਕੇ ਦੇ ਰਾਜੇ 'ਤੇ ਹਕੂਮਤ ਦਿਖਾਉਣੀ ਸ਼ੁਰੂ ਕਰ ਦਿੱਤੀ, ਜਿਸ ਰਾਜੇ ਦੇ ਇਲਾਕੇ ਦੇ ਸ਼ਹਿਰ ਵਿਚ, ਉਹ ਆਫ਼ਤਾਂ ਤੇ ਬਾਦਸ਼ਾਹੀ ਮੁਲਾਜ਼ਮਾਂ ਦੇ ਜ਼ੁਲਮ ਤੋਂ ਸੁਰੱਖਿਅਤ ਰਹਿ ਰਿਹਾ ਸੀ। ਉਹ (ਗੁਰੂ ਗੋਬਿੰਦ ਸਿੰਘ) ਕਈ ਪ੍ਰਕਾਰ ਦੇ ਅਤਿਆਚਾਰ ਕਰਨ ਵਿਚ ਭਾਈਵਾਲ ਬਣ ਕੇ, ਰਾਜੇ ਦੀ ਵਿਰੋਧਤਾ ਕਰ ਰਿਹਾ ਸੀ। ਉਪਰੋਕਤ ਰਾਜੇ ਨੇ ਮਜਬੂਰ ਹੋ ਕੇ, ਲਾਹੌਰ ਰਾਜਧਾਨੀ ਦੇ ਹਾਕਿਮ ਤੇ ਫ਼ੌਜਦਾਰ ਕੋਲ ਬਿਨੈ-ਪੱਤਰ ਭੇਜਿਆ। ਉਸ ਸਮੇਂ ਲਾਹੌਰ ਦਾ ਹਾਕਮ ਤੇ ਫ਼ੌਜਦਾਰ ਵਜ਼ੀਰ ਖ਼ਾਨ ਸੀ।[13] ਇਸ ਬਿਨੈ-ਪੱਤਰ ਦੇ ਮਗਰ ਨੇੜੇ-ਤੇੜੇ ਦੇ ਹਾਕਿਮਾਂ ਦੀਆਂ ਗੁਰੂ ਗੋਬਿੰਦ (ਸਿੰਘ) ਬਾਰੇ ਚਿੱਠੀਆਂ ਭੀ ਪੁੱਜ ਗਈਆਂ, ਜੋ ਰਾਜੇ ਵਲੋਂ ਇਨਸਾਫ਼ ਮੰਗਣ ਦੇ ਦਾਅਵੇ ਦੀਆਂ ਗਵਾਹ ਬਣੀਆਂ। ਇਸੇ ਲਈ ਵਜ਼ੀਰ ਖ਼ਾਨ ਨੇ ਆਲਮਗੀਰ ਬਾਦਸ਼ਾਹ ਦੇ ਹੁਕਮ ਮੁਤਾਬਿਕ ਉਸ (ਗੁਰੂ) ਦੀਆਂ ਜੜ੍ਹਾਂ ਪੁੱਟਣ ਵਾਸਤੇ ਹਿੰਮਤ ਦਾ ਕਮਰਕੱਸਾ ਕੀਤਾ ਅਤੇ ਸਰਹਿੰਦ ਤੋਂ ਉਸ (ਗੁਰੂ) ਦੀ ਰਾਜਧਾਨੀ ਵੱਲ ਰੁਖ਼ ਕੀਤਾ। ਗੁਰੂ (ਗੋਬਿੰਦ ਸਿੰਘ) ਕੋਲ ਜਾਨ ਕੁਰਬਾਨ ਕਰਨ ਵਾਲੇ ਬਹੁਤ ਜ਼ਿਆਦਾ ਸ਼ਰਧਾਲੂ ਹੋਣ, ਉਸ ਅਲੰਘ ਨਿਵਾਸ ਸਥਾਨ ਤੇ ਰਸਤਿਆਂ ਦਾ ਪਤਾ ਨਾ ਹੋਣ ਦੇ ਬਾਵਜੂਦ ਵਜ਼ੀਰ ਖ਼ਾਨ ਨੇ ਰੱਬ ਦੀ ਮਿਹਰ ਸਦਕਾ ਉਸ ਦੇ ਸਿਰ 'ਤੇ ਪੁੱਜ ਕੇ ਉਸ ਦੇ ਲਾਲਸਾ ਪੂਰਨ ਸਿਰ ਦਾ ਧੂੰਆਂ ਕੱਢ ਦਿੱਤਾ। ਸੋ ਉਸ ਗੁੰਮਰਾਹ

---

11. ਲੇਖਕ ਦਾ ਗੁਰੂ ਗੋਬਿੰਦ ਸਿੰਘ ਉਪਰ ਉਕਤ ਕਿਸਮ ਦੀ ਬਦ-ਇਖ਼ਲਾਕੀ ਦਾ ਦੋਸ਼ ਬਿਲਕੁਲ ਬੇ-ਬੁਨਿਆਦ ਹੈ।
12. ਗੁਰੂ ਗੋਬਿੰਦ ਸਿੰਘ ਦੇ ਲੋਕਾਂ ਉਪਰ ਅਤਿਆਚਾਰ ਦੀ ਕਹਾਣੀ ਲੇਖਕ ਦੀ ਆਪਣੀ ਹੀ ਕਲਪਨਾ ਹੈ ਜਿਸ ਦਾ ਇਤਿਹਾਸ ਵਿਚ ਕੋਈ ਸਬੂਤ ਨਹੀਂ ਮਿਲਦਾ।
13. ਵਜ਼ੀਰ ਖ਼ਾਨ ਲਾਹੌਰ ਦਾ ਨਹੀਂ, ਬਲਕਿ ਸਰਹਿੰਦ ਦਾ ਫ਼ੌਜਦਾਰ ਸੀ।

(ਗੁਰੂ ਗੋਬਿੰਦ ਸਿੰਘ) ਨੇ ਫ਼ਰਾਰ ਹੋਣ ਨੂੰ ਗਨੀਮਤ ਸਮਝ ਕੇ, ਖ਼ੁਦ ਨੂੰ ਪਹਾੜ ਦੀ ਉਸ ਗੁਫ਼ਾ ਵਿਚ ਛੁਪਾ ਲਿਆ[14], ਜਿਸ ਨੂੰ ਜਾਣ ਵਾਲਾ ਰਸਤਾ ਬੇਹੱਦ ਮੁਸ਼ਕਲ ਸੀ, ਗੁਰੂ ਨੇ ਇਕੱਲੇ ਜਾ ਕੇ ਖ਼ੁਦ ਨੂੰ ਬਲਾ ਦੀ ਉਸ ਘੁੰਮਣਘੇਰੀ ਵਿੱਚੋਂ ਬਚਾ ਲਿਆ। ਗੁਰੂ ਦੇ ਅਸਥਾਨ 'ਤੇ ਉਸ ਵੇਲੇ ਜੋ ਕੁਝ ਨਕਦੀ ਤੇ ਹੋਰ ਚੀਜ਼ਾਂ ਮੌਜੂਦ ਸਨ, ਸਮੇਤ ਗੁਰੂ ਦੀ ਇਕ ਬੇਟੀ, ਮਾਂ, ਪਤਨੀ ਤੇ ਦੋ ਬੇਟੇ ਦੀਨ ਦੇ ਗਾਜ਼ੀਆਂ ਦੇ ਹੱਥ ਲੱਗ ਗਏ। ਸੋ ਵਜ਼ੀਰ ਖ਼ਾਨ ਨੇ ਇਨ੍ਹਾਂ ਦੋਹਾਂ ਔਰਤਾਂ, ਗੁਰੂ ਦੇ ਬੇਟਿਆਂ ਤੇ ਇਕ ਬੇਟੀ ਨੂੰ ਭਾਂਤ-ਭਾਂਤ ਦੇ ਤਸੀਹੇ ਦੇ ਕੇ ਕਤਲ ਕਰਵਾ ਦਿੱਤਾ। ਵੈਰ ਦੇ ਕਾਰਨ ਉਹ ਕਮੀਨਾ (ਗੁਰੂ ਗੋਬਿੰਦ ਸਿੰਘ) ਇਸ ਤਰ੍ਹਾਂ ਜ਼ਲੀਲ ਹੋਇਆ। ਕਿਉਂਕਿ ਉਪਾਉ ਦਾ ਰਸਤਾ ਬੰਦ ਸੀ, ਭਾਵ ਕੋਈ ਚਾਰਾ ਨਹੀਂ ਚੱਲ ਰਿਹਾ ਸੀ, ਇਸ ਲਈ ਉਹ (ਗੁਰੂ) ਬਹੁਤ ਜ਼ਿਆਦਾ ਸਮੇਂ ਤੱਕ ਬੁਰੇ ਹਾਲ, ਬੇਹੱਦ ਪਰੇਸ਼ਾਨ, ਘਰ-ਘਾਟ ਰਹਿਤ ਆਏ ਦਿਨ ਤੁਰਿਆ ਰਹਿੰਦਾ ਤੇ ਰਾਤ ਕਿਸੇ ਥਾਂ ਕੱਟ ਲੈਂਦਾ। ਆਖ਼ਿਰਕਾਰ ਉਸ (ਗੁਰੂ) ਨੇ ਹਾਰ ਥੱਕ ਕੇ ਬਾਦਸ਼ਾਹ ਕੋਲ ਬਿਨੈ-ਪੱਤਰ ਭੇਜਿਆ ਕਿ ਉਹ ਇਸਲਾਮ ਕਬੂਲ ਕਰਨ ਨੂੰ ਤਿਆਰ ਹੈ।[15] ਆਲਮਗੀਰ ਗਾਜ਼ੀ (ਔਰੰਗਜ਼ੇਬ) ਨੇ, ਜਿਹੜਾ ਨਾਦਾਨ ਕਾਫ਼ਿਰ (ਗੁਰੂ ਗੋਬਿੰਦ ਸਿੰਘ) ਨੂੰ ਇਸਲਾਮ ਵਿਚ ਲਿਆਉਣਾ ਇਕ ਮਹਾਂਦੀਪ ਨੂੰ ਜਿੱਤਣ ਨਾਲੋਂ ਬਿਹਤਰ ਸਮਝਦਾ ਸੀ ਤੇ ਦੀਨ ਨੂੰ ਵਧਾਉਣ ਲਈ ਕਮਾਲ ਦੀ ਕੋਸ਼ਿਸ਼ ਕਰਦਾ ਸੀ, ਇਹ ਆਨੰਦਮਈ ਖ਼ੁਸ਼ਖ਼ਬਰੀ ਸੁਣ ਕੇ ਇਕ ਗੁਰਜ਼ਬਰਦਾਰ ਉਸ (ਗੁਰੂ) ਨੂੰ ਲਿਆਉਣ ਵਾਸਤੇ ਭੇਜ ਦਿੱਤਾ।[16] ਗੁਰਜ਼ਬਰਦਾਰ ਨੇ ਗੁਰੂ ਗੋਬਿੰਦ ਸਿੰਘ ਨੂੰ ਪਹਿਲਾਂ ਤਾਂ ਮੁਨਾਇਮ ਖ਼ਾਨ, ਜਿਹੜਾ ਉਸ ਵਕਤ ਨਾਜ਼ਿਮ ਤੇ ਵੱਡੀ ਕਦਰ ਵਾਲੇ ਸ਼ਹਿਜ਼ਾਦੇ ਮੁਹੰਮਦ ਮੁਅਜ਼ਮ ਸ਼ਾਹ ਆਲਮ ਦਾ ਦੀਵਾਨ ਸੀ, ਦੀ ਸੇਵਾ ਵਿਚ ਹਾਜ਼ਰ ਕਰਨ ਦਾ ਮਾਣ ਪ੍ਰਾਪਤ ਕੀਤਾ। ਇਨ੍ਹਾਂ ਵਾਹੀਆਤ ਕਹਾਣੀਆਂ ਦੇ ਲੇਖਕ ਦੀ ਮੁਰਾਦ, ਸ਼ਹਿਜ਼ਾਦਾ ਮੁਹੰਮਦ ਮੁਅਜ਼ਮ ਸ਼ਾਹ ਆਲਮ ਦੇ ਰਾਜ-ਸਿੰਘਾਸਣ 'ਤੇ ਬੈਠਣ ਮਗਰੋਂ ਖ਼ਾਨਿ-ਖ਼ਾਨਾਂ ਮੁਅੱਜ਼ਮ ਤੋਂ ਹੈ। ਫਿਰ ਉਸ ਗੁਰਜ਼ਬਰਦਾਰ ਨੇ ਉਸ (ਗੁਰੂ ਗੋਬਿੰਦ ਸਿੰਘ) ਨੂੰ ਦੱਖਣ ਵੱਲ ਤੋਰ ਲਿਆ। ਰੱਬ ਦੇ ਭਾਣੇ ਅਨੁਸਾਰ ਰਾਹ ਦੇ ਦੌਰਾਨ, ਇਸਲਾਮ ਦੀ ਪਨਾਹ ਤੇ ਨਿਆਂਕਾਰ ਆਲਮਗੀਰ ਬਾਦਸ਼ਾਹ (ਔਰੰਗਜ਼ੇਬ) ਦੇ ਪ੍ਰਲੋਕ ਸਿਧਾਰਨ ਦੀ ਖ਼ਬਰ ਸੰਸਾਰ ਦੇ ਲੋਕਾਂ ਦੇ ਕੰਨੀਂ ਪੈ ਗਈ। ਇਸ ਅਚਾਨਕ ਸਬੱਬ ਸਦਕਾ ਉਹ ਕਮੀਨਾ (ਗੁਰੂ ਗੋਬਿੰਦ ਸਿੰਘ) ਆਪਣੀ ਕਮਾਲ ਦੀ ਖ਼ੁਸ਼ਕਿਸਮਤੀ ਸਮਝ ਕੇ, ਹਿੰਦੋਸਤਾਨ ਨੂੰ ਪਰਤ ਆਇਆ ਅਤੇ ਮੁਹੰਮਦ ਆਜ਼ਮ ਸ਼ਾਹ ਦੇ ਕਤਲ ਮਗਰੋਂ ਰਾਜਧਾਨੀ ਅਕਬਰਾਬਾਦ (ਆਗਰਾ) ਪੁੱਜ ਕੇ ਬਾਦਸ਼ਾਹ ਮੁਅੱਜ਼ਮ ਦੇ ਫ਼ਤਹਿਮੰਦ ਲਸ਼ਕਰ ਵਿਚ ਜਾ ਰਲਿਆ। ਦੱਖਣ ਦੇ ਸਫ਼ਰ

---

14. ਗੁਰੂ ਗੋਬਿੰਦ ਸਿੰਘ ਨੇ ਅਨੰਦਪੁਰ ਛੱਡਣ ਉਪਰੰਤ ਕਿਸੇ ਪਹਾੜੀ ਗੁਫ਼ਾ ਵਿਚ ਸ਼ਰਨ ਨਹੀਂ ਸੀ ਲਈ, ਬਲਕਿ ਚਮਕੌਰ ਦੀ ਕੱਚੀ ਗੜ੍ਹੀ ਵਿਚ ਮੁਗਲ ਸੈਨਾ ਦਾ ਮੁਕਾਬਲਾ ਕੀਤਾ ਸੀ। ਏਸੇ ਤਰ੍ਹਾਂ ਲੇਖਕ ਨੇ ਅੱਗੇ ਜਾ ਕੇ ਵਜ਼ੀਰ ਖ਼ਾਨ ਦੁਆਰਾ ਗੁਰੂ ਸਾਹਿਬ ਦੀ ਪਤਨੀ ਤੇ ਬੇਟੀ ਨੂੰ ਤਸੀਹੇ ਦੇ ਕੇ ਮਾਰਨ ਦਾ ਜੋ ਵਿਚਾਰ ਪ੍ਰਗਟਾਇਆ ਹੈ, ਉਹ ਵੀ ਸਰਾਸਰ ਗ਼ਲਤ ਹੈ।
15. ਗੁਰੂ ਸਾਹਿਬ ਦੁਆਰਾ ਇਸਲਾਮ ਕਬੂਲ ਕਰਨ ਦੀ ਪੇਸ਼ਕਸ਼, ਲੇਖਕ ਦੀ ਮਨਘੜਤ ਕਹਾਣੀ ਹੈ।
16. *ਅਹਿਕਾਮਿ ਆਲਮਗੀਰੀ* ਵਿਚ ਗੁਰਜ਼ਬਰਦਾਰ ਦਾ ਉਲੇਖ ਹੈ। ਸਮਝਿਆ ਜਾਂਦਾ ਹੈ ਕਿ ਔਰੰਗਜ਼ੇਬ ਨੇ ਅਜਿਹਾ ਹੁਕਮ 1706 ਈ. ਵਿਚ ਜਾਰੀ ਕੀਤਾ ਹੋਵੇਗਾ।

ਸਮੇਂ, ਜਦੋਂ ਬਾਦਸ਼ਾਹ ਮੁਅੱਜ਼ਮ ਨੇ ਕਾਮ ਬਖ਼ਸ਼ ਨੂੰ ਕਤਲ ਕਰਨ ਲਈ ਹਿੰਦੁਸਤਾਨ ਤੋਂ ਝੰਡੇ ਚੁੱਕੇ ਹੋਏ ਸਨ, ਉਹ ਦੋਜ਼ਖ਼ੀ (ਗੁਰੂ ਗੋਬਿੰਦ ਸਿੰਘ) ਸਵਰਗ ਵਾਲਿਆਂ (ਬਾਦਸ਼ਾਹ/ਫ਼ੌਜ) ਨਾਲ ਸੀ ਅਤੇ ਮੁਲਕ ਬਰਾਰ ਦੀ ਰਾਜਧਾਨੀ ਕਸਬਾ ਨਾਂਦੇੜ ਵਿਖੇ ਅਚਾਨਕ ਇਕ ਅਫ਼ਗਾਨ ਨੇ ਜਾਨ-ਲੇਵਾ ਖ਼ੰਜਰ ਮਾਰ ਕੇ ਫ਼ਸਾਦੀਆਂ ਦੇ ਸਰਗਣੇ ਨੂੰ ਦੋਜ਼ਖ਼ ਪਹੁੰਚਾ ਦਿੱਤਾ,[17] ਕਿਉਂਕਿ ਉਸ ਅਫ਼ਗਾਨ ਦਾ ਸ਼ੁਰੂ ਤੋਂ ਕਰਜ਼ਾ ਵਾਪਸ ਨਹੀਂ ਮਿਲ ਰਿਹਾ ਸੀ, ਤੇ ਉਹ ਅਫ਼ਗਾਨ ਕਈ ਸਾਲਾਂ ਤੋਂ ਗੁਰੂ ਗੋਬਿੰਦ (ਸਿੰਘ) ਤੋਂ ਉਹ ਰਕਮ ਮੰਗਦਾ ਖੱਜਲ-ਖ਼ੁਆਰ ਹੋ ਰਿਹਾ ਸੀ।

**[ਬੰਦਾ ਸਿੰਘ ਬਹਾਦਰ ਦਾ ਪੰਜਾਬ ਆਗਮਨ] :**

ਇਸ ਅਚਨਚੇਤ ਘਟਨਾ ਦੇ ਘਟਣ ਉਪਰੰਤ ਉਸ (ਗੁਰੂ ਗੋਬਿੰਦ ਸਿੰਘ) ਦੀ ਕੌਮ ਦੇ ਆਗੂਆਂ ਨੇ ਇਕੱਠੇ ਹੋ ਕੇ ਸਲਾਹ ਮਸ਼ਵਰਾ ਕੀਤਾ ਅਤੇ ਇਕ ਚਲਾਕ ਧੋਖੇਬਾਜ਼ ਨੂੰ, ਜਿਸ ਦਾ ਉਸ ਅਨਾਦੀ ਮਰਦੂਦ ਨਾਲ ਐਨ ਪੂਰਾ ਮੁਹਾਂਦਰਾ ਮਿਲਦਾ ਸੀ, ਖੱਜਲ-ਖ਼ੁਆਰ ਕਰਨ ਵਾਲੇ ਮਾਮਲਿਆਂ ਦੀ ਭੂਮਿਕਾ ਬੰਨ੍ਹਣ ਉਪਰੰਤ ਹਿੰਦੁਸਤਾਨ ਨੂੰ ਰਵਾਨਾ ਕਰ ਦਿੱਤਾ।[18] ਕੌਮ ਦੇ ਆਗੂਆਂ ਨੇ ਮੁਲਕ ਪੰਜਾਬ ਤੇ ਹਿੰਦੁਸਤਾਨ ਦੇ ਜ਼ਿਮੀਂਦਾਰਾਂ ਨੂੰ, ਜਿਹੜੇ ਉਸ ਗੁਰੂ ਦੇ ਸ਼ਰਧਾਲੂ ਸਨ, ਚਿੱਠੀਆਂ ਲਿਖ ਭੇਜੀਆਂ ਕਿ "ਗੁਰੂ ਗੋਬਿੰਦ (ਸਿੰਘ) ਸਾਰੇ ਜਹਾਨ ਦੇ ਸਾਹਮਣੇ, ਬਾਦਸ਼ਾਹੀ ਲਸ਼ਕਰ ਵਿਚ ਇਕ ਅਫ਼ਗਾਨ ਦੇ ਹੱਥੋਂ [ਅਗਲੇ ਜਹਾਨ] ਨੂੰ ਪੁੱਜ ਗਿਆ ਹੈ। ਪਰੰਤੂ ਪਿਛਲੇ ਦਿਨੀਂ ਕੀਤੀ ਵਸੀਅਤ ਦੇ ਮੁਤਾਬਿਕ ਆਵਾਗਮਨ ਦੇ ਸੰਸਾਰ ਵਿਚ ਹਕੂਮਤ ਦੀ ਸ਼ਾਹੀ ਖ਼ਿਲਅਤ ਪਹਿਨ ਕੇ ਦੂਸਰੀ ਵਾਰ ਵਜੂਦ ਵਿਚ ਪ੍ਰਗਟ ਹੋ ਰਿਹਾ ਹੈ। ਇਸ ਹਾਲ ਵਿਚ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਹਰ ਥਾਂ ਖ਼ੁਦਮੁਖ਼ਤਾਰੀ ਦਾ ਝੰਡਾ ਬੁਲੰਦ ਕਰੋ ਅਤੇ ਉਸ ਦੀ ਅਧੀਨਗੀ ਕਰਨ ਨੂੰ ਦੁਨਿਆਵੀ ਦੌਲਤ ਦਾ ਖ਼ਜ਼ਾਨਾ ਤੇ ਆਖ਼ਿਰਤ ਦੀ ਨਜਾਤ ਦਾ ਪਦਾਰਥ ਜਾਣ ਕੇ ਮਾਲ-ਧਨ ਤੇ ਇਲਾਕਾ ਕੁਰਬਾਨ ਕਰਨ ਵਿਚ ਢਿੱਲ ਮੱਠ ਨਾ ਕਰੋ।" ਚਿੱਠੀਆਂ ਪੜ੍ਹਨ ਮਗਰੋਂ ਹਰੇਕ ਵਿਅਕਤੀ (ਸਿੱਖ) ਆਪਣੇ ਪਿੰਡ ਵਿਚ ਉਸ ਜ਼ਾਲਿਮ ਕਾਫ਼ਿਰ (ਬੰਦਾ ਸਿੰਘ ਬਹਾਦੁਰ) ਦੇ ਆਉਣ ਦੀ ਤਨੋਂ-ਮਨੋਂ ਉਡੀਕ ਕਰਨ ਲੱਗਾ। ਇਸ ਦੌਰਾਨ ਅਚਾਨਕ ਕਸਬਾ ਖਰਖੌਦਾ ਵਿਖੇ, ਜਿਹੜਾ ਰਾਜਧਾਨੀ(ਦਿੱਲੀ)ਤੋਂ ਚਾਰ ਫਰਸੰਗ (ਬਾਰਾਂ ਮੀਲ) ਦੀ ਦੂਰੀ 'ਤੇ ਆਬਾਦ ਹੈ,[19] ਉਸ (ਬੰਦਾ ਸਿੰਘ ਬਹਾਦੁਰ) ਨੇ ਖ਼ੁਦ ਨੂੰ ਪ੍ਰਗਟ ਕੀਤਾ। ਉਥੋਂ ਦੇ ਜ਼ਿਮੀਂਦਾਰ ਨੇ, ਜਿਹੜਾ ਇਥੇ ਆਉਣ ਤੋਂ ਕੁਝ ਸਾਲ ਪਹਿਲਾਂ ਗੁਰੂ ਗੋਬਿੰਦ [ਸਿੰਘ] ਦੀ ਸੇਵਾ ਵਿਚ ਸੀ ਤੇ ਗੁਰੂ ਦੀ ਸ਼ਕਲ-ਸੂਰਤ ਤੋਂ ਪੂਰੀ ਤਰ੍ਹਾਂ ਜਾਣੂੰ ਸੀ, ਉਸ ਚਲਾਕ ਧੋਖੇਬਾਜ਼ (ਬੰਦਾ

17. ਗੁਰੂ ਗੋਬਿੰਦ ਸਿੰਘ ਜੀ ਇਸ ਕਾਤਿਲਾਨਾ ਹਮਲੇ ਵਿਚ ਬੱਚ ਗਏ ਸਨ, ਪਰ ਇਸ ਦੇ ਜ਼ਖ਼ਮ ਕਾਰਨ 7 ਅਕਤੂਬਰ, 1708 ਈ. ਨੂੰ ਨਾਂਦੇੜ ਵਿਚ ਜੋਤੀ-ਜੋਤਿ ਸਮਾਏ ਸਨ।
18. ਬੰਦਾ ਸਿੰਘ ਬਹਾਦੁਰ ਨੂੰ ਪੰਜਾਬ ਵਿਚ ਮੁਗ਼ਲਾਂ ਵਿਰੁੱਧ ਸੰਘਰਸ਼ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਨਾਮਜ਼ਦ ਕੀਤਾ ਸੀ।
19. ਖਰਖੌਡਾ ਸੋਨੀਪਤ ਤੇ ਰੋਹਤਕ ਦੇ ਵਿਚਕਾਰ ਸਥਿਤ ਹੈ। ਦਿੱਲੀ ਤੋਂ ਇਹ ਲਗਭਗ ਵੀਹ ਕੁ ਮੀਲ ਉੱਤਰ-ਪੱਛਮ ਵੱਲ ਹੈ।

ਸਿੰਘ ਬਹਾਦੁਰ) ਨੂੰ ਦੇਖਦੇ ਸਾਰ, ਜਿਸ ਨੇ ਲਗਭਗ ਗੁਰੂ ਦੀ ਉਹੋ ਸ਼ਕਲ ਬਣਾ ਰੱਖੀ ਸੀ, ਤਨੋਂ-ਮਨੋਂ ਉਸ ਦੀ ਬੰਦਗੀ ਇਖ਼ਤਿਆਰ ਕਰ ਲਈ ਅਤੇ ਹਰੇਕ ਪਾਸੇ ਉਸ ਦੇ ਇਥੇ ਪੜਾਉ ਕਰਨ ਦੀ ਖ਼ਬਰ ਸਿੱਖਾਂ ਦੇ ਕੰਨਾਂ ਤੱਕ ਪਹੁੰਚਾ ਦਿੱਤੀ। ਇਹ ਖ਼ੁਸ਼ੀ ਭਰਪੂਰ ਖ਼ਬਰ ਸੁਣ ਕੇ, ਹਰ ਪਾਸੇ ਤੋਂ ਕਾਬੂ ਵਿਚ ਕਰਨ ਲਈ ਲੋੜੀਂਦੇ ਸਿੱਖਾਂ ਨੇ, ਜਿਨ੍ਹਾਂ ਨੇ ਅਜਿਹੇ ਸਮੇਂ ਦੀ ਉਡੀਕ ਵਿਚ ਉਮਰਾਂ ਬਤੀਤ ਕਰ ਛੱਡੀਆਂ ਸਨ, ਜੰਗ ਦੇ ਅਸਲੇ ਸਹਿਤ ਉਸ (ਬੰਦਾ ਸਿੰਘ ਬਹਾਦੁਰ) ਦੇ ਨਿਵਾਸ ਅਸਥਾਨ ਵੱਲ ਚਾਲੇ ਪਾ ਦਿੱਤੇ। ਜਿਸ ਵਕਤ ਲਾਅਨਤੀਆਂ (ਸਿੱਖਾਂ) ਦੇ ਉਸ ਗਰੋਹ ਦੀ ਗਿਣਤੀ ਪੰਜ ਸੌ (500) ਤੋਂ ਵੱਧ ਗਈ, ਉਸ ਨੇ ਉਥੋਂ ਚੱਲ ਕੇ ਸ਼ਹਿਰ ਸੋਨਭਤ (ਸੋਨੀਪਤ) ਵਿਖੇ, ਜਿਹੜਾ ਰਾਜਧਾਨੀ ਤੋਂ ਪੱਛਮ ਵੱਲ ਸੱਤ ਫਰਸਾਂਗ (24.5 ਮੀਲ) 'ਤੇ ਸਥਿਤ ਹੈ, ਜਾ ਤੰਬੂ ਗੱਡੇ। ਰੱਬ ਦੇ ਭਾਣੇ ਅਨੁਸਾਰ ਉਥੋਂ ਦੇ ਹਾਕਮ ਨੇ, ਉਸ ਨੂੰ ਖਦੇੜਨ ਦਾ ਕੋਈ ਬਹੁਤਾ ਉੱਦਮ ਨਾ ਕੀਤਾ, ਬਲਕਿ ਥੋੜ੍ਹੇ ਜਿਹੇ ਆਦਮੀਆਂ ਨਾਲ, ਜਿਹੜੇ ਉਸ ਵਕਤ ਉਸ ਕੋਲ ਮੌਜੂਦ ਸਨ, ਜਾ ਕੇ ਉਸ (ਬੰਦਾ ਸਿੰਘ ਬਹਾਦੁਰ) ਨੂੰ ਡੇਰਾ ਲਾਉਣ ਤੋਂ ਰੋਕਿਆ ਅਤੇ ਥੋੜ੍ਹੀ ਜਿਹੀ ਜ਼ੋਰ-ਅਜ਼ਮਾਈ ਕਰ ਕੇ ਹਾਰ ਖਾ ਕੇ ਸ਼ਹਿਰ ਨੂੰ ਵਾਪਸ ਪਰਤ ਗਿਆ। ਉਸ ਨਿਡਰ ਨਾਪਾਕ (ਬੰਦਾ ਸਿੰਘ ਬਹਾਦੁਰ) ਨੇ ਇਸ ਫ਼ਤਹਿ ਤੋਂ ਹੋਰ ਵਧੀਆ ਜਿੱਤਾਂ ਲਈ ਰੱਬੀ ਮਦਦ ਦਾ ਜਾਚਕ ਬਣ ਕੇ ਖ਼ੁਦ ਨੂੰ ਪੂਰੀ ਜਲਦੀ ਨਾਲ ਉੱਤਰੀ ਪਹਾੜੀ ਇਲਾਕੇ ਵਿਚ ਪਹੁੰਚਾ ਦਿੱਤਾ।

**[ਸਿੱਖਾਂ ਦੀ ਸਰਹਿੰਦ ਉਪਰ ਚੜ੍ਹਾਈ] :**

ਥੋੜ੍ਹੇ ਸਮੇਂ ਦੇ ਅੰਦਰ ਹੀ ਕੋਈ ਚਾਲ੍ਹੀ ਹਜ਼ਾਰ (40000) ਸਿੱਖ ਉਸ ਨਾਲ ਆ ਮਿਲੇ ਤੇ ਵਜ਼ੀਰ ਖ਼ਾਨ ਨਾਲ ਜੰਗ ਕਰਨ ਲਈ ਇਹ ਸੋਚ ਕੇ ਤੁਰ ਪਏ ਕਿ "ਵਜ਼ੀਰ ਖ਼ਾਨ ਨੂੰ ਜਾਨੋਂ ਮਾਰੇ ਬਗ਼ੈਰ ਕੌਮ ਦੀ ਖ਼ੁਦਮੁਖ਼ਤਾਰੀ ਰੂਪੀ ਮਹਿਬੂਬਾ ਦੀ ਸੋਹਣੀ ਸੂਰਤ ਵਾਰਦਾਤ ਦੇ ਸ਼ੀਸ਼ੇ ਵਿਚ ਦੇਖਣੀ ਇਕ ਅਸੰਭਵ ਖ਼ਿਆਲ ਹੈ। ਇਸ ਹਾਲਤ ਵਿਚ ਇਸ ਪਾਸਿਉਂ ਜੰਗ ਵਿਚ ਅੱਗੇ ਵਧ ਕੇ ਜਿੰਨੀ ਭੀ ਦਲੇਰੀ ਦਿਖਾਈ ਜਾਵੇ, ਬਿਹਤਰ ਹੋਵੇਗੀ। ਅਜਿਹਾ ਨਾ ਹੋਵੇ ਕਿ ਇਸ ਤਰਫ਼ੋਂ ਢਿੱਲ ਕਰਨ ਸਦਕਾ ਵਜ਼ੀਰ ਖ਼ਾਨ ਮੌਕਾ ਪਾ ਕੇ ਫ਼ੌਜਾਂ ਇਕੱਠੀਆਂ ਕਰਨ ਲੱਗ ਜਾਵੇ ਤੇ ਪਹਿਲਾਂ ਵਾਂਗ ਜੰਗ ਵਿਚ ਜਿੱਤ ਪ੍ਰਾਪਤ ਕਰ ਜਾਵੇ। ਇਸ ਵੇਲੇ ਜਦੋਂ ਕਿ ਉਸ ਕੋਲ ਗਿਣਤੀ ਦੇ ਆਦਮੀ ਮੌਜੂਦ ਹਨ, ਉਹ ਸਾਡੇ ਏਨੇ ਇਕੱਠ ਤੋਂ ਜਾਨ ਬਚਾ ਕੇ ਭੱਜ ਨਹੀਂ ਸਕਦਾ।" ਇਸ ਠੀਕ ਖ਼ਿਆਲ ਨੂੰ ਕਬੂਲ ਕਰਨ ਉਪਰੰਤ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਆਪਣੇ ਝੰਡੇ ਚੁੱਕ ਕੇ ਪਹਿਲਾਂ ਸ਼ਹਿਰ ਸਢੌਰਾ ਵਿਖੇ, ਜਿਥੇ ਸ਼ਾਹ (ਕੁਮੈਸ਼) ਕਾਦਿਰੀ ਦੀ ਮਜ਼ਾਰ ਹੈ, ਜਿਸ ਦੀ ਬਹੁਤ ਗਿਣਤੀ ਵਿਚ ਜ਼ਿਆਰਤ ਕਰਨ ਵਾਲੇ ਲੋਕ ਪਰਿਕਰਮਾ ਕਰਦੇ ਹਨ ਤੇ ਇਹ ਇਕ ਸਦੀ ਤੋਂ (ਮੁਸਲਮਾਨਾਂ ਲਈ) ਦੂਜਾ ਕਾਅਬਾ ਕਰਕੇ ਜਾਣਿਆ ਜਾਂਦਾ ਹੈ, ਆ ਕੇ ਉਸ ਇਲਾਕੇ ਦੇ ਹਾਕਿਮਾਂ ਤੇ ਵਸਨੀਕਾਂ ਦੇ ਵਰਜਣ ਤੋਂ ਬਿਨਾਂ ਡੇਰਾ ਲਾ ਲਿਆ। ਉਸ ਨੇ ਸ਼ਾਹ ਕਾਦਿਰੀ ਦੀ ਔਲਾਦ, ਮਜ਼ਾਰ ਦੇ ਸੇਵਾਦਾਰਾਂ ਤੇ ਪਿੰਡ ਸਢੌਰਾ ਦੇ ਵਸਨੀਕਾਂ ਨਾਲ ਨਰਮੀ ਤੇ ਮਿਹਰਬਾਨੀ ਨਾਲ ਪੇਸ਼ ਆ ਕੇ, ਕਾਫ਼ਿਰੀ ਖ਼ੁਸ਼ਖ਼ਬਰੀਆਂ ਨਾਲ ਹਰੇਕ ਛੋਟੇ-ਵੱਡੇ ਦੀ ਪੂਰੀ ਤਸੱਲੀ ਕਰਵਾ ਛੱਡੀ। ਜਦੋਂ ਇਹ

ਖ਼ਬਰ ਵਜ਼ੀਰ ਖ਼ਾਨ ਦੇ ਕੰਨੀਂ ਪਈ ਤਾਂ ਉਸ ਨੇ ਫ਼ੌਰਨ ਦੋ ਤਿੰਨ ਹਜ਼ਾਰ (2000-3000) ਸਵਾਰਾਂ, ਜਿਹੜੇ ਉਸ ਸਮੇਂ ਉਸ ਦੇ ਨਾਲ ਜਾਨ ਕੁਰਬਾਨ ਕਰਨ ਲਈ ਤਿਆਰ ਬਰ ਤਿਆਰ ਸਨ, ਸਮੇਤ ਸ਼ਹਿਰ ਸਰਹਿੰਦ ਤੋਂ ਝੰਡੇ ਚੁੱਕ ਲਏ ਤੇ ਦੁਨੀਆਂ ਨੂੰ ਤਬਾਹ ਕਰਨ ਵਾਲੇ ਫ਼ਿਰਕੇ ਨੂੰ ਖਦੇੜਨ ਲਈ ਉਸ ਵੱਲ ਚਾਲੇ ਪਾ ਦਿੱਤੇ। ਸੋ ਕਸਬਾ [ਚੱਪੜ-ਚਿੜੀ] ਦੇ ਲਾਗੇ, ਜੋ ਸਰਹਿੰਦ ਤੋਂ ਉੱਤਰ ਸ਼ਿਵਾਲਕ ਦੇ ਪਹਾੜੀ ਇਲਾਕੇ ਵੱਲ ਛੇ ਕੋਹ 'ਤੇ ਆਬਾਦ ਹੈ, ਦੋਹਾਂ ਧਿਰਾਂ ਦਾ ਟਾਕਰਾ ਹੋ ਗਿਆ।[20] ਪਹਿਲਾਂ ਤਾਂ ਥੋੜ੍ਹੀ ਜਿਹੀ ਝਪਟ ਹੋਣ ਨਾਲ ਉਸ (ਬੰਦਾ ਸਿੰਘ ਬਹਾਦਰ) ਦੇ ਸਾਥੀ ਸਾਬਕਾ ਦਸਤੂਰ ਅਨੁਸਾਰ ਭੱਜ ਗਏ ਅਤੇ ਇਕ ਪ੍ਰਕਾਰ ਦੀ ਫ਼ਤਹਿ ਵਜ਼ੀਰ ਖ਼ਾਨ ਦੀ ਫ਼ੌਜ ਦੇ ਹੱਥ ਲੱਗ ਗਈ ਸੀ। ਪਰ ਅਚਾਨਕ ਉਸ ਜੰਗਜੂ ਕਾਫ਼ਿਰ ਦੇ ਭਾਰੀ ਗਰੋਹ ਨੇ ਪਿੱਛੇ ਤੋਂ ਪੁੱਜ ਕੇ, ਭੱਜੇ ਜਾਂਦੇ ਸਿੱਖਾਂ ਨੂੰ ਦਿਲਾਸਾ ਦੇ ਕੇ ਤੇ ਸਾਰਿਆਂ ਨੂੰ ਇਕੱਠੇ ਕਰ ਕੇ ਮੁਸਲਮਾਨਾਂ ਦੀਆਂ ਸਫ਼ਾਂ 'ਤੇ ਹਮਲਾ ਕਰ ਦਿੱਤਾ। ਦੀਨ ਦੀ ਪਨਾਹ ਵਾਲੇ ਮੁਜਾਹਿਦਾਂ ਨੇ ਬਥੇਰੀ ਬਹਾਦਰੀ ਵਿਖਾਈ, ਪਰੰਤੂ ਆਖ਼ਿਰਕਾਰ ਕੁਝ ਆਗੂਆਂ ਦੇ ਮਾਰੇ ਜਾਣ ਕਰਕੇ, ਵਜ਼ੀਰ ਖ਼ਾਨ ਦੇ ਲਸ਼ਕਰ ਦੀ ਹਾਰ ਹੋਈ, ਕਿਉਂਕਿ ਵਜ਼ੀਰ ਖ਼ਾਨ ਦੀ ਫ਼ੌਜ ਦਾ ਸਾਬਿਤ ਕਦਮ ਹੋਣਾ ਉਨ੍ਹਾਂ ਆਗੂਆਂ ਦੇ ਵਜੂਦ 'ਤੇ ਆਸ਼ਰਿਤ ਸੀ। ਕਿਉਂਕਿ ਉਸ ਦਿਨ ਵਜ਼ੀਰ ਖ਼ਾਨ ਦੀ ਉਮਰ ਅੱਸੀ ਸਾਲ ਦੀ ਹੋ ਗਈ ਸੀ, ਬਲਕਿ ਇਸ ਤੋਂ ਭੀ ਵੱਧ ਗਈ ਸੀ, ਇਸ ਲਈ ਉਸ ਵਿਚ ਹਰਕਤ ਕਰਨ ਦੀ ਤਾਕਤ ਖ਼ਤਮ ਹੋ ਚੁੱਕੀ ਸੀ, ਫਿਰ ਭੀ ਉਸ ਨੇ ਅਜਿਹੀ ਮੌਤ ਨੂੰ ਆਪਣਾ ਤੇਜ-ਪ੍ਰਤਾਪ ਤੇ ਖ਼ੁਸ਼ਕਿਸਮਤੀ ਸਮਝ ਕੇ, ਉਸ ਕਿਆਮਤ ਰੂਪੀ ਤੇ ਖ਼ੂਨ ਟਪਕਣ ਵਾਲੇ ਮੈਦਾਨ ਵਿਚ ਆਪਣਾ ਪੈਰ ਇਸ ਹੱਦ ਤੱਕ ਕਾਇਮ ਰੱਖਿਆ ਕਿ ਲਾਅਨਤੀ ਸਿੱਖਾਂ ਨੇ ਖ਼ੁਦ ਨੂੰ ਉਸ ਕੋਲ ਪਹੁੰਚਾ ਕੇ ਉਸ ਨੂੰ ਸ਼ਹਾਦਤ ਦਾ ਜਾਮ ਪਿਲਾ ਦਿੱਤਾ।[21] ਪਹਿਲਾ ਸ਼ਹਿਰ, ਜਿਹੜਾ ਬੇਰਹਿਮ ਤੇ ਮਾਹਿਰ ਲੁਟੇਰੇ ਸਿੱਖਾਂ ਦੀ ਮਾਰ-ਧਾੜ ਦਾ ਸ਼ਿਕਾਰ ਹੋਇਆ, ਉਹ ਸ਼ਹਿਰ ਸਹਰੰਦ ਹੈ, ਜਿਸ ਨੂੰ ਲੋਕੀਂ ਸਰਹਿੰਦ ਦੇ ਨਾਮ ਨਾਲ ਪੁਕਾਰਦੇ ਹਨ। ਇਹ ਸ਼ਹਿਰ ਲਾਹੌਰ ਤੇ ਦਿੱਲੀ ਦੇ ਵਿਚਕਾਰ ਰਾਹ ਵਿਚ ਪੈਂਦੇ ਸਾਰੇ ਸ਼ਹਿਰਾਂ ਨਾਲੋਂ ਘੁੱਗ ਵੱਸੋਂ ਵਾਲਾ ਤੇ ਵੱਡਾ ਹੋਣ ਕਰਕੇ ਪ੍ਰਸਿੱਧ ਹੈ। ਬਹੁਤ ਸਾਰੇ ਵਿਉਪਾਰੀ ਤੇ ਕਾਰੋਬਾਰ ਕਰਨ ਵਾਲੇ ਲੋਕਾਂ ਨੇ, ਜਿਹੜੇ ਕਮਾਲ ਦੇ ਦੌਲਤਮੰਦ ਸਨ, ਇਸ ਸ਼ਹਿਰ ਵਿਚ ਪੁਰਾਣੇ ਸਮੇਂ ਤੋਂ ਰਿਹਾਇਸ਼ ਰੱਖੀ ਹੋਈ ਸੀ ਤੇ ਉਹ ਆਪਣੇ ਕਾਰੋਬਾਰਾਂ ਵਿਚ ਰੁੱਝੇ ਹੋਏ ਸਨ। ਜਦੋਂ ਸ਼ਹਿਰ ਸਰਹਿੰਦ ਉਸ ਗੁੰਮਰਾਹ ਕੌਮ (ਸਿੱਖਾਂ) ਦਾ ਪੜਾਉ ਬਣ ਗਿਆ ਤਾਂ ਉਨ੍ਹਾਂ ਨੇ ਸਾਰੇ ਪਾਸੀਂ ਲਸ਼ਕਰ ਭੇਜ ਕੇ ਉਨ੍ਹਾਂ ਲੋਕਾਂ ਦੇ ਖ਼ਾਨਦਾਨਾਂ ਦਾ ਧੂੰਆਂ ਕੱਢ ਦਿੱਤਾ ਜਿਹੜੇ ਪੁਰਾਣੇ ਸਮਿਆਂ ਤੋਂ ਸਿੱਖਾਂ ਦੀ ਤਾਬੇਦਾਰੀ ਇਖ਼ਤਿਆਰ ਨਹੀਂ ਕਰਦੇ ਸਨ। ਚਾਹੇ ਕੋਈ ਮੁਸਲਮਾਨ ਸੀ ਤੇ ਚਾਹੇ ਕੋਈ ਹਿੰਦੂ, ਭਾਵ ਜਿਹੜਾ ਭੀ ਉਨ੍ਹਾਂ ਦੀ ਜਮਾਤ ਵਿੱਚੋਂ ਨਹੀਂ ਸੀ, ਉਨ੍ਹਾਂ ਦੋਜ਼ਖ਼ੀਆਂ ਦੀ ਬੇਧੜਕ ਤਲਵਾਰ ਨਾਲ ਮਾਰਿਆ ਗਿਆ।

---

20. ਚੱਪੜ-ਚਿੜੀ ਦਾ ਮੈਦਾਨ ਸਰਹਿੰਦ ਤੋਂ 14-15 ਮੀਲ ਉੱਤਰ-ਪੂਰਬ ਵਿਚ, ਬਨੂੜ ਤੋਂ ਖਰੜ ਨੂੰ ਜਾਣ ਵਾਲੇ ਰਸਤੇ ਉਪਰ ਸਥਿਤ ਹੈ। ਅੱਜ-ਕੱਲ੍ਹ ਇਹ ਇਤਿਹਾਸਕ ਸਥਾਨ ਮੋਹਾਲੀ ਦੀ ਵਿਕਾਸ ਸਕੀਮ ਦੀ ਭੇਂਟ ਚੜ੍ਹ ਗਿਆ ਹੈ।
21. ਵਜ਼ੀਰ ਖ਼ਾਨ 12 ਮਈ, 1710 ਈ. ਨੂੰ ਸਿੱਖਾਂ ਹੱਥੋਂ ਮਾਰਿਆ ਗਿਆ ਸੀ।

ਜਦੋਂ ਉਸ ਲਾਅਨਤੀ (ਬੰਦਾ ਸਿੰਘ ਬਹਾਦਰ) ਵਲੋਂ ਕੀਤੀ ਗਈ ਕਤਲੋ-ਗ਼ਾਰਤ ਬਾਰੇ ਲਿਖਿਆ ਜਾ ਚੁੱਕਾ ਹੈ ਤਾਂ ਜ਼ਰੂਰੀ ਬਣ ਜਾਂਦਾ ਹੈ ਕਿ ਉਸ ਰੰਗ-ਢੰਗ ਤੇ ਤੌਰ-ਤਰੀਕਿਆਂ ਸੰਬੰਧੀ ਕੁਝ ਸਤਰਾਂ ਇਨ੍ਹਾਂ ਵਰਕਿਆਂ 'ਤੇ ਲਿਖੀਆਂ ਜਾਣ, ਤਾਂ ਕਿ ਉਸ ਦੇ ਹਾਲ ਦੀ ਸਾਰੀ ਹਕੀਕਤ ਪਾਠਕਾਂ ਨੂੰ ਸ਼ੀਸ਼ੇ ਵਾਂਗ ਪ੍ਰਤੱਖ ਹੋ ਜਾਵੇ।

### [ਬੰਦਾ ਸਿੰਘ ਬਹਾਦੁਰ ਦੇ ਰਾਜ-ਪ੍ਰਬੰਧ ਦੀ ਵਿਸ਼ੇਸ਼ਤਾ] :

ਸ਼ਹੀਦ ਵਜ਼ੀਰ ਖ਼ਾਨ ਦੇ ਕਤਲ ਮਗਰੋਂ ਇਕ ਅਨੋਖਾ ਤਰੀਕਾ ਕੱਢਿਆ ਗਿਆ ਸੀ ਕਿ ਹਿੰਦੂਆਂ ਤੇ ਮੁਸਲਮਾਨਾਂ ਵਿੱਚੋਂ ਜਿਹੜਾ ਭੀ ਉਸ ਦੇ ਸਿੱਖਾਂ ਦੀ ਲੜੀ ਵਿਚ ਪਰੋਇਆ ਜਾਂਦਾ ਸੀ, ਉਹ ਉਨ੍ਹਾਂ ਨਾਲ ਇਕ ਥਾਲੀ ਵਿਚ ਖਾਣਾ ਖਾਣ ਦਾ ਭਾਈਵਾਲ ਬਣ ਜਾਂਦਾ ਸੀ। ਸੋ ਸਾਰੀ ਊਚ-ਨੀਚ ਦਾ ਫ਼ਰਕ ਮਿਟ ਗਿਆ ਅਤੇ ਸਾਰੇ ਇੱਕੋ ਜਿਹੇ ਹੋ ਕੇ ਆਪਸ ਵਿਚ ਮੇਲ-ਜੋਲ ਹੋ ਗਿਆ। ਨੀਚ ਪੇਸ਼ੇ ਵਾਲਾ ਭੰਗੀ ਤੇ ਵੱਡੀ ਕਦਰ ਵਾਲਾ ਰਾਜਾ ਆਪਸ ਵਿਚ ਇਕ ਭਾਂਡੇ ਵਿਚ ਖਾਣਾ ਖਾਂਦੇ ਸਨ ਤੇ ਵਿਰੋਧਤਾ ਨਹੀਂ ਰੱਖਦੇ ਸਨ। ਗੁਰੂ [ਬੰਦਾ ਸਿੰਘ ਬਹਾਦੁਰ] ਨੇ ਧਰਮ ਵਿਚ ਭੈੜੀਆਂ ਭੈੜੀਆਂ ਨਵੀਆਂ ਕਾਢਾਂ ਕੱਢ ਕੇ ਤੇ ਅਪ੍ਰਸਿੱਧ ਰਸਮਾਂ ਚਾਲੂ ਕਰ ਕੇ ਲਾਗੂ ਕਰ ਦਿੱਤੀਆਂ। ਇਸ ਤਰ੍ਹਾਂ ਸੁਣਿਆ ਗਿਆ ਕਿ ਜੇ ਜਨੇਊ ਪਾਉਣ ਵਾਲੇ ਬ੍ਰਾਹਮਣਾਂ ਹੱਥੋਂ ਕਦੇ ਭੈੜੇ ਅਕੀਦੇ ਵਾਲੇ ਦੋ-ਚਾਰ ਸਿੱਖਾਂ ਦਾ ਕਤਲ ਹੋ ਗਿਆ ਤਾਂ ਉਨ੍ਹਾਂ ਬ੍ਰਾਹਮਣਾਂ ਨੂੰ ਤੇਲ ਵਿਚ ਭੁੰਨ ਕੇ ਆਪਸ ਵਿਚ ਵੰਡ ਲੈਂਦੇ ਸਨ ਅਤੇ ਇਸ ਗ਼ਲਤ ਭੋਜਨ ਨੂੰ ਵੇਚਣ ਯੋਗ ਨਿਆਮਤਾਂ 'ਚੋਂ ਗਿਣਦੇ ਸਨ।[22]

ਜ਼ੁਲਮ ਤੇ ਅਤਿਆਚਾਰ ਵਾਲੇ ਲਸ਼ਕਰ ਦੇ ਉਸ ਆਗੂ (ਬੰਦਾ ਸਿੰਘ ਬਹਾਦੁਰ) ਦੇ ਉਨ੍ਹਾਂ ਸਿੱਖਾਂ ਦੇ ਇਕੱਠੇ ਹੋਣ ਸਦਕਾ, ਅਤਿਅੰਤ ਚੰਗੀ ਤਰ੍ਹਾਂ ਪੈਰ ਪੱਕੇ ਹੋ ਗਏ, ਜਿਹੜੇ ਸਾਰੇ ਹਿੰਦੁਸਤਾਨ, ਦੱਖਣ, ਕਾਬੁਲ, ਕਸ਼ਮੀਰ ਤੇ ਹੋਰ ਪਿੰਡਾਂ ਵਿੱਚੋਂ ਉਸ ਕੋਲ ਆ ਗਏ ਸਨ। ਹਿੰਦੁਸਤਾਨ ਦਾ ਕੋਈ ਸ਼ਹਿਰ ਤੇ ਪਿੰਡ ਅਜਿਹਾ ਨਹੀਂ, ਜਿਸ ਵਿਚ ਇਸ ਗੁੰਮਰਾਹ ਹੋਈ ਧਿਰ (ਸਿੱਖਾਂ) ਦੇ ਆਦਮੀ ਨਾ ਹੋਣ। ਉਸ ਨੇ ਥੋੜ੍ਹੇ ਜਿਹੇ ਸਮੇਂ ਦੇ ਅੰਦਰ ਹੀ ਸ਼ਾਹ ਮਾਧੋਂਰਾ (ਸਢੌਰਾ) ਦੇ ਬਰਾਬਰ, ਸ਼ਿਵਾਲਕ ਪਹਾੜ ਦੀ ਵਾਦੀ ਵਿਚ ਇਕ ਅਤੀ ਮਜ਼ਬੂਤ ਕਿਲ੍ਹੇ ਦੀ ਨੀਂਹ ਰੱਖ ਕੇ, ਮੁਕੰਮਲ ਤੌਰ 'ਤੇ ਉਸਾਰ ਲਿਆ ਅਤੇ ਉਸ ਕਿਲ੍ਹੇ ਨੂੰ ਆਪਣਾ ਨਿਵਾਸ-ਸਥਾਨ ਬਣਾ ਕੇ ਦੂਰ-ਨੇੜੇ ਦੇ ਹਰੇਕ ਪਿੰਡ ਤੇ ਸ਼ਹਿਰ ਵਿਚ ਪਰਵਾਨੇ ਭੇਜੇ। ਵਧੇਰੇ ਅਨੋਖੀ ਗੱਲ ਇਹ ਹੋਈ ਕਿ ਰੱਬ ਦੇ ਭਾਣੇ ਅਨੁਸਾਰ, ਉਨ੍ਹਾਂ ਥਾਵਾਂ ਦੇ ਵਾਸੀਆਂ ਵਿਚ ਉਸ (ਬੰਦਾ ਸਿੰਘ ਬਹਾਦੁਰ) ਦਾ ਵਿਰੋਧ ਕਰਨ ਲਈ ਦਲੇਰੀ ਤੇ ਹੌਂਸਲਾ ਹੀ ਨਹੀਂ ਸੀ ਰਿਹਾ। ਚੂੜ੍ਹੇ ਤੇ ਚਮਾਰ, ਜਿਨ੍ਹਾਂ ਨਾਲੋਂ ਹਿੰਦੁਸਤਾਨ ਵਿਚ ਕੋਈ ਹੋਰ ਕੌਮ ਵਧੇਰੇ ਨਾਪਾਕ ਨਹੀਂ ਹੈ, ਉਸ ਮਰਦੂਦ (ਬੰਦਾ ਸਿੰਘ ਬਹਾਦੁਰ) ਦੀ ਸੇਵਾ ਵਿਚ ਹਾਜ਼ਰ ਹੋ ਕੇ ਆਪਣੇ ਸ਼ਹਿਰ 'ਤੇ ਹਕੂਮਤ ਕਰਨ ਲਈ ਨਿਯੁਕਤ ਹੋ ਰਹੇ ਸਨ ਅਤੇ ਹਕੂਮਤ ਦਾ ਦਸਤੂਰ (ਕਾਨੂੰਨ/ਅਧਿਕਾਰ) ਪ੍ਰਾਪਤ ਕਰ

---

22. ਸਿੱਖਾਂ ਬਾਰੇ ਉਪਰੋਕਤ ਕਿਸਮ ਦੀਆਂ ਅਫ਼ਵਾਹਾਂ ਉਨ੍ਹਾਂ ਨੂੰ ਬਦਨਾਮ ਕਰਨ ਲਈ ਪ੍ਰਚਲਿਤ ਕੀਤੀਆਂ ਗਈਆਂ ਸਨ।

ਕੇ ਵਾਪਸ ਪਰਤ ਰਹੇ ਸਨ। ਜਦੋਂ ਉਹ (ਨਵ-ਨਿਯੁਕਤ ਸਿੱਖ ਅਧਿਕਾਰੀ) ਕਿਸੇ ਸ਼ਹਿਰ ਜਾਂ ਪਿੰਡ ਵਿਚ ਪੈਰ ਪਾਉਂਦਾ ਸੀ, ਤਾਂ ਸਾਰੇ ਵੱਡੇ-ਲੋਕ ਤੇ ਮੁਖੀਏ ਨੱਠ ਕੇ ਉਸ ਦਾ ਸਵਾਗਤ ਕਰਦੇ ਸਨ ਅਤੇ ਉਸ ਦੇ ਪੜਾਉ ਕਰਨ ਉਪਰੰਤ, ਹੱਥ ਬੰਨ੍ਹ ਕੇ ਉਸ ਦੇ ਅੱਗੇ ਖਲੋਤੇ ਰਹਿੰਦੇ ਸਨ। ਕਿਉਂਕਿ ਉਹ ਕਮੀਨਾ ਸਾਰੇ ਘਰਾਂ ਦੇ ਅਸਲੀ ਹਾਲਾਤ ਤੋਂ ਪੂਰੀ ਤਰ੍ਹਾਂ ਜਾਣੂੰ ਹੁੰਦਾ ਸੀ, ਇਸ ਲਈ ਉਸ ਨੇ ਉਥੋਂ ਦੇ ਖ਼ਾਨਦਾਨੀ ਆਦਮੀਆਂ ਨਾਲ ਅਜਿਹੀ ਅਣਹੋਣੀ ਤੇ ਜ਼ੁਲਮ ਕੀਤਾ, ਜਿਸ ਨੂੰ ਕਿਸੇ ਹਿੰਦੂ ਤੇ ਮੁਸਲਮਾਨ ਦੀ ਅੱਖ ਤੇ ਕੰਨ ਵਿਚ ਵੇਖਣ ਤੇ ਸੁਣਨ ਦੀ ਤਾਕਤ ਨਹੀਂ ਸੀ। ਜੇ ਕਿਸੇ ਦੇ ਘਰ ਵਿਚ ਵਧੀਆ ਚੀਜ਼ਾਂ ਸਨ, ਉਨ੍ਹਾਂ ਨੂੰ ਮੰਗਵਾ ਕੇ ਉਹ ਆਪਣੀ ਸਰਕਾਰ ਦੇ ਪਤਨ ਰੂਪੀ ਘਰ ਵਿਚ ਰਖਵਾ ਲੈਂਦਾ ਸੀ। ਕਿਸੇ ਵਿਅਕਤੀ ਵਿਚ ਉਸ ਦੀ ਹੁਕਮ-ਅਦੂਲੀ ਕਰਨ ਦੀ ਤਾਕਤ ਨਹੀਂ ਸੀ। ਧੰਨ ਹੈ ਸਰਵ ਸ਼ਕਤੀਮਾਨ ਪਰਮਾਤਮਾ ਦੀ ਕੁਦਰਤ, ਜਿਹੜੀ ਫਟਾਫਟ ਅੱਖ ਦੇ ਫੋਰ ਵਿਚ ਅਜਿਹੇ ਕਮੀਨੇ ਦਾ ਇਕ ਆਲ੍ਹਾ ਸੰਸਾਰ 'ਤੇ ਇਸ ਪ੍ਰਕਾਰ ਕਬਜ਼ਾ ਕਰਵਾ ਦਿੰਦੀ ਹੈ ਕਿ ਕਿੰਨੇ ਹੀ ਹਜ਼ਾਰ ਵਿਅਕਤੀਆਂ ਨੇ, ਜਿਨ੍ਹਾਂ ਨੇ ਕਈ ਵਾਰੀ ਰਣਖੇਤਰ ਵਿਚ ਬਹਾਦੁਰੀ ਵਿਖਾਈ ਹੁੰਦੀ ਹੈ, ਉਸ ਇਕੱਲੇ ਦੇ ਅੱਗੇ ਮਜਬੂਰ ਹੋ ਕੇ ਬੋਲਣ ਦੀ ਜੁਰਅਤ ਨਹੀਂ ਕੀਤੀ। ਜਦੋਂ ਨਾਪਾਕ ਗੁਰੂ (ਬੰਦਾ ਸਿੰਘ ਬਹਾਦੁਰ) ਨੇ ਵਜ਼ੀਰ ਖ਼ਾਨ ਸ਼ਹੀਦ ਦੀ ਸ਼ਹਾਦਤ ਤੋਂ ਬਾਅਦ ਬਦਲਾ ਲੈਣ ਦੇ ਮੈਦਾਨ ਨੂੰ, ਨੇੜੇ-ਤੇੜੇ ਦੇ ਕਮਜ਼ੋਰ ਹਾਕਮਾਂ ਦੀ ਰੋਕ-ਟੋਕ ਤੋਂ ਖ਼ਾਲੀ ਵੇਖਿਆ ਤਾਂ ਉਸ ਨੇ ਯਕਲਖ਼ਤ ਆਪਣੇ ਅਤਿਆਚਾਰ ਦੇ ਝੰਡੇ ਨੂੰ ਇਸ ਹੱਦ ਤਕ ਉੱਚਾ ਚੁੱਕ ਲਿਆ ਕਿ ਅਸਲੀਅਤ ਲਿਖਣ ਵਾਲੀ ਕਲਮ ਨਿਡਰਤਾ ਦੇ ਉਸ ਬਾਨੀ ਦੇ ਜ਼ੁਲਮ ਦਾ ਵੇਰਵਾ, ਸੀਨਾ ਚੀਰੇ ਬਿਨਾਂ ਲਿਖਣ ਦੀ ਤਾਕਤ ਨਹੀਂ ਰੱਖਦੀ। ਇਸ ਟੁੱਟੇ ਹੋਏ ਦਿਲ ਵਾਲੇ ਲੇਖਕ ਦਾ ਦਿਲ, ਉਸ ਜ਼ਾਲਿਮ (ਬੰਦਾ ਸਿੰਘ ਬਹਾਦੁਰ) ਦੇ ਜ਼ੁਲਮ ਲਿਖਣ ਲਈ ਬਥੇਰਾ ਨਫ਼ਰਤ ਨਾਲ ਭਰਿਆ ਪਿਆ ਹੈ, ਪਰ ਇਸ ਜਗ੍ਹਾ ਗੱਲ ਨੂੰ ਵਿਚੇ ਛੱਡਣਾ ਲਿਖਤ ਦੇ ਸਿਲਸਿਲੇ ਨੂੰ ਤੋੜਨ ਦਾ ਸਬੱਬ ਸਮਝ ਕੇ ਮਜਬੂਰਨ ਉਸ ਨਿਡਰ ਜ਼ਾਲਿਮ ਦੇ ਜ਼ੁਲਮ ਦਾ ਥੋੜ੍ਹਾ ਜਿਹਾ ਹਿੱਸਾ, ਜਿਹੜਾ ਹਜ਼ਾਰ 'ਚੋਂ ਇਕ ਤੇ ਬਹੁਤਿਆਂ 'ਚੋਂ ਥੋੜ੍ਹਾ ਹੈ, ਜੀਵਨ ਦੇ ਕਾਫ਼ਲੇ ਦੇ ਬਾਕੀ ਬਚਦੇ ਇਨਸਾਨਾਂ ਨੂੰ ਸਬਕ ਸਿੱਖਣ ਲਈ ਕਲਮਬੰਦ ਕਰ ਰਿਹਾ ਹੈ।

ਤਿੰਨ-ਚਾਰ ਮਹੀਨੇ ਦੇ ਸੰਖੇਪ ਅਰਸੇ ਵਿਚ ਬਾਦਸ਼ਾਹ ਮੁਅੱਜ਼ਮ ਨਾਲ ਦੱਖਣ ਨੂੰ ਜਾਂਦੇ ਹੋਏ ਇਹ ਘਟਨਾ ਘਟੀ ਕਿ ਨਮਰੂਦ (ਉਹ ਬਾਦਸ਼ਾਹ ਜਿਸ ਨੇ ਹਜ਼ਰਤ ਇਬਰਾਹੀਮ ਨੂੰ ਅੱਗ ਵਿਚ ਸੁਟਵਾ ਦਿੱਤਾ ਸੀ) ਰੂਪੀ ਉਸ ਮਰਦੂਦ (ਬੰਦਾ ਸਿੰਘ ਬਹਾਦੁਰ) ਦੀ ਜ਼ਾਲਿਮ ਤੇਗ਼ ਨੇ ਯਕਲਖ਼ਤ ਹਜ਼ਾਰਾਂ ਮੁਸਲਮਾਨਾਂ ਦੇ ਸਿਰ ਕਲਮ ਕਰ ਛੱਡੇ। ਵਿਸ਼ੇਸ਼ ਤੌਰ 'ਤੇ ਰਾਜਧਾਨੀ ਲਾਹੌਰ ਤੇ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਦੇ ਵਿਚਕਾਰਲੇ ਇਲਾਕਿਆਂ ਦੇ ਵਸਨੀਕਾਂ 'ਤੇ ਉਸ ਦੀ ਦੁਸ਼ਮਣੀ ਦੀ ਤਲਵਾਰ ਨੇ ਬਗ਼ਾਵਤ ਦੇ ਅਜਿਹੇ ਰੰਗ ਵਿਖਾਏ ਕਿ ਉਹ ਕਲੀਆਂ ਵਰਗੇ ਮਾਸੂਮ ਬੱਚਿਆਂ ਨੂੰ, ਜਿਹੜੇ ਆਰਾਮ ਦੇ ਪੰਘੂੜਿਆਂ ਤੇ ਗੋਦੀਆਂ ਵਿਚ ਦੁੱਧ ਚੁੰਘਣ ਵਾਲੇ ਸਨ, ਪਹਿਲਾਂ ਧੱਕੇ ਨਾਲ ਉਨ੍ਹਾਂ ਦੇ ਮਾਪਿਆਂ ਤੋਂ ਖੋਹ ਕੇ ਫਿਰ ਨੇਜ਼ਿਆਂ 'ਤੇ ਟੰਗ ਦਿੰਦੇ

ਸਨ।[23] ਇਸ ਜ਼ੁਲਮ ਨੂੰ ਵੇਖ ਕੇ ਪਸ਼ੂਆਂ ਤੇ ਇਨਸਾਨਾਂ ਦੀਆਂ ਅੱਖਾਂ ਟੱਡੀਆਂ ਰਹਿ ਜਾਂਦੀਆਂ ਸਨ। ਉਨ੍ਹਾਂ ਮਜ਼ਲੂਮਾਂ ਵਿਚ ਇਸ ਜ਼ੁਲਮ ਨੂੰ ਰੋਕਣ ਦੀ ਤਾਕਤ ਨਹੀਂ ਸੀ, ਉਹ ਉਨ੍ਹਾਂ ਜ਼ਾਲਿਮਾਂ ਦੀ ਹੁਕਮ-ਅਦੂਲੀ ਨਹੀਂ ਕਰ ਸਕਦੇ ਸਨ ਅਤੇ ਨਾ ਹੀ ਉਨ੍ਹਾਂ ਵਿਚ ਉਨ੍ਹਾਂ ਦਾ ਮੁਕਾਬਲਾ ਕਰਨ ਦੀ ਸ਼ਕਤੀ ਸੀ। ਉਹ ਮਜਬੂਰ ਸਨ ਤੇ ਉਨ੍ਹਾਂ ਵਿਚ ਦਮ ਮਾਰਨ ਦੀ ਤਾਕਤ ਨਹੀਂ ਸੀ। ਆਪਣੇ ਬੱਚਿਆਂ ਨੂੰ ਹੱਥੋਂ ਦੇਣ ਉਪਰੰਤ ਜੇ ਮਾਪੇ ਉਸ ਕਿਆਮਤ ਰੂਪੀ ਦ੍ਰਿਸ਼ ਵੱਲ ਵੇਖਦੇ ਸਨ ਤਾਂ ਉਹ ਭੀ ਇਸੇ ਤਰ੍ਹਾਂ ਜ਼ੁਲਮ ਦਾ ਸ਼ਿਕਾਰ ਹੋ ਜਾਂਦੇ ਸਨ। ਸੋ ਉਹ ਬੇਰਹਿਮ ਜੱਲਾਦ ਪਹਿਲਾਂ ਤਾਂ ਬੱਚਿਆਂ ਨੂੰ ਤਲਵਾਰ ਦੇ ਘਾਟ ਉਤਾਰ ਦਿੰਦੇ ਸਨ ਤੇ ਉਸ ਤੋਂ ਮਗਰੋਂ ਮਾਪੇ ਆਪਣੇ ਬੱਚਿਆਂ ਦੇ ਕੋਲ ਹੀ ਖ਼ਤਮ ਹੋ ਜਾਂਦੇ ਸਨ। ਅਕਸਰ ਸ਼ਹਿਰਾਂ ਤੇ ਪਿੰਡਾਂ ਵਿਚ ਮੁਸਲਮਾਨ ਇਕ ਪ੍ਰਕਾਰ ਦੇ ਕਤਲੋ-ਗ਼ਾਰਤ ਦੇ ਤੂਫ਼ਾਨ ਵਿਚ ਘਿਰ ਗਏ ਕਿ ਕੋਈ ਦੀਨਦਾਰ ਉਸ ਬਲਾ ਦੀ ਘੁੰਮਣਘੇਰੀ ਵਿੱਚੋਂ ਬੱਚ ਕੇ ਨਹੀਂ ਨਿਕਲ ਸਕਿਆ। ਇਨ੍ਹਾਂ ਵਰਕਿਆਂ ਦੇ ਲੇਖਕ ਨੇ ਉਸ ਜ਼ਾਲਿਮ ਦੀ ਕਹਾਣੀ ਬਿਆਨ ਕਰਨ ਲਈ ਪੰਜ ਸ਼ਿਅਰਾਂ ਦੀ ਕਵਿਤਾ ਲਿਖੀ ਹੈ, ਜੋ ਇਸ ਪ੍ਰਕਾਰ ਹੈ :

ਕਵਿਤਾ : ਉਸ ਸ਼ਿਕਾਰੀ ਕੁੱਤੇ ਦੀ ਬਗ਼ਾਵਤ ਨਾਲ ਮੁਸਲਮਾਨਾਂ ਦਾ ਖ਼ੂਨ, ਸ਼ਹਿਰ ਸ਼ਹਿਰ ਤੇ ਜੰਗਲ ਜੰਗਲ ਵਿਚ ਧਰਤੀ ਉੱਤੇ ਡੁੱਲ੍ਹਿਆ।

ਕਤਲਾਮ ਹੋਇਆ ਕਿ ਕਿਆਮਤ ਨੇ ਉਸ ਦੇ ਖੇਤਾਂ ਵਿੱਚੋਂ ਅਨਾਜ ਦੀਆਂ ਬੱਲੀਆਂ ਤੋੜੀਆਂ।

ਨਵਾਬ ਤੇ ਖ਼ਾਨ ਬਹਾਦੁਰ ਨੂੰ ਸ਼ਾਬਾਸ਼ ਮਿਲੇ, ਜਿਸ ਨੇ ਇਸਲਾਮ ਦੇ ਸਿਰ ਤੋਂ ਇਸ ਕੁਫ਼ਰ ਫੈਲਾਉਣ ਵਾਲੀ ਆਫ਼ਤ ਦਾ ਸਫ਼ਾਇਆ ਕੀਤਾ।

ਇਸ ਨਿਡਰ ਮਰਦੂਦ ਦਾ ਜ਼ੁਲਮ ਜਿਉਂਦੇ ਲੋਕਾਂ 'ਤੇ ਭੀ ਸੀ ਤੇ ਮੁਰਦਾ ਲੋਕਾਂ 'ਤੇ ਭੀ, ਬਲਕਿ ਇਨ੍ਹਾਂ ਦੋਹਾਂ ਤੋਂ ਭੀ ਟੱਪ ਕੇ ਬਨਸਪਤੀ ਤੇ ਪੱਥਰਾਂ 'ਤੇ ਹੋਣ ਲੱਗਾ।

ਇਸ ਬੇਦੀਨ (ਬੰਦਾ ਸਿੰਘ ਬਹਾਦੁਰ) ਨੇ ਹਜ਼ਾਰਾਂ ਹੀ ਮਕਬਰੇ, ਮਸੀਤਾਂ ਤੇ ਇਬਾਦਤਗਾਹਾਂ ਆਪਣੇ ਰਾਜ-ਕਾਲ ਵਿਚ ਮਿੱਟੀ ਵਿਚ ਮਿਲਾ ਦਿੱਤੇ ਅਤੇ ਉਨ੍ਹਾਂ ਦੀਆਂ ਛੱਤਾਂ 'ਤੇ ਕੰਧਾਂ ਦੀਆਂ ਨਿਸ਼ਾਨੀਆਂ ਇੱਕੋ ਵਾਰ ਵਿਚ ਹੀ ਖ਼ਤਮ ਕਰ ਦਿੱਤੀਆਂ। ਇਨ੍ਹਾਂ ਭੈੜੀਆਂ ਕਾਰਵਾਈਆਂ ਵਿੱਚੋਂ ਸਭ ਨਾਲੋਂ ਪਹਿਲਾਂ ਭੈੜੀ ਕਾਰਵਾਈ ਸ਼ਾਹ ਕਮੇਸ਼ ਕਾਦਿਰੀ ਤੇ ਉਸ ਦੀ ਔਲਾਦ ਦੇ ਮਕਬਰੇ ਤੇ ਮਜ਼ਾਰ ਢਾਹ ਕੇ ਕੀਤੀ ਗਈ।[24] ਇਨ੍ਹਾਂ ਪਵਿੱਤਰ ਅਸਥਾਨਾਂ ਨੂੰ ਮਲੀਆ-ਮੇਟ ਕਰਨ ਲਈ ਇਕ ਅਨੋਖੀ ਚਾਲਾਕੀ ਘੜੀ ਗਈ ਸੀ ਭਾਵ ਪਹਿਲਾਂ ਮਾਲਿਕਾਂ ਨੂੰ ਬੁਲਾ ਕੇ ਇਸ ਗੁੰਝਲਦਾਰ ਮਸਲੇ ਬਾਰੇ ਖੋਲ੍ਹ ਕੇ ਦੱਸਿਆ ਗਿਆ ਕਿ "ਇਸ ਕਾਰਵਾਈ ਕਰਨ ਦੇ

---

23. ਲੇਖਕ ਨੇ ਸਿੱਖਾਂ ਨੂੰ ਅਤਿਆਚਾਰੀ ਤੇ ਵਹਿਸ਼ੀ ਇਸ ਲਈ ਚਿਤ੍ਰਿਆ ਹੈ ਤਾਂ ਕਿ ਲੋਕਾਂ ਵਿਚ ਉਨ੍ਹਾਂ ਪ੍ਰਤੀ ਸਖ਼ਤ ਨਫ਼ਰਤ ਪੈਦਾ ਹੋ ਜਾਏ।

24. ਇਸ ਦਾ ਅਸਲ ਨਾਮ ਸ਼ਾਹ ਅਬਦੁੱਲ ਵਹਾਬ ਸੀ ਤੇ ਲੋਕ ਇਸ ਨੂੰ ਕੁਤਬੁਲ ਅਕਤਾਬ ਵੀ ਕਹਿੰਦੇ ਸਨ। ਇਸ ਬਾਰੇ ਇਹ ਰਵਾਇਤ ਤੋਰੀ ਗਈ ਸੀ ਕਿ ਇਸ ਦੇ ਮਕਬਰੇ ਦੇ ਕੋਲੋਂ ਜੇਕਰ ਕਿਸੇ ਮ੍ਰਿਤਕ ਹਿੰਦੂ ਦੀ ਦੇਹ ਲੰਘਾਈ ਜਾਏ ਤਾਂ ਉਹ ਅੱਗ ਵਿਚ ਨਹੀਂ ਸੜਦੀ।

ਭਾਗੀ ਬਣੇ ਤੋਂ ਬਿਨਾਂ ਕਿਸੇ ਕਾਰਨ ਭੀ ਉਹ ਬਲਾ ਦੀ ਕੈਦ ਵਿੱਚੋਂ ਆਜ਼ਾਦ ਹੋ ਕੇ ਦੁਬਾਰਾ ਜੀਵਨ ਇਖ਼ਤਿਆਰ ਨਹੀਂ ਕਰ ਸਕਦੇ। ਸੋ ਜਿਹੜਾ ਵੀ ਨਵੇਂ ਜੀਵਨ ਦਾ ਚਾਹਵਾਨ ਹੈ ਤੇ ਇਸ ਜਾਨ-ਲੇਵਾ ਘੁੰਮਣਘੇਰੀ ਵਿੱਚੋਂ ਜਾਨ ਬਚਾਉਣ ਦਾ ਖ਼ਾਹਿਸ਼ਮੰਦ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਪੁਰਖਿਆਂ ਦੇ ਮਕਬਰੇ ਤੇ ਇਬਾਦਤਖ਼ਾਨਿਆਂ ਨੂੰ ਆਪਣੇ ਈਮਾਨ ਦੇ ਕੈਦਖ਼ਾਨੇ ਵਜੋਂ ਢਾਹ ਦੇਵੇ।" ਇਸ ਫ਼ਰੇਬ ਪੂਰਕ ਤਕਰੀਰ ਨੂੰ ਸੁਣ ਕੇ ਅਕੀਦੇ ਦੇ ਕੱਚੇ ਤੇ ਘੱਟ ਹਿੰਮਤ ਵਾਲੇ ਲੋਕ ਆਪਣੀ ਖ਼ਲਾਸੀ ਦੀ ਆਸ ਨਾਲ, ਇਸ ਵਿਵਰਜਤ ਭੈੜੇ ਕੰਮ ਨੂੰ ਨੇਪਰੇ ਚਾੜ੍ਹ ਰਹੇ ਸਨ। ਇਨ੍ਹਾਂ ਬੁਰੇ ਕੰਮਾਂ ਦੇ ਪੂਰੇ ਹੋਣ ਉਪਰੰਤ, ਉਹ (ਬੰਦਾ ਸਿੰਘ ਬਹਾਦੁਰ) ਹੁਕਮ ਦਿੰਦਾ ਸੀ ਕਿ ਜਦੋਂ ਇਸ ਕਮਜ਼ੋਰ ਧਿਰ ਨੇ ਆਪਣੀਆਂ ਇਬਾਦਤ ਕਰਨ ਵਾਲੀਆਂ ਥਾਵਾਂ ਨੂੰ ਢਾਹੁਣ ਵਿਚ ਦੇਰੀ ਕਰਨਾ ਜਾਇਜ਼ ਨਹੀਂ ਠਹਿਰਾਇਆ ਹੈ ਤਾਂ ਇਹ ਗੱਲ ਯਕੀਨੀ ਹੈ ਕਿ ਇਹ ਗਰੋਹ ਨਿਰਸੰਦੇਹ ਨੇਕੀ ਦਾ ਫਲ ਖਾਣ ਦੇ ਯੋਗ ਹੋਵੇਗਾ ? ਗੁਰੂ (ਬੰਦਾ ਸਿੰਘ ਬਹਾਦੁਰ) ਨੇ ਇਨ੍ਹਾਂ ਜਾਦੂ ਸਮਾਨ ਦਲੀਲਾਂ ਨਾਲ ਮਹਾਨ ਅਸਥਾਨਾਂ ਨੂੰ ਭੀ ਢਹਿ-ਢੇਰੀ ਕਰ ਦਿੱਤਾ ਅਤੇ ਉਹ ਇਹ ਕੰਮ ਕਰਨ ਵਾਲਿਆਂ ਨੂੰ ਭੀ ਸਖ਼ਤ ਸਜ਼ਾਵਾਂ ਦੇ ਕੇ ਜਾਨੋਂ ਮਾਰ ਦਿੰਦਾ ਸੀ। ਸ਼ਾਹ ਕਮੈਸ਼ ਕਾਦਿਰੀ ਦਾ ਮਕਬਰਾ, ਜਿਹੜਾ ਸ਼ਾਹਧੌਰਾ (ਸਢੌਰਾ) ਵਿਖੇ ਛੋਟੇ-ਵੱਡੇ ਹਿੰਦੁਸਤਾਨੀ ਲੋਕਾਂ ਦਾ ਸਤਿਕਾਰਯੋਗ ਅਸਥਾਨ ਸੀ, ਭੀ ਉਸ ਜ਼ਾਲਿਮ ਦੇ ਜ਼ੁਲਮ ਹੱਥੋਂ ਢਹਿ ਗਿਆ, ਬਲਕਿ ਉਹ ਬਜ਼ੁਰਗ ਦਾ ਮਜ਼ਾਰ ਤੇ ਉਸ ਦੀ ਮਹਾਨ ਔਲਾਦ ਦੇ ਮਕਬਰੇ ਭੀ ਮੁਕੰਮਲ ਤੌਰ 'ਤੇ ਨਸ਼ਟ ਹੋ ਗਏ ਤੇ ਲੰਮਾ ਸਮਾਂ ਬੀਤਣ ਨਾਲ ਉਨ੍ਹਾਂ ਦੀਆਂ ਹੱਡੀਆਂ ਤੱਕ ਦੇ ਨਿਸ਼ਾਨ ਤੇ ਹੋਰ ਨਿਸ਼ਾਨੀਆਂ ਖ਼ਤਮ ਹੋ ਗਈਆਂ ਸਨ। ਸੋ ਉਨ੍ਹਾਂ ਪਾਕ ਕਬਰਾਂ ਦੀ ਮੁੱਠੀ ਭਰ ਮਿੱਟੀ ਤੋਂ ਬਿਨਾਂ ਕੁਝ ਨਾ ਬਚਿਆ। ਇਹ ਕਸੀਦਾ ਹਿੰਦੁਸਤਾਨ ਦੇ ਸਾਰੇ ਇਲਾਕਿਆਂ ਵਿਚ ਉਸ ਸਮੇਂ ਚਾਲੂ ਹੋ ਗਿਆ ਸੀ ਕਿ ਜਿਹੜਾ ਵਿਅਕਤੀ ਸਫ਼ਰ ਖ਼ਰਚ ਤੇ ਸਵਾਰੀ ਦਾ ਜਾਨਵਰ ਉਪਲਬਧ ਨਾ ਹੋਣ ਸਦਕਾ ਮੱਕੇ ਤੇ ਮਦੀਨੇ ਦਰਸ਼ਨ ਕਰਨ ਨਹੀਂ ਜਾ ਸਕਦਾ, ਉਸ ਨੂੰ ਚਾਹੀਦਾ ਹੈ ਕਿ ਉਹ ਸ਼ਾਹਧੌਰਾ (ਸਢੌਰਾ), ਜੋ ਸ਼ਾਹ ਕਮੈਸ਼ (ਕਾਦਿਰੀ) ਤੇ ਉਸ ਦੀ ਔਲਾਦ ਨਾਲ ਸੰਬੰਧਿਤ ਰਿਹਾ ਹੈ, ਦੀ ਜ਼ਿਆਰਤ ਕਰ ਲਵੇ ਅਤੇ ਮੱਕੇ ਤੇ ਮਦੀਨੇ ਦੀ ਪਰਿਕਰਮਾ ਕਰਨਾ ਆਪਣੇ ਜ਼ਿੰਮੇ ਤੋਂ ਹਟਾ ਦੇਵੇ। ਬਲਕਿ ਹਾਲਾਤ ਇਹੋ ਜਿਹੇ ਹੋ ਗਏ ਸਨ ਕਿ ਜੇ ਹੋਰ ਦਸ ਸਾਲ ਉਸ ਬਾਗ਼ੀ (ਬੰਦਾ ਸਿੰਘ ਬਹਾਦੁਰ) ਦੇ ਜ਼ੁਲਮ ਦਾ ਝੰਡਾ, ਉਸ ਧਰਤੀ 'ਤੇ ਝੂਲਦਾ ਰਹਿੰਦਾ ਤਾਂ ਹਿੰਦੁਸਤਾਨ ਦੇ ਵਾਸੀਆਂ ਵਿੱਚੋਂ ਕਿਸੇ ਸੁੰਨੀ ਮੁਸਲਮਾਨ ਨੇ ਸਤਿਕਾਰਯੋਗ ਕਾਅਬੇ ਦਾ ਸਫ਼ਰ ਇਖ਼ਤਿਆਰ ਨਹੀਂ ਕਰਨਾ ਸੀ ਅਤੇ ਮਹਾਨ ਕਾਅਬੇ ਦੇ ਹੱਜ ਦੀ ਰਸਮ ਖ਼ਤਮ ਹੋ ਜਾਣੀ ਸੀ। ਇਹ ਨਿਸਚਿਤ ਹੈ ਕਿ ਜਿਹੜੀ ਗੱਲ ਇਸ ਦੁਨੀਆਂ ਵਿਚ ਪ੍ਰਗਟ ਤੌਰ 'ਤੇ ਅਨਿਆਂ ਦਾ ਪ੍ਰਗਟਾਵਾ ਕਰਨ ਵਾਲੀ ਹੈ, ਉਹੀ ਪ੍ਰਲੋਕ ਵਿਚ ਐਨ ਨਿਆਂ ਦਾ ਪ੍ਰਗਟਾਵਾ ਕਰਦੀ ਹੈ। ਹਕੀਕਤ ਬਿਆਨ ਕਰਨ ਵਾਲੀ ਇਸ ਕਲਮ ਵਿਚ ਉਸ ਕੁੱਤੇ ਤੇ ਸੂਰ ਵਰਗੇ ਕੰਮ ਕਰਨ ਵਾਲੇ ਦੇ ਜ਼ੁਲਮ ਤੇ ਅਨਿਆਂ ਬਾਰੇ ਲਿਖਣ ਦੀ ਇਸ ਨਾਲੋਂ ਵੱਧ ਤਾਕਤ ਨਹੀਂ ਹੈ ਤੇ ਇਸੇ ਕਰਕੇ ਸ਼ਾਹ ਮੁਅੱਜ਼ਮ (ਬਹਾਦਰ ਸ਼ਾਹ) ਦੀ ਹੱਡ-ਬੀਤੀ ਲਿਖਣ ਵੱਲ ਮੁੜੀ ਹੈ।

[ਬਹਾਦਰ ਸ਼ਾਹ ਸਢੌਰਾ ਵਿਚ] :

ਦੁਨੀਆਂ ਵਿਚ ਹਲਚਲ ਪੈਦਾ ਕਰਨ ਵਾਲੀ ਇਸ ਘਟਨਾ ਬਾਰੇ ਸੁਣ ਕੇ ਬਾਦਸ਼ਾਹ ਮੁਅੱਜ਼ਮ (ਬਹਾਦਰ ਸ਼ਾਹ) ਨੇ ਚਾਹਿਆ ਕਿ ਉਹ ਆਪਣੇ ਨਾਲ ਦੀ ਫ਼ੌਜ ਨੂੰ ਲੈ ਕੇ ਅਤਿਅੰਤ ਤੇਜ਼ੀ ਨਾਲ ਉਸ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਖਦੇੜਨ ਲਈ ਵਾਪਸ ਪੁੱਜੇ। ਜਿਸ ਸਮੇਂ ਉਸ ਨਿਆਂਦਾਰ ਬਾਦਸ਼ਾਹ ਨੇ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਨਿਵਾਸ-ਸਥਾਨ ਦੇ ਨੇੜੇ-ਤੇੜੇ ਆ ਝੰਡੇ ਗੱਡੇ, ਉਹ ਪਰੇਸ਼ਾਨ ਘੁਮੰਡੀ ਪਹਿਲਾਂ ਵਾਂਗ ਆਪਣੇ ਕਿਲ੍ਹੇ (ਲੋਹਗੜ੍ਹ) ਵਿਚ ਜਿਹੜਾ ਉਸ ਨੇ ਨਵੇਂ ਸਿਰੇ ਤੋਂ ਉਸਾਰਿਆ ਸੀ, ਪੂਰੀ ਤਸੱਲੀ ਨਾਲ ਪੱਕੇ ਪੈਰੀਂ ਡੱਟਿਆ ਹੋਇਆ ਸੀ। ਸ਼ਾਹੀ ਲਸ਼ਕਰ ਦੇ ਹਰਾਵਲ ਦਸਤੇ ਨੇ ਉਸ ਸ਼ੱਕ ਦੇ ਕੇਂਦਰ ਨੂੰ ਘੇਰਾ ਪਾ ਲਿਆ। ਬਾਵਜੂਦ ਇਸ ਦੇ ਕਿ ਸ਼ਾਹੀ ਫ਼ੌਜ ਦੇ ਬਦਲਾ ਲੈਣ ਵਾਲੇ ਤੇ ਅਤਿਅੰਤ ਵੀਰ-ਜੋਧੇ ਉਸ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਘੇਰਾ ਪਾ ਕੇ, ਉਸ ਬਦਨਸੀਬ ਗਰੋਹ (ਸਿੱਖਾਂ) ਦਾ ਖ਼ੂਨ ਵਹਾਉਣ ਲਈ ਤਿਆਰ ਬਰ ਤਿਆਰ ਸਨ ਕਿ ਅਚਾਨਕ ਘੇਰੇ ਦੇ ਤੀਜੇ ਦਿਨ ਥੋੜ੍ਹੀ ਜਿਹੀ ਲੜਾਈ ਕਰਨ ਉਪਰੰਤ ਗੁਰੂ [ਬੰਦਾ ਸਿੰਘ ਬਹਾਦੁਰ] ਚੋਰ ਰਸਤੇ ਰਾਹੀਂ, ਆਪਣੇ ਜਾਨ ਕੁਰਬਾਨ ਕਰਨ ਵਾਲੇ ਗਿਣਵੇਂ ਵਿਅਕਤੀਆਂ ਸਮੇਤ ਕਿਲ੍ਹੇ ਵਿੱਚੋਂ ਬਾਹਰ ਨਿਕਲ ਕੇ ਅਲੰਘ ਪਹਾੜੀ ਇਲਾਕੇ ਵਿਚ ਜਾ ਵੜਿਆ ਤੇ ਅਣਜਾਣੇ ਰਾਹੀਂ ਪੈ ਗਿਆ।[25] ਇਸ ਸ਼ਰਮਿੰਦਗੀ ਵਾਲੀ ਘਟਨਾ ਦੇ ਘਟਣ ਨਾਲ ਬਾਦਸ਼ਾਹ ਦਾ ਗ਼ੁੱਸਾ ਭੜਕ ਉਠਿਆ ਅਤੇ ਵਜ਼ੀਰ ਮੁਅੱਜ਼ਮ ਖ਼ਾਨਿ-ਖ਼ਾਨਾਂ (ਮੁਨਾਇਮ ਖ਼ਾਨ) ਨੂੰ ਇਸ ਤਰ੍ਹਾਂ ਗ਼ੁੱਸੇ ਨਾਲ ਸੰਬੋਧਤ ਹੋਇਆ ਕਿ "ਉਸ ਗੁੰਮਰਾਹ ਦੇ ਹਾਵੀ ਹੋਣ ਦੇ ਪਹਿਲੇ ਦਿਨ ਤੋਂ ਹੀ ਉਸ ਦੀਆਂ ਜੜ੍ਹਾਂ ਪੁੱਟਣ ਵਿਚ ਢਿੱਲ-ਮੱਠ ਕਰਨ ਦਾ ਸਾਰਾ ਕਾਰਨ ਤੁਹਾਡੀ ਵਿਰੋਧੀ ਤਦਬੀਰ ਹੈ। ਇਸ ਸਮੇਂ ਦੌਰਾਨ ਬਦਲਾ ਲੈਣ ਦੇ ਜਾਲ ਵਿੱਚੋਂ ਭਗੌੜਾ ਹੋਇਆ ਉਹ ਹਿਰਨ ਤੁਹਾਡੀ ਲਾਪ੍ਰਵਾਹੀ ਤੇ ਅਣਚੌਕਸੀ ਕਾਰਨ ਦੌੜਿਆ ਹੈ। ਉਸ ਭੈੜੇ ਹਰਨੋਟੇ ਦੀ ਸੰਭਾਵਨਾ ਦੇ ਜੰਗਲ ਵਿਚ ਧੂੜ ਤੋਂ ਬਿਨਾਂ ਥਹੁ-ਟਿਕਾਣੇ ਦਾ ਕੋਈ ਨਿਸ਼ਾਨ ਨਹੀਂ ਹੈ। ਮੈਨੂੰ ਜੋ ਉਸ ਦੀ ਹਸਤੀ ਨੂੰ ਮਿਟਾਉਣ ਵਾਸਤੇ ਤਨੋਂ-ਮਨੋਂ ਕੋਸ਼ਿਸ਼ ਕਰ ਰਿਹਾ ਹਾਂ, ਇਹ ਸਮਝ ਨਹੀਂ ਆਉਂਦਾ ਕਿ ਸੂਰ ਦੀ ਤਬੀਅਤ ਵਾਲਾ ਉਹ ਕੁੱਤਾ ਦਰਿਆ ਵਿਚ ਗ਼ਰਕ ਹੋ ਗਿਆ ਜਾਂ ਪਹਾੜ ਦੀ ਗੁਫ਼ਾ ਵਿਚ ਜਾ ਛੁਪਿਆ। ਮੈਂ ਤਾਂ ਉਸ ਨੂੰ ਹਰ ਹਾਲਤ ਵਿਚ ਤੁਹਾਡੇ ਕੋਲੋਂ ਮੰਗਦਾ ਹਾਂ ਕਿਉਂਕਿ ਤੁਸੀਂ ਹੀ ਉਸ ਨੂੰ ਗ੍ਰਿਫ਼ਤਾਰ ਕਰਨ ਦੇ ਜ਼ਿੰਮੇਵਾਰ ਸੀ।" ਸਹਿਨਸ਼ੀਲ ਤੇ ਦਇਆਲੂ ਬਾਦਸ਼ਾਹ ਨੇ ਉਸ (ਬੰਦਾ ਸਿੰਘ ਬਹਾਦੁਰ) ਨੂੰ ਗ੍ਰਿਫ਼ਤਾਰ ਕਰਨ ਸੰਬੰਧੀ ਇਹ ਗੁਫ਼ਤਗੂ ਤਲਖ਼ੀ ਨਾਲ ਕੀਤੀ। ਇਸੇ ਲਈ ਖ਼ਾਨਿ-ਖ਼ਾਨਾਂ ਸ਼ਰਮਸ਼ਾਰ ਹੋ ਕੇ ਬਾਦਸ਼ਾਹ ਕੋਲੋਂ ਪਰਤ ਗਿਆ ਅਤੇ ਆਪਣੇ ਡੇਰੇ 'ਤੇ ਜਾ ਠਹਿਰਿਆ। ਰੱਬ ਦੇ ਭਾਣੇ ਅਨੁਸਾਰ ਉਸੇ ਦਿਨ ਇਕ ਬਹੁਤ ਛੋਟਾ ਸੁਰਖ਼ ਦਾਣਾ, ਜੋ ਉਸ ਦੇ ਕੰਨ ਵਿਚ ਸੀ, ਉਸ ਵਿੱਚੋਂ ਖ਼ੂਨ ਨਿਕਲ ਕੇ ਕੰਨ ਵਿਚ ਦਿੱਤੇ ਰੂੰ ਦੇ ਫੰਬੇ 'ਤੇ ਪ੍ਰਗਟ ਹੋ ਗਿਆ। ਦੋ ਤਿੰਨ ਦਿਨ ਮਗਰੋਂ ਉਸ

---

25. ਮੁਗ਼ਲ ਸੈਨਾ ਨੇ 1 ਦਸੰਬਰ, 1710 ਨੂੰ ਲੋਹਗੜ੍ਹ ਦੇ ਕਿਲ੍ਹੇ ਉੱਤੇ ਕਬਜ਼ਾ ਕੀਤਾ ਸੀ, ਪਰ ਬੰਦਾ ਸਿੰਘ ਬਹਾਦੁਰ ਇਸ ਤੋਂ ਪਹਿਲੇ ਨਾਹਨ ਦੇ ਪਹਾੜਾਂ ਨੂੰ ਬੱਚ ਕੇ ਨਿਕਲ ਗਿਆ ਸੀ।

ਦਾਣੇ ਨੂੰ, ਜੋ ਦਰਦ ਤੇ ਦੁੱਖ ਦਾ ਕਾਰਨ ਸੀ, ਨਸ਼ਤਰ ਦੀ ਨੋਕ ਨਾਲ ਛਿੱਲ ਦਿੱਤਾ ਗਿਆ। ਨਸ਼ਤਰ ਮਾਰਨ ਦੀ ਦੇਰ ਸੀ ਕਿ ਇਕ ਕੀੜਾ ਨਿਕਲ ਕੇ ਹੇਠਾਂ ਡਿੱਗ ਪਿਆ। ਇਹ ਹਕੀਕਤ ਵੇਰਵੇ ਸਹਿਤ *ਸ਼ਰਹ ਅਹਿਵਾਲ-ਏ-ਖ਼ਾਨਿ-ਖ਼ਾਨਾਂ* ਵਿਚ ਦਰਜ ਹੈ। ਸੋ ਕੁਝ ਦਿਨਾਂ ਵਿਚ ਹੀ ਬੀਮਾਰੀ ਦੀ ਸ਼ੁਰੂਆਤ ਤੇ ਜੀਵਨ ਦੇ ਅੰਤ ਦਾ ਸੁਮੇਲ ਹੋ ਗਿਆ।[26] ਪ੍ਰਧਾਨ ਮੰਤਰੀ ਦੇ ਚਲਾਣਾ ਕਰਨ ਸਦਕਾ ਦਿਲਾਂ ਦਾ ਜਾਣੂੰ ਬਾਦਸ਼ਾਹ ਅਤਿਅੰਤ ਗ਼ਮ ਵਿਚ ਡੁੱਬ ਗਿਆ ਅਤੇ ਉਸ ਨੇ ਉਸ ਇਲਾਕੇ ਦੇ, ਜਿਹੜਾ ਉਸ ਜ਼ਾਲਿਮ ਦੇ ਜ਼ੁਲਮ ਤੇ ਧੱਕੇ ਸਦਕਾ ਉੱਜੜ ਗਿਆ ਸੀ, ਪ੍ਰਬੰਧ ਕਰਨ ਲਈ ਹੋਰ ਦੋ ਮਹੀਨੇ ਉਥੇ ਹੀ ਠਹਿਰਨਾ ਮੁਨਾਸਿਬ ਸਮਝਿਆ। ਬਾਦਸ਼ਾਹ ਨੇ ਉਥੇ ਠਹਿਰ ਕੇ ਲੋਕਾਂ ਨੂੰ ਸੁਖ-ਸ਼ਾਂਤੀ ਬਖ਼ਸ਼ੀ।

ਬਾਦਸ਼ਾਹ ਨੇ ਪਹਾੜੀ ਇਲਾਕੇ ਦੇ ਰਾਜੇ ਨੂੰ, ਜਿਹੜਾ "ਰਾਜਾ ਬਰਫ਼ੀ ਨਵਾਜ਼" ਵਜੋਂ ਪ੍ਰਸਿੱਧ ਸੀ[27], ਆਪਣੇ ਕੋਲ ਬੁਲਾ ਕੇ ਕੈਦ ਕਰ ਲਿਆ ਕਿਉਂਕਿ ਉਹ ਬਦਜ਼ਾਤ (ਬੰਦਾ ਸਿੰਘ ਬਹਾਦੁਰ), ਰਾਜੇ ਦੀ ਸਰਹੱਦ ਵਿਚ ਭੱਜ ਕੇ ਗੁੰਮਨਾਮ ਰਾਹਾਂ ਰਾਹੀਂ ਪਹਾੜੀ ਇਲਾਕੇ ਵਿਚ ਜਾ ਪੁੱਜਾ ਸੀ। ਉਹ ਪਹਾੜੀ ਰਾਜਾ ਬਾਦਸ਼ਾਹ ਮੁਅੱਜ਼ਮ ਦੇ ਮਰਨ ਸਮੇਂ ਤੱਕ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਦੇ ਕਿਲ੍ਹੇ ਵਿਚ ਕੈਦ ਸੀ। ਉਹ, ਕਿਰਪਾਲੂ ਤੇ ਦਇਆਲੂ ਬਾਦਸ਼ਾਹ ਦੇ ਪ੍ਰਲੋਕ ਸਿਧਾਰਨ ਉਪਰੰਤ ਕਿਸੇ ਨੂੰ ਤੰਗ ਨਾ ਕਰਨ ਵਾਲੇ ਬਾਦਸ਼ਾਹ ਜਹਾਂਦਾਰ ਸ਼ਾਹ ਦੇ ਰਾਜ-ਕਾਲ ਵਿਚ ਸ਼ਾਹੀ ਹੁਕਮ ਅਨੁਸਾਰ ਛੁਟਕਾਰਾ ਪਾ ਕੇ ਰਾਜਧਾਨੀ ਤੋਂ ਅਤਿਅੰਤ ਪ੍ਰਸੰਨਤਾ ਸਹਿਤ ਪਹਾੜੀ ਇਲਾਕੇ (ਨਾਹਨ) ਵੱਲ ਆਇਆ ਤੇ ਦੂਸਰੀ ਵਾਰ ਰਾਜਗੱਦੀ 'ਤੇ ਸੁਸ਼ੋਭਿਤ ਹੋਇਆ। ਭਾਵੇਂ ਉਸ ਜ਼ਲੀਲ (ਬੰਦਾ ਸਿੰਘ ਬਹਾਦੁਰ) ਦਾ ਬਾਦਸ਼ਾਹੀ ਫ਼ੌਜਾਂ ਨੂੰ ਪਤਾ ਨਾ ਲੱਗਿਆ, ਪਰੰਤੂ ਉਹ ਇਸ ਵਾਰ ਕੈਦ (ਘੇਰੇ) ਵਿੱਚੋਂ ਖ਼ਲਾਸੀ ਪਾ ਕੇ ਆਪਣੇ ਇਲਾਕੇ ਵਿਚ ਪੱਕੇ ਪੈਰੀਂ ਡੱਟ ਗਿਆ। ਉਸ ਨੇ ਉਸ ਵਕਤ ਇਹੋ ਭਲਾਈ ਵੇਖੀ ਸੀ।

### [**ਲੋਹਗੜ੍ਹ ਦੀ ਪੁਨਰ-ਉਸਾਰੀ**] :

ਉਹ (ਬੰਦਾ ਸਿੰਘ ਬਹਾਦੁਰ) ਪਹਾੜੀ ਇਲਾਕੇ ਵਿੱਚੋਂ ਲਾਪਤਾ ਬਾਹਰ ਨਿਕਲ ਕੇ ਜੰਗਲ ਵਿਚ ਇੱਧਰ ਉਧਰ ਘੁੰਮਣ ਲੱਗਾ। ਇਸ ਸੰਖੇਪ ਗੱਲ ਦਾ ਵੇਰਵਾ ਇਉਂ ਹੈ ਕਿ ਉਸ ਕਾਲੇ ਮੂੰਹ ਵਾਲੇ (ਬੰਦਾ ਸਿੰਘ ਬਹਾਦੁਰ) ਨੇ ਜਹਾਂਦਾਰ ਸ਼ਾਹ ਦੇ ਰਾਜ-ਕਾਲ ਵਿਚ ਸ਼ਿਵਾਲਕ ਪਹਾੜ ਵਿੱਚੋਂ ਮੁੜ ਜ਼ੁਲਮ ਦਾ ਝੰਡਾ ਝੁਲਾ ਦਿੱਤਾ ਤੇ ਆਪਣਾ ਫ਼ਸਾਦ ਪਾਉਣ ਵਾਲਾ ਪੈਰ ਮੈਦਾਨ ਵਿਚ ਪਾ ਲਿਆ। ਉਸ ਨੇ ਆਪਣੇ ਕਿਲ੍ਹੇ ਨੂੰ, ਜਿਹੜਾ ਉਸ ਨੇ ਪਹਿਲਾਂ ਉਸਾਰਿਆ ਸੀ ਤੇ ਇਸ ਵੇਲੇ ਸ਼ਾਹੀ ਫ਼ੌਜਾਂ ਦੇ ਨਾਲ ਟਕਰਾ ਸਮੇਂ ਢਹਿ-ਢੇਰੀ ਹੋ ਗਿਆ ਸੀ, ਨਵੇਂ ਸਿਰਿਉਂ ਪੂਰੀ ਪਕਿਆਈ ਨਾਲ ਉਸਾਰਿਆ। ਕਿਲ੍ਹੇ ਨੂੰ ਮੁਕੰਮਲ ਕਰਨ ਉਪਰੰਤ ਉਹ ਆਪਣੇ ਸਿਲਸਿਲੇ ਦੇ ਸ਼ਰਧਾਲੂਆਂ ਤੇ ਪੈਰੋਕਾਰਾਂ ਨੂੰ ਇਕੱਠੇ ਕਰਨ ਵਿਚ ਰੁੱਝ ਗਿਆ। ਸੋ ਉਸ ਨੇ ਥੋੜ੍ਹੇ ਸਮੇਂ ਵਿਚ ਹੀ ਖਿੰਡੇ-ਪੁੰਡੇ

---

26. ਵਜ਼ੀਰ ਮੁਨਾਇਮ ਖ਼ਾਨ ਦੀ ਮ੍ਰਿਤੂ 18 ਫ਼ਰਵਰੀ, 1710 ਈ. ਨੂੰ ਹੋਈ ਸੀ।
27. ਮੁਗ਼ਲ ਇਤਿਹਾਸਕਾਰ ਨਾਹਨ ਦੇ ਰਾਜੇ ਨੂੰ ਰਾਜਾ ਬਰਫ਼ੀ ਵਜੋਂ ਉਧਰਿਤ ਕਰਦੇ ਹਨ। ਇਹ ਇਸ ਕਰਕੇ ਕਿ ਨਾਹਨ ਵਾਲੇ ਰਾਜੇ ਪਹਾੜਾਂ ਤੋਂ ਬਰਫ਼ ਦੇ ਤੋਦੇ ਦਰਿਆ ਜਮੁਨਾ ਦੇ ਰਸਤੇ ਦਿੱਲੀ ਵਿਚ ਮੁਗ਼ਲ ਬਾਦਸ਼ਾਹ ਲਈ ਗਰਮੀਆਂ ਦੇ ਮੌਸਮ ਤੋਂ ਰਾਹਤ ਲਈ ਭੇਜਿਆ ਕਰਦੇ ਸਨ।

ਵਿਅਕਤੀ ਇਕੱਠੇ ਕਰ ਲਏ ਤੇ ਜਹੰਨਮੀ ਸਿੱਖਾਂ ਦੀ ਧਿਰ ਦੇ ਲੋਕਾਂ ਦਾ ਬਹੁਤ ਭਾਰੀ ਇਕੱਠ ਹੋ ਗਿਆ। ਸਿੱਖ ਉਸ ਜ਼ਲਾਲਤ ਭਰੀ ਮਹਿਫ਼ਲ ਦੀ ਸ਼ਮ੍ਹਾਂ ਦੇ ਇਰਦ-ਗਿਰਦ ਪਰਵਾਨਿਆਂ ਵਾਂਗ ਇਕੱਠੇ ਹੋ ਗਏ। ਉਸ ਦੀ ਮਜ਼ਬੂਤੀ ਦਾ ਝੰਡਾ ਆਏ ਦਿਨ ਜ਼ਲਾਲਤ ਵਾਲੀ ਜ਼ਮੀਨ ਤੋਂ ਸਿਰ ਚੁੱਕ ਕੇ ਇੱਜ਼ਤ ਦੀ ਉਚਾਈ ਨਾਲ ਖਹਿੰਦਾ ਸੀ। ਰੱਬੀ ਭਾਣੇ ਨਾਲ ਉਸ ਸਮੇਂ, ਜਦੋਂ ਉਸ ਨਿਡਰ ਜ਼ਾਲਿਮ (ਬੰਦਾ ਸਿੰਘ ਬਹਾਦੁਰ) ਨੇ ਫ਼ਸਾਦ ਦੀ ਅੱਗ ਭੜਕਾਉਣ ਤੇ ਦੁਨੀਆਂ ਵਿਚ ਗੜਬੜ ਪੈਦਾ ਕਰਨ ਨੂੰ ਆਪਣੀ ਹਿੰਮਤ ਦਾ ਮਨੋਰਥ ਬਣਾ ਕੇ, ਦੂਜੀ ਵਾਰ ਸ਼ਹਿਰਾਂ ਤੇ ਨਗਰਾਂ ਨੂੰ ਉਜਾੜਨਾ ਸ਼ੁਰੂ ਕੀਤਾ ਤਾਂ ਜਹਾਂਦਾਰ ਸ਼ਾਹ ਦਾ ਅਸਮਾਨ ਨੂੰ ਛੂਹਣ ਵਾਲਾ ਸਿਰ, ਜਿਹੜਾ ਉੱਤਰੀ ਦੋ ਧਰੁਵਾਂ ਦਾ ਹਮ ਪੱਲਾ ਸੀ, ਸਮੇਂ ਦੇ ਪੈਰਾਂ ਹੇਠ ਲਤਾੜਿਆ ਗਿਆ।[28] ਜਿਸ ਸਮੇਂ ਹਿੰਦੁਸਤਾਨ ਦੀ ਹਕੂਮਤ ਦਾ ਤਾਜ ਫ਼ਰੁੱਖ਼ਸੀਅਰ ਦੇ ਸਿਰ 'ਤੇ ਸੁਸ਼ੋਭਿਤ ਹੋਇਆ, ਦੂਰ-ਦ੍ਰਿਸ਼ਟ ਵਜ਼ੀਰਾਂ ਦੀ ਸਲਾਹ ਨਾਲ ਮੁਹੰਮਦ ਅਮੀਨ ਖ਼ਾਨ ਦੇ ਸਾਂਢੂ (ਅਬਦੁਸ) ਸਮਦ ਖ਼ਾਨ ਅਹਿਰਾਰੀ ਨੇ ਲਾਹੌਰ ਰਾਜਧਾਨੀ, ਜੋ ਪੰਜਾਬ ਦੇ ਇਲਾਕਿਆਂ ਦੇ ਹਾਕਿਮ ਦਾ ਨਿਵਾਸ ਸਥਾਨ ਹੈ, ਵੱਲ ਝੰਡੇ ਚੁੱਕ ਲਏ ਤੇ ਉਸ ਸਿਰ-ਫਿਰੇ ਤੇ ਜ਼ਾਲਿਮ (ਬੰਦਾ ਸਿੰਘ ਬਹਾਦੁਰ) ਨੂੰ ਸਬਕ ਸਿਖਾਉਣ ਤੇ ਸਿਰ ਕੁਚਲਣ ਲਈ ਉਹ ਨਿਯੁਕਤ ਹੋਇਆ।[29] ਸੋ ਪੰਜਾਬ ਦੇ ਇਲਾਕੇ ਦੇ ਜ਼ਰੂਰੀ ਕੰਮਾਂ ਦਾ ਪ੍ਰਬੰਧ ਕਰਨ ਉਪਰੰਤ ਉਸ ਨੇ ਉਸ ਫ਼ਸਾਦੀ ਨੂੰ ਖਦੇੜਨ ਵੱਲ ਰੁਖ਼ ਕੀਤਾ। ਕਾਫ਼ੀ ਮੁੱਦਤ ਤੱਕ ਆਪਸੀ ਕੱਟਾ-ਵੱਢੀ ਦੀ ਅੱਗ ਭੜਕਦੀ ਰਹੀ, ਇਥੋਂ ਤੱਕ ਕਿ ਉਹ ਲਾਅਨਤੀ ਆਪਣੇ ਪੁਰਾਣੇ ਕਿਲ੍ਹੇ 'ਚੋਂ ਦੂਜੀ ਵਾਰ ਭੱਜ ਖੜਾ ਹੋਇਆ[30] ਅਤੇ ਪੰਜਾਬ ਦੀ ਧਰਤੀ ਵਿਚ ਸਿਰ ਕੱਢ ਕੇ ਲਾਹੌਰ ਦੇ ਨੇੜੇ ਇਕ ਕੱਚਾ ਕਿਲ੍ਹਾ ਬਣਾ ਕੇ ਉਥੇ ਡੱਟ ਗਿਆ।[31]

### [ਮੁਗ਼ਲ ਸੈਨਾ ਦੁਆਰਾ ਗੁਰਦਾਸ ਨੰਗਲ ਦਾ ਘੇਰਾ] :

ਉੱਚੇ ਖ਼ਾਨਦਾਨ ਵਾਲੇ ਖ਼ਾਨ (ਅਬਦੁਸ ਸਮਦ ਖ਼ਾਨ) ਨੇ ਉਸ ਦੇ ਟਿਕਾਣੇ ਦੀ ਖੋਜ ਕਰ ਕੇ ਉਸ ਨੂੰ ਖਦੇੜਨ ਦਾ ਉਪਰਾਲਾ ਕੀਤਾ ਅਤੇ ਗੁੰਮਰਾਹੀ ਦੀ ਗਲੀ ਦੇ ਉਸ ਵਸਨੀਕ ਦੇ ਆਲੇ-ਦੁਆਲੇ ਸ਼ਾਹੀ ਤੰਬੂ ਗੱਡ ਦਿੱਤੇ। ਖ਼ਾਨ ਹਰ ਰੋਜ਼ ਲੜਾਈ ਕਰਦਾ ਸੀ। ਆਖ਼ਿਰਕਾਰ ਉਸ ਨੇ ਇਸ ਤਰ੍ਹਾਂ ਪੱਕੀ ਵਿਉਂਤ ਬਣਾਈ ਕਿ ਜ਼ਲਾਲਤ ਦੀ ਕਮੰਦ ਦੇ ਉਸ ਕੈਦੀ ਦੇ ਕਿਲ੍ਹੇ ਦੇ ਇਰਦ-ਗਿਰਦ ਇਕ ਦੀਵਾਰ ਉਸਾਰ ਦਿੱਤੀ ਜਾਵੇ। ਦੀਵਾਰ ਪੂਰੀ ਹੋਣ ਮਗਰੋਂ ਉਸ ਨੇ ਲੜਾਈ ਬੰਦ ਕਰ ਦਿੱਤੀ ਅਤੇ ਕਲਮੂੰਹੇ ਸਿੱਖਾਂ ਦਾ ਕਿਲ੍ਹੇ ਦੇ ਅੰਦਰ ਤੇ ਬਾਹਰ ਜਾਣਾ ਬੰਦ ਕਰ ਦਿੱਤਾ ਕਿ ਸੂਰ ਦੀ ਤਬੀਅਤ

---

28. ਜਹਾਂਦਾਰ ਸ਼ਾਹ ਦਾ ਕਤਲ ਪਹਿਲੀ ਫ਼ਰਵਰੀ, 1713 ਈ. ਨੂੰ ਹੋਇਆ ਸੀ।
29. ਅਬਦੁਸ ਸਮਦ ਖ਼ਾਨ ਨੂੰ ਬਾਦਸ਼ਾਹ ਫ਼ਰੁੱਖ਼ਸੀਅਰ ਨੇ ਸਿੱਖਾਂ ਵਿਰੁੱਧ ਮੁਹਿੰਮ ਲਈ 11 ਫ਼ਰਵਰੀ, 1713 ਈ. ਨੂੰ ਨਿਯੁਕਤ ਕੀਤਾ ਸੀ।
30. ਮੁਗ਼ਲ ਸੈਨਾ ਦੁਆਰਾ ਲੋਹਗੜ੍ਹ ਦਾ ਦੂਜੀ ਵਾਰ ਮੁਹਾਸਿਰਾ ਵੀ ਪੰਜ ਕੁ ਮਹੀਨੇ ਲਈ ਚੱਲਿਆ ਸੀ। ਅੰਤ 13 ਨਵੰਬਰ, 1713 ਈ. ਨੂੰ ਸ਼ਾਹੀ ਸੈਨਾ ਲੋਹਗੜ੍ਹ ਉਪਰ ਕਬਜ਼ਾ ਕਰਨ ਵਿਚ ਕਾਮਯਾਬ ਹੋਈ ਸੀ।
31. ਬੰਦਾ ਸਿੰਘ ਬਹਾਦੁਰ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਮਾਰਚ 1715 ਈ. ਵਿਚ ਆ ਡਟਿਆ ਸੀ।

ਵਾਲੇ ਉਸ ਕੁੱਤੇ ਦਾ ਕਿਲ੍ਹੇ ਦੀ ਚਾਰ-ਦੀਵਾਰੀ ਵਿਚ ਘਿਰੇ ਰਹਿਣ ਨਾਲ ਉਨ੍ਹਾਂ ਦੀ ਮਦਦ ਚਾਹੁਣ ਵਾਲੀ ਗੱਲ ਹੈ। ਹਕੀਕਤ ਵਿਚ ਇਹ ਕੰਮ ਜਿਹੜਾ ਹੋਰ ਕਿਸੇ ਦੇ ਹੱਥੋਂ ਨਹੀਂ ਹੋ ਸਕਿਆ, ਇਸ ਸਿਆਣੇ ਖ਼ਾਨ ਨੇ ਕਰ ਵਿਖਾਇਆ। ਜੇ ਇਹ ਖ਼ਾਨ ਆਪਣੇ ਗੌਰਵ ਦਾ ਝੰਡਾ ਹਿੰਦੁਸਤਾਨ ਦੇ ਸਾਰੇ ਹਾਕਿਮ ਸਰਦਾਰਾਂ ਉੱਤੇ ਝੁਲਾ ਦੇਵੇ ਤਾਂ ਜਾਇਜ਼ ਹੈ।...ਆਖ਼ਿਰਕਾਰ ਲਾਸਾਨੀ ਖ਼ੁਦਾ ਦੀ ਮਿਹਰ ਸਦਕਾ ਇਹ ਮਹਾਨ ਦੌਲਤ ਤੇ ਵੱਡੀ ਨਿਆਮਤ (ਬੰਦਾ ਸਿੰਘ ਬਹਾਦੁਰ ਨੂੰ ਕਾਬੂ ਕਰਨ ਦੀ) ਆਲੀਸ਼ਾਨ ਖ਼ਾਨ ਨੂੰ ਨਸੀਬ ਹੋਈ। ਸ਼ਾਬਾਸ਼ ਹੈ ਬਹਾਦੁਰ ਖ਼ਾਨ ਅਬਦੁਸ ਸਮਦ ਖ਼ਾਨ ਦੇ, ਉਸ ਦੀ ਉਮਰ ਤੇ ਹਕੂਮਤ ਲੰਬੀ ਹੋਵੇ, ਜਿਸ ਨੇ ਇਸ ਕੰਮ ਲਈ ਇਕ ਕਿਸਮ ਦੀ ਦੀਨ ਦੀ ਗ਼ੈਰਤ ਤੇ ਇਸਲਾਮ ਦੀ ਲਾਜ ਰੱਖ ਵਿਖਾਈ। ਸਾਰੇ ਹਜ਼ਾਰਾਂ ਸਿੱਖਾਂ ਵਿੱਚੋਂ, ਜਿਹੜੇ ਉਸ ਕਿਲ੍ਹੇ ਵਿਚ ਇਕੱਠੇ ਹੋਏ ਸਨ, ਇਕ ਭੀ ਬੱਚ ਨਾ ਸਕਿਆ। ਪਹਿਲਾ ਉਪਾਉ ਦੀਵਾਰ ਖਿੱਚਣਾ ਹੈ, ਜਿਸ ਸਦਕਾ ਉਨ੍ਹਾਂ ਕਾਲੇ ਮੂੰਹ ਵਾਲਿਆਂ ਦਾ ਆਉਣਾ ਜਾਣਾ ਬੰਦ ਹੋ ਗਿਆ। ਉਸ ਦੀਵਾਰ ਨੂੰ ਇਸ ਪ੍ਰਕਾਰ ਉਸਾਰਿਆ ਗਿਆ ਕਿ ਇਸ ਦੀਵਾਰ ਦੀ ਉਸ ਗੁੰਮਰਾਹ ਧਿਰ ਉੱਤੇ ਪਰਛਾਈ ਨਾ ਪਵੇ। ਇਸੇ ਲਈ ਪਹਿਲੀ ਦੀਵਾਰ ਨੂੰ ਆਪਣੇ ਡੇਰੇ ਦੇ ਪਿੱਛੇ ਤੋਂ ਉਸਾਰਨਾ ਸ਼ੁਰੂ ਕੀਤਾ ਤੇ ਹੌਲੀ-ਹੌਲੀ ਉਸ ਨੂੰ ਦਾਇਰੇ ਵਾਂਗ ਗੋਲ ਬਣਵਾਇਆ। ਉਸ ਕੌਮ (ਸਿੱਖਾਂ) ਦੇ ਨਿਕਲਣ ਵਾਸਤੇ ਕੁਝ ਰਸਤੇ ਖੁੱਲ੍ਹੇ ਛੱਡ ਦਿੱਤੇ। ਉਸ ਦੀਵਾਰ ਦੇ ਮੁਕੰਮਲ ਹੋਣ ਉਪਰੰਤ ਇਕ ਹੋਰ ਦੀਵਾਰ ਆਪਣੇ ਡੇਰੇ ਦੇ ਸਾਹਮਣੇ ਖੜੀ ਕਰ ਕੇ ਹੌਲੀ-ਹੌਲੀ ਤੇ ਛੇਤੀ ਨਾਲ ਨੇਪਰੇ ਚਾੜ੍ਹ ਦਿੱਤੀ। ਖ਼ਾਨ ਨੇ ਇਸ ਸਮੇਂ ਦੌਰਾਨ ਉਸ ਗੁੰਮਰਾਹ ਧਿਰ (ਸਿੱਖਾਂ) ਨੂੰ ਬਿਲਕੁਲ ਨਾ ਰੋਕਿਆ ਟੋਕਿਆ। ਜਿਸ ਸਮੇਂ ਕੰਧ ਇਮਾਰਤ ਦੇ ਬਰਾਬਰ ਉੱਚੀ ਹੋ ਗਈ ਤਾਂ ਇਕ ਰਾਤ ਨੂੰ ਅੰਦਰ ਬਾਹਰ ਆਉਣ ਜਾਣ ਵਾਲੇ ਸਾਰੇ ਰਸਤੇ ਇਕੱਠੇ ਹੀ ਬੰਦ ਕਰ ਦਿੱਤੇ ਤੇ ਲੜਾਈ ਕਰਨੀ ਬੰਦ ਕਰ ਦਿੱਤੀ। ਖ਼ਾਨ ਦੋਹਾਂ ਦੀਵਾਰਾਂ ਦੇ ਦਰਮਿਆਨ, ਜਿਨ੍ਹਾਂ ਨੇ ਕੇਂਦਰਵਾਰ ਘੇਰਾ ਪਾਇਆ ਹੋਇਆ ਸੀ, ਕਮਾਲ ਦੀ ਚੌਕਸੀ ਤੇ ਦੇਖ-ਭਾਲ ਨਾਲ ਦਿਨ ਕਟੀ ਕਰ ਰਿਹਾ ਸੀ।[32] ਇਥੋਂ ਤੱਕ ਕਿ ਖ਼ੁਰਾਕ ਤੇ ਅਨਾਜ ਦੀ ਅਣਹੋਂਦ ਕਾਰਨ ਸਿੱਖਾਂ ਦੀ ਜਾਨ ਨੂੰ ਬਣ ਗਈ ਤੇ ਉਹ ਪਿਆਰੀਆਂ ਜਾਨਾਂ ਤੋਂ ਹੱਥ ਧੋ ਬੈਠੇ। ਖ਼ਾਨ ਹਰ ਰੋਜ਼ ਇਕ ਰੋਟੀ ਦੇ ਬਦਲੇ ਵਿਚ ਉਨ੍ਹਾਂ ਕਾਲੇ ਦਿਲਾਂ ਵਾਲਿਆਂ (ਸਿੱਖਾਂ) ਦੀਆਂ ਕਿੰਨੀਆਂ ਜਾਨਾਂ ਖ਼ਰੀਦ ਲੈਂਦਾ ਸੀ। ਉਸ ਨੇ ਇਕ ਅਨੋਖੇ ਢੰਗ ਦੀ ਕਾਢ ਕੱਢ ਲਈ ਸੀ ਕਿ ਇਸਲਾਮੀ ਲਸ਼ਕਰ ਦੇ ਆਦਮੀ ਹਰ ਰੋਜ਼ ਰੋਟੀਆਂ ਕੱਢ ਕੇ ਕਿਲ੍ਹੇ ਵਾਲਿਆਂ ਨੂੰ ਵਿਖਾਉਂਦੇ ਸਨ। ਭੁੱਖੇ ਲਾਲਚੀ ਸਿੱਖ, ਜਿਨ੍ਹਾਂ ਵਿਚ ਥੋੜ੍ਹੀ ਜਿਹੀ ਜਾਨ ਬਾਕੀ ਰਹਿ ਗਈ ਸੀ ਅਤੇ ਨਾ-ਉਮੀਦੀ ਤੇ ਹਸਰਤ ਭਰੀਆਂ ਨਿਗਾਹਾਂ ਤੋਂ ਬਿਨਾਂ ਹੋਰ ਲੜਨ ਦੀ ਤਾਕਤ ਖ਼ਤਮ ਹੋ ਚੁੱਕੀ ਸੀ, ਹਕਲੇ ਕਬੂਤਰ ਵਾਂਗ ਕਿਲ੍ਹੇ ਦੇ ਬੁਰਜ ਤੇ ਦੀਵਾਰ ਤੋਂ ਖ਼ੁਦ ਨੂੰ ਡੇਗਦੇ ਸਨ। ਜਿਹੜੇ ਵਿਅਕਤੀ ਹੇਠਾਂ ਡਿੱਗਣ ਦੀ ਸੱਟ ਸਦਕਾ ਉਸ ਖੰਦਕ ਵਿਚ ਆਪਣੀਆਂ ਜਾਨਾਂ ਗਵਾਉਂਦੇ ਸਨ, ਉਨ੍ਹਾਂ ਦਾ ਹਿਸਾਬ ਨਹੀਂ ਸੀ। ਜਿਹੜੇ ਹੇਠ ਡਿੱਗਣ ਤੋਂ ਮਗਰੋਂ ਡਿੱਗਦੇ ਢਹਿੰਦੇ ਖ਼ੁਦ ਨੂੰ ਮੁਜਾਹਿਦਾਂ ਦੇ ਮੋਰਚੇ ਤੱਕ ਪਹੁੰਚਾਉਂਦੇ

32. ਗੁਰਦਾਸ ਨੰਗਲ ਦਾ ਘੇਰਾ ਅਪ੍ਰੈਲ 7 ਤੋਂ ਲੈ ਕੇ 7 ਦਸੰਬਰ, 1715 ਈ. ਤੱਕ ਲਗਭਗ ਅੱਠ ਮਹੀਨਿਆਂ ਲਈ ਜਾਰੀ ਰਿਹਾ ਸੀ।

ਸਨ, ਉਹ ਪਹਿਲਾਂ ਤਾਂ ਇਕ ਰੋਟੀ ਖਾ ਕੇ ਆਪਣੀ ਜਾਨ ਦੀ ਸੰਤੁਸ਼ਟੀ ਕਰਦੇ ਸਨ ਤੇ ਅੰਤ ਨੂੰ ਮੁਜਾਹਿਦਾਂ ਦੀ ਤੇਗ਼ ਨਾਲ ਮਾਰੇ ਜਾਂਦੇ ਸਨ। ਕੁਝ ਮਹੀਨਿਆਂ ਤੱਕ ਹਰ ਰੋਜ਼ ਇਸੇ ਤਰ੍ਹਾਂ ਹੁੰਦਾ ਰਿਹਾ। ਸੋ ਦੀਵਾਰ ਦੇ ਬਾਹਰ ਮਾਰੇ ਗਏ ਸਿੱਖਾਂ ਦੇ ਢੇਰ ਨੀਵੀਂ ਦੀਵਾਰ ਨਾਲੋਂ ਉੱਚੇ ਹੋ ਗਏ।

ਲੋਕ ਬਿਆਨ ਕਰਦੇ ਹਨ ਕਿ ਇਕ ਦਿਨ ਇਕ ਗਿੱਦੜ ਕਿਲ੍ਹੇ ਦੀ ਮੋਰੀ ਵਿੱਚੋਂ ਬਾਹਰ ਨਿਕਲ ਕੇ ਜੰਗਲ ਵੱਲ ਚਲਾ ਗਿਆ। ਇਸ ਖ਼ਬਰ ਨੇ ਮੁਜਾਹਿਦ ਗਾਜ਼ੀ ਖ਼ਾਨ (ਅਬਦੁਸ ਸਮਦ ਖ਼ਾਨ) ਨੂੰ ਪਰੇਸ਼ਾਨ ਕਰ ਦਿੱਤਾ। ਉਸ ਨੇ ਅਤਿਅੰਤ ਤੇਜ਼ ਰਫ਼ਤਾਰ ਸਵਾਰਾਂ ਨੂੰ ਉਸ ਗਿੱਦੜ ਦਾ ਪਿੱਛਾ ਕਰਨ ਲਈ ਰਵਾਨਾ ਕੀਤਾ ਅਤੇ ਉਸ ਗਿੱਦੜ ਦਾ ਸ਼ਿਕਾਰ ਕਰਨ ਲਈ ਉਨ੍ਹਾਂ ਨੂੰ ਸਖ਼ਤ ਤਾਕੀਦ ਕੀਤੀ।[33] ਉਪਰੋਕਤ ਸਵਾਰਾਂ ਨੇ ਛੇ ਮੀਲ ਪੈਂਡਾ ਤੈਅ ਕਰਨ ਦੀ ਜੱਦੋ-ਜਹਿਦ ਕਰਨ ਮਗਰੋਂ, ਉਸ ਜੰਗਲੀ ਜਾਨਵਰ ਨੂੰ ਫੜ ਕੇ ਉਪਰੋਕਤ ਖ਼ਾਨ ਦੇ ਦਰਬਾਰ ਵਿਚ ਪੇਸ਼ ਕਰ ਦਿੱਤਾ। ਉਹ ਗਿੱਦੜ ਮਰਦੇ ਦਮ ਤੱਕ ਖ਼ਾਨ ਦੇ ਤੰਬੂ ਸਾਹਮਣੇ ਬੰਨ੍ਹਿਆ ਰਿਹਾ। ਇਸ ਤੋਂ ਇਲਾਵਾ ਘੇਰਾਬੰਦੀ ਦੇ ਸ਼ੁਰੂ ਤੋਂ ਲੈ ਕੇ ਉਸ ਕਹਿਰ ਦੇ ਪਾਤਰ (ਬੰਦਾ ਸਿੰਘ ਬਹਾਦੁਰ) ਦੀ ਗ੍ਰਿਫ਼ਤਾਰੀ ਦੇ ਦਿਨ ਤੱਕ ਜਿਹੜੇ ਚੂਹੇ, ਬਿੱਲੀਆਂ ਤੇ ਕੁੱਤੇ ਉਸ ਕਿਲ੍ਹੇ ਵਿਚ ਸਨ, ਉਨ੍ਹਾਂ ਨੂੰ ਫੜ ਕੇ ਉਨ੍ਹਾਂ 'ਤੇ ਆਦਮੀਆਂ ਦੀ ਚਮੜੀ ਦੇ ਕੇ ਤੇ ਬੈਲ ਗੱਡੀਆਂ 'ਤੇ ਸਵਾਰ ਕਰਵਾ ਕੇ ਪਰੇਸ਼ਾਨ ਸਿੱਖਾਂ ਦੇ ਝੁੰਡਾਂ ਨਾਲ ਬਾਦਸ਼ਾਹ ਕੋਲ ਭੇਜ ਦਿੱਤਾ। ਸੋ ਕਿੰਨੇ ਹੀ ਹਜ਼ਾਰ ਉਨ੍ਹਾਂ ਪਰੇਸ਼ਾਨ ਹਾਲ ਸਿੱਖਾਂ ਦੇ ਸਿਰ ਮੁੱਦਤਾਂ ਤੱਕ ਕੋਤਵਾਲੀ ਦੇ ਸਾਹਮਣੇ ਪਏ ਰਹੇ ਸਨ।

### [ਬੰਦਾ ਸਿੰਘ ਬਹਾਦੁਰ ਦੀ ਗ੍ਰਿਫ਼ਤਾਰੀ ਤੇ ਦਿੱਲੀ ਵੱਲ ਰਵਾਨਗੀ] :

ਅਸੀਂ ਮੁੜ ਉਸ ਜਹੰਨਮੀ (ਬੰਦਾ ਸਿੰਘ ਬਹਾਦੁਰ) ਦੀ ਗੱਲ ਵੱਲ ਆਏ, ਭਾਵ ਖ਼ੁਰਾਕ ਉਪਲਬਧ ਨਾ ਹੋਣ ਸਦਕਾ ਉਸ ਸਮੇਂ ਉਸ ਕਿਲ੍ਹੇ ਵਿਚ ਹਜ਼ਾਰ ਤੋਂ ਵੱਧ ਆਦਮੀ ਨਾ ਰਹੇ। ਉਹ ਘੁਮੰਡ ਦੇ ਮਹਿਲ ਦੇ ਗੱਦੀਦਾਰ (ਬੰਦਾ ਸਿੰਘ ਬਹਾਦੁਰ) ਨੇ, ਜਿਹੜਾ ਲਾਅਨਤੀ ਫਰਔਨ ਬਾਦਸ਼ਾਹ ਵਾਂਗ "ਮੈਂ ਹਾਂ ਤੇ ਮੈਥੋਂ ਬਗ਼ੈਰ ਹੋਰ ਕੋਈ ਨਹੀਂ" ਦਾ ਗੀਤ ਗਾ ਰਿਹਾ ਸੀ, ਅਸ਼ਾਂਤ ਹੋ ਕੇ ਮਦਦ ਚਾਹੁਣ ਤੇ ਸੁਲ੍ਹਾ ਕਰਨ ਦਾ ਸੁਨੇਹਾ ਭੇਜਿਆ। ਇਸ ਪਾਸੇ ਤੋਂ ਬਹਾਦੁਰ ਖ਼ਾਨ ਨੇ ਅਜਿਹਾ ਵਾਪਰਨ ਨੂੰ ਰੱਬੀ ਕ੍ਰਿਪਾ ਜਾਣ ਕੇ ਸੁਨੇਹਾ ਮੰਨ ਲਿਆ। ਕੁਝ ਦਿਨਾਂ ਦੀ ਗੱਲਬਾਤ ਮਗਰੋਂ ਇਕ ਸਵੇਰ ਢਹਿੰਦੀਆਂ ਕਲਾਂ ਦੀ ਗਲੀ ਦਾ ਉਹ ਵਾਸੀ ਆਪਣੇ ਟਿਕਾਣੇ ਤੋਂ ਉਜ਼ਰ ਕਰਨ ਲਈ ਚੱਲ ਕੇ ਖ਼ਾਨ ਦੀ ਦੇਹਲੀ 'ਤੇ ਆ ਨਤਮਸਤਕ ਹੋਇਆ। ਉਸ ਬਦਬਖ਼ਤ ਕਾਫ਼ਿਰ (ਬੰਦਾ ਸਿੰਘ ਬਹਾਦੁਰ) ਦੇ ਗ੍ਰਿਫ਼ਤਾਰ ਹੋ ਜਾਣ ਉਪਰੰਤ ਸਾਰੇ ਸਰਦਾਰ ਹੋਰ ਹਜ਼ਾਰ ਸਿੱਖਾਂ ਨਾਲ ਗ੍ਰਿਫ਼ਤਾਰ ਹੋ ਗਏ। ਜਿਸ ਸਮੇਂ ਇਸ ਜ਼ਲੀਲ ਟੋਲੇ ਦੀ ਮੁਹਿੰਮ ਦੀ ਚਿੰਤਾ ਤੋਂ ਹਰ ਪੱਖੋਂ ਨਿਸਚਿੰਤ ਹੋ ਗਏ ਤਾਂ ਮਕਤੂਲਾਂ ਦੇ ਸਿਰ, ਜਿਹੜੇ ਬੇਸ਼ੁਮਾਰ ਸਨ, ਸਾਰੇ ਕੈਦੀਆਂ ਤੇ ਉਸ ਗੁੰਮਰਾਹ (ਬੰਦਾ ਸਿੰਘ ਬਹਾਦੁਰ) ਸਮੇਤ ਜ਼ਕਰੀਆ ਖ਼ਾਨ, ਖ਼ਾਨ

33. ਮੁਗ਼ਲ ਸੈਨਾ ਦੀ ਜਾਨਵਰਾਂ ਉਪਰ ਕ੍ਰੋਪੀ ਦਾ ਕਾਰਨ ਇਹ ਸੀ ਕਿ ਬੰਦਾ ਸਿੰਘ ਬਹਾਦੁਰ ਬਾਰੇ ਅਜਿਹੀਆਂ ਦੰਦ-ਕਥਾਵਾਂ ਪ੍ਰਚਲਿਤ ਹੋ ਗਈਆਂ ਸਨ ਕਿ ਉਹ ਬੜਾ ਵੱਡਾ ਜਾਦੂਗਰ ਹੈ ਤੇ ਆਪਣਾ ਸਰੀਰ ਬਦਲ ਕੇ ਫ਼ਰਾਰ ਹੋ ਜਾਂਦਾ ਹੈ।

ਬਹਾਦੁਰ (ਅਬਦੁਸ ਸਮਦ ਖ਼ਾਨ) ਦੇ ਵੱਡੇ ਬੇਟੇ ਨਾਲ ਬਾਦਸ਼ਾਹ ਕੋਲ ਭੇਜ ਦਿੱਤੇ।[34] ਸੋ ਉਹ ਲਾਅਨਤੀ, ਬਾਦਸ਼ਾਹ ਦੇ ਹੁਕਮ ਮੁਤਾਬਿਕ, ਆਪਣੀ ਹਕੂਮਤ ਦੇ ਸਾਰੇ ਸਰਦਾਰਾਂ ਨਾਲ ਰਾਜਧਾਨੀ (ਦਿੱਲੀ) ਦੇ ਕਿਲ੍ਹੇ ਵਿਚ ਦਾਖ਼ਲ ਹੋ ਗਿਆ। ਉਸ ਦੇ ਬਾਕੀ ਸਾਥੀ ਕੋਤਵਾਲ ਦੀ ਕੈਦ ਵਿਚ ਡੱਕ ਦਿੱਤੇ ਗਏ।

ਸ਼ਿਅਰ : ਚਾਹੇ ਤੂੰ ਬਾਦਸ਼ਾਹ ਬਣ ਗਿਆ ਹੈਂ ਪਰ ਤੂੰ ਕੀੜੀ ਦਾ ਚੋਗਾ ਬਣੇਗਾ।
ਭਾਵੇਂ ਤੂੰ ਰੁਸਤਮ ਬਣ ਗਿਆ ਹੈਂ ਪਰ ਤੂੰ ਬੁੱਢੀ ਔਰਤ (ਨਿਤਾਣਾ) ਬਣੇਗਾ।

### [ਦਿੱਲੀ ਵਿਚ ਸਿੱਖਾਂ ਦੀ ਸ਼ਹੀਦੀ] :

ਦੋ ਤਿੰਨ ਦਿਨਾਂ ਮਗਰੋਂ ਸ਼ਾਹੀ ਦਰਬਾਰ ਵਿੱਚੋਂ ਉਨ੍ਹਾਂ ਕੈਦੀਆਂ ਦੇ ਕਤਲਾਮ ਦਾ ਹੁਕਮ ਜਾਰੀ ਹੋਇਆ। ਇਸ ਲਈ ਹਰ ਰੋਜ਼ ਇਕ ਟੋਲੇ ਨੂੰ ਕੈਦਖ਼ਾਨੇ ਵਿੱਚੋਂ ਕੱਢ ਕੇ ਸ਼ਹਿਰ ਦੇ ਇਕ ਪਾਸੇ ਲੈ ਜਾਂਦੇ ਸਨ। ਵਧੇਰੇ ਅਨੋਖੀ ਗੱਲ ਇਹ ਸੀ ਕਿ ਕੈਦਖ਼ਾਨੇ ਵਿੱਚੋਂ ਨਿਕਲਣ ਸਮੇਂ ਹਰੇਕ ਇਕ ਦੂਜੇ ਤੋਂ ਪਹਿਲਾਂ ਨਿਕਲਣ ਦੀ ਕੋਸ਼ਿਸ਼ ਕਰਦਾ ਸੀ, ਬਲਕਿ ਕੈਦਖ਼ਾਨੇ ਵਾਲਿਆਂ ਨੂੰ ਆਪਣੇ ਕੋਲ ਮੌਜੂਦ ਰੁਪਏ ਦੇ ਕੇ ਉਨ੍ਹਾਂ ਨੂੰ ਰਜ਼ਾਮੰਦ ਕਰ ਕੇ ਖ਼ੁਦ ਨੂੰ ਕਤਲ ਹੋਣ ਲਈ ਅੱਗੇ ਵਧਦਾ ਸੀ, ਉਹ ਸਾਰੇ ਰਾਹ ਵਿਚ ਖੇਡਦੇ, ਕੁੱਦਦੇ, ਖ਼ੁਸ਼ੀ-ਖ਼ੁਸ਼ੀ ਹੱਸਦੇ ਜਾਂਦੇ ਅਤੇ ਜਿਸ ਸਮੇਂ ਆਪਣੀ ਕਤਲਗਾਹ ਵਿਚ ਪੁੱਜਦੇ ਸਨ ਤੇ ਹਰੇਕ ਦੀ ਇਹ ਇੱਛਾ ਹੁੰਦੀ ਸੀ ਕਿ ਉਸ ਨੂੰ ਦੂਜਿਆਂ ਤੋਂ ਪਹਿਲਾਂ ਹਜ਼ਾਰਾਂ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਵੇ। ਸੋ ਕੁਝ ਦਿਨਾਂ ਦੇ ਅੰਦਰ ਹੀ ਉਨ੍ਹਾਂ ਭੈੜੇ ਮੂੰਹ ਵਾਲੇ ਨਾਪਾਕਾਂ ਦੇ ਵਜੂਦ ਦੀ ਗੰਦਗੀ ਤੋਂ ਜਹਾਨ ਪਾਕ ਹੋ ਗਿਆ।[35]

ਇਕ ਸਾਲ ਕੈਦ ਵਿਚ ਰਹਿਣ ਮਗਰੋਂ,[36] ਇਕ ਦਿਨ ਅਚਨਚੇਤ ਬਾਦਸ਼ਾਹ ਦੇ ਹੁਕਮ ਅਨੁਸਾਰ ਮਰਦੂਦ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਕਿਲ੍ਹੇ ਵਿੱਚੋਂ ਬਾਹਰ ਕੱਢ ਕੇ ਇਕ ਹਾਥੀ 'ਤੇ ਸਵਾਰ ਕਰਵਾ ਕੇ ਗਲੀਆਂ ਬਾਜ਼ਾਰਾਂ ਵਿਚ ਘੁਮਾ ਕੇ ਹਜ਼ਰਤ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਪਾਸ (ਮੀਨਾਰ-ਏ-ਸ਼ਮਸੀ) ਕੋਲ ਲਿਆਂਦਾ ਗਿਆ। ਪਹਿਲਾਂ ਉਸ ਦੇ ਸਾਥੀਆਂ ਨੂੰ ਭਾਂਤ-ਭਾਂਤ ਦੇ ਤਸੀਹੇ ਦੇ ਕੇ ਉਸ ਕਠੋਰ ਚਿਤ ਗੁਰੂ [ਬੰਦਾ ਸਿੰਘ ਬਹਾਦੁਰ] ਦੀਆਂ ਅੱਖਾਂ ਸਾਹਮਣੇ ਖ਼ਤਮ ਕੀਤਾ ਗਿਆ। ਉਸ ਤੋਂ ਮਗਰੋਂ ਉਸ ਦੇ ਦੋ ਸਾਲਾ ਪੁੱਤਰ ਨੂੰ ਉਸ ਦੀ ਗੋਦੀ ਵਿਚ ਬਿਠਾ ਕੇ ਸਿਰ ਕਲਮ ਕੀਤਾ ਗਿਆ। ਪੁੱਤਰ ਨੂੰ ਕਤਲ ਕਰਨ ਉਪਰੰਤ ਪਹਿਲਾਂ ਗੁਰੂ [ਬੰਦਾ ਸਿੰਘ ਬਹਾਦੁਰ] ਦੀ ਜ਼ਬਾਨ (ਜੀਭ) ਨੂੰ ਕੱਟਿਆ ਤੇ ਫਿਰ ਉਸ ਦੇ ਅੰਗ ਕੱਟ ਕੇ ਜਹੰਨਮ ਨੂੰ ਤੋਰ ਦਿੱਤਾ।... ਖ਼ਾਨ ਮੁਜਾਹਿਦ ਗਾਜ਼ੀ ਅਬਦੁਸ ਸਮਦ ਖ਼ਾਨ ਬਹਾਦੁਰ ਇਸ ਮੁਆਮਲੇ ਦਾ ਫ਼ੈਸਲਾ ਹੋਣ ਤੇ ਬਦਕਿਰਦਾਰ ਕਾਫ਼ਿਰਾਂ (ਸਿੱਖਾਂ) ਦੀਆਂ ਜੜ੍ਹਾਂ ਪੁੱਟਣ ਮਗਰੋਂ ਆਪਣੇ ਨਾਲ ਸੰਬੰਧਿਤ ਇਲਾਕਿਆਂ ਦਾ ਪ੍ਰਬੰਧ ਕਰਨ ਲਈ ਚਲਾ ਗਿਆ। (ਪੱਤਰੇ 156-178).

---

34. ਉਕਤ ਘਟਨਾ ਪਹਿਲੀ ਮਾਰਚ, 1716 ਈ. ਦੀ ਹੈ।
35. ਕੋਤਵਾਲੀ ਦੇ ਚਬੂਤਰੇ ਸਾਹਮਣੇ ਸਰਬਰਾਹ ਖ਼ਾਨ ਕੋਤਵਾਲ ਦੀ ਨਿਗਰਾਨੀ ਵਿਚ ਰੋਜ਼ਾਨਾ ਸੌ-ਸੌ ਸਿੰਘਾਂ ਦਾ ਕਤਲ 6 ਮਾਰਚ, 1716 ਈ. ਨੂੰ ਆਰੰਭ ਹੋਇਆ ਤੇ ਹਫ਼ਤੇ ਭਰ ਲਈ ਚੱਲਦਾ ਰਿਹਾ।
36. ਬੰਦਾ ਸਿੰਘ ਬਹਾਦੁਰ ਆਪਣੇ ਵਿਸ਼ੇਸ਼ ਸਾਥੀਆਂ ਸਮੇਤ ਦਿੱਲੀ ਦੇ ਕਿਲ੍ਹੇ ਵਿਚ ਇਕ ਸਾਲ ਨਹੀਂ, ਬਲਕਿ ਪਹਿਲੀ ਮਾਰਚ, 1716 ਤੋਂ ਸ਼ਹੀਦੀ ਤੱਕ ਭਾਵ 9 ਜੂਨ, 1716 ਈ. ਤੱਕ ਕੈਦ ਵਿਚ ਰਿਹਾ ਸੀ।

# ਯਹੀਯਾ ਖ਼ਾਨ ਮੀਰ ਮੁਨਸ਼ੀ

## *ਤਜ਼ਕਿਰਾਤੁ-ਲ-ਮਲੂਕ*

## (1736-37 ਈ.)

ਯਹੀਯਾ ਖ਼ਾਨ ਦੇ ਜੀਵਨ-ਸਮਾਚਾਰਾਂ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਦੱਸਿਆ ਜਾਂਦਾ ਹੈ ਕਿ ਉਹ ਮੁਗ਼ਲ ਬਾਦਸ਼ਾਹ, ਫ਼ਰੁੱਖ਼ਸੀਅਰ ਦਾ ਮੀਰ-ਮੁਨਸ਼ੀ ਸੀ।[1] ਉਸ ਨੇ 1736-37 ਈ. ਵਿਚ *ਤਜ਼ਕਿਰਾਤੁ-ਲ-ਮਲੂਕ* ਨਾਮੀ ਕਿਤਾਬ ਦੀ ਰਚਨਾ ਕੀਤੀ, ਜਿਸ ਵਿਚ ਭਾਰਤ ਵਿਚ ਮੁਸਲਿਮ ਰਾਜ ਦੇ ਇਤਿਹਾਸ ਨੂੰ ਵਰਣਨ ਕੀਤਾ ਹੈ। ਲੇਖਕ ਨੇ ਇਸ ਵਿਚ ਮੁਸਲਿਮ ਹੁਕਮਰਾਨ ਘਰਾਣਿਆਂ ਸੰਬੰਧੀ ਸੰਖੇਪ ਜਾਣਕਾਰੀ ਵੀ ਉਪਲਬਧ ਕਰਾਈ ਹੈ।[2] ਬੰਦਾ ਸਿੰਘ ਬਹਾਦੁਰ ਦੇ ਇਤਿਹਾਸ ਲਈ *ਤਜ਼ਕਿਰਾਤੁ-ਲ-ਮਲੂਕ* ਦੀ ਮਹੱਤਾ ਇਸ ਕਰਕੇ ਹੈ ਕਿ ਇਸ ਦਾ ਲੇਖਕ, ਯਹੀਯਾ ਖ਼ਾਨ ਗੁਰਦਾਸ ਨੰਗਲ ਦੇ ਘੇਰੇ ਅਤੇ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਗ੍ਰਿਫ਼ਤਾਰੀ ਸਮੇਂ ਮੌਕੇ ਉੱਤੇ ਮੌਜੂਦ ਸੀ।[3] ਯਹੀਯਾ ਖ਼ਾਨ ਨੇ ਆਪਣੀ ਲਿਖਤ ਵਿਚ ਸਿੱਖ ਗੁਰੂਆਂ ਬਾਰੇ ਵੀ ਵਿਚਾਰ ਪ੍ਰਗਟਾਏ ਹਨ, ਪਰ ਇਨ੍ਹਾਂ ਵਿਚ ਸਿਧਾਂਤ ਤੇ ਇਤਿਹਾਸ ਦੇ ਪੱਖੋਂ ਕਈ ਊਣਤਾਈਆਂ ਹਨ। ਯਹੀਯਾ ਖ਼ਾਨ ਬੰਦਾ ਸਿੰਘ ਬਹਾਦੁਰ ਦੁਆਰਾ ਸਰਹਿੰਦ ਦੀ ਫ਼ਤਹਿ ਬਾਰੇ ਕੋਈ ਗੱਲ ਨਹੀਂ ਕਰਦਾ ਅਤੇ ਨਾ ਹੀ ਸਿੱਖਾਂ ਦਾ ਹੋਰਨਾਂ ਇਲਾਕਿਆਂ ਵਿਚ ਮੁਗ਼ਲਾਂ ਵਿਰੁੱਧ ਖੜੇ ਹੋ ਜਾਣ ਦਾ ਜ਼ਿਕਰ ਕਰਦਾ ਹੈ। ਉਹ ਬੰਦਾ ਸਿੰਘ ਬਹਾਦੁਰ ਦੀ ਸੈਨਿਕ ਸ਼ਕਤੀ ਤੇ ਉਸ ਨੂੰ ਦਬਾਉਣ ਲਈ ਮੁਗ਼ਲ ਸੈਨਾ ਦੀ ਨਾਕਾਮੀ ਵੱਲ ਸਿਰਫ਼ ਇਸ਼ਾਰਾ ਹੀ ਕਰਦਾ ਹੈ। ਲਾਹੌਰ ਦੇ ਸੂਬੇਦਾਰ ਅਸਲਮ ਖ਼ਾਨ ਦੇ ਸਮੇਂ ਜੁਲਾਈ 1710 ਈ. ਵਿਚ ਲਾਹੌਰ ਦੇ ਮੁਲਾਣਿਆਂ ਦਾ ਸਿੱਖਾਂ ਵਿਰੁੱਧ ਹੈਦਰੀ ਝੰਡੇ ਹੇਠ ਜਹਾਦ ਅਤੇ ਮਾਰਚ 1711 ਈ. ਵਿਚ ਬਾਜ਼ੀਦ ਖ਼ਾਨ ਦੀ ਰਾਇਪੁਰ ਦੀ ਲੜਾਈ ਵਿਚ ਸਿੱਖਾਂ ਹੱਥੋਂ ਮੌਤ ਨੂੰ ਯਹੀਯਾ ਖ਼ਾਨ ਨੇ ਜਹਾਂਦਾਰ ਸ਼ਾਹ ਦੇ ਜ਼ਮਾਨੇ ਵਾਪਰਨ ਦਾ ਹਵਾਲਾ ਦਿੱਤਾ ਹੈ, ਜੋ ਕਿ ਸਰਾਸਰ ਗ਼ਲਤ ਹੈ। ਉਸ ਨੇ ਗੁਰਦਾਸ ਨੰਗਲ ਦੇ ਲੰਮੇ ਮੁਹਾਸਿਰੇ ਸਮੇਂ ਸਿੱਖਾਂ ਦੀ ਭੁੱਖ ਹੱਥੋਂ ਆਤੁਰਤਾ, ਬੰਦਾ ਸਿੰਘ ਬਹਾਦੁਰ ਦੀ ਗ੍ਰਿਫ਼ਤਾਰੀ, ਗ੍ਰਿਫ਼ਤਾਰ ਸਿੱਖਾਂ ਦੇ ਪਹਿਲੋਂ ਲਾਹੌਰ ਤੇ ਫਿਰ ਦਿੱਲੀ ਵਿਚ ਦਾਖ਼ਲੇ ਦੇ ਦ੍ਰਿਸ਼ ਨੂੰ ਬੜੀ ਚੰਗੀ ਤਰ੍ਹਾਂ ਬਿਆਨ ਕੀਤਾ ਹੈ। ਅੰਤ ਸਮੇਂ ਬੰਦਾ ਸਿੰਘ ਬਹਾਦੁਰ ਨੂੰ ਦਿੱਤੇ ਤਸੀਹੇ, ਉਸ

---

1. Nabi Hadi, *Dictionary of Indo Persian Literature,* p. 625; Ganda Singh, *A Bibliography of the Punjab,* p. 171.
2. Nabi Hadi, *loc.cit.*
3. Ganda Singh, *loc.cit.*

ਦਾ ਮੁਹੰਮਦ ਅਮੀਨ ਖ਼ਾਨ ਦੇ ਇਕ ਪ੍ਰਸ਼ਨ ਦਾ ਫ਼ਲਸਫ਼ਾਨਾ ਜਵਾਬ ਵੀ ਲੇਖਕ ਨੇ ਉਧਰਿਤ ਕੀਤਾ ਹੈ।

-2-

**ਸਿੱਖਾਂ ਦੇ ਹਾਲਾਤ ਅਤੇ ਇਸ ਫ਼ਿਰਕੇ ਦੇ ਪ੍ਰਗਟ ਹੋਣ ਦਾ ਅਰੰਭ :**

ਸਿੱਖਾਂ ਦੀ ਜੜ੍ਹ (ਮੁੱਢ) ਇਹ ਹੈ ਕਿ ਬਾਬਰ ਬਾਦਸ਼ਾਹ ਦੇ ਰਾਜ-ਕਾਲ ਵਿਚ ਨਾਨਕ ਗੁਰੂ, ਜਿਹੜਾ ਇਸ ਗਰੋਹ ਦਾ ਵੱਡਾ ਪੁਰਖਾ ਹੈ, ਨੇ ਇਕ ਨਵਾਂ ਧਰਮ ਪ੍ਰਗਟ ਕੀਤਾ। ਕਹਿੰਦੇ ਹਨ ਕਿ ਉਹ ਬਚਪਨ ਵਿਚ ਹੀ ਰੱਬ ਦਾ ਦਿੱਤਾ ਹੋਇਆ ਚੰਗਾ ਰੱਬੀ ਗਿਆਨ ਰੱਖਦਾ ਸੀ। ਸੱਯਦ ਹਸਨ ਨਾਮੀ ਇਕ ਦਰਵੇਸ਼ ਨੇ, ਜਿਹੜਾ ਵਿਸਮਾਦ ਵਾਲਾ ਤੇ ਵਿਦਵਾਨ ਸੀ, ਗੁਰੂ ਨਾਨਕ 'ਤੇ ਦਇਆ ਦ੍ਰਿਸ਼ਟੀ ਕੀਤੀ। ਉਸ ਬਖ਼ਸ਼ਿਸ਼ ਕਰਨ ਵਾਲੇ ਦਰਵੇਸ਼ ਦੀ ਸੰਗਤ ਵਿਚ ਰਹਿਣ ਸਦਕਾ ਗੁਰੂ ਨਾਨਕ ਨੇ ਖ਼ੁਦ ਨੂੰ ਸੂਝ-ਬੂਝ ਤੇ ਅਕਲਮੰਦੀ ਦੇ ਗਹਿਣੇ ਨਾਲ ਸਜਾ ਲਿਆ ਅਤੇ ਉਨ੍ਹਾਂ ਰੱਬੀ ਹਕੀਕਤਾਂ ਤੋਂ ਜਾਣੂੰ ਹੋ ਗਿਆ, ਜਿਹੜੀਆਂ ਇਸਲਾਮ ਦੇ ਫ਼ਕੀਰਾਂ ਤੇ ਸਤਿਕਾਰਯੋਗ ਸੂਫ਼ੀਆਂ ਦੀਆਂ ਕਿਤਾਬਾਂ ਵਿਚ ਦਰਜ ਹਨ ਤੇ ਆਪਣੇ ਬਣਾਏ ਧਰਮ ਤੋਂ ਭੀ ਅੱਗੇ ਲੰਘ ਗਿਆ।[4] ਗੁਰੂ ਨਾਨਕ ਨੇ ਬਜ਼ੁਰਗਾਂ ਦੇ ਕਥਨ ਕੀਤੇ ਵਿਸ਼ਿਆਂ ਨੂੰ, ਜਿਹੜੇ ਪੰਜਾਬੀ ਬੋਲੀ ਵਿਚ ਲਿਖੇ ਹੋਏ ਸਨ, ਹਿੰਦੀ ਸ਼ੇਅਰਾਂ ਦੀਆਂ ਬਹਿਰਾਂ ਵਿਚ ਕਵਿਤਾ ਦਾ ਰੂਪ ਦਿੱਤਾ।[5] ਇਥੋਂ ਤੱਕ ਕਿ ਉਸ ਦੇ ਪੈਰੋਕਾਰਾਂ ਨੇ ਉਸ ਦੇ ਕਲਾਮ ਨੂੰ ਇਕੱਠਾ ਕੀਤਾ ਅਤੇ ਇਸ ਨੂੰ ਕਿਤਾਬ ਦੀ ਸ਼ਕਲ ਦੇ ਦਿੱਤੀ ਤੇ ਉਸ ਕਿਤਾਬ ਦਾ ਨਾਮ 'ਗਰੰਥ' ਰੱਖ ਦਿੱਤਾ।[6]

ਬਾਬਰ ਦੇ ਰਾਜ-ਕਾਲ ਵਿਚ ਗੁਰੂ ਨਾਨਕ ਦੇ ਬਹੁਤ ਜ਼ਿਆਦਾ ਗਿਣਤੀ ਵਿਚ ਪੈਰੋਕਾਰ ਬਣ ਗਏ। ਹੁਣ ਤੱਕ ਉਸ ਦੇ ਪੈਰੋਕਾਰਾਂ ਵਿਚਕਾਰ ਉਸ ਕਿਤਾਬ ਦੇ ਉਪਦੇਸ਼ ਤੇ ਪ੍ਰਸਿੱਧੀ ਕਾਇਮ ਹੈ ਅਤੇ ਉਹ ਕਿਤਾਬ ਬਹੁਤ ਮਸ਼ਹੂਰ ਹੈ ਤੇ ਪੈਰੋਕਾਰ ਉਸ ਨੂੰ ਪੜ੍ਹਨ ਵਿਚ ਰੁੱਝੇ ਰਹਿੰਦੇ ਹੋਏ ਪੂਰਾ ਸਤਿਕਾਰ ਕਰਦੇ ਹਨ। ਗੁਰੂ ਨਾਨਕ ਦਾ ਕਲਾਮ ਉਸ ਕਿਤਾਬ ਦੇ ਸਰੋਤ ਦੀ ਨਿਆਈਂ ਹੈ ਅਤੇ ਨਾਮ ਖ਼ੁਮਾਰੀ ਤੇ ਗਹਿਰੇ ਵਿਚਾਰਾਂ ਨਾਲ ਭਰਪੂਰ ਹੈ। ਗੁਰੂ ਨਾਨਕ ਦੇ ਬਹੁਤੇ ਫ਼ਕੀਰ (ਭਾਵ ਉਦਾਸੀ ਸਿੱਖ) ਹਿੰਦੁਸਤਾਨ ਦੇ ਮੁਸਲਮਾਨ ਫ਼ਕੀਰਾਂ ਵਾਂਗ ਸ਼ਕਲ ਸੂਰਤ ਬਣਾਈ ਰੱਖਦੇ ਹਨ। ਉਨ੍ਹਾਂ ਨੇ ਅਕਸਰ ਥਾਵਾਂ 'ਤੇ, ਬਲਕਿ ਸਾਰੇ ਸ਼ਹਿਰਾਂ, ਪਿੰਡਾਂ ਤੇ ਬਸਤੀਆਂ ਵਿਚ 'ਸੰਗਤ' (ਧਰਮਸ਼ਾਲਾ) ਸਜਾਈ ਹੈ। ਇਨ੍ਹਾਂ 'ਸੰਗਤਾਂ' ਵਿਚ ਇਕ ਮੁਖੀਆ (ਮਹੰਤ) ਤੇ ਦੂਸਰੇ ਲੋਕ ਉਸ ਦੇ ਚੇਲੇ ਹੁੰਦੇ ਹਨ।

ਗੁਰੂ ਨਾਨਕ ਦੇ ਦੋ ਬੇਟੇ [ਸਨ] ਇਕ ਦਾ ਨਾਮ ਸ੍ਰੀ ਚੰਦ ਤੇ ਦੂਸਰੇ ਦਾ ਨਾਮ

---

4. ਗੁਰੂ ਨਾਨਕ ਨੂੰ ਇਲਹਾਮ ਸਿੱਧੇ ਤੌਰ 'ਤੇ ਅਕਾਲਪੁਰਖ ਤੋਂ ਪ੍ਰਾਪਤ ਹੋਇਆ ਸੀ। ਇਸ ਵਿਚ ਕਿਸੇ ਸੂਫ਼ੀ ਪੀਰ ਜਾਂ ਕੋਈ ਧਾਰਮਿਕ ਸ਼ਖ਼ਸੀਅਤ ਦੀ ਕੋਈ ਦਖ਼ਲ-ਅੰਦਾਜ਼ੀ ਨਹੀਂ ਸੀ।
5. ਗੁਰੂ ਨਾਨਕ ਦੀ ਬਾਣੀ ਕਿਸੇ ਹੋਰ ਵਿਅਕਤੀ ਦੀ ਹਿੰਦੀ ਜਾਂ ਫ਼ਾਰਸੀ ਵਿਚ ਲਿਖੀ ਕਵਿਤਾ ਦਾ ਤਰਜਮਾ ਨਹੀਂ, ਬਲਕਿ ਇਕ ਮੌਲਿਕ ਇਲਾਹੀ ਕ੍ਰਿਤ ਹੈ।
6. ਸਿੱਖ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁੱਢਲਾ ਸੰਪਾਦਨ, ਗੁਰੂ ਅਰਜਨ ਦੇਵ ਨੇ 1604 ਈ. ਵਿਚ ਕੀਤਾ ਸੀ।

ਲਖ਼ਮੀ ਚੰਦ [ਸੀ]। ਲਖਮੀ ਚੰਦ ਦੁਨੀਆਦਾਰ ਸੀ ਤੇ ਉਸ ਨੇ ਖੇਡ ਤੇ ਮਨੋਰੰਜਨ ਵਿਚ ਜੀਵਨ ਬਤੀਤ ਕੀਤਾ। ਉਸ ਦੀ ਔਲਾਦ ਭੀ ਅੱਜ ਤੱਕ ਉਸੇ ਵਰਗੀ ਹੈ। ਸ੍ਰੀ ਚੰਦ ਨੇ ਇਕ ਦਰਵੇਸ਼ ਦੀ ਸੂਰਤ ਇਖ਼ਤਿਆਰ ਕੀਤੀ।

(ਗੁਰੂ) ਨਾਨਕ ਦੀ ਗੱਦੀ 'ਤੇ ਬੈਠਣ ਵਾਲੇ ਨੇ, ਜਿਸ ਦਾ ਨਾਮ (ਗੁਰੂ) ਤੇਗ਼ ਬਹਾਦਰ ਸੀ, ਚੇਲਿਆਂ ਨੂੰ ਇਕੱਠਾ ਕੀਤਾ ਤੇ ਅਧਿਕਾਰੀ ਬਣ ਗਿਆ।[7] ਉਸ ਦੇ ਕੋਲ ਕੁਝ ਹਜ਼ਾਰ ਆਦਮੀ ਇਕੱਠੇ ਹੋ ਗਏ। ਸ਼ੈਖ਼ ਅਹਿਮਦ ਸਰਹੰਦੀ ਦੇ ਚੇਲਿਆਂ ਵਿੱਚੋਂ ਹਾਫ਼ਿਜ਼ ਆਦਿਮ ਨਾਮੀ ਇਕ ਫ਼ਕੀਰ ਨੇ ਲੋਕਾਂ ਦੇ ਭਾਰੀ ਗਰੋਹ ਨੂੰ ਆਪਣੇ ਚੇਲਿਆਂ ਵਜੋਂ ਇਕੱਠੇ ਕਰ ਲਿਆ। ਉਪਰੋਕਤ ਦੋਹਾਂ ਆਦਮੀਆਂ ਨੇ ਮੁਲਕ ਪੰਜਾਬ ਵਿਚ ਜ਼ਬਰਦਸਤੀ ਖੋਹ-ਖਿੰਝ ਦਾ ਢੰਗ ਅਪਣਾ ਲਿਆ ਸੀ। (ਗੁਰੂ) ਤੇਗ਼ ਬਹਾਦਰ ਹਿੰਦੂਆਂ ਤੋਂ ਧਨ ਦੌਲਤ ਖੋਂਹਦਾ ਸੀ ਤੇ ਹਾਫ਼ਿਜ਼ ਆਦਿਮ ਮੁਸਲਮਾਨਾਂ ਤੋਂ।[8]

ਬਾਦਸ਼ਾਹ ਦੇ ਖ਼ਬਰ ਨਵੀਸਾਂ ਨੇ ਆਲਮਗੀਰ ਨੂੰ ਲਿਖਿਆ ਕਿ "ਦੋ ਫ਼ਕੀਰਾਂ ਨੇ, ਜਿਨ੍ਹਾਂ ਵਿੱਚੋਂ ਇਕ ਹਿੰਦੂ ਤੇ ਦੂਸਰਾ ਮੁਸਲਮਾਨ ਹੈ, ਖੋਹ-ਖਿੰਝ ਦੇ ਢੰਗ ਨੂੰ ਚੁਣਿਆ ਹੈ। ਇਹ ਕੋਈ ਅਨੋਖੀ ਗੱਲ ਨਹੀਂ ਕਿ ਉਨ੍ਹਾਂ ਦੀ ਤਾਕਤ ਵੱਧ ਜਾਵੇ।" ਆਲਮਗੀਰ ਬਾਦਸ਼ਾਹ ਨੇ ਇਹ ਖ਼ਬਰ ਸੁਣ ਕੇ ਲਾਹੌਰ ਦੇ ਹਾਕਿਮ ਨੂੰ ਲਿਖਿਆ ਕਿ ਉਹ ਉਨ੍ਹਾਂ ਦੋਹਾਂ ਨੂੰ ਪਕੜੇ, ਹਾਫ਼ਿਜ਼ ਆਦਿਮ ਨੂੰ ਆਪਣੇ ਨਿਗਰਾਨੀ ਵਾਲੇ ਇਲਾਕਿਆਂ ਵਿੱਚੋਂ ਬਾਹਰ ਕੱਢ ਕੇ ਅਟਕ ਤੇ ਪਿਸ਼ਾਵਰ ਵੱਲ ਰਵਾਨਾ ਕਰ ਦੇਵੇ, ਉਹ ਅਜਿਹਾ ਨਾ ਹੋਣ ਦੇਵੇ ਕਿ ਉਹ ਮੁੜ ਕੇ ਇਸ ਪਾਸੇ ਵਾਪਸ ਆ ਸਕੇ ਅਤੇ (ਗੁਰੂ) ਤੇਗ਼ ਬਹਾਦਰ ਨੂੰ ਫੜ ਕੇ ਕੈਦ ਕਰ ਲਵੇ। ਕੁਝ ਦਿਨਾਂ ਮਗਰੋਂ (ਗੁਰੂ) ਤੇਗ਼ ਬਹਾਦਰ ਬਾਰੇ ਦੂਜਾ ਹੁਕਮ ਪੁੱਜਾ ਕਿ ਉਹ ਉਸ ਨੂੰ ਜਾਨੋਂ ਮਾਰ ਕੇ ਤੇ ਉਸ ਦੇ ਸਰੀਰ ਦੇ ਕੁਝ ਟੁਕੜੇ ਕਈ ਪਾਸੇ ਲਟਕਾ ਦੇਵੇ। ਸੋ ਹੁਕਮ ਮੁਤਾਬਿਕ ਅਮਲ ਕੀਤਾ ਗਿਆ।[9] ਪਰੰਤੂ (ਗੁਰੂ) ਤੇਗ਼ ਬਹਾਦਰ ਦੇ ਸਾਥੀ ਫ਼ਕੀਰਾਂ ਵਾਂਗ ਫਿਰ ਰਹੇ ਸਨ। ਉਨ੍ਹਾਂ ਵਿਚ ਹਥਿਆਰ ਬੰਨ੍ਹਣ ਦੀ ਰਸਮ ਨਹੀਂ ਸੀ।

ਇਸ ਤੋਂ ਮਗਰੋਂ ਆਲਮਗੀਰ ਬਾਦਸ਼ਾਹ ਪ੍ਰਲੋਕ ਸਿਧਾਰ ਗਿਆ। ਹਕੂਮਤ ਬਹਾਦਰ ਸ਼ਾਹ ਨੂੰ ਮਿਲ ਗਈ। ਗੁਰੂ ਗੋਬਿੰਦ (ਸਿੰਘ) ਨੇ ਜਿਹੜਾ ਆਪਣੇ ਪਿਤਾ (ਗੁਰੂ) ਤੇਗ਼ ਬਹਾਦਰ ਦੀ ਥਾਂ ਬੈਠਾ ਸੀ, ਆਪਣੇ ਫ਼ਿਰਕੇ ਦੇ ਚੇਲਿਆਂ ਨੂੰ ਹੌਲੀ-ਹੌਲੀ ਇਕੱਠਾ ਕਰ ਕੇ ਆਪਣੇ ਸਾਥੀਆਂ ਵਿਚ ਹਥਿਆਰ ਤੇ ਘੋੜੇ ਵੰਡ ਦਿੱਤੇ। ਉਨ੍ਹਾਂ ਨੇ ਥੋੜ੍ਹੇ-ਥੋੜ੍ਹੇ ਹੱਥ ਪੈਰ ਮਾਰ ਕੇ ਲੁੱਟ-ਮਾਰ ਸ਼ੁਰੂ ਕਰ ਦਿੱਤੀ।[10]

ਬਾਦਸ਼ਾਹ ਦੇ ਹੁਕਮ ਅਨੁਸਾਰ ਸ਼ਾਹੀ ਫ਼ੌਜਦਾਰ ਉਸ ਨੂੰ ਸਬਕ ਸਿਖਾਉਣ ਲਈ ਚੱਲ ਪਏ। ਗੁਰੂ (ਗੋਬਿੰਦ ਸਿੰਘ) ਖ਼ੁਦ ਭੱਜ ਕੇ ਕਿਸੇ ਅਮਨ-ਅਮਾਨ ਵਾਲੀ ਜਗ੍ਹਾ

7. ਗੁਰੂ ਤੇਗ਼ ਬਹਾਦਰ, ਸਿੱਖ ਪੰਥ ਦੇ ਨੌਵੇਂ ਗੁਰੂ ਸਾਹਿਬ ਨੂੰ ਗੁਰਿਆਈ 1664 ਈ. ਵਿਚ ਪ੍ਰਾਪਤ ਹੋਈ ਸੀ।
8. ਲੇਖਕ ਦਾ ਉਪਰੋਕਤ ਕਥਨ ਬਿਲਕੁਲ ਨਿਰਾਧਾਰ ਹੈ। ਗੁਰੂ ਤੇਗ਼ ਬਹਾਦਰ ਤੇ ਹਾਫ਼ਿਜ਼ ਆਦਿਮ ਵਿਚਕਾਰ ਕੋਈ ਸੰਬੰਧ ਨਹੀਂ ਸਨ। ਦੋਨੋਂ ਵੱਖੋ-ਵੱਖਰੇ ਸਮਿਆਂ ਵਿਚ ਹੋਏ ਹਨ।
9. ਗੁਰੂ ਤੇਗ਼ ਬਹਾਦਰ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਨਵੰਬਰ 1675 ਵਿਚ ਚਾਂਦਨੀ ਚੌਂਕ ਦਿੱਲੀ ਵਿਖੇ ਸ਼ਹੀਦ ਕੀਤਾ ਗਿਆ ਸੀ।
10. ਲੇਖਕ ਦਾ ਗੁਰੂ ਗੋਬਿੰਦ ਸਿੰਘ ਬਾਰੇ ਉਕਤ ਕਥਨ ਨਿਰਾਧਾਰ ਹੈ।

ਪੁੱਜ ਗਿਆ। ਉਸ ਦੇ ਦੋ ਪੁੱਤਰ ਕੁਦਰਤ ਦੇ ਪੰਜੇ ਵਿਚ ਫਸ ਕੇ ਮਾਰੇ ਗਏ।[11] ਗੁਰੂ ਗੋਬਿੰਦ (ਸਿੰਘ) ਨੇ ਜਦੋਂ ਚਾਹਿਆ ਕਿ ਉਹ ਆਪਣੇ ਟੱਬਰ ਕੋਲ ਪੁੱਜ ਜਾਵੇ, ਪਰ ਉਸ ਦਾ ਸਰਹਿੰਦ ਦੇ ਹਾਕਿਮਾਂ ਦੇ ਲਸ਼ਕਰ ਦੇ ਡਰੋਂ ਲੰਘਣਾ ਮੁਸ਼ਕਿਲ ਸੀ। ਗੁਰੂ ਨੇ ਕੁਝ ਅਫ਼ਗ਼ਾਨਾਂ ਨੂੰ ਇਸ ਵਾਅਦੇ ਨਾਲ ਭਾਰੀ ਰਕਮ ਉਪਲਬਧ ਕਰ ਦਿੱਤੀ ਕਿ ਉਹ ਉਸ ਨੂੰ ਉਸ ਅਮਨ-ਅਮਾਨ ਵਾਲੀ ਥਾਂ ਪਹੁੰਚਾ ਦੇਣ।[12] ਉਨ੍ਹਾਂ ਨੇ ਗੁਰੂ ਨੂੰ ਰੁਹੇਲੇ ਅਫ਼ਗ਼ਾਨਾਂ ਵਾਂਗ ਨੀਲੀ ਪੁਸ਼ਾਕ ਪਹਿਨਾ ਕੇ ਤੇ ਸਿਰ ਤੇ ਦਾੜ੍ਹੀ ਦੇ ਵਾਲ ਖੁਲ੍ਹਵਾ ਕੇ ਆਪਣੇ ਨਾਲ ਤੋਰ ਲਿਆ। ਰਸਤੇ ਦੌਰਾਨ ਗੁਰੂ ਦਾ ਬੇਹੱਦ ਸਤਿਕਾਰ ਕਰਦੇ ਜਾਂਦੇ ਸਨ। ਜਿਹੜਾ ਭੀ ਉਸ ਬਾਰੇ ਪੁੱਛਦਾ ਸੀ ਉਸ ਨੂੰ ਕਹਿ ਦਿੰਦੇ ਸਨ ਕਿ ਉਹ ਉੱਚ ਦੇ ਪੀਰ ਦਾ ਬੇਟਾ ਹੈ। ਜਦੋਂ ਗੁਰੂ ਮਿਥੀ ਜਗ੍ਹਾ 'ਤੇ ਪੁੱਜ ਗਿਆ ਅਤੇ ਉਸ ਦੀ ਪਰੇਸ਼ਾਨੀ ਦਿਲ ਗ਼ਮੀ ਵਿਚ ਤਬਦੀਲ ਹੋ ਗਈ ਤਾਂ ਗੁਰੂ ਨੇ ਉਸੇ ਰਾਤ ਜੁਰਅਤ ਕਰ ਕੇ ਆਪਣੇ ਚੇਲਿਆਂ ਨੂੰ ਹਦਾਇਤ ਕੀਤੀ ਕਿ ਉਹ ਭੀ ਇਹੋ ਤਰੀਕਾ ਤੇ ਸ਼ਕਲ ਇਖ਼ਤਿਆਰ ਕਰਨ। ਆਖ਼ਿਰਕਾਰ ਗੁਰੂ ਆਪਣੇ ਪੁੱਤਰਾਂ ਦੇ ਗ਼ਮ ਵਿਚ ਮਰ ਗਿਆ।[13]

ਉਸ ਤੋਂ ਮਗਰੋਂ ਬੰਦਾ ਸਿੰਘ, ਗੁਰੂ ਗੋਬਿੰਦ ਸਿੰਘ ਦੀ ਥਾਂ ਬੈਠਾ।[14] ਕਿਉਂਕਿ ਉਹ (ਗੁਰੂ) ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਦੇ ਪੁੱਤਰਾਂ ਦੇ ਕਤਲ ਦੀ ਪੁਰਾਣੀ ਦੁਸ਼ਮਣੀ ਆਪਣੇ ਦਿਲ ਵਿਚ ਰੱਖਦਾ ਸੀ, ਇਸ ਲਈ ਉਸ ਨੇ ਮੁਸਲਮਾਨਾਂ ਦੀ ਆਬਾਦੀ ਵਾਲੇ ਪਿੰਡਾਂ ਉੱਤੇ ਹਮਲਾ ਕਰ ਦਿੱਤਾ ਅਤੇ ਉਥੋਂ ਦੇ ਵਸਨੀਕਾਂ 'ਚੋਂ ਜਿਹੜਾ ਭੀ ਉਸ ਦੇ ਹੱਥ ਲੱਗ ਜਾਂਦਾ ਸੀ, ਉਸ ਨੂੰ ਜਿਉਂਦਾ ਨਹੀਂ ਛੱਡਦਾ ਸੀ। ਉਹ ਮੁਸਲਮਾਨਾਂ ਦੀਆਂ ਹਾਮਲਾ (ਗਰਭਵਤੀ) ਇਸਤਰੀਆਂ ਦੇ ਢਿੱਡਾਂ ਨੂੰ ਚੀਰ ਕੇ ਢਿੱਡਾਂ ਦੇ ਅੰਦਰਲੇ ਬੱਚਿਆਂ ਨੂੰ ਬਾਹਰ ਖਿੱਚ ਕੇ ਮਾਰ ਮੁਕਾਉਂਦਾ ਸੀ।[15]

### [ਬੰਦਾ ਸਿੰਘ ਬਹਾਦੁਰ ਵਿਰੁੱਧ ਸ਼ਾਹੀ ਫ਼ੌਜਾਂ ਦੀ ਚੜ੍ਹਾਈ ਤੇ ਅਸਫਲਤਾ] :

ਬਹਾਦਰ ਸ਼ਾਹ ਨੇ ਉਸ ਦੇ ਫ਼ਸਾਦ ਪਾਉਣ ਬਾਰੇ ਸੁਣ ਕੇ ਉਸ ਨੂੰ ਸੋਧਣ ਵਾਸਤੇ ਫ਼ੌਜਾਂ ਲਾ ਦਿੱਤੀਆਂ। ਸ਼ਾਹੀ ਫ਼ੌਜਾਂ ਉਸ ਨੂੰ ਦਮ ਲੈਣ ਨਹੀਂ ਦਿੰਦੀਆਂ ਸਨ। ਉਹ ਮਾਯੂਸ ਤੇ ਪਰੇਸ਼ਾਨ ਹੋ ਕੇ ਲੋਹਗੜ੍ਹ ਵਿਚ ਘਿਰ ਗਿਆ ਅਤੇ ਉਥੋਂ ਕਿਸੇ ਹੀਲੇ ਨਾਲ ਭੱਜ ਗਿਆ।[16] ਦੂਜੀ ਵਾਰ ਮੁਹੰਮਦ ਅਮੀਨ ਖ਼ਾਨ, ਅਫ਼ਰਾਸਯਾਬ ਖ਼ਾਨ ਤੇ ਜ਼ਿੰਦਾ

---

11. ਗੁਰੂ ਗੋਬਿੰਦ ਸਿੰਘ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਮੁਗ਼ਲ ਸੈਨਾ ਨਾਲ ਜੂਝਦਿਆਂ ਸ਼ਹੀਦੀ ਪਾ ਗਏ ਸਨ। ਦੋ ਛੋਟੇ ਸਾਹਿਬਜ਼ਾਦਿਆਂ ਨੂੰ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਸੀ।
12. ਗੁਰੂ ਗੋਬਿੰਦ ਸਿੰਘ ਨੂੰ ਮਾਛੀਵਾੜੇ ਤੋਂ ਸੁਰੱਖਿਅਤ ਥਾਂ 'ਤੇ ਪਹੁੰਚਾਉਣ ਵਾਲੇ ਦੋ ਪਠਾਨ ਗਨੀ ਖ਼ਾਂ ਤੇ ਨਬੀ ਖ਼ਾਂ ਸਨ।
13. ਲੇਖਕ ਨੂੰ ਖ਼ਾਲਸੇ ਦੀ ਰਹਿਤ ਤੇ ਗੁਰੂ ਗੋਬਿੰਦ ਸਿੰਘ ਦੇ ਨਾਂਦੇੜ ਵਿਚ ਜੋਤੀ-ਜੋਤਿ ਸਮਾਉਣ ਬਾਰੇ ਉੱਕਾ ਹੀ ਕੋਈ ਸੂਝ ਨਹੀਂ।
14. ਬੰਦਾ ਸਿੰਘ ਬਹਾਦੁਰ ਸਿੱਖ ਪੰਥ ਦਾ ਸੈਨਿਕ ਨੇਤਾ ਸੀ, ਨਾ ਕਿ ਕੋਈ ਧਾਰਮਿਕ ਗੁਰੂ।
15. ਲੇਖਕ ਦਾ ਉਕਤ ਕਥਨ ਵੀ ਨਿਰਾਧਾਰ ਹੈ।
16. ਇਹ ਘਟਨਾ ਪਹਿਲੀ ਦਸੰਬਰ, 1710 ਈ. ਦੀ ਹੈ।

ਦਿਲ ਖ਼ਾਨ (ਰੁਸਤਮ ਦਿਲ ਖ਼ਾਨ) ਨੇ ਉਸ ਦੇ ਸਿਰ 'ਤੇ ਪੁੱਜ ਕੇ ਮੁੜ ਉਸ ਨੂੰ ਘੇਰ ਲਿਆ, ਪਰੰਤੂ ਉਸ ਦੀ ਮੁਹਿੰਮ ਦਾ ਅੰਤ ਨਾ ਹੋਇਆ।[17]

ਉਪਰੋਕਤ ਬੰਦਾ (ਸਿੰਘ ਬਹਾਦੁਰ) ਅਕਸਰ ਇਕ ਲੁਟੇਰੇ ਵਾਂਗ ਇਕ ਥਾਂ ਨਹੀਂ ਟਿਕਦਾ ਸੀ। ਜਿਹੜੀ ਥਾਂ ਉਸ ਦੇ ਕਾਬੂ ਆ ਜਾਂਦੀ ਸੀ, ਉਥੇ ਲੁੱਟ-ਮਾਰ ਕਰਨ, ਮਸੀਤਾਂ ਢਾਹੁਣ ਤੇ ਮੁਸਲਮਾਨਾਂ ਦੀਆਂ ਕਬਰਾਂ ਵਿੱਚੋਂ ਕਫ਼ਨ ਉਤਾਰਨ ਵਿਚ ਢਿੱਲ ਨਹੀਂ ਕਰਦਾ ਸੀ।[18] ਇਹ ਕਿੱਸਾ ਅਜੇ ਖ਼ਤਮ ਨਹੀਂ ਹੋਇਆ ਸੀ ਕਿ ਬਹਾਦਰ ਸ਼ਾਹ ਚੜ੍ਹਾਈ ਕਰ ਗਿਆ ਅਤੇ ਲਾਹੌਰ ਵਿਚ ਸ਼ਹਿਜ਼ਾਦਿਆਂ ਦਾ ਆਪਸ ਵਿਚ ਮੁਕਾਬਲਾ (ਉਤਰਾਧਿਕਾਰ ਦਾ ਜੰਗ) ਸ਼ੁਰੂ ਹੋ ਗਿਆ। ਜਿਵੇਂ ਕਿ ਇਸ ਫ਼ਕੀਰ ਦੇ ਪਿਤਾ ਦੀਆਂ ਲਿਖੀਆਂ ਹੋਈਆਂ ਕਿਤਾਬਾਂ *ਆਲਮ ਆਸ਼ੋਬ* ਤੇ *ਸਰਾਬੁਸਤਾਨ* ਵਿਚ ਜ਼ਿਕਰ ਕੀਤਾ ਗਿਆ ਹੈ ਕਿ ਕਿਸੇ ਨੇ ਸਿੱਖਾਂ ਨੂੰ ਹੱਥ ਨਾ ਪਾਇਆ। ਇਸੇ ਕਰਕੇ ਬੰਦੇ (ਬੰਦਾ ਸਿੰਘ ਬਹਾਦੁਰ) ਦੀ ਤਾਕਤ ਜ਼ਿਆਦਾ ਹੋ ਗਈ।

ਜਦੋਂ ਸੁਲਤਾਨ ਮੁਅੱਜ਼ਉਦੀਨ (ਜਹਾਂਦਾਰ ਸ਼ਾਹ) ਮਾਰਿਆ ਗਿਆ ਅਤੇ ਹਕੂਮਤ ਫ਼ਰੁੱਖ਼ਸੀਅਰ ਨੂੰ ਮਿਲ ਗਈ ਤਾਂ ਲਾਹੌਰ ਦੇ ਸੂਬੇਦਾਰ ਇਸਲਾਮ (ਅਸਲਮ) ਖ਼ਾਨ ਨੂੰ ਬੰਦੇ (ਬੰਦਾ ਸਿੰਘ ਬਹਾਦੁਰ) ਨੂੰ ਸੋਧਣ ਦਾ ਹੁਕਮ ਜਾਰੀ ਹੋਇਆ।[19] ਇਸਲਾਮ (ਅਸਲਮ) ਖ਼ਾਨ ਨੇ ਉਸ 'ਤੇ ਜਾ ਹਮਲਾ ਕੀਤਾ, ਪਰ ਉਹ ਜੰਗ ਵਿਚ ਹਾਰ ਖਾ ਕੇ ਮਾਯੂਸ ਹੋ ਕੇ ਤੇ ਨੁਕਸਾਨ ਉਠਾ ਕੇ ਲਾਹੌਰ ਨੂੰ ਪਰਤ ਗਿਆ। ਬੰਦੇ (ਬੰਦਾ ਸਿੰਘ ਬਹਾਦੁਰ) ਨੂੰ ਇਸਲਾਮ (ਅਸਲਮ) ਖ਼ਾਨ ਦੀ ਹਾਰ ਸਦਕਾ ਬਹੁਤ ਘੁਮੰਡ ਹੋ ਗਿਆ, ਅਤੇ ਉਸ ਦਾ ਮੁੜ ਮੁਸਲਮਾਨਾਂ ਉੱਤੇ ਪਹਿਲਾਂ ਨਾਲੋਂ ਭੀ ਵਧੇਰੇ ਜ਼ੁਲਮ ਹੋਣ ਲੱਗਾ।

ਇਸ ਸਮੇਂ ਦੌਰਾਨ ਸਰਹਿੰਦ ਦਾ ਫ਼ੌਜਦਾਰ ਬਾਜ਼ੀਦ ਖ਼ਾਨ, ਬੰਦੇ (ਬੰਦਾ ਸਿੰਘ ਬਹਾਦੁਰ) ਨੂੰ ਖਦੇੜਨ ਵਾਸਤੇ ਕਸਬਾ ਸਰਹਿੰਦ ਤੋਂ ਬਾਹਰ ਆ ਕੇ ਆਪਣੀ ਫ਼ੌਜ ਵਿਚ ਜਾ ਠਹਿਰਿਆ। ਉਹ ਸੂਰਜ ਡੁੱਬਣ ਵੇਲੇ ਦੀ ਨਮਾਜ਼ ਦੇ ਸਮੇਂ ਆਪਣੇ ਕੁਝ ਅਹਿਲਕਾਰਾਂ ਨਾਲ ਅਲਹਿਦਾ ਤੰਬੂ ਵਿਚ ਨਮਾਜ਼ ਪੜ੍ਹ ਰਿਹਾ ਸੀ ਕਿ ਰੱਬ ਤੋਂ ਨਾ ਡਰਨ ਵਾਲੇ ਬੰਦੇ (ਬੰਦਾ ਸਿੰਘ ਬਹਾਦੁਰ) ਦੇ ਅਧੀਨ ਇਕ ਸਿੱਖ, ਜਾਂਬਾਜ਼ ਵਾਂਗ ਅਚਾਨਕ ਉਪਰੋਕਤ ਤੰਬੂ 'ਤੇ ਆ ਧਮਕਿਆ ਅਤੇ ਬਾਜ਼ੀਦ ਖ਼ਾਨ ਨੂੰ ਐਨ ਨਮਾਜ਼ ਵਿਚ ਮਾਰ ਮੁਕਾਇਆ ਅਤੇ ਖ਼ੁਦ ਸਹੀ ਸਲਾਮਤ ਬਾਹਰ ਨਿਕਲ ਕੇ ਆਪਣੇ ਸਾਥੀਆਂ ਨਾਲ ਜਾ ਰਲਿਆ।[20]

---

17. ਉਪਰੋਕਤ ਘਟਨਾ ਜੂਨ 1711 ਈ. ਦੀ ਹੈ।
18. ਬੰਦਾ ਸਿੰਘ ਬਹਾਦੁਰ ਦੁਆਰਾ ਮੁਸਲਮਾਨਾਂ ਦੇ ਧਰਮ-ਸਥਾਨ ਬਰਬਾਦ ਕਰਨ ਦਾ ਦੋਸ਼ ਬਿਲਕੁਲ ਨਿਰਮੂਲ ਹੈ।
19. ਲੇਖਕ ਨੂੰ ਏਥੇ ਟਪਲਾ ਲੱਗਿਆ ਹੈ। ਅਸਲਮ ਖ਼ਾਨ ਜੋ ਇਤਿਹਾਸ ਵਿਚ ਇਸਲਾਮ ਖ਼ਾਨ ਕਰਕੇ ਵੀ ਉਧਰਿਤ ਕੀਤਾ ਗਿਆ ਹੈ, ਬਹਾਦਰ ਸ਼ਾਹ ਦੇ ਅਹਿਦ ਵਿਚ ਲਾਹੌਰ ਦਾ ਸੂਬੇਦਾਰ ਸੀ। ਉਹ ਲਾਹੌਰ ਦੇ ਗਿਰਦ ਸਿੰਘਾਂ ਦੀਆਂ ਮਾਰਾਂ ਤੋਂ ਬੜਾ ਖ਼ੌਫ਼ ਖਾਂਦਾ ਸੀ। ਉਸ ਦੇ ਸਮੇਂ ਮੌਲਾਣਿਆਂ ਨੇ ਹੈਦਰੀ ਝੰਡੇ ਹੇਠ ਮੁਸਲਮਾਨਾਂ ਨੂੰ ਇਕੱਠੇ ਕਰਕੇ ਸਿੱਖਾਂ ਵਿਰੁੱਧ ਜਹਾਦ ਲਈ ਪ੍ਰੇਰਿਆ ਸੀ, ਜਿਸ ਵਿਚ ਉਨ੍ਹਾਂ ਨੂੰ ਅਸਫਲਤਾ ਹੀ ਮਿਲੀ। ਇਹ ਘਟਨਾ ਜੁਲਾਈ 1710 ਈ. ਦੀ ਹੈ ਜੋ ਯਹੀਯਾ ਖ਼ਾਨ ਨੇ ਗ਼ਲਤੀ ਨਾਲ ਜਹਾਂਦਾਰ ਸ਼ਾਹ ਦੇ ਅਹਿਦ ਵਿਚ ਘਟੀ ਦੱਸੀ ਹੈ।
20. ਬਾਜ਼ੀਦ ਖ਼ਾਨ ਜੰਮੂ ਦਾ ਫ਼ੌਜਦਾਰ ਸੀ। ਇਸ ਦੀ ਸਿੱਖਾਂ ਹੱਥੋਂ ਮੌਤ ਦੀ ਤਾਰੀਖ਼ ਬਾਰੇ ਵੀ ਲੇਖਕ ਨੂੰ ਗ਼ਲਤੀ ਲੱਗੀ ਹੈ। ਇਹ ਘਟਨਾ ਮਾਰਚ 1711 ਈ. ਦੀ ਹੈ।

**[ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਨੂੰ ਘੇਰਾ] :**

ਜਦੋਂ ਇਹ ਖ਼ਬਰ ਬਾਦਸ਼ਾਹ ਕੋਲ ਪੁੱਜੀ ਤਾਂ ਅਬਦੁਸ ਸਮਦ ਖ਼ਾਨ ਬਹਾਦੁਰ, ਮੀਰ-ਏ-ਜੰਗ ਤੂਰਾਨੀ, ਕਮਰੁਦੀਨ ਖ਼ਾਨ ਵਜ਼ੀਰ, ਹੋਰ ਮੁਗ਼ਲੀਆ ਫ਼ੌਜ ਤੇ ਸ਼ਾਹੀ ਰਸਾਲਦਾਰਾਂ ਨੂੰ ਹੁਕਮ ਜਾਰੀ ਹੋਇਆ। ਬਾਦਸ਼ਾਹੀ ਹੁਕਮ ਪੁੱਜਣ ਅਨੁਸਾਰ ਅਬਦੁਸ ਸਮਦ ਖ਼ਾਨ ਨੇ ਲਾਹੌਰ ਜਾਣ ਦਾ ਇਰਾਦਾ ਕਰ ਕੇ ਭਾਰੀ ਫ਼ੌਜ ਨਾਲ ਸਭ ਤੋਂ ਭੈੜੇ ਤੇ ਸ਼ਰਾਰਤੀ ਆਦਮੀਆਂ (ਸਿੱਖਾਂ) ਦੇ ਸਿਰਾਂ 'ਤੇ ਪੁੱਜ ਕੇ ਹਮਲਾ ਕਰ ਦਿੱਤਾ। ਕਿਉਂਕਿ ਉਸ ਦੇ ਨਾਲ ਸ਼ਾਹੀ ਫ਼ੌਜ ਸੀ, ਇਸ ਲਈ ਉਸ ਨੇ ਲਗਾਤਾਰ ਹਮਲੇ ਕਰ ਕੇ ਬਾਗ਼ੀ ਬੰਦੇ (ਬੰਦਾ ਸਿੰਘ ਬਹਾਦੁਰ) ਨੂੰ ਕਿਲ੍ਹਾ ਗੁਰਦਾਸਪੁਰ (ਗੁਰਦਾਸ ਨੰਗਲ) ਵਿਚ, ਜਿਹੜਾ ਉਸ ਦੇ ਬਾਪ ਦਾਦਿਆਂ ਦਾ ਨਿਵਾਸ ਸਥਾਨ ਸੀ, ਘੇਰ ਲਿਆ।[21]

ਅਬਦੁਸ ਸਮਦ ਖ਼ਾਨ ਨੇ ਅਨਾਜ ਦਾ ਇਕ ਦਾਣਾ ਭੀ ਕਿਲ੍ਹੇ ਦੇ ਅੰਦਰ ਨਾ ਜਾਣ ਦਿੱਤਾ। ਕਿਉਂਕਿ ਕਿਲ੍ਹੇ ਨੂੰ ਘੇਰਾ ਪਾਇਆਂ ਲੰਮਾ ਅਰਸਾ ਹੋ ਗਿਆ ਸੀ, ਅਨਾਜ ਉਪਲਬਧ ਨਾ ਹੋਇਆ ਅਤੇ ਖਾਣ ਦੀਆਂ ਚੀਜ਼ਾਂ ਬਿਲਕੁਲ ਬਾਕੀ ਨਾ ਬਚੀਆਂ, ਇਸ ਲਈ ਘਿਰੇ ਹੋਏ ਆਦਮੀਆਂ ਨੇ, ਜਿਹੜੇ ਭਾਰੀ ਗਿਣਤੀ ਵਿਚ ਸਨ, ਮਜਬੂਰ ਹੋ ਕੇ ਬਲਦ, ਘੋੜੇ ਤੇ ਖੋਤੇ ਖਾਧੇ, ਹਾਲਾਂਕਿ ਇਨ੍ਹਾਂ ਪਸ਼ੂਆਂ ਦਾ ਮਾਸ ਖਾਣਾ ਉਨ੍ਹਾਂ ਦੇ ਧਰਮ ਵਿਚ ਵਿਵਰਜਿਤ ਸੀ। ਪਰੰਤੂ ਹੱਠ-ਧਰਮੀ ਸਦਕਾ, ਜਿਹੜੀ ਉਨ੍ਹਾਂ ਦੇ ਦਿਲ ਵਿਚ ਸੀ, ਅਧੀਨਗੀ ਕਰਨ ਲਈ ਰਾਜ਼ੀ ਨਹੀਂ ਹੋ ਰਹੇ ਸਨ। ਜਦੋਂ ਕਮਜ਼ੋਰੀ ਹੱਦੋਂ ਵੱਧ ਗਈ ਤਾਂ ਉਸ ਫ਼ਿਰਕੇ ਵਿੱਚੋਂ ਬਹੁਤ ਵਿਅਕਤੀ ਭੁੱਖ ਤੇ ਦਸਤਾਂ ਦੀ ਬਿਮਾਰੀ ਨਾਲ ਮਰ ਗਏ। ਬਾਕੀਆਂ ਨੇ ਅਮਨ-ਅਮਾਨ ਚਾਹੁੰਦੇ ਹੋਏ ਸ਼ਾਹੀ ਲਸ਼ਕਰ ਵਿਚ ਆਉਣ ਲਈ ਬੇਨਤੀ ਕੀਤੀ।

**[ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਗ੍ਰਿਫ਼ਤਾਰੀ] :**

ਅਬਦੁਸ ਸਮਦ ਖ਼ਾਨ ਨੇ ਮੈਦਾਨ ਵਿਚ ਇਕ ਝੰਡਾ ਗੱਡ ਕੇ ਹੁਕਮ ਦਿੱਤਾ ਕਿ ਉਹ ਹਥਿਆਰਾਂ ਨੂੰ ਝੰਡੇ ਹੇਠ ਰੱਖ ਕੇ ਹਥਿਆਰ ਰਹਿਤ ਹੋ ਕੇ, ਫ਼ੌਜ ਦੇ ਨੇੜੇ ਇਕੱਠੇ ਹੋ ਜਾਣ। ਸਿੱਖਾਂ ਨੇ ਕਮਜ਼ੋਰੀ ਤੇ ਪਰੇਸ਼ਾਨੀ ਸਦਕਾ ਬੇਵੱਸ ਹੋ ਕੇ, ਇਸ ਗੱਲ ਨੂੰ ਮੰਨ ਲਿਆ। ਅਬਦੁਸ ਸਮਦ ਖ਼ਾਨ ਨੇ ਸਿੱਖਾਂ ਦੇ ਭਾਰੀ ਇਕੱਠ ਨੂੰ ਆਪਣੀ ਫ਼ੌਜ ਦੇ ਆਗੂਆਂ ਦੇ ਸਪੁਰਦ ਕਰ ਦਿੱਤਾ ਅਤੇ (ਹੁਕਮ ਦਿੱਤਾ) ਕਿ ਉਹ ਉਨ੍ਹਾਂ ਨੂੰ ਉਸੇ ਦਰਿਆ (ਰਾਵੀ) ਦੇ ਕੰਢੇ, ਜਿਹੜਾ ਗੁਰਦਾਸਪੁਰ (ਗੁਰਦਾਸ ਨੰਗਲ) ਵਿੱਚੋਂ ਲੰਘਦਾ ਹੈ, ਕਤਲ ਕਰ ਦੇਣ। ਅਬਦੁਸ ਸਮਦ ਖ਼ਾਨ ਨੇ ਉਪਰੋਕਤ ਫ਼ਿਰਕੇ ਦੇ ਉੱਘੇ ਵਿਅਕਤੀਆਂ ਤੇ ਸਰਦਾਰਾਂ ਨੂੰ ਸਿਰਾਂ 'ਤੇ ਕਾਗ਼ਜ਼ੀ ਟੋਪੀਆਂ ਤੇ ਹੱਥਾਂ ਪੈਰਾਂ ਵਿਚ ਬੇੜੀਆਂ ਪਾ ਕੇ ਪਲਾਣ ਰਹਿਤ ਊਠਾਂ ਅਤੇ ਨੰਗੇ ਖੋਤਿਆਂ 'ਤੇ ਸਵਾਰ ਕਰ ਦਿੱਤਾ। ਉਨ੍ਹਾਂ (ਸਿੱਖਾਂ) ਨੇ ਇਸ ਸ਼ਕਲ ਵਿਚ ਸ਼ਹਿਰ ਲਾਹੌਰ ਵਿਚ ਪ੍ਰਵੇਸ਼ ਕੀਤਾ। ਬਾਜ਼ੀਦ ਖ਼ਾਨ ਦੀ ਮਾਂ, ਜਿਹੜੀ ਸ਼ਹਿਰ ਲਾਹੌਰ ਵਿਚ ਸੀ, ਇਹ ਖ਼ਬਰ ਸੁਣ ਕੇ ਪ੍ਰਸੰਨ-ਚਿਤ ਹੋ ਗਈ ਅਤੇ ਉਹ ਰਸਤੇ 'ਤੇ ਬਾਜ਼ਾਰ ਵਿਚ ਇਕ ਛੱਤ 'ਤੇ ਬੈਠ ਕੇ ਅਬਦੁਸ ਸਮਦ

21. ਗੁਰਦਾਸ ਨੰਗਲ ਦੇ ਕਿਲ੍ਹੇ ਦੀ ਮਾਲਕੀ ਬਾਰੇ ਉਕਤ ਵਿਚਾਰ, ਖੋਜ ਦਾ ਮੁਥਾਜ ਹੈ।

ਖ਼ਾਨ ਦੀ ਸਵਾਰੀ ਦੀ ਉਡੀਕ ਕਰਨ ਲੱਗੀ। ਉਸ ਨੇ ਲੋਕਾਂ ਨੂੰ ਕਹਿ ਛੱਡਿਆ ਸੀ ਕਿ ਜਿਸ ਵੇਲੇ ਮੇਰੇ ਪੁੱਤਰ ਦਾ ਕਾਤਿਲ ਇਥੇ ਪੁੱਜੇ, ਮੈਨੂੰ ਦੱਸਿਉ। ਜਦੋਂ ਉਹ ਬੇਕਾਰ ਗ਼ੱਦਾਰ (ਬਾਜ਼ ਸਿੰਘ), ਜਿਸ ਦਾ ਬਾਜ਼ੀਦ ਖ਼ਾਨ ਨੂੰ ਜਾਨੋਂ ਮਾਰਨ ਸਦਕਾ, ਉਸ ਦੀ ਕੌਮ ਵਾਲੇ 'ਨਮਾਜ਼ੀ ਸਿੰਘ' ਨਾਮ ਲੈਂਦੇ ਸਨ, ਖੋਤੇ 'ਤੇ ਸਵਾਰ ਉਥੇ ਪੁੱਜਾ, ਲੋਕਾਂ ਨੇ ਉਸ ਬੁੱਢੀ ਔਰਤ ਨੂੰ ਖ਼ਬਰ ਦੇ ਕੇ ਉਸ ਦੀ ਪਛਾਣ ਦੱਸ ਦਿੱਤੀ। ਉਪਰੋਕਤ ਔਰਤ ਨੇ ਮਨ ਵਿਚ ਸਾੜਾ ਹੋਣ ਸਦਕਾ, ਤੇ ਆਪਣੇ ਬੇਟੇ ਦਾ ਬਦਲਾ ਲੈਣ ਖ਼ਾਤਿਰ ਛੱਤ ਤੋਂ ਇਕ ਭਾਰੀ ਪੱਥਰ ਉਹਦੇ ਸਿਰ 'ਤੇ ਸੁੱਟ ਕੇ ਉਸ ਨੂੰ ਜਾਨੋਂ ਮਾਰ ਦਿੱਤਾ।[22] ਅਬਦੁਸ ਸਮਦ ਖ਼ਾਨ ਨੇ ਇਹ ਖ਼ਬਰ ਸੁਣ ਕੇ ਸਿੱਖ ਕੈਦੀਆਂ ਨੂੰ ਘੋੜਿਆਂ ਤੇ ਖੋਤਿਆਂ ਦੇ ਝੁੱਲਾਂ ਨਾਲ ਢੱਕ ਕੇ ਲੋਕਾਂ ਦੀਆਂ ਨਜ਼ਰਾਂ ਤੋਂ ਛੁਪਾ ਦਿੱਤਾ।

## [ਗ੍ਰਿਫ਼ਤਾਰ ਸਿੱਖਾਂ ਦਾ ਦਿੱਲੀ ਵਿਚ ਪ੍ਰਵੇਸ਼ ਤੇ ਸ਼ਹਾਦਤ] :

ਉਨ੍ਹਾਂ ਨੂੰ ਲਾਹੌਰ ਤੋਂ ਕੂਚ ਕਰਵਾ ਕੇ ਕਮਰੁਦੀਨ ਖ਼ਾਨ ਪੁੱਤਰ ਮੁਹੰਮਦ ਅਮੀਨ ਖ਼ਾਨ ਤੇ ਆਪਣੇ ਪੁੱਤਰ ਜ਼ਕਰੀਆ ਖ਼ਾਨ ਨਾਲ ਰਾਜਧਾਨੀ (ਦਿੱਲੀ) ਵੱਲ ਭੇਜ ਦਿੱਤਾ। ਜਦੋਂ ਉਹ ਸ਼ਾਹਜਹਾਨਾਬਾਦ ਕੋਲ ਪੁੱਜੇ ਤਾਂ ਫ਼ਰੁੱਖ਼ਸੀਅਰ ਬਾਦਸ਼ਾਹ ਨੇ ਹਕੂਮਤ ਦੇ ਭਰੋਸੇਯੋਗ ਵਿਅਕਤੀ, ਮੁਹੰਮਦ ਅਮੀਨ ਖ਼ਾਨ ਨੂੰ ਹੁਕਮ ਦਿੱਤਾ ਕਿ ਉਹ ਸ਼ਹਿਰ ਦੇ ਬਾਹਰ ਉਪਰੋਕਤ 'ਬੰਦੇ' (ਬੰਦਾ ਸਿੰਘ ਬਹਾਦੁਰ) ਨੂੰ ਲੱਕੜ ਦੀ ਟੋਪੀ ਪਹਿਨਾ ਕੇ, ਮੂੰਹ ਕਾਲਾ ਕਰ ਕੇ ਤੇ ਹਾਥੀ 'ਤੇ ਸਵਾਰ ਕਰਵਾ ਕੇ ਸ਼ਹਿਰ ਵਿਚ ਲਿਆਉਣ ਅਤੇ ਦੂਜਿਆਂ ਨੂੰ ਖੋਤਿਆਂ ਤੇ ਊਠਾਂ 'ਤੇ ਸਵਾਰ ਕਰ ਕੇ ਤੇ ਉਨ੍ਹਾਂ ਦੇ ਸਿਰਾਂ ਨੂੰ ਨੇਜ਼ਿਆਂ 'ਤੇ ਟੰਗ ਕੇ ਸ਼ਹਿਰ ਵਿਚ ਲੈ ਆਉਣ। ਬਾਦਸ਼ਾਹ ਕੋਲ ਲਿਆਉਣ ਮਗਰੋਂ ਉਸ ਨੀਚ (ਬੰਦਾ ਸਿੰਘ ਬਹਾਦੁਰ) ਨੂੰ ਉਸ ਦੇ ਦੋ ਬੇਟਿਆਂ ਸਮੇਤ ਕਿਲ੍ਹੇ ਵਿਚ ਕੈਦ ਕਰਨ ਦਾ ਹੁਕਮ ਹੋਇਆ।[23] ਬਾਦਸ਼ਾਹ ਨੇ ਦੂਸਰਿਆਂ ਲਈ ਹੁਕਮ ਦਿੱਤਾ ਕਿ ਉਹ, ਉਸ ਟੋਲੇ ਵਿੱਚੋਂ ਕੁਝ ਜਣਿਆਂ ਨੂੰ ਬਾਜ਼ਾਰ ਵਿਚ ਘੁਮਾ-ਫਿਰਾ ਕੇ, ਕੋਤਵਾਲੀ ਦੇ ਚੌਂਤਰੇ ਦੇ ਸਾਹਮਣੇ ਕਤਲ ਕਰ ਦਿਆ ਕਰਨ। ਸੋ ਹੁਕਮ ਦੇ ਮੁਤਾਬਿਕ ਸਾਰੇ ਵਿਅਕਤੀ ਕਤਲ ਕਰ ਦਿੱਤੇ ਗਏ। ਪਰੰਤੂ ਇਨ੍ਹਾਂ (ਸਿੱਖਾਂ) ਬਾਰੇ ਅਨੋਖੀ ਗੱਲ ਸੁਣਨ ਵਿਚ ਆਈ ਹੈ ਕਿ ਕਤਲ ਹੋਣ ਲਈ ਹਰੇਕ ਇਕ ਦੂਜੇ ਤੋਂ ਬਾਜ਼ੀ ਲੈ ਜਾ ਰਿਹਾ ਸੀ ਅਤੇ ਜੱਲਾਦ ਦੀ ਮਿੰਨਤ ਕਰ ਰਿਹਾ ਸੀ ਕਿ ਉਹ ਪਹਿਲਾਂ ਉਸ ਨੂੰ ਕਤਲ ਕਰੇ। ਜਦੋਂ ਉਸ ਸਾਰੇ ਟੋਲੇ ਨੂੰ ਉਨ੍ਹਾਂ ਦੇ ਕੀਤੇ ਦਾ ਬਦਲਾ ਮਿਲ ਚੁੱਕਾ ਤੇ ਕਤਲ ਹੋ ਗਏ ਤਾਂ ਬੰਦੇ (ਬੰਦਾ ਸਿੰਘ ਬਹਾਦੁਰ) ਦੇ ਦੋਹਾਂ ਪੁੱਤਰਾਂ ਨੂੰ ਉਸ ਦੇ ਗੋਡਿਆਂ ਉੱਤੇ ਬਿਠਾ ਕੇ ਉਸੇ ਨੀਚ ਦੇ ਹੱਥੋਂ ਮਰਵਾਇਆ ਗਿਆ।[24] ਆਖ਼ਿਰਕਾਰ ਜੱਲਾਦਾਂ ਨੇ ਲੋਹੇ ਦੇ ਜੰਬੂਰਾਂ ਨੂੰ ਅੱਗ

22. ਬਾਜ਼ ਸਿੰਘ ਬਾਰੇ ਆਮ ਤੌਰ 'ਤੇ ਖ਼ਿਆਲ ਇਹ ਹੈ ਕਿ ਉਸ ਨੂੰ ਬੰਦਾ ਸਿੰਘ ਬਹਾਦੁਰ ਦੇ ਨਾਲ ਦਿੱਲੀ ਵਿਚ 9 ਜੂਨ, 1716 ਈ. ਨੂੰ ਸ਼ਹੀਦ ਕੀਤਾ ਗਿਆ ਸੀ।
23. ਬੰਦਾ ਸਿੰਘ ਬਹਾਦੁਰ ਨਾਲ ਉਸ ਦੇ ਇਕ ਮਾਸੂਮ ਬੇਟੇ ਅਜੈ ਸਿੰਘ ਨੂੰ ਸ਼ਹੀਦ ਕਰਨ ਦੇ ਹਵਾਲੇ ਤਾਂ ਮਿਲਦੇ ਹਨ ਪਰ ਇਹ ਦੋ ਬੇਟਿਆਂ ਦੀ ਗ੍ਰਿਫ਼ਤਾਰੀ, ਕੈਦ ਤੇ ਸ਼ਹੀਦੀ ਦਾ ਉਲੇਖ ਯਹੀਯਾ ਖ਼ਾਨ ਨੇ ਹੀ ਕੀਤਾ ਹੈ।
24. ਇਸ ਕਥਨ ਵਿਚ ਕੋਈ ਸੱਚਾਈ ਨਹੀਂ ਹੈ।

ਵਿਚ ਗਰਮ ਕਰ ਕੇ, ਉਸ ਦੇ ਸਰੀਰ 'ਚੋਂ ਮਾਸ ਦੇ ਟੁਕੜੇ ਖਿੱਚੇ ਅਤੇ ਉਸ ਦੇ ਕੀਤੇ ਅਮਲਾਂ, ਜਿਹੜੇ ਉਸ ਨੇ ਰੱਬ ਦੇ ਲੋਕਾਂ ਨਾਲ ਕੀਤੇ ਸਨ, ਦਾ ਬਦਲਾ ਲਿਆ। ਕਹਿੰਦੇ ਹਨ ਕਿ ਮੁਹੰਮਦ ਅਮੀਨ ਖ਼ਾਨ ਨੇ ਬੇਦੀਨੇ 'ਬੰਦੇ' (ਬੰਦਾ ਸਿੰਘ ਬਹਾਦੁਰ) ਤੋਂ ਪੁੱਛਿਆ ਕਿ "ਤੇਰੇ ਚਿਹਰੇ ਤੋਂ ਪਤਾ ਲੱਗਦਾ ਹੈ ਕਿ ਤੂੰ ਅਕਲਮੰਦ ਹੈਂ, ਪਰ ਤੈਨੂੰ ਕਿਹੜੀ ਚੀਜ਼ ਨੇ ਉਕਸਾਇਆ ਕਿ ਤੂੰ ਖ਼ੁਦ ਨੂੰ ਲੋਕ-ਪ੍ਰਲੋਕ ਦੇ ਸੈਂਕੜੇ ਦੁੱਖਾਂ ਵੱਲ ਮੋੜਿਆ ? ਅਤੇ ਆਪਣੇ ਅਮਲਾਂ ਦੇ ਬਦਲੇ ਦੇਣ ਤੱਕ ਪੁੱਜਿਆ ?" ਤੇ ਉਸ ਜਵਾਬ ਵਿਚ ਕਿਹਾ ਕਿ "ਸਾਰੀਆਂ ਕੌਮਾਂ ਤੇ ਧਰਮ ਇਸ ਰਾਇ ਨਾਲ ਸਹਿਮਤ ਹਨ ਕਿ ਜਿਸ ਸਮੇਂ ਖ਼ਲਕਤ ਦੀ ਬਗ਼ਾਵਤ ਤੇ ਪਾਪ ਹੱਦੋਂ ਵੱਧ ਜਾਣ ਤਾਂ ਬਦਲਾ ਲੈਣ ਵਾਲਾ ਸੱਚਾ ਰੱਬ ਉਨ੍ਹਾਂ ਦੇ ਅਮਲਾਂ ਦਾ ਬਦਲਾ ਲੈਣ ਲਈ, ਮੇਰੇ ਵਰਗੇ ਜ਼ਾਲਿਮ ਨੂੰ ਨਿਯੁਕਤ ਕਰ ਦਿੰਦਾ ਹੈ, ਤਾਂ ਕਿ ਹਰੇਕ ਦੀ ਬੁਰਾਈ ਦੇ ਬਦਲੇ ਨੂੰ ਉਸ ਦੀ ਝੋਲੀ ਵਿਚ ਪਾ ਦੇਵੇ ਅਤੇ ਉਸ ਤੋਂ ਮਗਰੋਂ ਤੁਹਾਡੇ ਵਰਗੇ ਆਗੂ ਨੂੰ ਉਸ 'ਤੇ ਹਾਵੀ ਕਰ ਕੇ ਉਸ ਦੇ ਨਿਰਾਦਰ ਦੀ ਸਜ਼ਾ ਦਿਵਾਉਂਦਾ ਹੈ।" (ਪੱਤਰੇ 28-37)

# ਖ਼ੁਸ਼ਹਾਲ ਚੰਦ

## *ਤਾਰੀਖ਼-ਮੁਹੰਮਦ ਸ਼ਾਹੀ*

### (1740 ਈ.)

ਖ਼ੁਸ਼ਹਾਲ ਚੰਦ ਜਾਤੀ ਦਾ ਕਾਇਸਥ ਸੀ। ਉਸ ਦਾ ਪਿਤਾ, ਜੀਵਨ ਰਾਮ ਬਾਦਸ਼ਾਹ ਔਰੰਗਜ਼ੇਬ ਅਤੇ ਬਹਾਦੁਰ ਸ਼ਾਹ ਦੇ ਸਮੇਂ ਦਿੱਲੀ ਵਿਖੇ ਦੀਵਾਨੀ ਦਫ਼ਤਰ ਵਿਚ ਮੁਨੀਮ/ ਮੁਨਸ਼ੀ ਦੇ ਪਦ ਉਪਰ ਨਿਯੁਕਤ ਸੀ। ਪਿਤਾ ਦੀ ਮ੍ਰਿਤੂ ਉਪਰੰਤ ਇਹੋ ਅਹੁਦਾ ਖ਼ੁਸ਼ਹਾਲ ਚੰਦ ਨੂੰ ਸੌਂਪਿਆ ਗਿਆ।[1] ਉਸ ਨੇ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ (1720-1748 ਈ.) ਦੇ ਅਹਿਦ ਵਿਚ ਉਕਤ ਅਹੁਦੇ ਉੱਤੇ ਕਾਰਜ ਕੀਤਾ। ਉਸ ਦੀ ਮ੍ਰਿਤੂ 1742 ਈ. ਵਿਚ ਹੋਈ ਦੱਸੀ ਜਾਂਦੀ ਹੈ।[2]

ਖ਼ੁਸ਼ਹਾਲ ਚੰਦ ਨੇ ਆਪਣੇ ਕਾਰਜ-ਕਾਲ ਦੌਰਾਨ ਦਿੱਲੀ ਵਿਖੇ ਮੁਗ਼ਲ ਦਰਬਾਰ ਦੀ ਰਾਜਨੀਤੀ ਵਿਚ ਆਏ ਉਤਰਾਅ-ਚੜ੍ਹਾਅ ਤੋਂ ਇਲਾਵਾ 1739 ਈ. ਵਿਚ ਨਾਦਿਰ ਸ਼ਾਹ ਦੇ ਹਮਲੇ ਸਮੇਂ ਦਿੱਲੀ ਵਿਚ ਹੋਈ ਕਤਲਾਮ ਅਤੇ ਲੁੱਟ-ਮਾਰ ਨੂੰ ਅੱਖੀਂ ਡਿੱਠਾ ਸੀ। ਮੁਗ਼ਲ ਰਾਜ ਦੇ ਢਹਿ ਰਹੇ ਪਰਛਾਵੇਂ ਤੇ ਸਮਕਾਲੀ ਘਟਨਾਵਾਂ ਨੂੰ ਉਸ ਨੇ ਕਲਮਬੰਦ ਕਰਨਾ ਅਰੰਭ ਕੀਤਾ। ਫਲਸਰੂਪ 1740 ਈ. ਵਿਚ ਉਸ ਨੇ *ਤਾਰੀਖ਼-ਮੁਹੰਮਦ ਸ਼ਾਹੀ* ਨਾਮੀ ਕਿਤਾਬ ਦੀ ਰਚਨਾ ਕੀਤੀ ਜੋ *ਤਾਰੀਖ਼-ਬਹਾਦੁਰ ਸ਼ਾਹੀ* ਤੇ *ਨਾਦਿਰ-ਉਸ-ਜ਼ਮਾਨੀ* ਦੇ ਨਾਵਾਂ ਨਾਲ ਵੀ ਪ੍ਰਸਿੱਧ ਹੈ। ਇਸ ਵਿਚ ਉਸ ਨੇ ਔਰੰਗਜੇਬ ਦੇ ਉਤਰਾਧਿਕਾਰੀਆਂ ਦੇ ਸਮੇਂ ਵਾਪਰੀਆਂ ਘਟਨਾਵਾਂ ਦੇ ਹਾਲ ਲਿਖੇ ਹਨ।

ਖ਼ੁਸ਼ਹਾਲ ਚੰਦ ਨੇ ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸੰਘਰਸ਼ ਤੇ ਇਸ ਨਾਲ ਆਏ ਪਰਿਵਰਤਨ ਉਪਰ ਵੀ ਆਪਣੇ ਵਿਚਾਰ ਵਿਅਕਤ ਕੀਤੇ ਹਨ। ਉਹ ਲਿਖਦਾ ਹੈ ਕਿ ਸਰਹਿੰਦ ਦੇ ਫ਼ੌਜਦਾਰ, ਵਜ਼ੀਰ ਖ਼ਾਨ ਦੇ ਸਿੱਖਾਂ ਹੱਥੋਂ ਮਾਰੇ ਜਾਣ ਉਪਰੰਤ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿੱਚੋਂ ਮੁਗ਼ਲ ਹਾਕਿਮ ਉਠ ਗਏ ਸਨ। ਉਸ ਦੇ ਦੱਸਣ ਅਨੁਸਾਰ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਿੱਖ ਧਰਮ ਵਿਚ ਪਰਵਰਤਿਤ ਹੋ ਗਏ ਸਨ। ਸਿੱਖਾਂ ਦਾ ਦਬਦਬਾ ਇਤਨਾ ਸੀ ਕਿ ਦਿੱਲੀ ਦਾ ਸੂਬੇਦਾਰ ਉਨ੍ਹਾਂ ਤੋਂ ਬੜਾ ਭੈਅ ਖਾਂਦਾ ਸੀ। ਖ਼ੁਸ਼ਹਾਲ ਚੰਦ ਨੇ ਦਿੱਲੀ ਵਿਚ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਸ਼ਹੀਦੀ ਦਾ ਵੇਰਵਾ ਵੀ ਦਿੱਤਾ ਹੈ, ਜੋ ਅਸਲੀਅਤ ਦੇ ਕਾਫ਼ੀ ਨਜ਼ਦੀਕ ਤੇ ਭਰੋਸੇਮੰਦ ਜਾਪਦਾ ਹੈ।

---

1. Nabi Hadi, *Dictionary of Indo-Persian Literature,* pp. 316-17.
2. *Ibid.,* also see Elliot and Dowson, *History of India as told by its Own Historians,* Vol. VIII, p. 70.

-2-

## ਸਿੱਖਾਂ ਦਾ ਦੰਗਾ ਫ਼ਸਾਦ ਅਤੇ ਪੰਜਾਬ ਤੇ ਸਰਹਿੰਦ ਦੀਆਂ ਘਟਨਾਵਾਂ :

ਫ਼ਤਹਿਮੰਦ ਲਸ਼ਕਰ ਦੇ ਦੱਖਣ ਦੇ ਇਲਾਕਿਆਂ 'ਚੋਂ ਛੇਤੀ ਨਾਲ ਪਰਤਣ ਦਾ ਕਾਰਨ ਇਹ ਸੀ ਕਿ ਸਭ ਤੋਂ ਪਹਿਲਾਂ ਰਾਜਪੂਤਾਂ ਦੇ ਇਲਾਕਿਆਂ ਨੂੰ ਕਬਜ਼ੇ ਵਿਚ ਕਰਕੇ ਰਾਜਧਾਨੀ ਵਾਲੇ ਸੂਬਿਆਂ ਭਾਵ ਅਕਬਰਾਬਾਦ (ਆਗਰਾ) ਵੱਲ ਜਾਇਆ ਜਾਵੇ। ਇਸੇ ਦੌਰਾਨ ਰਾਜਧਾਨੀ ਸ਼ਾਹਜਹਾਨਾਬਾਦ ਦੇ ਸੂਬੇ ਤੇ ਲਾਹੌਰ ਰਾਜਧਾਨੀ ਵਿਚਕਾਰਲੇ ਨਾਨਕ-ਪ੍ਰਸਤਾਂ ਬਾਰੇ ਬਾਦਸ਼ਾਹ ਕੋਲ ਬੇਨਤੀ ਪੁੱਜੀ। ਇਨ੍ਹਾਂ ਹੈਰਾਨ ਕਰਨ ਵਾਲੀਆਂ ਘਟਨਾਵਾਂ ਦਾ ਸੰਖੇਪ ਤੌਰ 'ਤੇ ਵਰਣਨ ਇਸ ਤਰ੍ਹਾਂ ਹੈ :

ਜਦੋਂ ਸ਼ਾਹੀ ਲਸ਼ਕਰ ਦੱਖਣ ਵੱਲ ਚਲਾ ਗਿਆ ਅਤੇ ਰਾਜਪੂਤ ਆਪਣੇ ਘਰੀਂ ਪੁੱਜ ਗਏ ਤਾਂ ਹਸਨ ਖ਼ਾਨ ਤੇ ਹੁਸੈਨ ਖ਼ਾਨ ਫ਼ੌਜਦਾਰ ਅੰਬੇਰ (ਜੈਪੁਰ) ਤੇ ਨਾਰਨੌਲ ਆਦਿ ਦੀਆਂ ਲੜਾਈਆਂ ਸਖ਼ਤ ਰੁਖ਼ ਇਖ਼ਤਿਆਰ ਕਰ ਗਈਆਂ।[3] ਇਸ ਸਮੇਂ ਵਿਚ ਬਾਦਸ਼ਾਹ ਵੱਲੋਂ ਹਰ ਪ੍ਰਕਾਰ ਦੀ ਰਿਆਇਤ ਦਿੱਤੀ ਜਾ ਰਹੀ ਸੀ। ਮੁਹੰਮਦ ਯਾਰ ਖ਼ਾਨ ਨਾਜ਼ਿਮ ਸੂਬਾ ਰਾਜਧਾਨੀ ਸ਼ਾਹਜਹਾਨਾਬਾਦ ਤੇ ਨਿਜ਼ਾਮੁਲਮੁਲਕ ਆਸਿਫ਼ੁਦੌਲਾ ਇਥੋਂ ਮਦਦ ਭੇਜ ਰਹੇ ਸਨ। ਸੋ, ਬਾਦਸ਼ਾਹ ਦੀ ਪ੍ਰਵਾਨਗੀ ਅਨੁਸਾਰ ਸੰਨ 1120 ਹਿਜਰੀ ਦੇ ਸਫ਼ਰ ਮਹੀਨੇ ਦੀ ਦਸ ਤਾਰੀਖ਼ (20 ਅਪ੍ਰੈਲ 1708) ਨੂੰ ਨਿਜ਼ਾਮੁਲਮੁਲਕ ਆਸਿਫ਼ੁਦੌਲਾ ਅਤੇ ਮੁਹੰਮਦ ਯਾਰ ਖ਼ਾਨ ਨਾਜ਼ਿਮ ਸੂਬਾ ਨੇ ਕਿਲ੍ਹੇ ਦੇ ਬਾਹਰੋਂ ਮੇਵਾਤ ਦੇ ਦੀਵਾਨ ਰਾਹੀਂ ਮੀਰ ਖ਼ਾਨ ਫ਼ੌਜਦਾਰ ਮੇਵਾਤ ਦੇ ਆਦਮੀਆਂ ਨਾਲ ਪੰਜ (5) ਛੋਟੀਆਂ ਤੋਪਾਂ, ਦੋ ਸੌ (200) ਪਲਟਣਾਂ, ਤੀਹ (30) ਮਣ ਦਾਰੂ-ਸਿੱਕਾ ਤੇ ਪੰਜਾਹ (50) ਮਣ ਬਾਰੂਦ ਭੇਜਿਆ। ਭਾਵੇਂ ਰਾਜਿਆਂ ਦੀ ਗੜਬੜ ਵਧੀ ਨਹੀਂ ਸੀ ਪਰ ਸਰਹਿੰਦ ਦੇ ਖੇਤਰ ਵਿਚ ਕੁਝ ਰੱਬੀ ਕਹਿਰ ਦੇ ਭਾਗੀਆਂ (ਸਿੱਖਾਂ) ਇਕੱਠੇ ਹੋ ਕੇ ਤੇ ਗੁਰੂ [ਬੰਦਾ ਸਿੰਘ ਬਹਾਦੁਰ] ਦਾ ਸੰਦੇਸ਼ ਪ੍ਰਗਟ ਕਰ ਕੇ ਸ਼ੋਰ-ਸ਼ਰਾਬਾ ਪਾ ਦਿੱਤਾ, ਪਰੰਤੂ ਕੰਗਾਲ ਭਿਖਾਰੀ ਦਾ ਪ੍ਰਭਾਵਸ਼ਾਲੀ ਬਾਦਸ਼ਾਹਾਂ ਨਾਲ ਕੀ ਮੁਕਾਬਲਾ ਹੈ ? ਉਨ੍ਹਾਂ ਫ਼ਸਾਦੀਆਂ ਨੇ ਥੋੜ੍ਹੇ ਸਮੇਂ ਦੇ ਅੰਦਰ ਹੀ ਲੁਟੇਰੇ ਫ਼ਸਾਦੀਆਂ ਨੂੰ ਇਕੱਠੇ ਕਰ ਕੇ ਇਸ ਸੰਸਾਰ ਨੂੰ ਲਿਤਾੜ ਤੇ ਬਰਬਾਦ ਕਰ ਦਿੱਤਾ ਅਤੇ ਬਹੁਤ ਭਾਰੀ ਰੌਲਾ-ਰੱਪਾ ਪਾ ਦਿੱਤਾ।

ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਯੋਗ (ਫ਼ੌਜੀ) ਸਾਮਾਨ ਲੈ ਕੇ ਮੁਕਾਬਲਾ ਕੀਤਾ। ਬਹੁਤ ਕੋਸ਼ਿਸ਼ ਕਰਨ ਉਪਰੰਤ ਉਹ ਉਨ੍ਹਾਂ ਕੀੜੇ ਮਕੌੜਿਆਂ (ਸਿੱਖਾਂ) ਦੇ ਮੁਕਾਬਲੇ ਦੀ ਤਾਬ ਨਾ ਝੱਲਦਾ ਹੋਇਆ ਅਤੇ ਦੀਨ ਦੇ ਕੰਮ ਵਿਚ ਤੇ ਦੁਨੀਆਂ ਦੇ ਬਾਦਸ਼ਾਹ ਦੇ ਨਮਕ ਦਾ ਹੱਕ ਅਦਾ ਕਰਨ ਹਿਤ, ਰਣਖੇਤਰ ਵਿਚ ਸ਼ਹੀਦ ਹੋ ਗਿਆ। ਉਸ ਮਹਾਨ ਸਰਕਾਰ ਦੇ ਸਾਰੇ ਪਾਸਿਆਂ ਦੇ ਪਰਗਣਿਆਂ ਤੇ ਮੁਗ਼ਲਾਂ ਦੇ ਹਾਕਿਮ ਉੱਠ ਕੇ ਚਲੇ ਗਏ। ਇਸ ਕਿਆਮਤ ਤੇ ਸ਼ਾਮਤ ਰੂਪੀ ਗੜਬੜ ਨੇ ਇਸ ਜਹਾਨ

3. ਰਾਜਪੂਤਾਂ ਦੁਆਰਾ ਅੰਬੇਰ ਤੇ ਜੋਧਪੁਰ ਵਿੱਚੋਂ ਮੁਗ਼ਲ ਅਧਿਕਾਰੀਆਂ ਨੂੰ ਖਦੇੜਨ ਦਾ ਅਮਲ ਜੁਲਾਈ 1708 ਵਿਚ ਆਰੰਭ ਹੋਇਆ ਸੀ। 21 ਜੂਨ, 1710 ਈ. ਵਿਚ ਬਹਾਦਰ ਸ਼ਾਹ ਨੇ ਰਾਜਪੂਤਾਂ ਨਾਲ ਸੰਧੀ ਕਰ ਲਈ ਸੀ ਤੇ ਉਨ੍ਹਾਂ ਦੀਆਂ ਜਾਗੀਰਾਂ ਬਹਾਲ ਕਰ ਦਿੱਤੀਆਂ ਸਨ, ਦੇਖੋ, William Irvine, *The Later Mughals*, pp. 67-73.

ਵਿਚ ਪੂਰੀ ਤਰਥੱਲੀ ਪਾ ਦਿੱਤੀ ਤੇ ਭਾਰੀ ਭੁਚਾਲ ਲਿਆ ਛੱਡਿਆ। ਸਿੱਖਾਂ ਨੇ ਮਹਾਨ ਵਿਅਕਤੀਆਂ ਦੀਆਂ ਕਬਰਾਂ ਤੇ ਗ਼ਰੀਬਾਂ ਦੇ ਕਬਰਿਸਤਾਨ ਬਰਬਾਦ ਕਰ ਕੇ, ਦੁਰਭਾਗਾਂ ਦੀ ਮਿੱਟੀ ਆਪਣੇ ਸਿਰਾਂ ਵਿਚ ਪਾ ਲਈ। ਉਹ ਮਸੀਤਾਂ ਤੇ ਖ਼ਾਨਗਾਹਾਂ ਨੂੰ ਮਿੱਟੀ ਵਿਚ ਮਿਲਾ ਰਹੇ ਸਨ[4] ਅਤੇ ਸ਼ੈਖ਼ਾਂ, ਸੱਯਦਾਂ, ਹਿੰਦੂਆਂ, ਮੁਸਲਮਾਨਾਂ ਤੇ ਅਫ਼ਗਾਨਾਂ ਆਦਿ ਦੀ ਇੱਜ਼ਤ ਨੂੰ ਖ਼ਤਮ ਕਰ ਰਹੇ ਸਨ। ਜਿਹੜੇ ਭੀ ਉਨ੍ਹਾਂ ਦੀ ਸ਼ਰਨ ਵਿਚ ਆਉਂਦੇ ਸਨ, ਉਹ ਉਨ੍ਹਾਂ ਵਾਲੇ ਕਪੜੇ ਹੀ ਪਹਿਨਦੇ ਸਨ ਤੇ ਉਸ ਬਲਾ (ਸਿੱਖਾਂ) ਤੋਂ ਛੁਟਕਾਰਾ ਪਾ ਕੇ ਅਮਨ-ਅਮਾਨ ਨਾਲ ਰਹਿੰਦੇ ਸਨ। (ਸਿੱਖਾਂ ਦਾ) ਇਹ ਸ਼ੋਰ-ਸ਼ਰਾਬਾ ਦਿੱਲੀ ਤੋਂ ਲੈ ਕੇ ਸੂਬਾ ਮੁਲਤਾਨ ਤੱਕ ਪੂਰੇ ਜੋਬਨ ਉੱਤੇ ਸੀ ਪਰ ਜਿਹੜਾ ਜ਼ਿਆਦਾ ਸ਼ੋਰ-ਸ਼ਰਾਬਾ ਲਾਹੌਰ ਰਾਜਧਾਨੀ ਤੇ ਉਸ ਦੇ ਨਾਲ ਲੱਗਦੇ ਇਲਾਕਿਆਂ ਵਿਚ ਮਚਿਆ ਹੋਇਆ ਸੀ, ਉਸ ਦਾ ਬਿਆਨ ਨਾ ਕਰਨਾ ਹੀ ਬਿਹਤਰ ਹੈ। ਇਹ ਦੰਗਾ ਫ਼ਸਾਦ ਇਸ ਹੱਦ ਤੱਕ ਸੀ ਕਿ ਨਿਜ਼ਾਮੁਲਮੁਲਕ ਆਸਿਫ਼ੁਦੌਲਾ ਨੇ ਇੰਨੀ ਸ਼ਾਨੋ-ਸ਼ੌਕਤ ਦੇ ਹੁੰਦੇ ਹੋਏ ਆਪਣੇ ਦਿਲ ਵਿਚ ਡਰ ਕੇ ਬਾਦਸ਼ਾਹ ਕੋਲ ਬਿਨੈ-ਪੱਤਰ ਭੇਜਿਆ ਅਤੇ ਰਾਜਧਾਨੀ ਦੇ ਸੂਬੇ ਦੇ ਮੁਨਸ਼ੀ-ਮੁਸੱਦੀਆਂ ਨੂੰ ਕੈਦ ਕਰ ਕੇ ਕਿਹਾ ਕਿ ਉਨ੍ਹਾਂ ਵਿੱਚੋਂ ਹਰੇਕ ਮੁਨਸ਼ੀ ਇਸ ਗੜਬੜ ਬਾਰੇ ਤੁਰੰਤ ਬਾਦਸ਼ਾਹ ਨੂੰ ਬੇਨਤੀ ਲਿਖ ਭੇਜੇ। (ਪੱਤਰੇ 37-39)...

### ਪੰਜਾਬ ਦੇ ਸਿੱਖਾਂ ਦੀ ਕਹਾਣੀ ਵੱਲ ਫਿਰ ਪਰਤਣਾ :

ਇਨ੍ਹੀਂ ਦਿਨੀਂ ਖ਼ੂਨ ਪੀਣ ਵਾਲੀ ਤੇਗ਼ ਨਾਲ ਸੂਬਾ ਲਾਹੌਰ ਦੇ ਨਾਜ਼ਿਮ ਅਬਦੁਸ ਸਮਦ ਖ਼ਾਨ ਬਹਾਦਰ ਦੀ ਇਕ ਮੁਹਿੰਮ, ਜਿਹੜੀ ਸਮੇਂ ਦੇ ਸੁਲਤਾਨ ਤੇ ਜ਼ਮਾਨੇ ਦੇ ਰੁਸਤਮ ਤੋਂ ਨੇਪਰੇ ਚਾੜ੍ਹਨੀ ਮੁਸ਼ਕਿਲ ਹੈ, ਬਾਰੇ ਇਸ ਤੋਂ ਪਹਿਲੇ ਵਰਕਿਆਂ ਵਿਚ ਲਿਖਿਆ ਜਾ ਚੁੱਕਿਆ ਹੈ ਕਿ ਹਜ਼ਰਤ ਸਵਰਗਵਾਸੀ (ਬਾਦਸ਼ਾਹ ਬਹਾਦੁਰ ਸ਼ਾਹ) ਦੇ ਰਾਜ-ਕਾਲ ਵਿਚ ਨਾਨਕ-ਪ੍ਰਸਤਾਂ ਦੇ ਫ਼ਸਾਦ ਦੀਆਂ ਲਾਟਾਂ ਲਾਹੌਰ ਰਾਜਧਾਨੀ ਦੇ ਸੂਬੇ ਤੇ ਸ਼ਾਹਜਹਾਨਾਬਾਦ ਰਾਜਧਾਨੀ ਵਿਚ ਕਿਸ ਕਦਰ ਆਕਾਸ਼ ਤੱਕ ਪੁੱਜ ਗਈਆਂ ਕਿ ਸਵਰਗਵਾਸੀ ਬਾਦਸ਼ਾਹ ਨੂੰ ਦੱਖਣ ਦੇ ਇਲਾਕਿਆਂ ਤੋਂ ਉਸ ਪਾਸੇ ਮੁੜਨਾ ਪਿਆ ਸੀ। ਉਸ ਲਸ਼ਕਰ ਤੋਂ ਫ਼ੌਜਾਂ ਦੀ ਬਹੁਤਾਤ ਦੇ ਬਾਵਜੂਦ ਭੀ ਚਾਰੇ ਬਾਦਸ਼ਾਹਜ਼ਾਦੇ ਜੋ ਬਾਦਸ਼ਾਹ ਵਰਗੇ ਸਨ ਤੇ ਹਰੇਕ ਸਰਦਾਰ ਬਾਦਸ਼ਾਹਜ਼ਾਦੇ ਸਮਾਨ ਸੀ, ਉਸ ਮੁਹਿੰਮ ਨੂੰ ਨੇਪਰੇ ਨਹੀਂ ਚਾੜ੍ਹ ਸਕਿਆ, ਜਿਸ ਤਰ੍ਹਾਂ ਦੀ ਚਾੜ੍ਹਨੀ ਚਾਹੀਦੀ ਸੀ। ਭਾਵੇਂ ਸਿੱਖ ਤਾੜਨਾ ਹੋਣ ਤੇ ਸਬਕ ਸਿਖਣ ਉਪਰੰਤ ਸੂਬਾ ਲਾਹੌਰ ਦੇ ਇਲਾਕਿਆਂ ਵਿੱਚੋਂ ਪਹਾੜ ਦੇ ਦਾਮਨ ਵੱਲ ਚਲੇ ਗਏ, ਪਰ ਉਹ ਉੱਤਰੀ ਪਹਾੜੀ ਇਲਾਕੇ ਵਿਚ ਆਪਣੀ ਬਦਬਖ਼ਤੀ ਤੇ ਢਹਿੰਦੀਆਂ ਕਲਾਂ ਦਾ ਸਿਰ ਚੁੱਕ ਰਹੇ ਸਨ। ਅਬਦੁਸ ਸਮਦ ਖ਼ਾਨ ਬਹਾਦਰ ਨੇ ਰੁਸਤਮਾਨਾ ਹਿੰਮਤ ਤੇ ਜੁਰਅਤ ਤੋਂ ਕੰਮ ਲੈਂਦੇ ਹੋਏ ਉਨ੍ਹਾਂ ਉੱਤੇ ਹਮਲਾ ਕਰ ਕੇ ਉਨ੍ਹਾਂ ਦੇ ਇਕ ਭਾਰੀ ਗਰੋਹ ਨੂੰ ਮਿੱਟੀ ਤੇ ਖ਼ੂਨ ਵਿਚ ਮਿਲਾ ਦਿੱਤਾ ਅਤੇ

---

4. ਸਿੱਖਾਂ ਦੁਆਰਾ ਮੁਸਲਮਾਨਾਂ ਦੇ ਧਾਰਮਿਕ ਸਥਾਨਾਂ ਦੀ ਬੇ-ਹੁਰਮਤੀ ਤੇ ਬਰਬਾਦੀ ਕਰਨ ਦਾ ਦੋਸ਼ ਬਿਲਕੁਲ ਨਿਰਮੂਲ ਹੈ।

ਬਹੁਤ ਜ਼ਿਆਦਾ ਸਿੱਖਾਂ ਨੂੰ ਕਤਲ ਤੇ ਕੈਦ ਕਰ ਕੇ ਲੱਕੜ ਦੀਆਂ ਟੋਪੀਆਂ ਪਹਿਨਾ ਕੇ ਤੇ ਬਦਬਖ਼ਤਾਂ ਦੇ ਸਿਰਾਂ ਨੂੰ ਲਦਵਾ ਕੇ ਬਾਦਸ਼ਾਹ (ਫ਼ਰੁੱਖ਼ਸੀਅਰ) ਕੋਲ ਭੇਜ ਦਿੱਤਾ।[5] ਉਸ ਜਮਾਤ ਦੇ ਆਗੂ ਨੂੰ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਵਜੋਂ ਬਦਨਾਮ ਕੀਤਾ ਹੋਇਆ ਸੀ। ਗੁਲਾਬਾ ਨਾਮੀ ਤੰਬਾਕੂ ਫ਼ਰੋਸ਼ ਜਿਸ ਦੀ ਹਜ਼ਰਤ ਸਵਰਗਵਾਸੀ ਦੇ ਦਰਬਾਰ 'ਤੇ ਤੰਬਾਕੂ ਦੀ ਦੁਕਾਨ ਸੀ ਤੇ ਨਾਨਕ-ਪ੍ਰਸਤਾਂ ਦੇ ਸਿਲਸਿਲੇ ਵਿੱਚੋਂ ਸੀ, ਉਸ ਸਮੇਂ ਫ਼ਰਾਰ ਹੋ ਕੇ ਉਸ ਟੋਲੇ ਨਾਲ ਜਾ ਰਲਿਆ। ਉਹ ਬੁਰੇ ਦਿਨ ਗ੍ਰਿਫ਼ਤਾਰ ਹੋ ਗਿਆ।[6] ਇਨ੍ਹਾਂ ਦਾ ਆਗੂ ਤੇ ਇਹ ਮੌਤ ਨੂੰ ਪੁੱਜੇ। ਫ਼ਰੁੱਖ਼ਸੀਅਰ ਦੇ ਤਖ਼ਤ ਉੱਤੇ ਬੈਠਣ ਦੇ ਪੰਜਵੇਂ ਸਾਲ (1128 ਹਿਜਰੀ) ਸਫ਼ਰ ਮਹੀਨੇ ਦੀ ਸੱਤ ਤਾਰੀਖ਼ ਨੂੰ ਰਾਜਧਾਨੀ ਦੇ ਸੂਬਾ (ਦਿੱਲੀ) ਪੁੱਜੇ।[7] ਸ਼ਾਹੀ ਹੁਕਮ ਅਨੁਸਾਰ ਚਬੂਤਰਾ ਕੋਤਵਾਲੀ ਵਿਚ ਡੱਕ ਦਿੱਤੇ ਗਏ। ਉਸ ਤੋਂ ਬਾਅਦ ਉਨ੍ਹਾਂ ਨੂੰ ਕਤਲ ਕਰਨ ਦਾ ਹੁਕਮ ਹੋਇਆ। ਹਰ ਰੋਜ਼ ਇਕ ਸੌ ਆਦਮੀਆਂ ਨੂੰ ਸਜ਼ਾ ਦਿੱਤੀ ਜਾਂਦੀ ਸੀ ਅਤੇ ਉਨ੍ਹਾਂ ਦੇ ਖ਼ੂਨ ਦਾ ਹੜ੍ਹ ਵਹਿ ਰਿਹਾ ਸੀ। ਇਹ ਹੈਰਾਨੀ ਵਧਾਉਣ ਵਾਲੀ ਅਨੋਖੀ ਤੇ ਸਬਕ ਸਿਖਾਉਣ ਵਾਲੀ ਅਦਭੁਤ ਘਟਨਾ ਐਨ ਸ਼ਹਿਰ ਰਾਜਧਾਨੀ ਸ਼ਾਹਜਹਾਨਾਬਾਦ ਵਿਚ ਮੁਬਾਰਿਕ ਕਿਲ੍ਹੇ ਦੇ ਦਰਵਾਜ਼ੇ 'ਤੇ ਵਾਪਰੀ।[8] ਸਮੇਂ ਦੇ ਬੁੱਢੇ ਲੋਕਾਂ ਤੇ ਜ਼ਮਾਨੇ ਦੇ ਭਰੋਸੇਯੋਗ ਵਿਅਕਤੀਆਂ ਨੂੰ ਕਦੇ ਅਜਿਹੀ ਖ਼ੂਨ-ਰੇਜ਼ੀ ਚੇਤੇ ਵਿਚ ਨਾ ਆਈ ਤੇ ਨਾ ਹੀ ਇਹ ਅਜਿਹੀ ਘਟਨਾ ਦਾ ਅਤਾ-ਪਤਾ ਦੱਸਦੇ ਸਨ। ਅਨੋਖੀ ਗੱਲ ਜਿਹੜੀ ਇਨ੍ਹਾਂ ਘਟਨਾਵਾਂ ਵਿਚ ਦੇਖੀ ਗਈ, ਉਹ ਇਹ ਸੀ ਕਿ ਮੌਤ ਨੂੰ ਪੁੱਜੀ ਹੋਈ ਇਸ ਜਮਾਤ (ਸਿੱਖਾਂ) ਵਿੱਚੋਂ ਹਰੇਕ ਵਿਅਕਤੀ ਕਤਲ ਹੋਣ ਤੇ ਆਪਣਾ ਸਿਰ ਤੇ ਗਰਦਨ ਕੁਰਬਾਨ ਕਰਨ ਵਿਚ ਇਕ ਦੂਜੇ ਨਾਲੋਂ ਬਾਜ਼ੀ ਲੈ ਜਾਣਾ ਚਾਹੁੰਦਾ ਸੀ।

## ਸਿੱਖਾਂ ਦੀ ਨਿਡਰਤਾ ਦੀ ਇਕ ਅਨੋਖੀ ਉਦਾਹਰਣ :

ਉਪਰੋਕਤ ਘਟਨਾ ਨਾਲੋਂ ਭੀ ਵਧੇਰੇ ਅਨੋਖੀ ਘਟਨਾ ਇਹ ਹੈ ਕਿ ਇਕ ਦਿਨ ਇਕ ਬੁੱਢੀ ਔਰਤ ਨੇ ਦਾਦ ਫ਼ਰਿਆਦ ਕਰ ਕੇ ਆਪਣੇ ਪੁੱਤਰ ਨੂੰ, ਜਿਹੜਾ ਹੁਣੇ ਜਵਾਨ ਹੋਇਆ ਸੀ ਤੇ ਜਿਸ ਨੇ ਹੁਣੇ ਵਿਆਹ ਕਰਵਾਇਆ ਸੀ ਤੇ ਵਿਆਹ ਵਾਲਾ ਕੰਗਣ ਉਹਦੇ ਹੱਥ ਵਿਚ ਪਾਇਆ ਹੋਇਆ ਸੀ ਤੇ ਪੈਰਾਂ ਵਿਚ ਮਹਿੰਦੀ ਲੱਗੀ ਹੋਈ

---

5. 7 ਦਸੰਬਰ, 1715 ਈ. ਨੂੰ ਗੁਰਦਾਸ ਨੰਗਲ ਵਿੱਚੋਂ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾ ਕੇ ਪਹਿਲੀ ਮਾਰਚ 1716 ਈ. ਨੂੰ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ ਸੀ।
6. ਗੁਲਾਬ ਸਿੰਘ ਦਾ ਖ਼ਾਲਸਾ ਦਲ ਵਿਚ ਸ਼ਾਮਿਲ ਹੋਣ ਉਪਰੰਤ ਤੰਬਾਕੂ ਦੀ ਖ਼ਰੀਦੋ-ਫਰੋਖ਼ਤ ਨਾਲ ਕੋਈ ਸੰਬੰਧ ਨਹੀਂ ਸੀ ਰਿਹਾ। ਉਸ ਨੂੰ 1 ਦਸੰਬਰ, 1710 ਨੂੰ ਬਾਦਸ਼ਾਹ ਬਹਾਦਰ ਸ਼ਾਹ ਦੇ ਸਮੇਂ ਲੋਹਗੜ੍ਹ ਉਪਰ ਕਬਜ਼ੇ ਸਮੇਂ ਗ੍ਰਿਫ਼ਤਾਰ ਕੀਤਾ ਸੀ, ਨਾ ਕਿ ਗੁਰਦਾਸ ਨੰਗਲ ਵਿੱਚੋਂ।
7. ਖ਼ੁਸ਼ਹਾਲ ਚੰਦ ਦੁਆਰਾ ਉਧਰਿਤ ਕੀਤੀ ਇਹ ਤਾਰੀਖ਼ ਸਹੀ ਨਹੀਂ। ਅਸਲ ਵਿਚ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖ 17 ਰਬੀ ਉਲ ਅਵਲ 1128 ਹਿਜਰੀ ਮੁਤਾਬਿਕ ਪਹਿਲੀ ਮਾਰਚ, 1716 ਈ. ਨੂੰ ਦਿੱਲੀ ਵਿਚ ਬਾਦਸ਼ਾਹ ਦੇ ਅੱਗੇ ਪੇਸ਼ ਕੀਤੇ ਗਏ ਸਨ।
8. ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਦਿੱਲੀ ਵਿਚ ਕਿਲ੍ਹੇ ਦੇ ਦਰਵਾਜ਼ੇ 'ਤੇ ਨਹੀਂ, ਬਲਕਿ ਚਾਂਦਨੀ ਚੌਕ ਵਿਚ ਚਬੂਤਰਾ ਕੋਤਵਾਲੀ ਦੇ ਸਾਹਮਣੇ ਸ਼ਹੀਦ ਕੀਤਾ ਗਿਆ ਸੀ।

ਸੀ ਤੇ ਉਸ ਗਰੋਹ ਵਿਚ ਕੈਦਖ਼ਾਨੇ ਵਿਚ ਆਇਆ ਸੀ, ਛੁਡਵਾ ਲਿਆ। ਉਸ ਦੇ ਪੁੱਤਰ ਨੂੰ ਕੈਦ ਵਿੱਚੋਂ ਰਿਹਾਅ ਕਰ ਦਿੱਤਾ ਗਿਆ। ਉਸ ਲੜਕੇ ਨੇ ਬੇਨਤੀ ਕੀਤੀ ਕਿ "ਮੈਂ ਨਹੀਂ ਜਾਣਦਾ ਕਿ ਇਹ ਔਰਤ ਕਿਸ ਦੀ ਮਾਂ ਹੈ, ਇਹ ਇਸ ਵਹੁਟੀ ਨੂੰ ਕਿਥੋਂ ਲਿਆਈ ਹੈ? ਇਹ ਕੀ ਗੱਲਾਂ ਕਰਦੀ ਹੈ, ਮੇਰੇ ਸਾਥੀ ਲੰਘ ਗਏ, ਹੁਣ ਸਾਡਾ ਸਮਾਂ ਹੱਥੋਂ ਜਾ ਰਿਹਾ ਹੈ, ਅਤੇ ਇਹ ਮੁਹਲਤ ਸਾਨੂੰ ਤੇ ਤੁਹਾਨੂੰ ਦੁਖ ਦੇਣ ਦਾ ਕਾਰਨ ਹੈ।"

ਸ਼ਿਅਰ: ਬਦਲੇ ਵਾਲੇ ਦਿਨ (ਕਿਆਮਤ) ਉਨ੍ਹਾਂ ਦਾ ਪੱਲਾ ਹੋਵੇਗਾ ਤੇ ਸਾਡਾ ਹੱਥ।
ਇਹ ਸ਼ਿਕਾਇਤ ਜਾਨ ਦੇਣ ਵਾਲੇ ਮਾਲਿਕ ਦੇ ਦਰ 'ਤੇ ਹੋਵੇਗੀ।

ਉਹ ਬੁੱਢੀ ਔਰਤ ਬਥੇਰਾ ਰੋਈ-ਪਿੱਟੀ ਅਤੇ ਸਜ਼ਾ ਦੇਣ ਵਾਲੇ ਅਧਿਕਾਰੀਆਂ ਨੇ ਵੀ ਉਸ ਨੂੰ ਰੋਕਿਆ, ਪਰ ਲੜਕਾ ਰਾਜ਼ੀ ਨਾ ਹੋਇਆ ਅਤੇ ਆਪਣੇ ਸਿਰ ਨੂੰ ਆਪਣੀ ਹਕੀਕਤ (ਧਰਮ) 'ਤੇ ਕੁਰਬਾਨ ਕਰ ਕੇ ਤੇ ਤਲਵਾਰ ਦਾ ਪਾਣੀ ਪੀ ਕੇ ਮੌਤ ਦੀ ਗੋਦੀ ਵਿਚ ਜਾ ਆਰਾਮ ਕੀਤਾ।

**ਦੂਜੀ ਉਦਾਹਰਣ :** ਕਿਉਂਕਿ ਸ਼ਾਹੀ ਹੁਕਮ ਜਾਰੀ ਹੋਇਆ ਸੀ ਕਿ "ਜੇ ਕੋਈ ਇਸ ਗਰੋਹ ਵਿੱਚੋਂ ਮੁਸਲਮਾਨ ਬਣ ਜਾਂਦਾ ਹੈ ਤਾਂ ਉਸ ਨੂੰ ਸਜ਼ਾ ਨਾ ਦਿੱਤੀ ਜਾਵੇ ਤੇ ਸਹੀ ਸਲਾਮਤ ਛੱਡ ਦਿੱਤਾ ਜਾਵੇ।" ਪਰ ਇਕ ਨੇ ਵੀ ਇਸ ਰਿਆਇਤ ਦਾ ਫ਼ਾਇਦਾ ਨਾ ਉਠਾਇਆ ਤੇ ਇਸ ਖ਼ੁਸ਼ਕਿਸਮਤੀ ਨਾਲ ਸਫਲ ਨਾ ਹੋਇਆ। ਇਨ੍ਹਾਂ ਕਹਿਰ ਦੇ ਮਾਰੇ ਹੋਇਆਂ ਦਾ ਆਗੂ (ਬੰਦਾ ਸਿੰਘ ਬਹਾਦੁਰ) ਵੀ ਆਪਣੇ ਹੱਠ ਦੇ ਰਸਤੇ ਉੱਤੇ ਅਡੋਲ ਰਿਹਾ। ਅਧਿਕਾਰੀਆਂ ਨੇ ਮਜਬੂਰ ਹੋ ਕੇ ਉਸ ਦੇ ਪੰਜ ਛੇ ਸਾਲ ਦੇ ਪੁੱਤਰ ਨੂੰ, ਜਿਹੜਾ ਅਤਿਅੰਤ ਖ਼ੂਬਸੂਰਤ ਤੇ ਸੁੰਦਰਤਾ ਦਾ ਮਾਲਿਕ ਸੀ, ਉਸ ਦੇ ਮਾਪਿਆਂ ਸਾਹਮਣੇ ਪਾਰ ਬੁਲਾ ਦਿੱਤਾ ਤੇ ਉਸ ਦੇ ਕਲੇਜੇ ਦੇ ਟੁਕੜੇ ਨੂੰ ਉਸ ਦੇ ਪਿਤਾ ਦੇ ਮੂੰਹ ਵਿਚ ਪਾ ਦਿੱਤਾ, ਤਾਂ ਵੀ ਉਹ ਆਪਣੇ ਕੁਫ਼ਰ ਦੇ ਦਸਤੂਰ (ਸਿੱਖ ਧਰਮ) ਮੁਤਾਬਿਕ ਹਠੀ ਬਣ ਕੇ ਸਜ਼ਾ ਪਾ ਗਿਆ। ਉਸ ਦੀ ਮਾਂ ਨੇ ਇਸਲਾਮ ਧਾਰਨ ਕਰ ਲਿਆ ਤੇ ਦੱਖਣੀ ਬੇਗਮ (ਬਾਦਸ਼ਾਹ ਫ਼ਰੁੱਖ਼ਸੀਅਰ ਦੀ ਮਾਸੀ) ਦੇ ਸਪੁਰਦ ਹੋ ਗਈ। ਦੱਖਣੀ ਬੇਗਮ ਨੇ ਉਸ ਦੀ ਬੇਨਤੀ ਅਨੁਸਾਰ ਉਸ ਨੂੰ ਸਾਜ਼ੋ-ਸਾਮਾਨ ਦੇ ਕੇ ਮੱਕੇ ਵੱਲ ਤੋਰ ਦਿੱਤਾ। ਮੁਕਦੀ ਗੱਲ ਕੋਈ ਇਕ ਹਫ਼ਤਾ ਕਤਲ ਤੇ ਖ਼ੂਨ-ਰੇਜ਼ੀ ਦਾ ਕੰਮ ਜਾਰੀ ਰਿਹਾ। ਉਸ ਤੋਂ ਮਗਰੋਂ ਸਰਬਰਾਹ ਖ਼ਾਨ ਕੋਤਵਾਲ ਨੇ ਕੱਟੇ ਹੋਏ ਸਿਰਾਂ ਤੇ ਜਿਸਮਾਂ ਨੂੰ ਸ਼ਹਿਰ ਸ਼ਾਹਜਹਾਨਾਬਾਦ ਦੇ ਆਲੇ-ਦੁਆਲੇ ਟੰਗ ਦਿੱਤਾ ਤੇ ਗੁੰਮਰਾਹ ਹੋਇਆਂ ਨੂੰ ਸਬਕ ਸਿਖਾਇਆ ਗਿਆ। ਅਬਦੁਸ ਸਮਦ ਖ਼ਾਨ ਬਹਾਦਰ ਦਾ ਇਸ ਪਵਿਤਰ ਸੇਵਾ ਬਦਲੇ ਅਹੁਦਾ ਵਧਾ ਕੇ ਤੇ ਸੈਫਉਦੌਲਾ ਦਾ ਖ਼ਿਤਾਬ ਦੇ ਕੇ ਉਸ ਦਾ ਗੌਰਵ ਵਧਾ ਦਿੱਤਾ। (ਪੱਤਰੇ 119-122)

# ਸਈਦ ਮੁਹੰਮਦ ਬਿਨ ਮੀਰ ਅਬਦੁਲ...ਬਿਲਗਰਾਮੀ

## *ਤਬਸਿਰਾਤੁ-ਨਾਜ਼ਰੀਨ*

## (1768 ਈ.)

ਲੇਖਕ ਦਾ ਪੂਰਾ ਨਾਮ ਸਈਦ ਮੁਹੰਮਦ ਬਿਨ ਮੀਰ ਅਬਦੁਲ ਜਲੀਲ ਬਿਨ ਸੱਯਦ ਮੁਹੰਮਦ ਅਹਿਮਦ ਹੁਸੈਨ ਵਾਸਤੀ ਬਿਲਗਰਾਮੀ ਸੀ। ਉਸ ਦਾ ਜਨਮ 1689 ਵਿਚ ਬਿਲਗਰਾਮ ਦੇ ਉੱਘੇ ਸੱਯਦ ਘਰਾਣੇ (ਵਾਸਤੀ) ਵਿਚ ਹੋਇਆ ਸੀ।[1] ਉਸ ਦਾ ਪਿਤਾ, ਮੀਰ ਅਬਦੁਲ ਜਲੀਲ ਬਾਦਸ਼ਾਹ ਔਰੰਗਜ਼ੇਬ ਦੇ ਅਹਿਦ ਵਿਚ ਵਾਕਿਆ-ਨਿਗਾਰ ਦੇ ਪਦ ਉਪਰ ਨਿਯੁਕਤ ਸੀ। ਸਈਦ ਮੁਹੰਮਦ ਨੇ ਮੁਗ਼ਲਾਂ ਦੀ ਨੌਕਰੀ ਬਾਦਸ਼ਾਹ ਫ਼ਰੁੱਖ਼ਸੀਅਰ ਦੇ ਅਹਿਦ ਵਿਚ ਆਰੰਭ ਕੀਤੀ। 1725 ਈ. ਵਿਚ ਪਿਤਾ ਦੀ ਮ੍ਰਿਤੂ ਉਪਰੰਤ ਉਸ ਨੂੰ ਪਿਤਾ ਵਾਲਾ ਪਦ ਨਸੀਬ ਹੋਇਆ। ਜਦੋਂ 1739 ਈ. ਵਿਚ ਨਾਦਿਰ ਸ਼ਾਹ ਨੇ ਹਿੰਦੁਸਤਾਨ ਉੱਤੇ ਹਮਲਾ ਕਰ ਕੇ ਦਿੱਲੀ ਵਿਚ ਲੁੱਟ-ਮਾਰ ਤੇ ਕਤਲਾਮ ਮਚਾਈ ਤਾਂ ਉਸ ਵੇਲੇ ਸਈਦ ਮੁਹੰਮਦ ਸਿੰਧ ਵਿਚ ਤਾਇਨਾਤ ਸੀ।[2] ਬਾਦਸ਼ਾਹ ਫ਼ਰੁੱਖ਼ਸੀਅਰ ਅਤੇ ਮੁਹੰਮਦ ਸ਼ਾਹ ਦੇ ਰਾਜ-ਕਾਲ ਵਿਚ ਵਾਪਰਨ ਵਾਲੀਆਂ ਬਹੁਤ ਸਾਰੀਆਂ ਘਟਨਾਵਾਂ ਦਾ ਉਹ ਚਸ਼ਮਦੀਦ ਗਵਾਹ ਸੀ।[3]

ਸਈਦ ਮੁਹੰਮਦ ਨੇ ਆਪਣੀਆਂ ਯਾਦਾਂ, ਵਡੇਰਿਆਂ ਅਤੇ ਦੋਸਤਾਂ ਤੋਂ ਪ੍ਰਾਪਤ ਕੀਤੀ ਜਾਣਕਾਰੀ ਦੇ ਆਧਾਰ ਉੱਤੇ 1768 ਈ. ਵਿਚ *ਤਬਸਿਰਾਤੁ-ਨਾਜ਼ਰੀਨ* ਨਾਮੀ ਕਿਤਾਬ ਦੀ ਰਚਨਾ ਕੀਤੀ। ਇਹ ਕਿਤਾਬ ਦੋ ਹਿੱਸਿਆਂ ਵਿਚ ਵੰਡੀ ਹੋਈ ਹੈ। ਪਹਿਲੇ ਭਾਗ ਵਿਚ ਬਿਲਗਰਾਮ ਦੇ ਸੱਯਦਾਂ ਦੀਆਂ ਜੀਵਨ-ਕਥਾਵਾਂ ਹਨ। ਦੂਜੇ ਭਾਗ ਵਿਚ 1690 ਤੋਂ ਲੈ ਕੇ 1767 ਈ. ਤੱਕ ਦਾ ਮੁਗ਼ਲ ਇਤਿਹਾਸ ਵਰਣਿਤ ਹੈ। ਤੀਜੇ ਭਾਗ ਵਿਚ ਉੱਘੇ ਸੂਫ਼ੀ ਸੰਤਾਂ, ਮੁਸਲਿਮ ਵਿਦਵਾਨਾਂ, ਅਮੀਰਾਂ ਤੇ ਹੁਕਮਰਾਨਾਂ ਸੰਬੰਧੀ ਵਿਚਾਰ ਪ੍ਰਸਤੁਤ ਕੀਤੇ ਹਨ।

ਸਈਦ ਮੁਹੰਮਦ ਨੇ ਭਾਵੇਂ 1713 ਈ. ਵਿਚ ਅਬਦੁਸ ਸਮਦ ਖ਼ਾਨ ਦੁਆਰਾ ਲੋਹਗੜ੍ਹ ਉਪਰ ਧਾਵੇ ਦਾ ਜ਼ਿਕਰ ਵੀ ਕੀਤਾ ਹੈ, ਪਰ ਉਸ ਦੀ ਲਿਖਤ ਵਿਚਲੀ ਗਵਾਹੀ ਦੀ ਅਸਲ ਵਿਸ਼ੇਸ਼ਤਾ ਇਹ ਹੈ ਕਿ ਜਦੋਂ ਪਹਿਲੀ ਮਾਰਚ 1716 ਈ. ਨੂੰ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਦਿੱਲੀ ਵਿਚ ਜਲੂਸ ਦੀ ਸ਼ਕਲ ਵਿਚ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ ਤਾਂ ਇਹ ਸਾਰਾ

---

1. Muzaffar Alam, *The Crisis of Empire in Mughal North India*, p. 328.
2. Nabi Hadi, *Dictionary of Indo-Persian Literature*, p. 536.
3. Ganda Singh, *A Bibliography of the Punjab*, p. 166; Muzaffar Alam, *op.cit.*, p. 328.

ਹਾਲ ਲੇਖਕ ਨੇ ਅੱਖੀਂ ਡਿੱਠਾ ਸੀ। ਸਈਦ ਮੁਹੰਮਦ ਹੀ ਇਕ ਅਜਿਹਾ ਇਤਿਹਾਸਕਾਰ ਹੈ ਜੋ ਬਾਬਾ ਬੰਦਾ ਸਿੰਘ ਬਹਾਦੁਰ ਦੇ ਸਿਰ ਉਪਰ ਦਿੱਤੇ ਲੱਕੜ ਦੇ ਟੋਪ ਦਾ ਅਸਲੀ ਮੰਤਵ ਉਜਾਗਰ ਕਰਦਾ ਹੈ। ਉਹ ਲਿਖਦਾ ਹੈ, "ਲੱਕੜੀ ਦੇ ਇਕ ਖੋਲ ਨੂੰ ਉਸ ਦੇ ਸਿਰ 'ਤੇ ਦਿੱਤਾ ਹੋਇਆ ਹੈ। ਉਸ ਟੋਪ ਵਿਚ ਪੰਜ ਸੇਰ ਤੋਂ ਜ਼ਿਆਦਾ ਮਿੱਟੀ ਪੈ ਸਕਦੀ ਹੈ ਤੇ ਉਸ ਟੋਪ ਨੂੰ ਮਿੱਟੀ ਨਾਲ ਲਬੇੜਿਆ (ਭਰਿਆ) ਹੋਇਆ ਹੈ। ਟੋਪ ਦੇ ਭਾਰੀ ਬੋਝ ਨਾਲ ਉਸ (ਬੰਦਾ ਸਿੰਘ ਬਹਾਦੁਰ) ਦੀ ਗਰਦਨ ਝੁਕੀ ਹੋਈ ਹੈ। ਉਹ ਨਾ-ਖ਼ੁਸ਼ ਹੈ ਤੇ ਟੇਢਾ ਹੋਇਆ ਬੈਠਾ ਹੈ।" ਸਪੱਸ਼ਟ ਹੈ ਕਿ ਇਹ ਲੱਕੜ ਦਾ ਟੋਪ ਮੌਜੂ ਉਡਾਉਣ ਲਈ ਨਹੀਂ, ਬਲਕਿ ਤਸੀਹੇ ਦੇਣ ਦਾ ਇਕ ਢੰਗ ਸੀ।

-2-

## ਨਾਨਕੀਆ ਕੌਮ ਦੇ ਸਰਦਾਰ ਬੰਦਾ (ਸਿੰਘ) ਬਹਾਦੁਰ ਦੀ ਬਗ਼ਾਵਤ :

ਇਸੇ ਸਾਲ ਅੰਦਰ ਕਹਿਰ ਦੇ ਮਾਰੇ ਗੁਰੂ [ਬੰਦਾ ਸਿੰਘ ਬਹਾਦੁਰ] ਨਾਨਕੀਆ ਕੌਮ ਦੇ ਸਰਦਾਰ ਨੇ ਲੋਹਗੜ੍ਹ ਵਿੱਚੋਂ, ਜੋ ਉਸ ਅੰਨ੍ਹੇ ਕਾਫ਼ਿਰ ਦੀ ਰਿਹਾਇਸ਼ ਤੇ ਪਨਾਹਗਾਹ ਸੀ, ਬਾਹਰ ਨਿਕਲ ਕੇ ਬਹੁਤ ਫ਼ਸਾਦ ਪਾ ਦਿੱਤਾ। ਉਹ ਵੱਡੇ ਆਦਮੀਆਂ ਦੇ ਮਕਬਰੇ ਤੇ ਮੁਸਲਮਾਨਾਂ ਦੀਆਂ ਇਬਾਦਤਗਾਹਾਂ ਨੂੰ ਪੁਟਵਾਉਂਦਾ ਸੀ। ਉਹ ਕਸਬਾ ਸਢੌਰਾ ਵਿਚ ਸਥਿਤ ਸ਼ਾਹ ਕੁਮੈਸ਼ ਕਾਦਰੀ ਦੇ ਮਕਬਰੇ ਨੂੰ ਢਾਹ ਕੇ ਤੇ ਪੰਜਾਬ ਦੀਆਂ ਮਸੀਤਾਂ ਨੂੰ ਮਿੱਟੀ ਵਿਚ ਮਿਲਾ ਕੇ ਥਾਨੇਸਰ ਦੇ ਅਸਥਾਨ ਤੱਕ ਪੁੱਜਾ ਸੀ ਕਿ ਬਹਾਦੁਰਸ਼ਾਹੀ ਬੇਸ਼ੁਮਾਰ ਫ਼ੌਜਾਂ ਪੁੱਜ ਗਈਆਂ ਅਤੇ ਜੰਗ ਕਰਨ ਲੱਗ ਪਈਆਂ। ਉਨ੍ਹਾਂ ਜ਼ਲੀਲਾਂ ਵਿੱਚੋਂ ਬਹੁਤ ਸਾਰੇ ਵਿਅਕਤੀ ਫ਼ਤਹਿਮੰਦ ਗਾਜ਼ੀਆਂ ਦੀਆਂ ਤਲਵਾਰਾਂ ਦਾ ਸ਼ਿਕਾਰ ਹੋ ਗਏ। ਆਖ਼ਿਰਕਾਰ ਉਹ ਅਭਾਗਾ ਲਾਅਨਤੀ (ਬੰਦਾ ਸਿੰਘ ਬਹਾਦੁਰ) ਫ਼ਤਹਿਮੰਦ ਮੁਜਾਹਿਦਾਂ ਦੇ ਮੁਕਾਬਲੇ ਦੀ ਤਾਬ ਨਾ ਝੱਲਦਾ ਹੋਇਆ ਫ਼ਰਾਰ ਹੋ ਕੇ ਪਹਾੜਾਂ ਦੀਆਂ ਖੁੱਡਾਂ ਵਿਚ ਜਾ ਵੜਿਆ।

ਹੁਣ ਪਹਿਲੀ ਤੇ ਆਖ਼ਰੀ ਗੱਲ ਇਉਂ ਲੱਗਦੀ ਹੈ ਕਿ ਉਸ ਬਘਿਆੜ ਰੂਪੀ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਭੈੜੇ ਹਾਲ ਦੇ ਅੰਤ ਦੀ ਥੋੜ੍ਹੀ ਜਿਹੀ ਗੰਧ (ਕਹਾਣੀ) ਲਿਖੀ ਜਾਵੇ। ਮੈਨੂੰ (ਲੇਖਕ ਨੂੰ) ਯਾਦ ਹੈ ਕਿ ਫ਼ਤਹਿਮੰਦ ਬਾਦਸ਼ਾਹ ਮੁਹੰਮਦ ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ ਜਦੋਂ ਇਹ ਫ਼ਕੀਰ (ਭਾਵ ਲੇਖਕ) ਦੀਨੀ ਤੇ ਦੁਨਿਆਵੀ ਜ਼ਰੂਰਤਾਂ ਪੂਰੀਆਂ ਕਰਨ ਲਈ ਆਪਣੇ ਦੇਸ਼ ਤੋਂ ਮੀਰ ਸਾਹਿਬ[4] ਦੀ ਸੇਵਾ ਵਿਚ ਸ਼ਾਹਜਹਾਨਾਬਾਦ (ਦਿੱਲੀ) ਪੁੱਜਾ ਸੀ, ਉਸ ਸਮੇਂ ਬਾਹਰ ਕੱਢਿਆ ਹੋਇਆ ਗੁਰੂ [ਬੰਦਾ ਸਿੰਘ ਬਹਾਦੁਰ] ਜਿਹੜਾ ਪਹਾੜਾਂ ਦੀਆਂ ਕੁੰਦਰਾਂ ਵਿਚ ਜਾ ਵੜਿਆ ਸੀ, ਮੁੜ ਇਸਲਾਮ ਦੇ ਇਲਾਕੇ ਦਾ ਖ਼ਿਆਲ ਕਰ ਕੇ ਤੇ ਫ਼ਸਾਦ ਪਾ ਕੇ ਦਿੱਲੀ ਵੱਲ ਚਲਾ ਗਿਆ। ਲੋਕਾਂ ਵਿਚ ਹਲਚਲ ਤੇ ਅਫ਼ਰਾ-ਤਫ਼ਰੀ ਪੈ ਗਈ। ਸੋ ਸਰਹਿੰਦ ਸ਼ਹਿਰ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਭਾਰੀ ਫ਼ੌਜ ਸਮੇਤ ਮੁਕਾਬਲਾ ਕੀਤਾ। ਉਹ ਮੁਕਾਬਲਾ ਕਰਨ ਉਪਰੰਤ ਸ਼ਹੀਦੀ ਪਾ ਗਿਆ।[5] ਸ਼ਾਹੀ ਦਰਬਾਰ ਵਿੱਚੋਂ ਹੁਕਮ ਜਾਰੀ ਹੋਇਆ

---

4. ਲੇਖਕ ਦਾ ਇਸ਼ਾਰਾ ਆਪਣੇ ਪਿਤਾ ਮੀਰ ਅਬਦੁਲ ਜਲੀਲ ਤੋਂ ਹੈ।
5. ਵਜ਼ੀਰ ਖ਼ਾਨ ਦੀ ਮੌਤ 12 ਮਈ, 1710 ਈ. ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਸਿੱਖਾਂ ਹੱਥੋਂ ਜੰਗ ਵਿਚ ਹੋਈ ਸੀ।

ਕਿ ਨਵਾਬ ਅਬਦੁਸ ਸਮਦ ਖ਼ਾਨ ਕਿਸੇ ਚੰਗੇ ਉਪਾਓ ਨਾਲ ਜਾਂ ਸ਼ਮਸ਼ੀਰ ਦੇ ਜ਼ੋਰ ਨਾਲ ਉਸ ਮਰਦੂਦ (ਬੰਦਾ ਸਿੰਘ ਬਹਾਦੁਰ) ਨੂੰ ਗ੍ਰਿਫ਼ਤਾਰ ਕਰੇ। ਮੰਨਣਯੋਗ ਹੁਕਮ ਦੇ ਮੁਤਾਬਿਕ ਉਪਰੋਕਤ ਨਵਾਬ ਲੋਹਗੜ੍ਹ ਜਾ ਕੇ ਬਾਗ਼ੀ (ਬੰਦਾ ਸਿੰਘ ਬਹਾਦੁਰ) ਦੇ ਮੁਕਾਬਲੇ ਵਿਚ ਜਾ ਡਟਿਆ।[6] ਬਦਕਿਸਮਤ ਕਾਫ਼ਿਰ ਜੰਗ ਕਰਨ ਲੱਗ ਪਏ ਅਤੇ ਜ਼ਿਬਹ ਹੋਣ ਵਾਲੇ ਜਾਨਵਰ ਵਾਂਗ ਬੇਇਖ਼ਤਿਆਰੀ ਹਰਕਤ ਕਰ ਕੇ ਫ਼ਰਾਰ ਹੋ ਗਏ। ਆਖ਼ਿਰਕਾਰ ਉਸ ਲਾਅਨਤੀ ਕਾਫ਼ਿਰ ਨੂੰ ਐਨ ਭੱਜਦੇ ਹੋਏ ਨੂੰ ਭਾਰੀ ਗਰੋਹ ਸਮੇਤ ਕੈਦ ਕਰ ਕੇ ਉਨ੍ਹਾਂ ਵਿੱਚੋਂ ਬਹੁਤਿਆਂ ਨੂੰ ਕਤਲ ਕਰ ਦਿੱਤਾ ਗਿਆ।[7] ਨਵਾਬ ਉਸ ਨੂੰ, ਉਸ ਦੇ 700 ਮਾਤਹਿਤਾਂ ਸਮੇਤ ਸ਼ਾਹਜਹਾਨਾਬਾਦ ਲੈ ਆਇਆ। ਉਸ ਦਿਨ ਉਸ ਨੂੰ ਕਹਿਰ ਦੇ ਮਾਰੇ ਹੋਏ ਦੂਜੇ ਵਿਅਕਤੀਆਂ ਸਮੇਤ ਕਾਗ਼ਜ਼ ਦੀਆਂ ਟੋਪੀਆਂ ਪਹਿਨਾ ਕੇ ਬਾਦਸ਼ਾਹ ਦੇ ਪੇਸ਼ ਕਰ ਰਹੇ ਸਨ।[8] ਇਹ ਨਿਤਾਣਾ (ਲੇਖਕ) ਉਨ੍ਹਾਂ ਨੂੰ ਵੇਖਣ ਵਾਸਤੇ ਬਾਹਰ ਆਇਆ ਸੀ। ਉਹ ਕੀ ਵੇਖਦਾ ਹੈ ਕਿ ਪੀਲੇ ਚਿਹਰੇ ਵਾਲੇ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਹਾਥੀ 'ਤੇ ਸਵਾਰ ਕੀਤਾ ਹੋਇਆ ਹੈ, ਉਹ ਲੋਹੇ ਦੇ ਪਿੰਜਰੇ ਵਿਚ ਬੰਦ ਹੈ, ਉਸ ਨੂੰ ਲਾਲ ਕਪੜੇ ਪਹਿਨਾਏ ਹੋਏ ਹਨ, ਲੱਕੜੀ ਦੇ ਇਕ ਖੋਲ ਨੂੰ ਟੋਪ ਵਜੋਂ ਉਸ ਦੇ ਸਿਰ 'ਤੇ ਦਿੱਤਾ ਹੋਇਆ ਹੈ। ਉਸ ਟੋਪ ਵਿਚ ਪੰਜ ਸੇਰ ਤੋਂ ਜ਼ਿਆਦਾ ਮਿੱਟੀ ਪੈ ਸਕਦੀ ਹੈ ਤੇ ਉਸ ਟੋਪ ਨੂੰ ਮਿੱਟੀ ਨਾਲ ਲਬੇੜਿਆ (ਭਰਿਆ) ਹੋਇਆ ਹੈ। ਟੋਪ ਦੇ ਭਾਰੀ ਬੋਝ ਨਾਲ ਉਸ (ਬੰਦਾ ਸਿੰਘ ਬਹਾਦੁਰ) ਦੀ ਗਰਦਨ ਝੁਕੀ ਹੋਈ ਹੈ। ਉਹ ਨਾ-ਖ਼ੁਸ਼ ਹੈ ਤੇ ਟੇਢਾ ਹੋਇਆ ਬੈਠਾ ਹੈ। ਉਸ ਦੇ ਕੋਲ ਇਕ ਵਿਅਕਤੀ ਨੇ ਤਲਵਾਰ ਖਿੱਚੀ ਹੋਈ ਹੈ। ਉਸ ਦੇ ਦੂਜੇ ਬਾਗ਼ੀ ਮਾਤਹਿਤਾਂ ਨੂੰ ਭੇਡਾਂ ਬੱਕਰੀਆਂ ਦੀਆਂ ਖੱਲਾਂ ਪਹਿਨਾਈਆਂ ਹੋਈਆਂ, ਉਨ੍ਹਾਂ ਦੇ ਸਿਰ 'ਤੇ ਕਾਗ਼ਜ਼ ਦੀਆਂ ਟੋਪੀਆਂ ਦਿੱਤੀਆਂ ਹੋਈਆਂ ਹਨ। ਉਨ੍ਹਾਂ ਨੂੰ ਊਠਾਂ 'ਤੇ ਸਵਾਰ ਕਰਵਾ ਕੇ ਬਾਦਸ਼ਾਹੀ ਕਿਲ੍ਹੇ ਦੇ ਦੀਵਾਨ-ਏ-ਆਮ ਵਿਚ ਲਿਆਂਦਾ ਗਿਆ। ਉਸ ਖੁੱਲ੍ਹੇ-ਡੁੱਲ੍ਹੇ ਅਸਥਾਨ ਦਾ ਵਿਹੜਾ ਉਨ੍ਹਾਂ ਲਾਅਨਤੀਆਂ ਦੀ ਸਵਾਰੀ ਵਾਲੇ ਊਠਾਂ ਨਾਲ ਭਰਿਆ ਪਿਆ ਸੀ। ਉਸ ਸਮੇਂ ਮੈਂ ਭਾਵ ਲੇਖਕ ਨੇ ਉਨ੍ਹਾਂ ਵਿੱਚੋਂ ਇਕ ਨੂੰ ਇਸ਼ਾਰੇ ਨਾਲ ਸੰਬੋਧਨ ਕੀਤਾ ਕਿ ਇਹ ਗੁਸਤਾਖ਼ੀ ਕੀ ਸੀ ? ਉਸ ਨੇ ਆਪਣੇ ਮੱਥੇ 'ਤੇ ਹੱਥ ਰੱਖਿਆ ਅਤੇ ਆਪਣੀ ਕਿਸਮਤ ਵੱਲ ਇਸ਼ਾਰਾ ਕੀਤਾ। ਮੈਨੂੰ ਉਸ ਵੇਲੇ ਉਸ ਦੇ ਮਨੋਰਥ ਦਾ ਪ੍ਰਗਟਾਅ ਕਰਨਾ ਪਸੰਦ ਆਇਆ। ਆਖ਼ਿਰਕਾਰ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਬਹੁਤ ਬੁਰੀ ਤਰ੍ਹਾਂ ਜਾਨੋਂ ਮਾਰ ਦਿੱਤਾ।[9] ਸਭ ਤੋਂ ਪਹਿਲਾਂ ਉਸ ਦੇ ਪੁੱਤਰ, ਜਿਹੜਾ ਦੁੱਧ ਚੁੰਘਦਾ ਸੀ, ਨੂੰ ਉਸ ਦੇ ਸਾਹਮਣੇ ਰੱਖਿਆ ਕਿ ਤੂੰ ਇਸ ਨੂੰ ਆਪਣੇ ਹੱਥ ਨਾਲ ਮਾਰ। ਜਦੋਂ ਉਸ ਨੇ ਅਜਿਹਾ ਕਰਨੋਂ ਇਨਕਾਰ ਕੀਤਾ ਤਾਂ ਉਸ ਦੇ ਸਾਹਮਣੇ ਉਸ ਦੇ ਬੱਚੇ ਦਾ ਬੰਦ-ਬੰਦ ਕੱਟ ਦਿੱਤਾ ਗਿਆ। ਉਸ ਤੋਂ ਮਗਰੋਂ ਉਸ ਦਾ ਭੀ ਅੰਗ-ਅੰਗ ਕੱਟ ਦਿੱਤਾ ਗਿਆ ਅਤੇ ਉਸ ਦੇ ਸੁਆਸ ਪੂਰੇ ਹੋ ਗਏ। (ਪੱਤਰੇ 12-13)

---

6. ਅਬਦੁਸ ਸਮਦ ਖ਼ਾਨ ਨੇ ਲੋਹਗੜ੍ਹ ਉਪਰ ਦੁਬਾਰਾ ਕਬਜ਼ਾ ਨਵੰਬਰ 1713 ਈ. ਵਿਚ ਕੀਤਾ ਸੀ।
7. ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ 7 ਦਸੰਬਰ, 1715 ਈ. ਵਿਚ ਗੁਰਦਾਸ ਨੰਗਲ ਤੋਂ ਗ੍ਰਿਫ਼ਤਾਰ ਕੀਤਾ ਸੀ।
8. ਬਾਦਸ਼ਾਹ ਅੱਗੇ ਇਹ ਪੇਸ਼ੀ ਪਹਿਲੀ ਮਾਰਚ 1716 ਈ. ਨੂੰ ਹੋਈ ਸੀ।
9. ਬੰਦਾ ਸਿੰਘ ਬਹਾਦੁਰ ਨੂੰ ਦਿੱਲੀ ਵਿਚ 9 ਜੂਨ, 1716 ਈ. ਨੂੰ ਸ਼ਹੀਦ ਕੀਤਾ ਗਿਆ ਸੀ।

# ਮੁਰਤਜ਼ਾ ਹੁਸੈਨ ਅੱਲ੍ਹਾ ਯਾਰ ਉਸਮਾਨੀ ਬਿਲਗਰਾਮੀ

## *ਹਦੀਕਤੁ-ਲ-ਅਕਾਲੀਮ*

## (1780 ਈ.)

ਮੁਰਤਜ਼ਾ ਹੁਸੈਨ ਅੱਲ੍ਹਾ ਯਾਰ ਉਸਮਾਨੀ ਬਿਲਗਰਾਮੀ ਦਾ ਸੰਬੰਧੀ ਅਵਧ ਦੇ ਪ੍ਰਸਿੱਧ ਕਸਬੇ ਬਿਲਗਰਾਮ ਨਾਲ ਸੀ। ਉਸ ਦਾ ਪਿਤਾ ਅੱਲ੍ਹਾ ਯਾਰ, ਬਾਦਸ਼ਾਹ ਮੁਹੰਮਦ ਸ਼ਾਹ (1719-48) ਦੇ ਸਮੇਂ ਮੁਗ਼ਲਾਂ ਦੀ ਫ਼ੌਜ ਵਿਚ ਬਖ਼ਸ਼ੀ ਦੇ ਪਦ ਉਪਰ ਨਿਯੁਕਤ ਸੀ। ਪਿਤਾ ਦੀ ਮੌਤ ਉਪਰੰਤ ਮੁਰਤਜ਼ਾ ਹੁਸੈਨ ਨੂੰ ਬਖ਼ਸ਼ੀਗਿਰੀ ਦਾ ਪਦ ਪ੍ਰਾਪਤ ਹੋਇਆ।[1] 1748 ਈ. ਵਿਚ ਮੁਹੰਮਦ ਸ਼ਾਹ ਦੀ ਮ੍ਰਿਤੂ ਉਪਰੰਤ ਮੁਰਤਜ਼ਾ ਹੁਸੈਨ ਨੇ ਅਵਧ, ਬੰਗਾਲ ਤੇ ਫ਼ਰੁਖ਼ਾਬਾਦ ਦੇ ਨਵਾਬਾਂ ਦੀ ਸੇਵਾ ਵੀ ਕੀਤੀ। 1776 ਈ. ਵਿਚ ਮੁਰਤਜ਼ਾ ਹੁਸੈਨ ਦੀ ਜਾਣ-ਪਹਿਚਾਣ ਅੰਗਰੇਜ਼ ਅਫ਼ਸਰ Cap. Jonathan Scott ਜੋ Lord Warren Hastings ਦਾ ਸੈਕਟਰੀ ਸੀ, ਨਾਲ ਹੋਈ। Jonathan Scott ਨੇ ਮੁਰਤਜ਼ਾ ਹੁਸੈਨ ਨੂੰ ਆਪਣਾ ਮੁਨਸ਼ੀ ਲਾ ਲਿਆ।[2] ਭਿੰਨ-ਭਿੰਨ ਥਾਵਾਂ ਤੇ ਵੱਖੋ-ਵੱਖਰੀ ਕਿਸਮ ਦੇ ਲੋਕਾਂ ਨਾਲ ਕਾਰਜ ਕਰਨ ਸਦਕਾ ਮੁਰਤਜ਼ਾ ਹੁਸੈਨ ਨੂੰ ਜ਼ਿੰਦਗੀ ਦਾ ਬੜਾ ਲੰਬਾ ਤੇ ਚੰਗਾ ਤਜਰਬਾ ਹੋ ਗਿਆ ਸੀ। ਮੁਗ਼ਲ ਸਾਮਰਾਜ ਦੇ ਢਲ ਰਹੇ ਪਰਛਾਵੇਂ ਨੂੰ ਉਸ ਨੇ ਅੱਖੀਂ ਵੇਖਿਆ ਸੀ। Jonathan Scott ਨੇ ਮੁਰਤਜ਼ਾ ਹੁਸੈਨ ਨੂੰ ਆਪਣੇ ਪਿਛਲੇ ਪੰਜਾਹ ਸਾਲਾਂ ਦੇ ਤਜਰਬੇ ਤੇ ਅਨੁਭਵਾਂ ਨੂੰ ਲਿਖਣ ਦੀ ਪ੍ਰੇਰਨਾ ਦਿੱਤੀ। ਨਤੀਜੇ ਵਜੋਂ ਉਸ ਨੇ *ਹਦੀਕਤੁ-ਲ-ਅਕਾਲੀਮ* ਨਾਮੀ ਕਿਤਾਬ ਦੀ ਰਚਨਾ ਕੀਤੀ। ਮੁੱਖ ਰੂਪ ਵਿਚ ਇਹ ਰਚਨਾ ਵਿਭਿੰਨ ਥਾਵਾਂ ਦੇ ਬਿਰਤਾਂਤ ਨਾਲ ਸੰਬੰਧਿਤ ਹੈ ਪਰ ਇਸ ਵਿਚ ਕਿਧਰੇ-ਕਿਧਰੇ ਉਸ ਸਮੇਂ ਦੀਆਂ ਪ੍ਰਮੁੱਖ ਘਟਨਾਵਾਂ ਬਾਰੇ ਚਰਚਾ ਵੀ ਕੀਤੀ ਗਈ ਹੈ। ਲੇਖਕ ਨੇ ਨਵੰਬਰ 1710 ਈ. ਵਿਚ ਮੁਨਾਇਮ ਖ਼ਾਨ ਤੇ ਰੁਸਤਮ ਦਿਲ ਖ਼ਾਨ ਦੇ ਲੋਹਗੜ੍ਹ ਉਪਰ ਧਾਵੇ ਤੇ ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਤੋਂ ਸਿੱਖਾਂ ਦੀ ਗ੍ਰਿਫ਼ਤਾਰੀ ਅਤੇ ਦਿੱਲੀ ਵਿਚ ਸ਼ਹਾਦਤ ਸੰਬੰਧੀ ਵਿਚਾਰ ਵੀ ਪ੍ਰਗਟਾਏ ਹਨ, ਪਰ ਉਸ ਦੀ ਲਿਖਤ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਬੰਦਾ ਸਿੰਘ ਬਹਾਦੁਰ ਦੁਆਰਾ ਜਾਰੀ ਕੀਤੇ ਸਿੱਕੇ ਉਪਰ ਉਕਰੀ ਹੋਈ ਇਬਾਰਤ ਨੂੰ ਉਧਰਿਤ ਕਰਨ ਤੋਂ ਇਲਾਵਾ ਦਸੰਬਰ 1710 - ਜਨਵਰੀ 1711 ਈ. ਵਿਚ ਲੋਹਗੜ੍ਹ ਦੇ ਮੁਹਾਸਿਰੇ ਸਮੇਂ ਲਗਾਤਾਰ ਮੀਂਹ ਤੇ ਸਰਦ ਹਵਾਵਾਂ ਨਾਲ ਮੁਗ਼ਲ ਫ਼ੌਜਾਂ ਦੀ ਜੋ ਬਦਹਾਲੀ ਹੋਈ, ਉਸ ਦਾ ਵੀ ਬੜਾ ਸੋਹਣਾ ਨਕਸ਼ਾ ਖਿੱਚਿਆ ਹੈ।

---

1. Nabi Hadi, *Dictionary of Indo-Persian Literature,* p. 73.
2. Elliot and Dowson, *History of India as told by its Own Historians,* Vol. VIII, p. 180.

## -2-

ਬਹਾਦਰ ਸ਼ਾਹ ਨੇ ਦੱਖਣ ਤੋਂ (ਸ਼ਹਿਜ਼ਾਦਾ) ਕਾਮ ਬਖ਼ਸ਼ ਦਾ ਝਗੜਾ ਮੁਕਾਉਣ ਮਗਰੋਂ ਨਾਨਕ ਗੁਰੂ ਤੇ ਉਸ ਦੇ ਚੇਲਿਆਂ ਨੂੰ, ਜਿਹੜੇ ਟਿੱਡੀ ਦਲ ਨਾਲੋਂ ਜ਼ਿਆਦਾ ਇਕੱਠੇ ਹੋ ਗਏ ਸਨ, ਸਬਕ ਸਿਖਾਉਣ ਲਈ ਲਾਹੌਰ ਵੱਲ ਧਿਆਨ ਦਿੱਤਾ। ਉਸ ਨੇ ਹਰਾਵਲ-ਦਸਤੇ ਦੇ ਤੌਰ 'ਤੇ ਸੁਲਤਾਨ ਕੁਲੀ ਖ਼ਾਨ ਨੂੰ ਇਕ ਫ਼ੌਜ ਦੀ ਅਗਵਾਈ 'ਚ ਰਵਾਨਾ ਕੀਤਾ। ਸਿੱਖ ਸਰਹਿੰਦ ਨੂੰ ਲੁੱਟਣ, ਮਸੀਤਾਂ ਤੇ ਮਕਬਰਿਆਂ ਨੂੰ ਢਾਹੁਣ ਮਗਰੋਂ ਥਾਨੇਸਰ ਪੁੱਜ ਗਏ ਅਤੇ ਉਨ੍ਹਾਂ ਨੇ ਉਥੋਂ ਦੇ ਵਸਨੀਕਾਂ ਨੂੰ ਭਾਂਤ ਭਾਂਤ ਦੀਆਂ ਤਕਲੀਫ਼ਾਂ ਦਿੱਤੀਆਂ। ਸੁਲਤਾਨ ਕੁਲੀ ਖ਼ਾਨ ਪਾਨੀਪਤ ਤੋਂ ਅੱਗੇ ਨਿਕਲ ਗਿਆ। ਸਿੱਖਾਂ ਨੇ ਭਾਰੀ ਲੜਾਈ ਕੀਤੀ ਤੇ ਹਾਰ ਗਏ।[3] ਸੁਲਤਾਨ ਕੁਲੀ ਖ਼ਾਨ ਜੇਤੂ ਰਿਹਾ। ਬਹਾਦਰ ਸ਼ਾਹ ਸ਼ਾਹਜਹਾਨਾਬਾਦ ਦੇ ਕੋਲੋਂ ਦੀ ਲੰਘ ਕੇ ਸੁਲਤਾਨ ਕੁਲੀ ਖ਼ਾਨ ਨਾਲ ਜਾ ਮਿਲਿਆ ਅਤੇ ਸਢੌਰਾ ਵਿਖੇ ਜਾ ਡੇਰਾ ਲਾਇਆ। ਬਹੁਤ ਭਾਰੀ ਮੀਂਹ ਪਿਆ, ਇਥੋਂ ਤੱਕ ਕਿ ਪੰਜਾਬ ਵਿਚ ਇਕ ਮਹੀਨੇ ਤੇ ਕੁਝ ਦਿਨ ਸੂਰਜ ਵਿਖਾਈ ਨਾ ਦਿੱਤਾ। ਅਨਾਜ ਬਹੁਤ ਜ਼ਿਆਦਾ ਮਹਿੰਗਾ ਹੋ ਗਿਆ। ਕਣਕ ਤਾਂ ਉੱਕੀ ਹੀ ਨਹੀਂ ਮਿਲਦੀ ਸੀ। ਬੜੇ ਔਖੇ ਹੋ ਕੇ ਚਾਵਲ ਹੱਥ ਲੱਗਦੇ ਸਨ। ਲੋਕ ਛੋਲਿਆਂ ਦੀ ਤਲਾਸ਼ ਵਿਚ ਬੇਵੱਸ ਹੋ ਰਹੇ ਸਨ ਅਤੇ ਨਾ ਲੱਭਣ ਕਰਕੇ ਮਰ ਰਹੇ ਸਨ। ਘੋੜੇ ਮਾਰੇ ਗਏ, ਦੂਜੇ ਪਸ਼ੂ ਘਾਹ ਨਾ ਮਿਲਣ ਕਰਕੇ 'ਅਲਿਫ਼' ਵਰਗੇ ਪਤਲੇ ਤੇ ਕਮਜ਼ੋਰ ਹੋ ਗਏ ਤੇ ਪਰਲੋਕ ਸਿਧਾਰ ਗਏ। ਫ਼ੌਜੀਆਂ ਦੀ ਜ਼ਿੰਦਗੀ ਚਿੱਕੜ ਹੋਣ ਸਦਕਾ ਦੁੱਭਰ ਹੋ ਗਈ। ਜਿਸ ਦਿਨ ਤੋਂ ਰਹਿਮਤ ਵਰਸਾਉਣ ਵਾਲੀ ਬਾਰਿਸ਼ ਹੋਣ ਲੱਗੀ, ਉਸ ਨੇ ਘੱਟ ਹੀ ਰਹਿਮਤ ਕੀਤੀ। ਬਾਰਿਸ਼ ਦੋ ਘੰਟੇ ਰੁਕ ਗਈ। ਫ਼ੌਜੀਆਂ ਨੇ ਬਿਨਾਂ ਦੇਰ ਕੀਤਿਆਂ ਕੂਚ ਦਾ ਨਗਾਰਾ ਵੱਜਣ ਤੋਂ ਪਹਿਲਾਂ ਹੀ ਕੈਦੀਆਂ ਵਾਂਗ ਬਾਹਰ ਨਿਕਲ ਕੇ ਤੇ ਕੁਝ ਕੋਹਾਂ ਦੇ ਫ਼ਾਸਲੇ 'ਤੇ ਜਾ ਕੇ ਉੱਚੀ ਥਾਂ ਤੰਬੂ ਗੱਡ ਦਿੱਤੇ। ਗੁਰੂ [ਬੰਦਾ ਸਿੰਘ ਬਹਾਦੁਰ] ਜਿਹੜਾ ਸਿੱਖਾਂ ਦੇ ਇਕੱਠ ਨਾਲ ਮੌਕਾ ਮਿਲਣ 'ਤੇ ਆਪਣੇ ਟਿਕਾਣੇ ਲੋਹਗੜ੍ਹ 'ਚ ਜਾ ਘੁਸਿਆ ਸੀ, ਲੁੱਟਮਾਰ ਕਰਨ ਲੱਗ ਪਿਆ। ਉਸ ਨੇ ਇਕ ਦਿਨ ਖ਼ਾਨਿ-ਖ਼ਾਨਾਂ ਦੀ ਫ਼ੌਜ, ਜਿਹੜੀ ਬਾਦਸ਼ਾਹ ਦਾ ਹਰਾਵਲ-ਦਸਤਾ ਸੀ, 'ਤੇ ਹਮਲਾ ਕਰ ਦਿੱਤਾ ਤੇ ਸਖ਼ਤ ਲੜਾਈ ਕੀਤੀ।

ਖ਼ਾਨਿ-ਖ਼ਾਨਾਂ ਦੀ ਫ਼ੌਜ ਹਾਰਨ ਹੀ ਵਾਲੀ ਸੀ ਕਿ ਅਚਾਨਕ ਹੀ ਰੁਸਤਮ ਦਿਲ ਖ਼ਾਨ ਅਚਨਚੇਤ ਬਲਾ ਵਾਂਗ ਵਿਰੋਧੀਆਂ 'ਤੇ ਟੁੱਟ ਕੇ ਪੈ ਗਿਆ। ਕਹਿਰ ਦੇ ਮਾਰੇ ਹੋਇਆਂ ਨੇ ਅਤਿਅੰਤ ਬੁਰੀ ਤਰ੍ਹਾਂ ਭੱਜ ਕੇ ਲੋਹਗੜ੍ਹ 'ਚ ਪਨਾਹ ਲੈ ਲਈ। ਖ਼ਾਨਿ-ਖ਼ਾਨਾਂ ਨੇ ਲੋਹਗੜ੍ਹ ਨੂੰ ਘੇਰਾ ਪਾ ਲਿਆ। ਗੁਰੂ [ਬੰਦਾ ਸਿੰਘ ਬਹਾਦੁਰ] ਉਥੋਂ ਮੁਕਾਬਲਾ ਕਰਨ ਦੀ ਹਿੰਮਤ ਨਾ ਵੇਖਦੇ ਹੋਏ ਪਹਾੜ ਦੇ ਘੁਰਨੇ 'ਚ ਜਾ ਘੁੱਸਿਆ। ਉਸ ਦੀ ਤੇ ਉਸ ਦੇ ਸਾਥੀਆਂ ਦੀ ਇੱਜ਼ਤ ਤੇ ਸ਼ੁਹਰਤ ਮਬਾਰਜ਼ ਖ਼ਾਨ ਦੇ ਹੱਥ ਲੱਗ ਗਈ ਅਤੇ ਬਹੁਤ ਜ਼ਿਆਦਾ ਲੁੱਟ ਦਾ ਮਾਲ ਫ਼ੌਜੀਆਂ ਦੇ ਹੱਥ ਲੱਗਾ। ਇਸੇ ਦੌਰਾਨ ਮੁਨਾਇਮ

---

3. ਲੇਖਕ ਦਾ ਇਸ਼ਾਰਾ 16 ਅਕਤੂਬਰ, 1710 ਈ. ਵਿਚ ਖੇੜਾ ਅਮੀਨ ਦੇ ਸਥਾਨ ਉੱਤੇ ਹੋਈ ਲੜਾਈ ਤੋਂ ਹੈ।

ਖ਼ਾਨ ਖ਼ਾਨਿ-ਖ਼ਾਨਾਂ ਪਰਲੋਕ ਸਿਧਾਰ ਗਿਆ। ਵਿਰੋਧੀਆਂ ਦਾ ਕੋਈ ਸੁਰਾਗ਼ ਨਾ ਮਿਲਿਆ। ਉਸ ਵੇਲੇ ਸਿੱਖਾਂ ਦਾ ਧਾਵਾ ਹਟ ਗਿਆ, ਪਰ ਉਨ੍ਹਾਂ ਨੇ ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ ਮੁੜ ਫ਼ਸਾਦ ਪਾਉਣਾ ਸ਼ੁਰੂ ਕਰ ਦਿੱਤਾ, ਜਿਸ ਦਾ ਮੁਹੰਮਦ ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ ਸੰਖੇਪ ਬਿਆਨ ਕੀਤਾ ਜਾਵੇਗਾ। ਮੁਕਦੀ ਗੱਲ ਬਹਾਦਰ ਸ਼ਾਹ ਲਾਹੌਰ ਨੂੰ ਵਾਪਸ ਚਲਾ ਗਿਆ ਤੇ ਹੁਕਮ ਦਿੱਤਾ ਕਿ ਹਿੰਦੂ ਆਪਣੇ ਸਿਰਾਂ ਦੇ ਵਾਲ ਕਟਵਾ ਦੇਣ, ਕਿਉਂਕਿ ਸਿੱਖ ਲੰਬੀਆਂ ਦਾੜ੍ਹੀਆਂ ਰੱਖਦੇ ਸਨ। ਉਸ ਸਮੇਂ ਦੂਜੇ ਹਿੰਦੂ ਭੀ ਵਿਸ਼ੇਸ਼ ਕਰਕੇ ਜ਼ਿਲ੍ਹਾ ਲਾਹੌਰ ਵਿਚ, ਦਾੜ੍ਹੀਆਂ ਰੱਖਦੇ ਸਨ। ਸੋ ਹਿੰਦੂਆਂ ਤੇ ਮੁਸਲਮਾਨਾਂ ਵਿਚ ਫ਼ਰਕ ਦਾ ਛੇਤੀ ਪਤਾ ਨਹੀਂ ਲੱਗਦਾ ਸੀ। ਸੋ ਹਿੰਦੂਆਂ ਦੀ ਦਾੜ੍ਹੀ ਕੱਟਣ ਦੇ ਹੁਕਮ ਨਿਗਰਾਨੀ ਹੇਠਲੇ ਇਲਾਕਿਆਂ 'ਚ ਭੇਜ ਦਿੱਤੇ ਗਏ। (ਪੰਨੇ 128-129)...

ਸਿੱਖਾਂ ਦੀ ਜਮਾਤ ਮੁੜ ਲਾਹੌਰ ਵਿਚ ਸ਼ੋਰ-ਸ਼ਰਾਬਾ ਪਾਉਣ ਲੱਗ ਪਈ। ਲਾਹੌਰ ਦੇ ਨਾਜ਼ਿਮ ਅਬਦੁਸ ਸਮਦ ਖ਼ਾਨ ਨੇ ਆਪਣੇ ਵਧੀਆ ਉਪਾਉ ਨਾਲ ਉਸ ਜਮਾਤ ਦੀਆਂ ਜੜ੍ਹਾਂ ਪੁੱਟ ਸੁੱਟੀਆਂ। ਉਨ੍ਹਾਂ ਵਿੱਚੋਂ ਬਹੁਤਿਆਂ ਨੂੰ ਟੋਪੀਆਂ ਪਹਿਨਾ ਕੇ ਤੇ ਊਠਾਂ 'ਤੇ ਸਵਾਰ ਕਰਵਾ ਕੇ ਦਿੱਲੀ ਭੇਜਿਆ, ਇਹ ਝਗੜਾ ਬਟਾਲਾ ਦੇ ਹਾਲਾਤ ਵਿਚ ਲਿਖਿਆ ਜਾਵੇਗਾ। (ਪੰਨਾ 133)...

...ਬਟਾਲੇ ਤੋਂ ਬਾਰਾਂ ਕੋਹ 'ਤੇ ਰਾਵੀ ਦਰਿਆ ਦੇ ਕੰਢੇ ਗੁਰੂ ਨਾਨਕ ਦਾ ਅਸਥਾਨ (ਦੇਹੁਰਾ ਬਾਬਾ ਨਾਨਕ) ਹੈ ਕਿ ਹੁਣ ਤੱਕ ਉਸ ਦੇ ਪੋਤੇ ਉਥੇ ਰਿਹਾਇਸ਼ ਰੱਖਦੇ ਹਨ। ਬਹੁਤੇ ਸਿੱਖ ਉਸ ਦੇ ਚੇਲੇ ਹਨ।... ਉਸ (ਗੁਰੂ ਗੋਬਿੰਦ ਸਿੰਘ) ਸਮੇਂ ਸਿੱਖਾਂ ਦੀ ਬਹੁਤ ਭਾਰੀ ਗਿਣਤੀ ਹੋ ਗਈ। ਬਹਾਦਰ ਸ਼ਾਹ ਦੇ ਰਾਜ-ਕਾਲ ਵਿਚ ਨਾਨਕ ਸ਼ਾਹ ਦੀ ਗੱਦੀ 'ਤੇ ਬੈਠਣ ਵਾਲਾ ਗੁਰੂ [ਬੰਦਾ ਸਿੰਘ ਬਹਾਦੁਰ] ਸਿੱਖਾਂ ਦੇ ਇਕੱਠ ਨਾਲ ਸ਼ੋਰ-ਸ਼ਰਾਬਾ ਪਾਉਣ ਦਾ ਭਾਗੀ ਬਣਿਆ।[4] ਉਸ ਇਕੱਠ ਵਿੱਚੋਂ ਬਹੁਤੇ ਆਦਮੀ ਕਤਲ ਹੋ ਗਏ। ਜਦੋਂ ਮੁਹੰਮਦ ਫ਼ਰੁੱਖ਼ਸੀਅਰ ਹੁਕਮਰਾਨ ਬਣਿਆ, ਉਸ ਜਮਾਤ ਦਾ ਸ਼ੋਰ-ਸ਼ਰਾਬਾ ਵਧੇਰੇ ਹੋ ਗਿਆ, ਇਥੋਂ ਤੱਕ ਕਿ ਨਾਨਕ ਸ਼ਾਹ ਗੁਰੂ ਦੇ ਗੱਦੀ ਨਸ਼ੀਨ [ਬੰਦਾ ਸਿੰਘ ਬਹਾਦੁਰ] ਨੇ ਆਪਣੇ ਨਾਉਂ ਦਾ ਸਿੱਕਾ ਬਣਾਇਆ ਅਤੇ ਸ਼ਿਅਰ ਉਸ 'ਤੇ ਉਕਰਿਆ :

ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ।
ਪਾਦਸ਼ਾਹਿ ਦੀਨੋ ਦੁਨੀਆ ਆਪ ਸਚਾ ਸਾਹਿਬ ਅਸਤ।
[ਭਾਵ : ਨਾਨਕ ਗੁਰੂ ਦੀ ਮਹਾਨਤਾ ਅੰਦਰੋਂ ਭੀ ਹੈ ਤੇ ਬਾਹਰੋਂ ਭੀ, ਦੀਨ ਤੇ ਦੁਨੀਆਂ ਦਾ ਉਹ ਬਾਦਸ਼ਾਹ ਹੈ ਤੇ ਸੱਚਾ ਸਾਹਿਬ ਹੈ।]

ਕਹਿੰਦੇ ਹਨ ਕਿ ਬਹਾਦਰ ਸ਼ਾਹ ਦੇ ਰਾਜ-ਕਾਲ ਦੇ ਅਖ਼ੀਰ ਵਿਚ ਉਸ ਜਮਾਤ (ਸਿੱਖਾਂ) ਦਾ ਫ਼ਸਾਦ ਕਮਾਲ ਦੇ ਦਰਜੇ ਤੱਕ ਪੁੱਜ ਗਿਆ। ਲਾਹੌਰ ਦੇ ਨਾਜ਼ਿਮ ਅਬਦੁਸ ਸਮਦ ਖ਼ਾਨ ਨੇ ਉਸ ਦੀਆਂ ਜੜ੍ਹਾਂ ਪੁੱਟਣ ਵੱਲ ਧਿਆਨ ਦਿੱਤਾ। ਉਹ ਲੋਹਗੜ੍ਹ ਦੇ ਕਿਲ੍ਹੇ ਵਿਚ ਜਾ ਬੈਠਾ।[5] ਅਬਦੁਸ ਸਮਦ ਖ਼ਾਨ ਨੇ ਉਸ ਨੂੰ ਘੇਰਾ ਪਾ ਲਿਆ ਅਤੇ ਹੁਕਮ ਦਿੱਤਾ ਕਿ ਕਿਲ੍ਹੇ ਵਾਲੇ ਪਾਸੇ ਤੋਪ ਦੇ ਗੋਲੇ ਦੀ ਮਾਰ ਦੇ ਫ਼ਾਸਲੇ 'ਤੇ ਕੱਚਾ

---

4. ਬੰਦਾ ਸਿੰਘ ਬਹਾਦੁਰ ਸਿੱਖਾਂ ਦਾ ਗੁਰੂ ਨਹੀਂ, ਬਲਕਿ ਸੈਨਿਕ ਨੇਤਾ ਸੀ।
5. ਇਹ ਲੋਹਗੜ੍ਹ ਨਹੀਂ, ਬਲਕਿ ਗੁਰਦਾਸ ਨੰਗਲ ਦਾ ਕਿਲ੍ਹਾ ਸੀ।

ਕਿਲ੍ਹਾ (ਟਿੱਲਾ) ਉਸਾਰਿਆ ਜਾਵੇ ਅਤੇ ਇਸ ਪਾਸੇ ਉਸ ਦੇ ਵਿਰੋਧੀ ਫ਼ੌਜੀ ਦੀਵਾਰ ਬਣਾ ਕੇ ਖੜ੍ਹੇ ਜਾਣ। ਜਿਸ ਵੇਲੇ ਸਿੱਖ ਕਿਲ੍ਹੇ ਵਿੱਚੋਂ ਬਾਹਰ ਆਉਣ ਤਾਂ ਉਹਨਾਂ ਨੂੰ ਤੀਰਾਂ ਤੇ ਗੋਲੀਆਂ ਨਾਲ ਮਾਰਿਆ ਜਾਵੇ, ਜਦੋਂ ਤੱਕ ਕਿਲ੍ਹੇ ਦਾ ਭੰਡਾਰ ਮੁੱਕ ਨਾ ਜਾਵੇ ਤੇ ਉਹ ਮਜਬੂਰ ਨਾ ਹੋ ਜਾਣ। ਮੁਕਦੀ ਗੱਲ ਜਦੋਂ ਭੰਡਾਰ ਨਾ ਰਿਹਾ ਤਾਂ ਸਿੱਖ ਮਜਬੂਰ ਹੋ ਕੇ ਹਰ ਰੋਜ਼ ਟੋਲਿਆਂ ਵਿਚ ਕਿਲ੍ਹੇ ਤੋਂ ਬਾਹਰ ਆ ਕੇ ਖ਼ੁਦ ਨੂੰ ਮਰਵਾ ਰਹੇ ਸਨ, ਇਥੋਂ ਤੱਕ ਕਿ ਭੋਜਨ ਤੋਂ ਬਿਨਾਂ ਉਨ੍ਹਾਂ ਦਾ ਬੁਰਾ ਹਾਲ ਹੋ ਗਿਆ ਤੇ ਉਹ ਹਥਿਆਰ ਰਹਿਤ ਹੋ ਕੇ ਕਿਲ੍ਹੇ ਵਿੱਚੋਂ ਨਿਕਲ ਆਏ ਤੇ ਕੈਦੀ ਬਣ ਗਏ। ਭਰੋਸੇਮੰਦ ਆਦਮੀਆਂ ਤੋਂ ਸੁਣਿਆ ਗਿਆ ਕਿ ਜਿਸ ਵੇਲੇ ਮੁਬਾਰਿਕ-ਉਲ-ਮੁਲਕ ਸਰ ਬੁਲੰਦ ਖ਼ਾਨ ਕਾਬੁਲ ਦੇ ਸੂਬੇ ਦਾ ਨਾਜ਼ਿਮ ਬਣ ਕੇ ਜਾ ਰਿਹਾ ਸੀ, ਉਹ ਮੁਹੰਮਦ ਸ਼ਾਹ ਦੇ ਗੱਦੀ ਉੱਤੇ ਬੈਠਣ ਦਾ ਪਹਿਲਾ ਸਾਲ ਸੀ। ਅਬਦੁਸ ਸਮਦ ਖ਼ਾਨ ਨੇ ਸਰ ਬੁਲੰਦ ਖ਼ਾਨ ਨਾਲ ਮੁਲਾਕਾਤ ਕੀਤੀ ਅਤੇ ਇਕ ਦੂਜੇ ਨਾਲ ਮਿਲ ਕੇ ਉਸ ਜਮਾਤ ਦੇ ਕਿਲ੍ਹੇ ਉੱਤੇ ਧਾਵਾ ਬੋਲ ਦਿੱਤਾ ਅਤੇ ਬਹੁਤ ਜ਼ਿਆਦਾ ਆਦਮੀਆਂ ਨੂੰ ਕਤਲ ਕਰ ਦਿੱਤਾ ਤੇ ਕੈਦੀ ਬਣਾ ਲਿਆ। ਮੁਕਦੀ ਗੱਲ ਅਬਦੁਸ ਸਮਦ ਖ਼ਾਨ ਨੇ ਉਸ ਜਮਾਤ ਦੇ ਬਹੁਤ ਸਾਰੇ ਆਦਮੀਆਂ ਨੂੰ ਟੋਪੀਆਂ ਨਾਲ ਢੱਕ ਕੇ ਤੇ ਊਠਾਂ ਉੱਤੇ ਸਵਾਰ ਕਰਾ ਕੇ ਬਾਦਸ਼ਾਹ ਦੇ ਦਰਬਾਰ ਵਿਚ ਭੇਜ ਦਿੱਤਾ। ਕਹਿੰਦੇ ਹਨ ਕਿ ਇਹ ਵਾਕਿਆ ਫ਼ਰੁੱਖ਼ਸੀਅਰ ਦੇ ਸਮੇਂ ਵਾਪਰਿਆ ਸੀ। ਬਹਰਹਾਲ ਸਿੱਖਾਂ ਦੀ ਉਸ ਜਮਾਤ ਨੂੰ ਇਸਲਾਮ ਧਾਰਨ ਕਰਨ ਦੀ ਪੇਸ਼ਕਸ਼ ਕੀਤੀ ਗਈ, ਪਰ ਇਕ ਨੇ ਵੀ ਇਸਲਾਮ ਨਾ ਕਬੂਲਿਆ। ਸਾਰੇ ਕਤਲ ਹੋ ਗਏ। (ਪੰਨੇ 147-148)

# ਬੁੱਧ ਸਿੰਘ ਅਰੋੜਾ

## *ਰਿਸਾਲਾ ਦਰ ਅਹਿਵਾਲ ਨਾਨਕ ਸ਼ਾਹ ਦਰਵੇਸ਼*

## (1783 ਈ.)

ਬੁੱਧ ਸਿੰਘ ਲਾਹੌਰ ਦਾ ਰਹਿਣ ਵਾਲਾ ਤੇ ਜਾਤੀ ਦਾ ਅਰੋੜਾ ਸੀ।[1] ਇਸ ਨੇ ਮੇਜਰ ਜੇਮਜ਼ ਬਰਾਉਨ ਦੀ, ਜੋ ਈਸਟ ਇੰਡੀਆ ਕੰਪਨੀ ਵੱਲੋਂ ਮੁਗ਼ਲ ਬਾਦਸ਼ਾਹ, ਸ਼ਾਹ ਆਲਮ ਦੂਜੇ ਦੇ ਦਰਬਾਰ ਵਿਚ 1782-1785 ਈ. ਦਰਮਿਆਨ ਰੈਜ਼ੀਡੈਂਟ ਵਜੋਂ ਮੁਕੱਰਰ ਸੀ, ਨੌਕਰੀ ਕਰ ਲਈ ਸੀ।[2] ਇਹ ਉਹ ਸਮਾਂ ਸੀ, ਜਦੋਂ ਸਿੱਖਾਂ ਦੀਆਂ ਗੰਗਾ-ਜਮੁਨਾ ਦੁਆਬ ਦੇ ਇਲਾਕੇ ਵਿਚ ਸੈਨਿਕ ਸਰਗਰਮੀਆਂ ਵੱਧ ਗਈਆਂ ਸਨ, ਜਿਨ੍ਹਾਂ ਨਾਲ ਅਵਧ ਦੇ ਨਵਾਬ ਦੇ ਇਲਾਕੇ ਨੂੰ ਵੀ ਖ਼ਤਰਾ ਹੋ ਗਿਆ ਸੀ। ਮੁਗ਼ਲ ਬਾਦਸ਼ਾਹ ਸ਼ਾਹ ਆਲਮ ਵੀ ਸਿੱਖਾਂ ਦੇ ਦਿੱਲੀ ਵਿਚ ਦਾਖ਼ਲੇ ਤੋਂ ਚਿੰਤਾਤੁਰ ਸੀ। ਸਿੱਖਾਂ ਦੀ ਰਾਜਨੀਤਿਕ ਚੜ੍ਹਤ ਨੂੰ ਸਮਝਣ ਲਈ ਅੰਗਰੇਜ਼ਾਂ ਨੇ ਸਿੱਖ ਧਰਮ ਦੇ ਸਿਧਾਂਤ ਤੇ ਰਹੁ-ਰੀਤਾਂ ਦਾ ਅਧਿਐਨ ਤੇ ਜਾਣਕਾਰੀ ਗ੍ਰਹਿਣ ਕਰਨੀ ਪਹਿਲੋਂ ਹੀ ਆਰੰਭ ਕੀਤੀ ਹੋਈ ਸੀ। ਮੁਗ਼ਲ ਦਰਬਾਰ ਦਿੱਲੀ ਵਿਚ ਤਾਇਨਾਤ ਬ੍ਰਿਟਿਸ਼ ਰੈਜ਼ੀਡੈਂਟ, ਮੇਜਰ ਜੇਮਜ਼ ਬਰਾਉਨ ਵੀ ਉਕਤ ਕਿਸਮ ਦੀ ਜਾਣਕਾਰੀ ਇਕੱਤਰ ਕਰਨ ਦੇ ਆਹਰ ਵਿਚ ਲੱਗਾ ਹੋਇਆ ਸੀ। ਭਾਵੇਂ ਉਹ ਨਾਮ ਨਹੀਂ ਦੱਸਦਾ, ਪਰ ਲਿਖਦਾ ਹੈ ਕਿ ਉਸ ਨੂੰ ਦੋ ਹਿੰਦੂ ਭੱਦਰ-ਪੁਰਸ਼ ਮਿਲੇ, ਜਿਨ੍ਹਾਂ ਨੇ ਆਪਣੇ ਜੀਵਨ ਦਾ ਕਾਫ਼ੀ ਸਮਾਂ ਲਾਹੌਰ ਵਿਚ ਗੁਜ਼ਾਰਿਆ ਸੀ। ਇਨ੍ਹਾਂ ਪਾਸ ਸਿੱਖ ਧਰਮ ਦੇ ਉਦੈ ਤੇ ਵਿਕਾਸ ਬਾਰੇ ਦੇਵਨਾਗਰੀ ਵਿਚ ਲਿਖੀ ਇਕ ਕਿਤਾਬ ਸੀ, ਜਿਸ ਦਾ ਉਨ੍ਹਾਂ ਨੇ ਮੇਜਰ ਜੇਮਜ਼ ਬਰਾਉਨ ਦੀ ਪ੍ਰੇਰਨਾ ਉੱਤੇ ਫ਼ਾਰਸੀ ਵਿਚ ਸੰਖੇਪ ਰੂਪ ਤਿਆਰ ਕੀਤਾ। ਉਸ ਨੂੰ ਮੇਜਰ ਜੇਮਜ਼ ਬਰਾਉਨ ਨੇ ਅੰਗਰੇਜ਼ੀ ਵਿਚ ਉਲਥਾਇਆ ਤੇ ਸਿੱਖਾਂ ਬਾਰੇ ਆਪਣੀ ਕਿਤਾਬ *History of the Origin and Progress of the Sikhs* (September 1787) ਲਿਖਣ ਲਈ ਪ੍ਰਯੋਗ ਕੀਤਾ।[3] ਪ੍ਰਾਪਤ ਸਰੋਤਾਂ ਦੇ ਆਧਾਰ ਉੱਤੇ ਵਿਦਵਾਨਾਂ ਦਾ ਵਿਚਾਰ ਹੈ ਕਿ ਉਪਰੋਕਤ ਕਥਿਤ ਦੋ ਹਿੰਦੂ ਭੱਦਰ-ਪੁਰਸ਼ ਕੋਈ ਹੋਰ ਨਹੀਂ, ਬਲਕਿ ਬੁੱਧ ਸਿੰਘ ਅਰੋੜਾ ਤੇ ਉਸ ਦਾ ਸਾਥੀ ਲਾਲਾ ਅਜੈਬ ਸਿੰਘ ਸੂਰਜ (ਮਾਲੇਰਕੋਟਲਾ ਵਾਸੀ) ਸਨ। *ਰਿਸਾਲਾ ਦਰ ਅਹਿਵਾਲ ਨਾਨਕ ਸ਼ਾਹ ਦਰਵੇਸ਼* ਵੀ ਉਹੀ ਕਿਤਾਬ ਹੈ, ਜੋ ਉਨ੍ਹਾਂ ਨੇ ਮੇਜਰ

---

1. ਕੁਝ ਵਿਦਵਾਨ ਬੁੱਧ ਸਿੰਘ ਨੂੰ ਜਾਤੀ ਦਾ ਖੱਤਰੀ ਲਿਖਦੇ ਹਨ; ਦੇਖੋ, Nabi Hadi, *Dictionary of Indo-Persian Literature*, p. 141.
2. Ganda Singh (Ed.), *Early European Accounts of the Sikhs*, p. 2.
3. *Ibid.*, p. 13.

ਜੇਮਜ਼ ਬਰਾਉਨ ਦੀ ਪ੍ਰੇਰਨਾ ਨਾਲ 1783 ਈ. ਵਿਚ ਮੁਕੰਮਲ ਕੀਤੀ ਸੀ।[4] ਬੁੱਧ ਸਿੰਘ ਅਰੋੜਾ ਤੇ ਲਾਲਾ ਅਜੈਬ ਸਿੰਘ ਦੋਨੋਂ ਪੰਜਾਬ ਦੇ ਰਹਿਣ ਵਾਲੇ ਸਨ ਤੇ ਉਮੀਦ ਸੀ ਕਿ ਉਨ੍ਹਾਂ ਦੀ ਸਿੱਖ ਧਰਮ ਬਾਰੇ ਜਾਣਕਾਰੀ ਵੀ ਕਾਫ਼ੀ ਹੱਦ ਤਕ ਸਹੀ ਹੋਵੇਗੀ, ਪਰ ਅਜਿਹਾ ਹੋ ਨਹੀਂ ਸਕਿਆ, ਕਿਉਂਕਿ *ਰਿਸਾਲਾ ਦਰ ਅਹਿਵਾਲ ਨਾਨਕ ਸ਼ਾਹ ਦਰਵੇਸ਼* ਵਿਚ ਸਿੱਖਾਂ ਦੇ ਧਰਮ ਤੇ ਇਤਿਹਾਸ ਬਾਰੇ ਕਈ ਪ੍ਰਕਾਰ ਦੀਆਂ ਉਕਾਈਆਂ ਪ੍ਰਵੇਸ਼ ਕਰ ਗਈਆਂ ਹਨ।

ਬਾਬਾ ਬੰਦਾ ਸਿੰਘ ਬਹਾਦੁਰ ਸੰਬੰਧੀ ਇਸ ਵਿਚ ਕੁਝ ਅਜਿਹੇ ਤੱਥਾਂ ਦਾ ਉਲੇਖ ਹੋਇਆ ਹੈ, ਜੋ ਫ਼ਾਰਸੀ ਦੀ ਕਿਸੇ ਹੋਰ ਲਿਖਤ ਵਿਚ ਨਹੀਂ ਮਿਲਦੇ। ਮਿਸਾਲ ਵਜੋਂ ਬੁੱਧ ਸਿੰਘ ਲਿਖਦਾ ਹੈ ਕਿ ਬੰਦਾ ਬੈਰਾਗੀ ਸੀ, ਭਾਵ ਬਾਬਾ ਬੰਦਾ ਸਿੰਘ ਬਹਾਦੁਰ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਤੋਂ ਪੂਰਵ ਬੈਰਾਗੀ ਸੰਪ੍ਰਦਾਇ ਨਾਲ ਸੰਬੰਧਿਤ ਸੀ। ਉਹ ਬਾਬਾ ਬੰਦਾ ਸਿੰਘ ਬਹਾਦੁਰ ਦਾ ਜਨਮ ਪੁਣਛ ਦੇ ਪਿੰਡ ਰਾਜੌਰੀ ਦੀ ਬਜਾਇ ਜਲੰਧਰ ਦੁਆਬ ਵਿਚ ਕਰਤਾਰਪੁਰ ਦੇ ਨਜ਼ਦੀਕ ਪੰਡੋਰੀ ਵਿਚ ਹੋਇਆ ਦੱਸਦਾ ਹੈ। ਉਹ ਇਹ ਵੀ ਲਿਖਦਾ ਹੈ ਕਿ ਬੰਦਾ ਬੈਰਾਗੀ ਗੁਰੂ ਗੋਬਿੰਦ ਸਿੰਘ ਨਾਲ ਪਹਿਲੋਂ ਹੀ ਪਰੀਚਿਤ ਸੀ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਦੋ ਮਹੀਨੇ ਬਾਅਦ ਸਿੱਖ ਧਰਮ ਵਿਚ ਦਾਖ਼ਲ ਹੋ ਗਿਆ ਸੀ ਤੇ ਦੱਖਣ ਦੇ ਸਫ਼ਰ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸੀ। ਬੁੱਧ ਸਿੰਘ ਅਨੁਸਾਰ ਬੰਦਾ ਸਿੰਘ ਬਹਾਦੁਰ ਗੁਰੂ ਗੋਬਿੰਦ ਸਿੰਘ ਦੀ ਦੇਹ ਦਾ ਸਸਕਾਰ ਕਰਨ ਉਪਰੰਤ ਪੰਜਾਬ ਵੱਲ ਰਵਾਨਾ ਹੋਇਆ, ਪੰਜਾਬ ਦੇ ਬਹੁਤ ਸਾਰੇ ਜ਼ਿਮੀਂਦਾਰ ਜਿਨ੍ਹਾਂ ਵਿਚ ਪਹਾੜੀ ਰਾਜੇ ਤੇ ਕੁਝ ਮੁਗ਼ਲ ਅਧਿਕਾਰੀ ਵੀ ਸ਼ਾਮਿਲ ਸਨ, ਬੰਦਾ ਸਿੰਘ ਬਹਾਦੁਰ ਦੇ ਸਮੇਂ ਸਿੱਖ ਧਰਮ ਵਿਚ ਪ੍ਰਵੇਸ਼ ਕਰ ਗਏ ਸਨ।

## -2-

...ਬੰਦਾ ਨਾਮੀ ਬੈਰਾਗੀ ਵਾਸੀ ਪਿੰਡ ਪੰਡੋਰੀ, ਜੋ ਜਲੰਧਰ ਦੁਆਬੇ (ਦੇ ਇਲਾਕੇ) ਦੇ ਤੁਅਲਕੇ ਕਰਤਾਰਪੁਰ ਵਿਚ ਸਥਿਤ ਹੈ, ਦੀ ਗੁਰੂ ਗੋਬਿੰਦ ਸਿੰਘ ਨਾਲ ਦੋਸਤੀ ਅਤੇ ਅਸੀਮ ਭਰੋਸਾ ਸੀ। ਉਸ ਨੂੰ ਗੁਰੂ ਗੋਬਿੰਦ ਸਿੰਘ ਦੇ ਪੁੱਤਰਾਂ ਦੇ ਮਾਰੇ ਜਾਣ ਦੀ ਘਟਨਾ ਨੇ ਬਹੁਤ ਪੀੜਿਤ ਕੀਤਾ। ਉਸ ਨੇ ਬਹੁਤ ਦੁੱਖ ਤੇ ਉਦਾਸੀ ਅਨੁਭਵ ਕੀਤੀ। ਅਜਿਹੀਆਂ ਸੰਭਾਵੀ ਘਟਨਾਵਾਂ ਤੋਂ ਸੁਰੱਖਿਆ ਦੀ ਯੋਜਨਾ ਦੇ ਅੰਤਰਗਤ, ਉਸ ਨੇ ਗੁਰੂ ਗੋਬਿੰਦ ਸਿੰਘ ਦੇ ਦਿਲੋਂ ਬਣੇ ਮੁਰੀਦਾਂ ਨੂੰ ਉਕਸਾਇਆ ਅਤੇ ਤਿਆਰ ਕੀਤਾ ਅਤੇ ਆਪ ਵੀ ਉਹਨਾਂ ਦੇ ਫ਼ਿਰਕੇ ਵਿਚ ਸ਼ਾਮਿਲ ਹੋ ਗਿਆ। ਉਸ ਨੇ ਸਭ ਮੁਰੀਦਾਂ (ਸਿੱਖਾਂ) ਨੂੰ ਇਸ ਪ੍ਰਕਾਰ ਇਕੱਠੇ ਕੀਤਾ। ਇਸ ਘਟਨਾ ਤੋਂ ਦੋ ਕੁ ਮਹੀਨੇ ਪਿੱਛੋਂ ਵਜ਼ੀਰ ਖ਼ਾਨ, ਫ਼ੌਜਦਾਰ ਸਰਹਿੰਦ ਨੇ ਖ਼ਿਜ਼ਰ ਖ਼ਾਨ ਅਫ਼ਗ਼ਾਨ ਨੂੰ ਜ਼ਿਲ੍ਹਾ [ਚਰਕ] ਜੋ ਕੋਟ ਰਾਏ ਕਲ੍ਹਾ (ਰਾਇਪੁਰ) ਤੋਂ ਤੀਹ ਕੋਹ ਦੇ ਫ਼ਾਸਲੇ ਉੱਤੇ ਹੈ, ਦੇ ਬੰਦੋਬਸਤ ਵਾਸਤੇ ਨਿਯੁਕਤ ਕੀਤਾ। ਉਕਤ ਵਰਣਿਤ (ਅਫ਼ਗ਼ਾਨ) ਉਸ ਥਾਂ ਪੁੱਜਿਆ ਤਾਂ ਸਭ ਜ਼ਿਮੀਂਦਾਰ ਉਸ ਦੇ ਵਿਰੋਧੀ ਹੋ ਗਏ। ਉਸ ਨੂੰ ਇਕ ਪਹਾੜੀ ਉਪਰ ਘੇਰ ਲਿਆ।

4. *Ibid.*, p. 2.

ਅਚਾਨਕ ਛੋਟੀ ਤੋਪ ਦੇ ਇਕ ਗੋਲੇ ਦੀ ਚੋਟ ਕਾਰਨ ਉਸ ਨੇ ਜਾਨ ਰੱਬ ਹਵਾਲੇ ਕਰ ਦਿੱਤੀ (ਭਾਵ ਮਰ ਗਿਆ)। ਇਸ ਘਟਨਾ ਕਾਰਨ ਇਲਾਕੇ ਦੀ ਅਮਲਦਾਰੀ ਹੱਥੋਂ ਨਿਕਲ ਗਈ ਅਤੇ ਗੜਬੜ ਪੈਦਾ ਹੋ ਗਈ। ਇਸੇ ਸਮੇਂ ਦੌਰਾਨ ਭਾਵ ਇਕ ਹਜ਼ਾਰ ਇਕ ਸੌ ਉੱਨੀ (1119) ਹਿਜਰੀ ਨੂੰ ਹਜ਼ਰਤ ਆਲਮਗੀਰ ਔਰੰਗਜ਼ੇਬ ਰੱਬੀ ਇੱਛਾ ਅਨੁਸਾਰ ਇਸ ਨਾਸ਼ਮਾਨ ਸੰਸਾਰ ਤੋਂ ਅਮਰ ਜਹਾਨ ਵੱਲ ਕੂਚ ਕਰ ਗਿਆ। ਕਿਸਾਨਾਂ ਦੇ ਸਾਰੇ ਇਲਾਕਿਆਂ ਵਿਚ ਵੱਡੇ ਪੈਮਾਨੇ ਉੱਤੇ ਗ਼ਦਰ ਹੋ ਗਿਆ। ਇਹ ਖ਼ਬਰ ਸੁਣ ਕੇ ਮੁਰਸ਼ਦ ਦੇ ਸਪੁੱਤਰ ਬਹਾਦਰ ਸ਼ਾਹ ਨੇ, ਜੋ ਕਾਬੁਲ ਦੇ ਇਲਾਕੇ ਦੇ ਪ੍ਰਬੰਧ ਤੇ ਸੂਬੇਦਾਰੀ ਵਾਸਤੇ ਨਿਯੁਕਤ ਸੀ, ਇਕ ਫ਼ੌਜ ਤਿਆਰ ਕੀਤੀ ਅਤੇ ਅਕਬਰਾਬਾਦ (ਆਗਰਾ) ਵੱਲ ਰੁਖ਼ ਕੀਤਾ। ਦੱਖਣ ਦੇ ਇਲਾਕਿਆਂ ਵੱਲੋਂ ਆਜ਼ਮ ਸ਼ਾਹ ਸ਼ਾਹਜ਼ਾਦੇ ਨੇ ਆਪਣੀ ਫ਼ੌਜ ਲੈ ਕੇ ਅਕਬਰਾਬਾਦ ਵੱਲ ਚਾਲੇ ਪਾਏ। ਇਕ ਦੂਸਰੇ ਉੱਤੇ ਇਲਜ਼ਾਮ ਲਾਉਣ 'ਤੇ ਮੈਦਾਨ ਵਿਚ ਦੋਹਾਂ ਭਰਾਵਾਂ ਦੇ ਦਰਮਿਆਨ ਵੱਡੀ ਜੰਗ ਹੋਈ। ਦੋਹਾਂ ਪਾਸਿਆਂ (ਦੀ ਫ਼ੌਜ) ਵਿੱਚੋਂ ਬਹੁ-ਗਿਣਤੀ ਵਿਚ (ਸੈਨਿਕ) ਲੋਕਾਂ ਨੇ ਸ਼ਹੀਦੀ ਦਾ ਜਾਮ ਪੀਤਾ ਅਤੇ ਬਹੁ-ਗਿਣਤੀ ਵਿਚ ਲੋਕਾਂ ਜ਼ਿੰਦਗੀ ਦੀ ਪੂੰਜੀ ਮ੍ਰਿਤੂ ਦੇ ਅੱਗੇ ਲੁਟਾ ਦਿੱਤੀ। ਰੱਬੀ ਇੱਛਾ ਨਾਲ ਸ਼ਾਹਜ਼ਾਦਾ ਆਜ਼ਮ ਸ਼ਾਹ ਨੂੰ ਜੰਨਤ ਭਾਗਾਂ ਵਿਚ ਮਿਲੀ, ਭਾਵ ਮਰ ਗਿਆ ਅਤੇ ਉਸ ਦਾ ਲਸ਼ਕਰ ਤਬਾਹ ਹੋ ਗਿਆ। ਰੱਬੀ ਹੁਕਮ ਅਨੁਸਾਰ ਬਹਾਦਰ ਸ਼ਾਹ ਬਾਦਸ਼ਾਹ ਤਖ਼ਤ ਉਪਰ ਬੈਠ ਗਿਆ ਅਤੇ ਲੋਕਾਂ ਨੇ ਬਾਦਸ਼ਾਹੀ ਦਾ ਖ਼ੁਤਬਾ ਉਸ ਦੇ ਨਾਮ ਦਾ ਪੜ੍ਹਿਆ। ਸਲਤਨਤ ਦੇ ਸਾਰੇ ਅਹੁਦੇਦਾਰਾਂ ਨੇ ਉਸ ਨੂੰ ਸੁਲਤਾਨ ਮੰਨਦੇ ਹੋਏ ਉਸ ਦੀ ਤਾਬੇਦਾਰੀ ਕਬੂਲ ਕਰ ਲਈ। ਜਿਨ੍ਹਾਂ ਦਿਨਾਂ ਵਿਚ ਦੋਹਾਂ ਸ਼ਾਹਜ਼ਾਦੇ ਭਰਾਵਾਂ ਵਿਚਕਾਰ ਜੰਗ ਹੋ ਰਹੀ ਸੀ ਅਤੇ ਸ਼ਾਹੀ ਪ੍ਰਬੰਧ ਵਿਚ ਗੜਬੜ ਦੀ ਹਾਲਤ ਸੀ, ਤਾਂ ਉਹਨਾਂ (ਸਿੱਖਾਂ) ਨੇ ਮੌਕਾ ਪਾਇਆ, ਉਸ ਗੜਬੜ ਦੀ ਸਥਿਤੀ ਨੂੰ ਨਿਆਮਤ ਸਮਝਦਿਆਂ ਆਪਣੇ ਫ਼ਿਰਕੇ ਦੇ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ ਵੱਡਾ ਹਜੂਮ ਇਕੱਠਾ ਕਰ ਕੇ ਨਵਾਬ ਵਜ਼ੀਰ ਖ਼ਾਨ ਉੱਤੇ ਟੁੱਟ ਪਏ। ਉਕਤ ਨਵਾਬ ਆਪਣੇ ਪਾਸ ਮੌਜੂਦ ਫ਼ੌਜ ਨੂੰ ਨਾਲ ਲੈ ਕੇ ਸਰਹਿੰਦ ਨਗਰ ਤੋਂ ਸਵਾਰ ਹੋਏ ਤੇ ਬਾਹਰ ਆ ਗਏ ਅਤੇ ਇਕ ਜੰਗ ਵਿਚ ਮਾਰੇ ਗਏ। ਫ਼ੌਜ ਲੁੱਟ ਲਈ ਗਈ। ਨਵਾਬ ਵਜ਼ੀਰ ਖ਼ਾਨ ਦੇ ਰਿਸ਼ਤੇਦਾਰਾਂ ਤੇ ਪੁੱਤਰਾਂ ਨੂੰ ਲੋਕਾਂ ਨੇ ਕਤਲ ਕਰ ਦਿੱਤਾ। ਸਰਹਿੰਦ ਸ਼ਹਿਰ ਅਤੇ ਪਾਣੀਪਤ ਤੱਕ ਨੇੜੇ-ਤੇੜੇ ਦੇ ਕਸਬੇ ਸਿੱਖਾਂ ਦੀ ਅਮਲਦਾਰੀ ਵਿਚ ਸ਼ਾਮਿਲ ਹੋ ਜਾਣ ਦੀ ਮਨਾਦੀ ਹੋ ਗਈ। ਸੁੱਚਾ ਨੰਦ ਦੀਵਾਨ ਦੇ ਪੈਰਾਂ ਵਿਚ ਰੱਸੀ ਬੰਨ੍ਹ ਕੇ ਘਸੀਟਦੇ ਘਸੀਟਦੇ ਮਾਰ ਦਿੱਤਾ ਅਤੇ ਕੁੱਤਿਆਂ ਵਾਲੀ ਦਸ਼ਾ ਕਰਕੇ ਉਸ ਨੂੰ ਸਜ਼ਾ ਦੇ ਆਖ਼ਰ ਤੱਕ ਪਹੁੰਚਾਇਆ। ਮਕਬਰਿਆਂ ਤੇ ਮਸਜਿਦਾਂ ਨੂੰ ਢਾਹ ਦਿੱਤਾ ਤੇ ਹੋਰ ਬੜੀਆਂ ਤਬਾਹੀਆਂ ਉਹਨਾਂ ਕੀਤੀਆਂ। ਉਸ ਗਿਰੋਹ (ਸਿੱਖਾਂ) ਨੂੰ ਸੱਤਾ ਇਸ ਹੱਦ ਤਕ ਪ੍ਰਾਪਤ ਹੋ ਗਈ ਕਿ ਸਭ ਹਿੰਦੂ ਤੇ ਮੁਸਲਮਾਨ, ਸੁਲਤਾਨ ਦੀ ਤਾਬਿਆਦਾਰੀ ਤੋਂ ਨੱਸ ਗਏ ਅਤੇ ਉਨ੍ਹਾਂ (ਸਿੱਖਾਂ) ਦੀ ਤਾਬਿਆਦਾਰੀ ਕਬੂਲ ਕਰ ਲਈ। ਉਨ੍ਹਾਂ ਦਾ ਸਰਦਾਰ (ਬੰਦਾ ਸਿੰਘ ਬਹਾਦੁਰ) ਬਾਜ਼ੀਗਰ ਸੀ। ਉਹ ਲੋਕ ਵਾਲ ਨਹੀਂ ਕਟਵਾਉਂਦੇ ਸਨ। ਵੱਡੇ ਲੋਕਾਂ ਅੱਗੇ ਨਵੀਂ ਤੋਂ ਨਵੀਂ ਯੋਜਨਾ ਬਣਾਉਂਦੇ ਤੇ ਨੇਪਰੇ ਚੜ੍ਹਾਉਂਦੇ। ਹਰ ਇਕ ਦਾ ਦਿਲ ਜਹਾਲਤ ਦੀ ਬੰਦਗੀ ਤੇ ਤਾਬੇਦਾਰੀ ਕਰਦਾ

ਸੀ। ਕੋਈ ਹਿੰਦੂ ਤੇ ਭਾਵੇਂ ਮੁਸਲਮਾਨ ਹੁੰਦਾ, ਉਹ ਉਸ ਨੂੰ 'ਸਿੰਘ' ਦੇ ਨਾਮ ਨਾਲ ਬੁਲਾਉਂਦੇ ਸਨ। ਜਿਵੇਂ ਕਿ ਦੀਨਦਾਰ ਖ਼ਾਨ ਬੰਦੋਬਸਤ ਦਾ ਝੰਡਾਬਰਦਾਰ ਸੀ, ਦੀਨਦਾਰ ਸਿੰਘ ਬਣ ਗਿਆ। ਇਸੇ ਪ੍ਰਕਾਰ ਬਹੁਤ ਸਾਰੇ ਲੋਕਾਂ ਨੇ ਇਸਲਾਮੀ ਰੀਤੀ-ਰਿਵਾਜ (ਨਿਭਾਉਣੇ) ਛੱਡ ਦਿੱਤੇ ਅਤੇ ਅੰਧਕਾਰ ਦੇ ਰਾਹੇ ਪੈ ਗਏ। ਉਹਨਾਂ ਨੇ ਸਿੱਖਾਂ ਨਾਲ ਸੰਧੀਆਂ ਤੇ ਮੁਆਹਿਦੇ ਪੱਕੇ ਕਰ ਲਏ। ਬਹੁਤ ਸਾਰੇ ਮੁਸਲਮਾਨ ਲੋਕ, ਹਿੰਦੂਆਂ ਦੇ ਘਰਾਂ ਵਿਚ ਛੁਪ ਗਏ। ਮਾਲੇਰ (ਕੋਟਲਾ) ਵਿਚ ਵੀ ਸਿੱਖਾਂ ਦੀ ਹਕੂਮਤ ਕਾਇਮ ਹੋ ਗਈ। ਉਹਨਾਂ (ਸਿੱਖਾਂ) ਨੇ ਖ਼ਵਾਜ਼ਾ ਖ਼ਿਜ਼ਰ ਖ਼ਾਨ ਦੀ ਕਬਰ ਪੁੱਟ ਦਿੱਤੀ, ਦੇਖਿਆ ਕਿ ਲਾਸ਼ ਅਜੇ ਗਲੀ ਨਹੀਂ, ਬਾਹਰ ਕੱਢੀ ਅਤੇ ਇਕ ਸਤੂਨ (ਖੰਭੇ) ਨਾਲ ਵਿਹੜੇ ਵਿਚ ਟੰਗ ਦਿੱਤੀ। ਉਨ੍ਹਾਂ ਵਿੱਚੋਂ ਇਕ ਵਿਅਕਤੀ ਨੇ ਉਸ (ਲਾਸ਼) ਦੇ ਹੱਥ ਤਲਵਾਰ ਪਕੜਾ ਦਿੱਤੀ ਕਿ ਹੁਣ ਕੀ ਕਰਨਾ ਹੈ। ਇਕ ਸ਼ਾਂਤੀ ਦਾ ਮਹੱਤਵ ਜਾਨਣ ਵਾਲਾ (ਵਿਅਕਤੀ) ਵੀ ਮੌਜੂਦ ਸੀ, ਉਸ ਨੇ ਕਿਹਾ, "ਬਹੁਤ ਬੁਰੀ ਗੱਲ ਹੈ।" ਉਹ ਫਿਰ ਤੁਰਕਾਂ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਗਏ।

ਜਦੋਂ ਸਿੱਖਾਂ ਦੇ ਗਰੋਹ ਦੀ (ਪੈਦਾ) ਕੀਤੀ ਗੜਬੜ ਅਤੇ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੀ ਮੌਤ ਦੀ ਖ਼ਬਰ ਦੀ ਅਰਜ਼ੀ ਸ਼ਾਹਜਹਾਨਾਬਾਦ, ਰਾਜਧਾਨੀ ਦੇ ਸੂਬੇਦਾਰ ਮੁਹੰਮਦ ਯਾਰ ਖ਼ਾਨ ਨੂੰ ਪੁੱਜੀ ਅਤੇ ਇਲਾਕੇ ਦੇ ਖ਼ਬਰਨਵੀਸ ਰਾਹੀਂ ਨਿਰੰਤਰ ਘਟਨਾਵਾਂ ਦਾ ਹਾਲ ਬਹਾਦਰ ਸ਼ਾਹ ਬਾਦਸ਼ਾਹ ਗਾਜ਼ੀ ਨੂੰ ਮਿਲਿਆ ਤਾਂ ਭਾਵੇਂ ਉਸ ਦੇ ਦਿਲ ਵਿਚ ਉਸ ਦੇ ਦੱਖਣ ਦੇਸ਼ ਵਿਚ ਹੁੰਦੇ ਹੋਏ ਵੀ ਬਾਕੀ ਛੇ ਸੂਬਿਆਂ ਦਾ ਪੂਰਾ ਧਿਆਨ ਰਹਿੰਦਾ ਸੀ, ਪਰ ਇਸ ਮਾਮਲੇ ਨੂੰ ਹੋਰ ਬਰਦਾਸ਼ਤ ਕਰਨਾ ਹੁਕਮਰਾਨੀ ਵਾਸਤੇ ਅਯੋਗ ਸਮਝਦਾ ਸੀ। ਉਸ ਨੇ ਇਧਰ ਮੁੜਨ ਦਾ ਇਰਾਦਾ ਕੀਤਾ। ਕੁਝ ਹਜ਼ਾਰ ਸਵਾਰ ਅਤੇ ਤੋਪਖ਼ਾਨਾ ਦੇ ਕੇ ਰੁਸਤਮ ਦਿਲ ਖ਼ਾਨ ਦੇ ਭਤੀਜੇ ਸੁਲਤਾਨ ਕੁਲੀ ਖ਼ਾਨ ਦੀ ਅਗਵਾਈ ਵਿਚ ਸਿੱਖਾਂ ਨੂੰ ਸਬਕ ਦੇਣ ਵਾਸਤੇ ਫ਼ੌਜ ਦੇ ਅੱਗੇ ਅੱਗੇ ਹਰਾਵਲ ਦਸਤੇ ਵਜੋਂ ਭੇਜਿਆ। ਸਰਹਿੰਦ ਜ਼ਿਲ੍ਹੇ ਦੇ ਦਰਮਿਆਨ (ਦੇ ਇਲਾਕੇ) ਅਤੇ ਅਫ਼ਗ਼ਾਨਾਂ ਦਾ ਬੱਸੀ (ਬੱਸੀ ਪਠਾਣਾਂ) ਆਦਿ ਕਸਬੇ ਦੇ (ਜਿਨ੍ਹਾਂ) ਲੋਕਾਂ ਦੀ ਸਿੱਖਾਂ ਦੇ ਹੱਥੋਂ ਤਬਾਹੀ ਹੋਈ ਸੀ, ਉਨ੍ਹਾਂ ਨੇ ਬਾਦਸ਼ਾਹੀ ਮੁਹਿੰਮ ਨੇਪਰੇ ਚਾੜ੍ਹਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ਉਹ ਜੇਤੂ (ਸ਼ਾਹੀ) ਫ਼ੌਜ ਨਾਲ ਸ਼ਾਮਿਲ ਹੋ ਗਏ। ਬਾਦਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਸਭ ਰਾਜਧਾਨੀ ਦੇ ਇਲਾਕੇ ਵਿਚ ਪੁੱਜਣ ਤੇ ਇਕੱਠੇ ਹੋ ਜਾਣ। ਜਿਥੋਂ ਤੱਕ ਸੰਭਵ ਹੋ ਸਕੇ, ਦੁਸ਼ਮਨਾਂ ਨੂੰ ਬਾਹਰ ਕੱਢ ਦੇਣ ਅਤੇ ਇਹ ਬਿਲਕੁਲ ਸਹਿਣ ਨਾ ਕਰਨ ਕਿ ਫ਼ਸਾਦ ਉਠ ਖਲੋਵੇ। ਸੂਬੇ ਦੇ ਵਾਸੀਆਂ ਨੂੰ ਕੋਈ ਤਕਲੀਫ਼ ਨਾ ਹੋਵੇ। ਜਿਸ ਕਿਸੇ ਵਿਅਕਤੀ ਦੇ ਸਿਰ ਉੱਤੇ ਕੇਸ ਹੋਣ, ਉਸ ਨੂੰ ਕਤਲ ਕਰ ਦੇਣ। ਇਸ ਪਿੱਛੋਂ (ਉਕਤ) ਬਾਦਸ਼ਾਹ (ਆਪਣੇ) ਸ਼ਾਹਜ਼ਾਦੇ ਭਰਾਵਾਂ ਤੋਂ ਰਾਜਭਾਗ ਨੂੰ (ਖੋਹ ਕੇ) ਪ੍ਰਮੁੱਖ ਅਮੀਰਾਂ ਤੇ ਵਜ਼ੀਰਾਂ ਨਾਲ ਕੰਮ-ਕਾਜ ਵਿਚ ਲੱਗ ਗਿਆ। ਉਕਤ ਵਿਅਕਤੀ (ਸੁਲਤਾਨ ਕੁਲੀ ਖ਼ਾਨ) ਤੇਜ਼ੀ ਨਾਲ ਪਾਣੀਪਤ (ਦੇ ਇਲਾਕੇ) ਵਿਚ ਪੁੱਜਿਆ। ਭਾਵੇਂ ਉਸ ਦਾ ਅਹੁਦਾ (ਇਤਨਾ) ਉੱਚਾ ਨਹੀਂ ਸੀ ਅਤੇ ਉਸ ਦੀ ਸਫਲਤਾ ਦੀ ਵੀ ਆਸ ਨਹੀਂ ਸੀ, ਪਰੰਤੂ ਸ਼ਾਹੀ ਸਰਮਾਏ, ਰੁਅਬ-ਦਾਬ ਅਤੇ ਰੱਬੀ ਕਿਰਪਾ ਨਾਲ ਉਹ ਇਸਲਾਮ ਦੇ ਜੋਧਿਆਂ ਵਿਚ ਸ਼ਾਮਿਲ ਕੀਤਾ ਜਾਂਦਾ ਸੀ। ਉਹ (ਸਿੱਖਾਂ ਨਾਲ) ਜੰਗ ਲੜਨ ਲੱਗ

ਪਿਆ। ਦੂਸਰੇ ਪਾਸਿਉਂ ਸਿੱਖ ਪੱਕੇ ਇਰਾਦੇ ਤੇ ਤਿਆਰੀ ਨਾਲ ਟੁਕੜੀਆਂ ਬਣਾ ਕੇ ਮੈਦਾਨ ਵਿਚ ਨਿਕਲੇ, ਕਤਲ ਤੇ ਮਾਰ-ਧਾੜ ਦੀ ਅੱਗ ਸ਼ੁਅਲੇ ਭੜਕਾਉਣ ਲੱਗੀ। ਬੜੀ (ਲੰਮੀ) ਦੇਰ ਤੱਕ ਜੰਗ ਚੱਲਦੀ ਰਹੀ। ਬਹਾਦਰ ਲੋਕਾਂ ਦੀ ਮਾਰ-ਧਾੜ ਬਿਆਨੋਂ ਬਾਹਰੀ ਹੋ ਗਈ। ਉਨ੍ਹਾਂ (ਸਿੱਖਾਂ) ਦੀ ਫ਼ੌਜ ਦਾ ਬਖ਼ਸ਼ੀ, ਜਿਸ ਦਾ ਨਾਮ ਕੇਸਰੀ ਸਿੰਘ ਸੀ, ਤੀਰ ਦਾ ਜ਼ਖ਼ਮ ਖਾ ਕੇ ਜ਼ਮੀਨ ਉੱਤੇ ਡਿੱਗ ਪਿਆ। ਸਿੱਖਾਂ ਦੇ ਗਰੋਹ ਵਿਚ ਭਗਦੜ ਮੱਚ ਗਈ। ਉਹ ਮੁਕਾਬਲੇ ਦੀ ਹਿੰਮਤ ਨਾ ਜੁਟਾਉਂਦੇ ਹੋਏ ਹਾਰ ਖਾ ਕੇ ਦੌੜ ਗਏ ਅਤੇ ਆਪਣੇ ਸਰਦਾਰ ਨੂੰ ਸਰਹਿੰਦ (ਵਿਚ) ਜਾ ਮਿਲੇ। ਜੇਤੂ ਫ਼ੌਜ ਤੇ ਫ਼ਤਹਿਮੰਦ ਸਰਦਾਰ ਉਹਨਾਂ ਦਾ ਪਿੱਛਾ ਕਰਦੇ ਹੋਏ ਸਰਹਿੰਦ ਦੇ ਇਲਾਕੇ ਵਿਚ ਪਹੁੰਚੇ। ਨਵਾਬ ਖ਼ਾਨਿ-ਖ਼ਾਨਾਂ ਵਜ਼ੀਰੇ ਆਜ਼ਮ, ਜੋ ਸੁਲਤਾਨ ਕੁਲੀ ਖ਼ਾਨ ਦੀ ਕੁਮਕ ਵਾਸਤੇ ਰਵਾਨਾ ਕੀਤੇ ਗਏ ਸਨ, ਸੁਲਤਾਨ ਕੁਲੀ ਖ਼ਾਨ ਦੀ ਪਿਛਲੀ ਜੰਗੀ ਜਿੱਤ ਵਿਚ ਸ਼ਾਮਿਲ ਹੋ ਗਏ। ਉਪਰੋਕਤ ਵਿਅਕਤੀ ਨੇ ਆਪਣੀ ਪੰਜਾਬ 'ਚ ਲਿਆਂਦੀ ਸੱਠ ਹਜ਼ਾਰ ਸਵਾਰ ਤੇ ਪੈਦਲ ਫ਼ੌਜ ਨੂੰ ਮੁਕਾਬਲਾ ਕਰਨ ਲਈ ਤਿਆਰ ਕੀਤਾ ਅਤੇ ਜੰਗ ਸ਼ੁਰੂ ਹੋ ਗਈ। ਰੱਬੀ ਕਿਰਪਾ ਨਾਲ ਬਹਾਦਰਾਂ ਉਪਰ ਅਸੀਮ (ਸ਼ਾਹੀ) ਦਰਬਾਰ ਵੱਲੋਂ ਕੀਤੀ ਜਾਂਦੀ ਮਿਹਰਬਾਨੀ ਨਾਲ, ਉਹ ਮੈਦਾਨ-ਏ-ਜੰਗ ਵਿਚ ਜੇਤੂ ਹੋਏ ਤੇ ਉਨ੍ਹਾਂ (ਸਿੱਖਾਂ) ਨੂੰ ਹਾਰ ਦਿੱਤੀ। ਬਹੁਤ ਸਾਰਿਆਂ (ਸਿੱਖਾਂ) ਨੂੰ ਤਲਵਾਰ ਦਾ ਖ਼ਾਜਾ ਬਣਾਇਆ। ਬਹੁਤ ਵੱਡੇ ਪੱਧਰ ਉੱਤੇ ਕਤਲ ਕਰ ਦਿੱਤੇ ਅਤੇ ਮਾਰ ਦਿੱਤੇ। ਸਿੱਖਾਂ ਦਾ ਸਰਦਾਰ ਬੰਦਾ (ਸਿੰਘ ਬਹਾਦੁਰ) ਮੁਕਾਬਲਾ ਕਰਨ ਦੀ ਹਿੰਮਤ ਨਾ ਜੁਟਾਉਂਦਾ ਹੋਇਆ ਫ਼ਰਾਰ ਹੋ ਗਿਆ ਤੇ ਗਿਣਤੀ ਦੇ ਥੋੜ੍ਹੇ ਜਿੰਨੇ ਸਿਪਾਹੀਆਂ ਨਾਲ ਗੁਰਦਾਸਪੁਰ ਤੇ ਮਾਖੋਵਾਲ ਦੇ ਨਜ਼ਦੀਕ ਲੋਹਗੜ੍ਹ (ਕਿਲ੍ਹੇ) ਵਿਚ ਸ਼ਰਨ ਲੈ ਲਈ। ਜੇਤੂ ਫ਼ੌਜ (ਪਾਣੀ ਦੀਆਂ) ਲਹਿਰਾਂ ਵਾਂਗ ਉਸ ਦਾ ਪਿੱਛਾ ਕਰਦੀ ਪਹੁੰਚ ਗਈ ਤੇ ਉਕਤ ਗੜ੍ਹ ਨੂੰ ਘੇਰਾ ਪਾ ਲਿਆ ਤੇ ਮੋਰਚੇ ਤਿਆਰ ਕਰ ਲਏ। ਇਕ ਮਹੀਨੇ ਤੱਕ ਰਹਿਕਲੇ ਅਤੇ ਤੋਪਾਂ ਨਾਲ ਲੜਾਈ ਹੁੰਦੀ ਰਹੀ। ਲੋਹਗੜ੍ਹ ਦੇ ਕੀਤੇ ਘਿਰਾਓ ਦੀ ਖ਼ਬਰ ਸੁਣ ਕੇ ਹਜ਼ਰਤ (ਬਾਦਸ਼ਾਹ) ਨੇ ਦੇਰੀ ਕਰਨੀ ਮੁਨਾਸਿਬ ਨਾ ਸਮਝੀ, ਉਹ ਵਾਹੋਦਾਹ ਕੂਚ ਕਰਦਿਆਂ ਹੋਇਆਂ ਰਾਜਧਾਨੀ ਪੁੱਜਿਆ, (ਪਰ) ਕਿਲ੍ਹੇ ਵਿਚ ਦਾਖ਼ਲ ਨਾ ਹੋਇਆ। ਉੱਚੇ-ਉੱਚੇ (ਪਹਾੜੀ) ਰਸਤਿਆਂ ਤੋਂ ਲੰਘਦੇ ਹੋਏ ਜਿਸ ਥਾਂ ਖ਼ਾਨਿ-ਖ਼ਾਨਾਂ ਤੇ ਸੁਲਤਾਨ ਕੁਲੀ ਖ਼ਾਨ ਮੌਜੂਦ ਸਨ, ਪੁੱਜ ਗਿਆ। (ਸਿੱਖਾਂ ਦਾ) ਅਨਾਜ ਦਾ ਗੋਦਾਮ ਖ਼ਾਲੀ ਹੋ ਗਿਆ, ਸਿੱਕਾ ਤੇ ਬਾਰੂਦ ਵੀ ਖ਼ਤਮ ਹੋ ਗਏ। ਘੇਰੇ ਵਿਚ ਫਸੇ (ਸਿੱਖ) ਮਜਬੂਰ ਹੋਏ ਜਾਨ ਤੋਂ ਹੱਥ ਧੋ ਕੇ ਹੱਥ ਵਿਚ ਤਲਵਾਰ ਫੜ, ਕਿਲ੍ਹੇ ਤੋਂ ਬਾਹਰ ਆਏ ਅਤੇ ਜੰਗ ਕਰਨ ਲੱਗ ਪਏ। ਲੁੱਟਮਾਰ ਦਾ ਬਾਜ਼ਾਰ ਗਰਮ ਹੋ ਗਿਆ। ਅਖ਼ੀਰ ਬੰਦਾ (ਸਿੰਘ ਬਹਾਦੁਰ) ਜੇਤੂ ਸਿਪਾਹੀਆਂ ਦੀ ਪਕੜ ਵਿਚ ਆ ਗਿਆ।[5] ਇਹ (ਗੱਲ) ਮਸ਼ਹੂਰ ਸੀ ਕਿ ਉਹ ਜਾਦੂਗਰ ਹੈ ਕਿਧਰੇ ਉੱਡ ਨਾ ਜਾਵੇ, ਇਸ ਲਈ ਉਸ ਨੂੰ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਬਾਦਸ਼ਾਹ ਦੇ ਹਜ਼ੂਰ ਵਿਚ ਲਿਆਏ। ਉਸ ਨੂੰ ਰਾਜਧਾਨੀ ਸ਼ਾਹਜਹਾਨਾਬਾਦ

5. ਲੇਖਕ ਦਾ ਬੰਦਾ ਸਿੰਘ ਬਹਾਦੁਰ ਨੂੰ ਲੋਹਗੜ੍ਹ ਵਿੱਚੋਂ ਗ੍ਰਿਫ਼ਤਾਰ ਕਰਨ ਦਾ ਉਲੇਖ ਸਰਾਸਰ ਗ਼ਲਤ ਹੈ, ਜੋ ਉਸ ਦੀ ਰਚਨਾ ਦੇ ਇਤਿਹਾਸਕ ਮੁੱਲ ਉਪਰ ਪ੍ਰਸ਼ਨ ਚਿੰਨ੍ਹ ਲਾਉਂਦਾ ਹੈ।

ਵਿਚ ਕੋਤਵਾਲੀ ਦੇ ਚਬੂਤਰੇ ਉੱਤੇ ਜਾਨੋਂ ਮਾਰ ਦਿੱਤਾ ਗਿਆ। ਅਣਗਿਣਤ ਸਿੱਖ ਵੀ ਇਸੇ ਪ੍ਰਕਾਰ ਦੀ ਹੋਣੀ ਨੂੰ ਪਹੁੰਚਾਏ ਗਏ। ਹਜ਼ਾਰਾਂ (ਸਿੱਖ) ਹੱਥ ਪੈਰ ਬੰਨ੍ਹ ਕੇ ਲਿਆਂਦੇ ਗਏ। ਬਾਕੀ ਬਚੇ ਸਿੱਖ ਫ਼ਰਾਰ ਹੋ ਗਏ ਤੇ ਕਹਿਲੂਰ ਦੀਆਂ ਪਹਾੜੀਆਂ ਵਿਚ ਲੁਕ ਗਏ। ਉਸ ਜ਼ਿਲ੍ਹੇ ਦੇ ਗੰਵਾਰ ਤੇ ਜ਼ਿਮੀਂਦਾਰ (ਲੋਕ) ਵੀ ਸਿਰ ਉੱਤੇ ਕੇਸ ਰੱਖ ਕੇ ਇਸ ਯੁੱਧ ਵਿਚ ਵੀ ਸ਼ਾਮਿਲ ਹੋ ਗਏ ਸਨ। ਉਨ੍ਹਾਂ ਨੇ ਸਿਰ ਦੇ ਕੇਸ ਕਟਵਾ ਲਏ ਅਤੇ ਜ਼ਿਮੀਂਦਾਰੀ ਦਾ ਕਿੱਤਾ ਅਪਣਾ ਲਿਆ। (ਪੱਤਰੇ 7-12)...

ਜਦੋਂ ਬਾਦਸ਼ਾਹੀ ਡੇਰਾ ਗੋਦਾਵਰੀ ਨਦੀ ਉੱਤੇ ਨਾਂਦੇੜ ਵਿਚ ਲੱਗਿਆ ਹੋਇਆ ਸੀ ਤਾਂ ਗੁਰੂ ਗੋਬਿੰਦ (ਸਿੰਘ) ਇਸ ਜਹਾਨ ਤੋਂ ਚਲਾਣਾ ਕਰ ਗਿਆ। ਬੰਦਾ (ਸਿੰਘ ਬਹਾਦੁਰ) ਤੇ ਉਸ ਦੇ ਸਾਥੀਆਂ ਨੇ ਉਸ ਦਾ ਦਾਹ ਸਸਕਾਰ ਕੀਤਾ ਤੇ ਦੂਸਰੀਆਂ ਜ਼ਾਹਿਰੀ ਰਸਮਾਂ ਤੋਂ ਵਿਹਲੇ ਹੋ ਗਏ। ਉਸ ਪਿੱਛੋਂ ਬੰਦਾ (ਸਿੰਘ ਬਹਾਦੁਰ) ਉਹਨਾਂ ਸਿੱਖਾਂ ਸਮੇਤ ਜੋ ਗੁਰੂ ਗੋਬਿੰਦ (ਸਿੰਘ) ਦੇ ਨਾਲ ਰਹਿੰਦੇ ਸਨ, ਪੰਜਾਬ ਦੀ ਰਾਹੇ ਪੈ ਗਿਆ। ਉਸ ਨੇ ਸਢੌਰਾ ਨਾਮ ਸ਼ਹਿਰ, ਜੋ ਸਰਹਿੰਦ ਤੋਂ ਚਾਲ੍ਹੀ ਕੋਹ ਦੇ ਫ਼ਾਸਲੇ ਉੱਤੇ ਹੈ, ਆ ਡੇਰਾ ਕੀਤਾ। ਥੋੜ੍ਹੇ ਹੀ ਸਮੇਂ ਦੇ ਬੀਤਣ ਪਿੱਛੋਂ ਉਸ ਪਾਸ ਲਗਭਗ ਦਸ ਬਾਰ੍ਹਾਂ ਹਜ਼ਾਰ (ਭੈੜੇ) ਵਿਅਕਤੀ ਇਕੱਠੇ ਹੋ ਗਏ। ਵਜ਼ੀਰ ਖ਼ਾਨ ਨੇ ਜਦ ਇਹ ਖ਼ਬਰ ਸੁਣੀ ਤਾਂ ਉਸ ਨੇ ਆਪਣੀ ਫ਼ੌਜ ਅਤੇ ਰੁਤਬੇ ਦੇ ਹੰਕਾਰ ਵਿਚ, ਇਸ ਘਟਨਾਕ੍ਰਮ ਨੂੰ ਮਾਮੂਲੀ ਗੱਲ ਸਮਝਿਆ, ਉਹ ਫ਼ੌਜ ਸਮੇਤ ਸਰਹਿੰਦ ਸ਼ਹਿਰ ਵਿਚ ਪੁੱਜਾ। ਵਜ਼ੀਰ ਖ਼ਾਨ ਨਿੱਜੀ ਤੌਰ ਉੱਤੇ ਇਸ ਘਟਨਾ ਨੂੰ ਸੁਣ ਕੇ ਚਾਲ੍ਹੀ ਪੰਜਾਹ ਹਜ਼ਾਰ ਸਵਾਰ ਤੇ ਪੈਦਲ ਸਿਪਾਹੀਆਂ ਨਾਲ ਸ਼ਹਿਰੋਂ ਬਾਹਰ ਆਇਆ ਤੇ ਮੁਕਾਬਲੇ ਲਈ ਤਿਆਰ ਹੋ ਗਿਆ। ਬੰਦਾ (ਸਿੰਘ ਬਹਾਦੁਰ) ਜੋ ਕਮਾਲ ਦਰਜੇ ਦਾ ਤੀਰ-ਅੰਦਾਜ਼ ਸੀ, ਉਸ ਨੇ ਇਕ ਤੀਰ ਕਮਾਨ ਦੇ ਚਿੱਲੇ 'ਤੇ ਚੜ੍ਹਾਇਆ ਤੇ ਵਜ਼ੀਰ ਖ਼ਾਨ ਵੱਲ ਛੱਡ ਦਿੱਤਾ। ਉਹ ਤੀਰ ਵਜ਼ੀਰ ਖ਼ਾਨ ਦੇ ਆਣ ਲੱਗਾ ਤੇ ਉਹ ਜ਼ਮੀਨ ਉੱਤੇ ਡਿੱਗ ਪਿਆ ਤੇ ਜਾਨ ਅੱਲਾਹ ਦੇ ਸਪੁਰਦ ਕਰ ਦਿੱਤੀ। ਜਿਉਂ ਹੀ ਸਿਪਾਹੀਆਂ ਨੇ ਆਪਣੇ ਸਰਦਾਰ ਨੂੰ ਮੋਏ ਹੋਏ ਤੱਕਿਆ ਤਾਂ ਉਹ ਹਾਰ ਗਏ ਅਤੇ ਫ਼ਰਾਰ ਹੋਣ ਲਈ ਰਾਹ ਲੱਭਣ ਲੱਗੇ। ਬੰਦਾ ਸਿੰਘ ਬਹਾਦੁਰ ਦੇ (ਬਦਕਿਰਦਾਰ) ਸਾਥੀ, ਇੱਕੋ-ਹੱਲੇ ਵਿਚ ਸ਼ਹਿਰ ਵਿਚ ਦਾਖ਼ਲ ਹੋ ਗਏ ਤੇ ਲੁੱਟਮਾਰ ਤੇ ਕਤਲੇਆਮ ਸ਼ੁਰੂ ਕਰ ਦਿੱਤੀ। ਉਹਨਾਂ ਨੇ ਸਮੁੱਚੇ ਸ਼ਹਿਰ ਨੂੰ ਅੱਗ ਲਾ ਦਿੱਤੀ। ਉਸ ਪਿੱਛੋਂ ਉਹ ਪੂਰੇ ਪੰਜਾਬ ਦੇ ਮੁਲਕ ਨੂੰ ਫੂਕਣ ਅਤੇ ਲੁੱਟਣ ਵਿਚ ਰੁੱਝ ਗਏ। ਬਹਾਦਰ ਸ਼ਾਹ ਜੋ ਬੜੀ ਧੀਰਜ ਵਾਲਾ ਵਿਅਕਤੀ ਸੀ, ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਨਾ ਕੀਤੀ। ਉਸ ਤੋਂ ਪਿੱਛੋਂ ਮੁਹੰਮਦ ਫ਼ਰੁੱਖ਼ਸੀਅਰ ਨੇ ਸਲਤਨਤ ਦੀ ਗੱਦੀ ਉੱਤੇ ਬਿਰਾਜਮਾਨ ਹੋ ਕੇ ਰੌਣਕ ਬਖ਼ਸ਼ੀ। ਉਸ ਨੇ ਸਭ ਇਲਾਕਿਆਂ ਦੀ ਫ਼ੌਜ, ਬੰਦਾ (ਸਿੰਘ ਬਹਾਦੁਰ) ਤੇ ਉਸ ਦੇ ਸਾਥੀਆਂ ਵਿਰੁੱਧ ਵਿੱਢੀ ਮੁਹਿੰਮ ਉੱਤੇ ਰਵਾਨਾ ਕਰ ਦਿੱਤੀ। ਬੰਦਾ (ਸਿੰਘ ਬਹਾਦੁਰ) ਉਸ ਫ਼ੌਜ (ਦੇ ਮੁਕਾਬਲੇ) ਦੀ ਤਾਬ ਨਾ ਲਿਆਉਂਦਾ ਹੋਇਆ ਪਰਗਣਾ ਵਟਾਲੇ ਤੇ ਸਰਹਿੰਦ ਸੂਬੇ ਦੇ ਇਲਾਕਿਆਂ ਵਿੱਚੋਂ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਕਿਲ੍ਹੇ ਵਿਚ ਆਪਣੇ ਸਾਥੀਆਂ ਸਮੇਤ ਜਾ ਵੜਿਆ। ਇਹ ਸਥਾਨ ਪੰਜਾਬ ਦੇ ਕੇਂਦਰ ਵਿਚ ਹੈ। ਬਾਦਸ਼ਾਹੀ ਫ਼ੌਜ ਨੇ ਉਸ ਦਾ ਪਿੱਛਾ ਕਰਦਿਆਂ ਹੋਇਆਂ ਗੁਰਦਾਸਪੁਰ (ਗੁਰਦਾਸ ਨੰਗਲ) ਪੁੱਜ ਕੇ (ਕਿਲ੍ਹੇ ਨੂੰ) ਘੇਰਾ

ਪਾ ਲਿਆ। ਜਦੋਂ ਕੁਝ ਸਮਾਂ ਉਸ ਘੇਰੇ ਵਿਚ ਬੀਤਿਆ ਤਾਂ ਕਿਲ੍ਹੇ ਦੇ ਅੰਦਰ ਖਾਣ-ਪੀਣ ਦਾ ਸਾਰਾ ਭੰਡਾਰ ਮੁੱਕ ਗਿਆ ਤੇ ਕੁਝ ਵੀ ਬਾਕੀ ਨਾ ਰਿਹਾ ਤਾਂ ਘਿਰੇ ਹੋਏ ਲੋਕਾਂ ਦਾ ਜੀਉਣਾ ਔਖਾ ਹੋ ਗਿਆ। ਉਹ ਕਮਜ਼ੋਰੀ ਕਾਰਨ ਮਰਨ ਕਿਨਾਰੇ ਪੁੱਜ ਗਏ। ਉਹ ਕਿਲ੍ਹੇ ਦੇ ਅੰਦਰ ਮੌਜੂਦ ਜਾਨਵਰਾਂ ਜਿਵੇਂ ਘੋੜੇ, ਊਠਾਂ ਤੇ ਕੁੱਤਿਆਂ ਨੂੰ ਖਾ ਕੇ ਜੀਉਣ ਲੱਗੇ। ਜਿਉਂ ਹੀ ਇਹ ਮੁਹਿੰਮ ਆਪਣੇ ਖ਼ਾਤਮੇ ਨੂੰ ਪਹੁੰਚੀ ਤਾਂ ਘਿਰੇ ਹੋਏ ਲੋਕ ਕਿਲ੍ਹੇ ਦੀ ਫ਼ਸੀਲ ਉੱਤੇ ਆਉਂਦੇ ਤੇ ਫ਼ੌਜ ਵੱਲ ਵੇਖਦੇ ਸਨ। ਸ਼ਾਹੀ ਲੋਕ ਉਹਨਾਂ ਦੀ ਕਮਜ਼ੋਰੀ ਤੋਂ ਜਾਣੂ ਸਨ, ਉਨ੍ਹਾਂ ਨੂੰ ਦੂਰੋਂ ਹੀ ਰੋਟੀ ਦਾ ਟੁਕੜਾ ਦਿਖਾਂਦੇ ਤਾਂ ਘਿਰੇ ਵਿਅਕਤੀ ਅਚੇਤ ਹੀ ਕਿਲ੍ਹੇ ਤੋਂ ਥੱਲੇ ਡਿੱਗ ਪੈਂਦੇ ਸਨ। ਜਦੋਂ ਲਸ਼ਕਰ ਦੇ ਸਰਦਾਰ ਨੂੰ ਘਿਰੇ ਹੋਏ ਵਿਅਕਤੀਆਂ ਦੀ ਹਾਲਤ ਚੰਗੀ ਤਰ੍ਹਾਂ ਮਾਲੂਮ ਹੋ ਗਈ ਤਾਂ ਇੱਕੋ ਹੱਲਾ ਮਾਰ ਕੇ ਕਿਲ੍ਹੇ ਦੇ ਅੰਦਰ ਜਾ ਵੜਿਆ ਤੇ ਸਭ ਵਿਅਕਤੀਆਂ ਨੂੰ ਬਿਨਾਂ ਕਿਸੇ ਹੀਲ-ਹੁਜਤ ਤੇ ਵਿਰੋਧ ਦੇ ਮੁਸ਼ਕਾਂ ਬੰਨ੍ਹ ਕੇ (ਕਿਲ੍ਹੇ ਤੋਂ) ਬਾਹਰ ਲੈ ਆਏ। ਉਨ੍ਹਾਂ ਦੇ ਆਪਸ ਵਿਚ ਬੰਨ੍ਹੇ ਹੋਏ ਹੱਥਾਂ (ਦੀ ਹੱਥ-ਕੜੀ) ਦੇ ਸੁਰਾਖ਼ਾਂ ਵਿੱਚੋਂ ਰੱਸੀ ਖਿੱਚ ਕੇ ਊਠਾਂ ਦੀਆਂ ਕਤਾਰਾਂ ਵਾਂਗ ਬਾਦਸ਼ਾਹ ਦੇ ਸਾਹਮਣੇ ਪਹੁੰਚਾਏ ਗਏ। ਬਾਦਸ਼ਾਹ ਨੇ ਬੰਦਾ (ਸਿੰਘ ਬਹਾਦੁਰ) ਤੇ ਉਸ ਦੇ (ਕਈ) ਸਾਥੀਆਂ ਨੂੰ ਕਤਲ ਕਰਵਾ ਦਿੱਤਾ ਤੇ ਕਈਆਂ ਉੱਤੇ ਰਹਿਮ ਖਾ ਕੇ ਛੱਡ ਦਿੱਤਾ।[6] ਫ਼ਰੁੱਖ਼ਸੀਅਰ ਦੇ ਰਾਜ-ਕਾਲ ਤੱਕ ਕੋਈ (ਵਿਅਕਤੀ) ਸਿੱਖ ਦਾ ਨਾਮ ਜ਼ਬਾਨ ਉੱਤੇ ਨਹੀਂ ਲਿਆਉਂਦਾ ਸੀ। (ਪੱਤਰੇ 43-45)

---

6. ਲੇਖਕ ਦਾ ਉਕਤ ਬਿਆਨ ਨਿਰਾਧਾਰ ਹੈ।

# *ਹਕੀਕਤ-ਏ-ਬਿਨਾ-ਵ-ਉਰੂਜ਼-ਏ-ਫ਼ਿਰਕਾ-ਏ-ਸਿੱਖਾਂ*

(1784 ਈ.)

*ਹਕੀਕਤ-ਏ-ਬਿਨਾ-ਵ-ਉਰੂਜ਼-ਏ-ਫ਼ਿਰਕਾ-ਏ-ਸਿੱਖਾਂ* ਇਕ ਛੋਟੀ ਜਿਹੀ ਰਚਨਾ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਲੈ ਕੇ ਤੈਮੂਰ ਸ਼ਾਹ ਦੁਆਰਾ ਮੁਲਤਾਨ ਦੀ ਜਿੱਤ ਤੱਕ ਦਾ ਹਾਲ ਸੰਖਿਪਤ ਰੂਪ ਵਿਚ ਵਰਣਨ ਕੀਤਾ ਗਿਆ ਹੈ। ਕੁਝ ਵਿਦਵਾਨ ਇਸ ਨੂੰ ਸ਼ਹਿਜ਼ਾਦਾ ਤੈਮੂਰ ਸ਼ਾਹ ਪੁੱਤਰ ਅਹਿਮਦ ਸ਼ਾਹ ਅਬਦਾਲੀ ਜਾਂ ਉਸ ਦੇ ਕਿਸੇ ਮੁਨਸ਼ੀ ਦੀ ਕ੍ਰਿਤ ਮੰਨਦੇ ਹਨ।[1] ਪ੍ਰੋ. ਗੰਡਾ ਸਿੰਘ ਦਾ ਅਨੁਮਾਨ ਹੈ ਕਿ ਇਸ ਦਾ ਲੇਖਕ ਮੁਈਨਉਲ ਮੁਲਕ ਭਾਵ ਮੀਰ ਮੰਨੂੰ ਦਾ ਕੋਈ ਨਜ਼ਦੀਕੀ ਸ਼ਖ਼ਸ ਜਾਂ ਫਿਰ ਉਸ ਦਾ ਕੋਈ ਮੁਨਸ਼ੀ ਸੀ। ਉਨ੍ਹਾਂ ਨੇ *ਹਕੀਕਤ-ਏ-ਬਿਨਾ-ਵ-ਉਰੂਜ਼* ਦੀਆਂ ਅੰਦਰੂਨੀ ਗਵਾਹੀਆਂ ਦੇ ਆਧਾਰ ਉੱਤੇ ਇਸ ਦਾ ਰਚਨਾ ਕਾਲ 1783-1785 ਈ. ਦੇ ਵਿਚਕਾਰ ਮਿਥਿਆ ਹੈ।[2]

ਇਸ ਦੇ ਲੇਖਕ ਨੇ ਸਿੱਖ ਗੁਰੂ ਸਾਹਿਬਾਨ ਬਾਰੇ ਵਿਚਾਰ ਕਰਦਿਆਂ ਸਿੱਖ ਪੰਥ ਦੇ ਉਦੈ ਨੂੰ ਸੰਖੇਪ ਰੂਪ ਵਿਚ ਵਰਣਨ ਕੀਤਾ ਹੈ। ਪਰ ਇਸ ਲਿਖਤ ਵਿਚ ਸਿੱਖ ਗੁਰੂ ਸਾਹਿਬਾਨ ਖ਼ਾਸ ਕਰਕੇ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਬਾਰੇ ਗੰਭੀਰ ਗ਼ਲਤੀਆਂ ਤੇ ਭ੍ਰਾਂਤੀਆਂ ਪ੍ਰਵੇਸ਼ ਕਰ ਗਈਆਂ ਹਨ। ਫਲਸਰੂਪ ਵਿਦਵਾਨਾਂ ਦਾ ਇਹ ਮੱਤ ਹੈ ਕਿ ਇਸ ਰਚਨਾ ਵਿਚਲੀ ਗਵਾਹੀ ਨੂੰ ਬੜੀ ਸਾਵਧਾਨੀ ਨਾਲ ਪ੍ਰਯੋਗ ਕਰਨਾ ਚਾਹੀਦਾ ਹੈ। ਡਾ. ਇੰਦੂ ਭੂਸ਼ਨ ਬੈਨਰਜੀ ਨੇ ਇਸ ਦਾ ਅੰਗਰੇਜ਼ੀ ਵਿਚ ਇਕ ਤਰਜਮਾ 1942 ਈ. ਵਿਚ ਪ੍ਰਕਾਸ਼ਿਤ ਕਰਵਾਇਆ ਸੀ।[3] *ਹਕੀਕਤ* ਦੇ ਲੇਖਕ ਨੇ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਿਤ ਲੋਹਗੜ੍ਹ ਦੇ ਜੰਗ ਨੂੰ ਖ਼ਾਹ-ਮਖ਼ਾਹ ਗੁਰੂ ਗੋਬਿੰਦ ਸਿੰਘ ਨਾਲ ਜੋੜਨ ਦੀ ਗ਼ਲਤੀ ਕੀਤੀ ਹੈ। ਭਾਵੇਂ ਬੰਦਾ ਸਿੰਘ ਬਹਾਦੁਰ ਦੇ ਦਿੱਲੀ ਵਿਚ ਸ਼ਹੀਦ ਕੀਤੇ ਜਾਣ ਵਾਲੇ ਸਥਾਨ ਬਾਰੇ *ਹਕੀਕਤ* ਦੇ ਲੇਖਕ ਦੀ ਗਵਾਹੀ ਹੋਰਨਾਂ ਇਤਿਹਾਸਕਾਰਾਂ ਦੀ ਗਵਾਹੀ ਨਾਲ ਮੇਲ ਨਹੀਂ ਖਾਂਦੀ, ਪਰ ਕੁਝ ਕੁ ਵਾਕਿਆਤ ਖ਼ਾਸ ਕਰਕੇ ਬੰਦਾ ਸਿੰਘ ਬਹਾਦੁਰ ਦੇ ਸਸਕਾਰ ਸੰਬੰਧੀ ਉਸ ਦਾ ਬਿਆਨ ਬੜੇ ਮਹੱਤਵ ਵਾਲਾ ਹੈ।

---

1. Kirpal Singh, *A Catalogue of Persian and Sanskrit Manuscript,* p. 36.
2. Ganda Singh, *The Place of Baba Banda Singh's Execution,* pp. 126-27; also see Nabi Hadi, *Dictionary of Indo Persian Literature,* p. 224.
3. Indu Bhusan Banerjee, 'A Short History of the Origin and Rise of the Sikhs', *Indian History Quarterly,* Vol. XVII, 1942.

## -2-

### [ਸ਼ਾਹੀ ਫ਼ੌਜ ਦੀ ਸਿੱਖਾਂ ਵਿਰੁੱਧ ਕਾਰਵਾਈ] :

...ਉਨ੍ਹਾਂ (ਸਿੱਖਾਂ) ਨੇ ਸਾਰੇ ਲਾਹੌਰ ਸੂਬੇ ਵਿਚ ਜਿਥੇ ਭੀ ਸਿੱਖ ਸਨ, ਲੁੱਟ-ਖੋਹ ਦਾ ਤਰੀਕਾ ਜਾਰੀ ਕਰ ਦਿੱਤਾ। ਆਖ਼ਿਰਕਾਰ ਬਹਾਦਰ ਸ਼ਾਹ ਨੇ ਰਾਜਾ ਜੈ ਸਿੰਘ ਤੇ ਮਾਰਵਾੜ ਦੇ ਰਾਜੇ ਅਜੀਤ ਸਿੰਘ ਨੂੰ ਮੁਕੰਮਲ ਤੌਰ 'ਤੇ ਖਦੇੜਨ ਲਈ ਲੱਕ ਬੰਨ੍ਹਿਆ। ਉਨ੍ਹਾਂ ਤੋਂ ਇਕ ਭੁੱਲ ਹੋ ਗਈ ਸੀ ਕਿ ਨਰਬਦਾ ਦਰਿਆ ਪਾਰ ਕਰਦੇ ਸਮੇਂ ਉਹ ਦੋਵੇਂ ਰਾਜੇ ਭੱਜ ਕੇ ਰਾਣਾ ਦੇ ਟਿਕਾਣੇ ਉਦੇਪੁਰ ਵਿਚ ਜਾ ਵੜੇ ਸਨ। ਇਨ੍ਹਾਂ ਦੋਹਾਂ ਰਾਜਿਆਂ ਵਿੱਚੋਂ ਕੋਈ ਭੀ ਕਦੇ ਰਾਣਾ ਦੇ ਇਲਾਕੇ ਵਿਚ ਨਹੀਂ ਸੀ ਗਿਆ, ਬਲਕਿ ਬਾਦਸ਼ਾਹ ਦੇ ਹੁਕਮ ਅਨੁਸਾਰ ਹਮੇਸ਼ਾ ਰਾਣਾ ਦੇ ਮੁਲਕ ਨੂੰ ਉਜਾੜਨ ਦੀ ਕੋਸ਼ਿਸ਼ ਕਰਦੇ ਸਨ। ਰਾਣਾ ਨੇ ਉਨ੍ਹਾਂ ਦੋਹਾਂ ਰਾਜਿਆਂ ਦੇ ਪੁੱਜਣ ਨੂੰ ਗਨੀਮਤ ਸਮਝ ਕੇ ਆਪਣੀਆਂ ਦੋਹਾਂ ਬੇਟੀਆਂ ਨੂੰ ਉਨ੍ਹਾਂ ਦੋਹਾਂ ਰਾਜਿਆਂ ਨਾਲ ਵਿਆਹ ਦਿੱਤਾ। ਬਾਦਸ਼ਾਹ ਖ਼ੁਦ ਧੁੰਦਾਹਰ ਦੇ ਇਲਾਕੇ ਵਿਚ ਦਾਖ਼ਲ ਹੋ ਕੇ ਸ਼ਹਿਰ ਅਮੇਰ (ਜੈਪੁਰ) ਨੂੰ ਆਪਣੇ ਕਬਜ਼ੇ ਵਿਚ ਲੈ ਕੇ ਚਾਹੁੰਦਾ ਸੀ ਕਿ ਇਨ੍ਹਾਂ ਦੋਹਾਂ ਰਾਜਿਆਂ ਨੂੰ ਚੰਗੀ ਤਰ੍ਹਾਂ ਸੋਧ ਦੇਵੇ। ਸ਼ਹਿਰ ਅਮੇਰ ਉਸ ਇਲਾਕੇ ਦੀ ਰਾਜਧਾਨੀ ਹੈ ਅਤੇ ਹੁਣ ਜੈ ਸਿੰਘ ਨੇ ਉਹਦੇ ਹੇਠਲੇ ਪਾਸੇ (ਮਹਿਲ) ਬਣਾਇਆ ਹੈ ਤੇ ਰਾਜਾ ਕਛਵਾਹਾ ਉਥੇ ਠਹਿਰ ਰਿਹਾ ਹੈ। ਲਾਹੌਰ ਤੋਂ ਉਸ ਦੁਖਦਾਈ ਘਟਨਾ (ਸਿੱਖ ਵਿਦਰੋਹ) ਦੀ ਖ਼ਬਰ ਬਾਦਸ਼ਾਹ ਦੇ ਮੁਬਾਰਕ ਕੰਨਾਂ ਵਿਚ ਪਈ। ਬਾਦਸ਼ਾਹ ਜ਼ਾਤੀ ਤੌਰ 'ਤੇ ਉਸ ਇਲਾਕੇ ਵੱਲ ਚੱਲ ਪਿਆ।

### [ਲੋਹਗੜ੍ਹ ਦੀ ਲੜਾਈ] :

ਸ਼ਾਹੀ ਫ਼ੌਜਾਂ ਪਹਿਲਾਂ ਹੀ ਰਵਾਨਾ ਹੋ ਚੁੱਕੀਆਂ ਸਨ। ਸੋ ਇਕ ਦੋ ਜੰਗਾਂ ਬੜੀ ਬਹਾਦਰੀ ਨਾਲ ਲੜੀਆਂ ਗਈਆਂ। ਗੁਰੂ ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਨੇ ਭੱਜ ਕੇ ਪਹਾੜੀ ਇਲਾਕੇ ਵਿਚ ਜਾ ਪਨਾਹ ਲਈ।[4] ਜਿਸ ਥਾਂ ਸਿੱਖ ਮਿਲੇ, ਉਸ ਨੂੰ ਕਤਲ ਕੀਤੇ ਜਾਣ ਦਾ ਹੁਕਮ ਸੀ। ਸਿੱਖ ਸਾਰੇ ਕੇਸ ਕਟਵਾ ਕੇ ਬੇਖਟਕਾ ਪਰਜਾ ਵਿਚ ਦਾਖ਼ਲ ਹੋ ਰਹੇ ਸਨ ਅਤੇ ਉਹ ਖ਼ੁਦ ਨੂੰ ਖੇਤੀਬਾੜੀ ਦੇ ਕੰਮ ਵਿਚ ਲੁਕੋ ਲੈਂਦੇ ਸਨ। ਮਾਖੋਵਾਲ [ਲੋਹਗੜ੍ਹ] ਦੇ ਸਥਾਨ ਤੋਂ ਬਿਨਾਂ, ਜਿਥੇ ਗੁਰੂ ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਰਹਿੰਦਾ ਸੀ, ਸਾਰੇ ਸੂਬੇ ਵਿਚ ਕੋਈ ਸਿੱਖ ਨਾ ਰਿਹਾ ਅਤੇ ਜੇ ਹੈ ਵੀ ਸੀ ਤਾਂ ਉਹ ਨਾਨਕਪੰਥੀ ਫ਼ਕੀਰਾਂ ਵਿਚ ਸਮਾਂ ਬਤੀਤ ਕਰਦਾ ਸੀ। ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਨੇ ਮਾਖੋਵਾਲ ਵਿਖੇ ਕੱਚਾ ਕਿਲ੍ਹਾ ਬਣਾ ਲਿਆ ਸੀ। ਉਹ ਕੁਝ ਮਹੀਨੇ ਦੁਆਬੇ ਦੇ ਫ਼ੌਜਦਾਰ ਨਾਲ ਮਾਖੋਵਾਲ ਦੇ ਕੱਚੇ ਕਿਲ੍ਹੇ ਵਿਚ ਜੰਗ ਕਰਦਾ ਰਿਹਾ ਸੀ।[5] ਅੰਤ ਨੂੰ ਉਸ ਦੀ ਰਸਦ ਦੀ ਤੰਗੀ ਨੇ ਆ ਘੇਰਿਆ। ਉਸ ਦੇ ਸਾਰੇ

---

4. *ਹਕੀਕਤ* ਦਾ ਲੇਖਕ ਬੰਦਾ ਸਿੰਘ ਬਹਾਦੁਰ ਸੰਬੰਧੀ ਵਾਕਿਆਤ ਨੂੰ ਗੁਰੂ ਗੋਬਿੰਦ ਸਿੰਘ ਨਾਲ ਜੋੜ ਰਿਹਾ, ਜੋ ਸਰਾਸਰ ਗ਼ਲਤ ਹੈ।
5. ਲੇਖਕ ਲੋਹਗੜ੍ਹ ਦੀ ਬਜਾਇ ਮਾਖੋਵਾਲ ਦਾ ਜ਼ਿਕਰ ਕਰ ਰਿਹਾ ਹੈ, ਜੋ ਉਸ ਦੀ ਇਤਿਹਾਸਕ ਸੂਝ ਉਪਰ ਪ੍ਰਸ਼ਨ-ਚਿੰਨ੍ਹ ਖੜ੍ਹਾ ਕਰਦਾ ਹੈ।

ਆਦਮੀ ਤਿੱਤਰ-ਬਿੱਤਰ ਹੋ ਗਏ। ਇਕ ਰਾਤ ਗੋਬਿੰਦ [ਬੰਦਾ ਸਿੰਘ ਬਹਾਦੁਰ] ਭੀ ਭੱਜ ਗਿਆ। ਉਸ ਨੇ ਇਕ ਸ਼ਖ਼ਸ ਨੂੰ ਆਪਣੀ ਥਾਂ ਕਾਇਮ ਕਰ ਦਿੱਤਾ ਤੇ ਉਸ ਨੂੰ ਜੰਗ ਕਰਨ ਵਿਚ ਰੁਝਾਈ ਰੱਖਿਆ। ਗੁਰੂ [ਬੰਦਾ ਸਿੰਘ ਬਹਾਦੁਰ] ਨੇ ਉਸ ਨੂੰ ਕਿਹਾ ਕਿ "ਤੂੰ ਸੁਲਹ ਕਰਨ ਦਾ ਸੰਦੇਸ਼ ਭੇਜ ਕੇ ਕਿਲ੍ਹਾ ਉਨ੍ਹਾਂ ਦੇ ਹਵਾਲੇ ਕਰ ਦੇ ਤੇ ਕਹਿ ਕਿ ਮੈਂ ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਹਾਂ।" ਉਸੇ ਮੁਤਾਬਿਕ ਏਲਚੀ ਕਿਲ੍ਹੇ ਵਿੱਚੋਂ ਬਾਹਰ ਨਿਕਲਿਆ ਤੇ ਉਸ ਨੇ ਕਿਹਾ ਕਿ ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਪਨਾਹ ਚਾਹੁੰਦਾ ਹੈ ਤੇ ਕਿਲ੍ਹਾ ਖ਼ਾਲੀ ਕਰਦਾ ਹੈ। ਜਦੋਂ ਫ਼ੌਜਦਾਰ ਨੇ ਸੁਣਿਆ ਤਾਂ ਬੋਲਿਆ ਕਿ ਉਹ ਇਸਲਾਮ ਕਬੂਲ ਕਰੇ ਨਹੀਂ ਤਾਂ ਜਿਉਂਦਾ ਨਹੀਂ ਬਚੇਗਾ। ਉਸ ਨੇ ਕਬੂਲ ਨਾ ਕੀਤਾ। ਫ਼ੌਜਦਾਰ ਦੇ ਆਦਮੀ ਜੰਗ ਕਰਨ ਲੱਗ ਪਏ ਤੇ ਕਿਲ੍ਹੇ ਨੂੰ ਫ਼ਤਹਿ ਕਰ ਲਿਆ। ਉਸ ਸ਼ਖ਼ਸ ਨੂੰ ਜਿਸ ਨੂੰ ਗੁਰੂ [ਬੰਦਾ ਸਿੰਘ ਬਹਾਦੁਰ] ਨੇ ਬਿਠਾਇਆ ਸੀ, ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਖ਼ਿਆਲ ਨਾਲ ਕਿ ਗੋਬਿੰਦ ਸਿੰਘ [ਬੰਦਾ ਸਿੰਘ ਬਹਾਦੁਰ] ਹੱਥ ਲੱਗ ਗਿਆ ਹੈ, ਉਸ ਨੇ ਖ਼ੁਸ਼ੀ ਦਾ ਨਗਾਰਾ ਵਜਾ ਦਿੱਤਾ। ਜਦੋਂ ਉਸ ਨੂੰ ਫ਼ੌਜਦਾਰ ਦੇ ਸਾਹਮਣੇ ਲਿਆਂਦਾ ਗਿਆ ਤੇ ਪੁੱਛ-ਗਿਛ ਕੀਤੀ ਗਈ ਤਾਂ ਪਤਾ ਲੱਗਾ ਕਿ ਉਹ ਮੋਇਆ ਤਾਂ ਛੜਾ ਵਿਅਕਤੀ ਹੈ। ਫ਼ੌਜਦਾਰ ਨੇ ਪੁੱਛਿਆ, "ਤੂੰ ਇਹ ਕੰਮ ਕਿਉਂ ਕੀਤਾ?" ਉਸ ਨੇ ਦੱਸਿਆ, "ਮੈਂ ਗੁਰੂ [ਬੰਦਾ ਸਿੰਘ] ਦੀ ਜਾਨ ਬਚਾਉਣ ਲਈ ਇਹ ਕੰਮ ਕੀਤਾ ਹੈ ਤਾਂ ਕਿ ਮੈਂ ਮਾਰਿਆ ਜਾਵਾਂ ਤੇ ਮੁਰਸ਼ਿਦ ਜਿਉਂਦਾ ਰਵ੍ਹੇ।" ਫ਼ੌਜਦਾਰ ਨੇ ਫ਼ੌਰਨ ਉਸ ਨੂੰ ਜਹੰਨਮ ਵਿਚ ਭੇਜ ਦਿੱਤਾ। ਬਾਅਦ ਵਿਚ ਸਿੱਖ ਇਕ ਦੋ ਸਾਲ ਮਗਰੋਂ ਹਰੇਕ ਪਰਗਣੇ ਵਿਚ ਸੌ ਦੋ ਸੌ ਇਕੱਠੇ ਹੋ ਕੇ ਸ਼ੋਰ-ਸ਼ਰਾਬਾ ਪਾਉਂਦੇ ਸਨ ਅਤੇ ਰਾਹ ਜਾਂਦੇ ਵਪਾਰੀਆਂ ਨੂੰ ਲੁੱਟ ਲੈਂਦੇ ਸਨ। ਉਨ੍ਹਾਂ ਨੇ ਬਾਅਜ਼ੇ ਕਮਜ਼ੋਰ ਪਿੰਡਾਂ ਨੂੰ ਵੀ ਲੁੱਟਿਆ। ਜਦੋਂ ਝਗੜੇ ਦੀ ਖ਼ਬਰ ਫ਼ੌਜਦਾਰ ਕੋਲ ਪੁੱਜੀ ਤਾਂ ਉਸ ਨੂੰ ਜਿਥੇ ਭੀ ਸਿੱਖ ਮਿਲਦਾ ਸੀ, ਉਸ ਨੂੰ ਕਤਲ ਕਰ ਦਿੰਦਾ ਸੀ। ਬਾਕੀ ਬਚਦੇ ਸਿੱਖ ਪਹਿਲੇ ਵਾਂਗ ਸਿਰ ਦੇ ਵਾਲ ਕਟਵਾ ਕੇ ਪਰਜਾ ਵਿਚ ਸ਼ਾਮਿਲ ਹੋ ਜਾਂਦੇ ਸਨ। ਇਥੋਂ ਤਕ ਕਿ ਹਕੂਮਤ ਬਾਦਸ਼ਾਹ ਫ਼ਰੁੱਖ਼ਸੀਅਰ ਨੂੰ ਮਿਲ ਗਈ।

**[ਫ਼ਰੁੱਖ਼ਸੀਅਰ ਦਾ ਅਹਿਦ] :**

ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ 'ਬੰਦਾ' ਨਾਮੀ ਇਕ ਸਿੱਖ ਪ੍ਰਗਟ ਹੋਇਆ। ਪਹਿਲਾਂ ਸ਼ੁਰੂ ਵਿਚ ਉਸ ਨੇ ਰਸਤਿਆਂ ਵਿਚ ਲੁੱਟ-ਖਸੁੱਟ ਕੀਤੀ ਅਤੇ ਪਿੰਡਾਂ ਨੂੰ ਲੁੱਟਣ ਲਈ ਹੱਥ ਖੋਲ੍ਹਿਆ। ਸਰਹਿੰਦ ਦਾ ਹਾਕਿਮ ਵਜ਼ੀਰ ਖ਼ਾਨ ਸੀ।[6] ਉਸ ਨੇ ਲਾਚਾਰ ਹੋ ਕੇ ਇਨ੍ਹਾਂ ਦੁਖਦਾਈ ਘਟਨਾਵਾਂ ਬਾਰੇ ਬਿਨੈ-ਪੱਤਰ ਬਾਦਸ਼ਾਹ ਕੋਲ ਭੇਜਿਆ। ਦੁਆਬੇ ਦੇ ਫ਼ੌਜਦਾਰ ਨੂੰ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਬੰਦੇ ਨੂੰ ਮੁਕੰਮਲ ਤੌਰ 'ਤੇ ਖਦੇੜੇ। ਫ਼ੌਜਦਾਰ ਜਦੋਂ ਉਸ ਦਾ ਪਿੱਛਾ ਕਰਦਾ ਸੀ, ਸਿੱਖ ਦੂਜੇ ਪਾਸੇ ਨੂੰ ਨੱਠ ਜਾਂਦੇ ਸਨ। ਕਈ ਪ੍ਰਕਾਰ ਦੇ ਆਦਮੀ ਬੰਦੇ ਕੋਲ ਇਕੱਠੇ ਹੋ ਗਏ। ਨੌਬਤ ਇਸ ਹੱਦ

---

6. ਵਜ਼ੀਰ ਖ਼ਾਨ ਫ਼ਰੁੱਖ਼ਸੀਅਰ ਦੇ ਰਾਜ-ਕਾਲ ਵਿਚ ਨਹੀਂ, ਬਲਕਿ ਬਹਾਦਰ ਸ਼ਾਹ ਦੇ ਸਮੇਂ ਸਰਹਿੰਦ ਦਾ ਫ਼ੌਜਦਾਰ ਸੀ। ਉਸ ਦੀ ਮ੍ਰਿਤੂ ਸਿੱਖਾਂ ਹੱਥੋਂ ਚੱਪੜ-ਚਿੜੀ ਦੀ ਲੜਾਈ ਵਿਚ 12 ਜੂਨ, 1710 ਈ. ਨੂੰ ਹੋ ਗਈ ਸੀ।

ਤਕ ਪੁੱਜ ਗਈ ਕਿ ਫ਼ੌਜਦਾਰ ਤੇ ਪਰਜਾ ਲਾਚਾਰ ਹੋ ਗਏ। ਕਿਉਂਕਿ ਲੁਟੇਰੇ ਆਦਮੀ ਬਹੁਤ ਸਾਰੇ ਇਕੱਠੇ ਹੋ ਗਏ, ਇਸ ਲਈ ਉਨ੍ਹਾਂ ਨੇ ਇਸ ਜਗ੍ਹਾ ਨੂੰ ਬਰਬਾਦ ਕਰ ਛੱਡਿਆ। ਜਿਸ ਸਮੇਂ ਫ਼ੌਜਦਾਰ ਨੇੜੇ ਪੁੱਜਦਾ ਸੀ, ਉਹ ਸਾਰੇ ਆਦਮੀ ਪਰਜਾ ਵਿਚ ਸ਼ਾਮਿਲ ਹੋ ਜਾਂਦੇ ਸਨ ਅਤੇ ਬੰਦਾ ਭੱਜ ਕੇ ਪਹਾੜੀ ਇਲਾਕੇ ਵੱਲ ਚਲਾ ਜਾਂਦਾ ਸੀ। ਜਦੋਂ ਫ਼ੌਜਾਂ ਹਾਵੀ ਹੋ ਜਾਂਦੀਆਂ ਸਨ, ਉਹ ਉਥੋਂ ਜੰਗਲ ਵੱਲ ਆ ਜਾਂਦਾ ਸੀ। ਇਕ ਵਾਰੀ ਬੰਦਾ ਸਿੱਧੇ ਰਸਤੇ ਪੈ ਕੇ ਵੀਹ ਵੀਹ ਕੋਹਾਂ 'ਤੇ ਪੜਾਉ ਕਰਦਾ ਹੋਇਆ ਆਪਣੀ ਜਮਾਤ, ਸਵਾਰਾਂ ਤੇ ਪਿਆਦਿਆਂ ਸਮੇਤ ਕਸਬਾ ਤਲਾਉੜੀ (ਤਰਾਵੜੀ) ਜੋ ਸ਼ਾਹਜਹਾਨਾਬਾਦ (ਦਿੱਲੀ) ਤੋਂ ਛੇ ਮੰਜ਼ਿਲਾਂ ਉੱਤੇ ਸਥਿਤ ਹੈ, ਵਿਖੇ ਪੁੱਜ ਗਿਆ। ਲੋਕਾਂ ਨੂੰ ਪਤਾ ਲੱਗਣ 'ਤੇ ਉਹ ਮੁੜ ਸਰਹਿੰਦ ਵੱਲ ਚਲਾ ਗਿਆ। ਉਸ ਸਮੇਂ ਵਜ਼ਾਰਤ ਤੇ ਅਮੀਰ-ਉਲ-ਉਮਰਾ ਦਾ ਅਹੁਦਾ ਬਾਰ੍ਹਾਂ ਦੇ ਸੱਯਦਾਂ ਕੋਲ ਸੀ। ਕਿਉਂਕਿ ਇਹ ਕਬੀਲਾ ਬਹਾਦੁਰੀ ਵਿਚ ਪ੍ਰਸਿੱਧ ਹੈ, ਇਸ ਲਈ ਉਨ੍ਹਾਂ ਨੇ ਲਾਹੌਰ ਦੇ ਸੂਬੇਦਾਰ ਨੂੰ ਬਹੁਤ ਸਖ਼ਤ ਚਿੱਠੀ ਲਿਖੀ ਕਿ ਜਿੰਨਾ ਚਿਰ ਤੁਸੀਂ ਉਸ ਕਾਫ਼ਿਰ [ਬੰਦਾ ਸਿੰਘ] ਨੂੰ ਗ੍ਰਿਫ਼ਤਾਰ ਨਹੀਂ ਕਰ ਲੈਂਦੇ, ਤੁਸੀਂ ਸ਼ਾਹੀ ਦਰਬਾਰ ਵਿਚ ਹਾਜ਼ਰ ਹੋ ਕੇ ਸਲਾਮ ਨਹੀਂ ਬੁਲਾ ਸਕਦੇ (ਭਾਵ ਤੁਹਾਨੂੰ ਬਾਦਸ਼ਾਹ ਕੋਲ ਆਉਣ ਦੀ ਇਜਾਜ਼ਤ ਨਹੀਂ), ਬਲਕਿ ਕਸੂਰਵਾਰ ਮੰਨੇ ਜਾਵੋਗੇ।

## [ਅਬਦੁਸ ਸਮਦ ਖ਼ਾਨ ਦੀ ਸਿੱਖਾਂ ਵਿਰੁੱਧ ਕਾਰਵਾਈ]:

ਲਾਹੌਰ ਦਾ ਸੂਬੇਦਾਰ ਅਫ਼ਗਾਨੀ ਅਬਦੁਸ ਸਮਦ ਖ਼ਾਨ ਸੀ, ਜਿਹੜਾ ਤੂਰਾਨ ਦਾ ਸ਼ਹਿਜ਼ਾਦਾ ਅਤੇ ਨਵਾਬ ਇਤਮਾਦੁਉਦੌਲਾ ਕਮਰੁਦੀਨ ਖ਼ਾਨ ਵਜ਼ੀਰ ਦੇ ਪਿਤਾ ਨਵਾਬ ਮੁਹੰਮਦ ਅਮੀਨ ਖ਼ਾਨ ਦਾ ਕਰੀਬੀ ਸੀ। ਬਹੁਤ ਸਾਰੇ ਅਫ਼ਗਾਨੀ ਮੁਗ਼ਲ ਉਸ ਕੋਲ ਨੌਕਰ ਸਨ। ਅਬਦੁਸ ਸਮਦ ਖ਼ਾਨ ਨੇ ਉਸ ਗਰੋਹ (ਸਿੱਖਾਂ) ਦਾ ਖ਼ਾਤਮਾ ਕਰਨ ਲਈ ਪੂਰੀ ਵਾਹ ਲਾਈ ਅਤੇ ਆਪਣੇ ਸਾਰੇ ਸੂਬੇ ਵਿੱਚੋਂ ਉਸ ਨੂੰ ਭਜਾ ਕੇ ਮੁੜ ਦੁਆਬੇ ਵਿਚ ਪਹੁੰਚਾ ਦਿੱਤਾ ਅਤੇ ਉਸ ਦੇ ਨਿਕਲਣ ਤੇ ਵੜਨ ਦਾ ਰਾਹ ਬੰਦ ਕਰ ਦਿੱਤਾ।[7] ਸਿੱਖ ਨਾਮੁਰਾਦੀ ਦੇ ਖੂੰਜੇ ਵਿਚ ਜਾ ਘੁਸੇ। ਇਲਾਕੇ ਵਿਚ ਅਮਨ-ਅਮਾਨ ਹੋ ਗਿਆ, ਪਰ ਉਸ ਬਦਜ਼ਾਤ (ਬੰਦਾ ਸਿੰਘ ਬਹਾਦੁਰ) ਨੂੰ ਫੜਨ ਵਾਸਤੇ ਸੱਯਦਾਂ ਨੇ ਦੁਬਾਰਾ ਸਖ਼ਤ ਹੁਕਮ ਦਿੱਤਾ। ਆਖ਼ਿਰਕਾਰ ਇਕ ਸਾਲ ਦੇ ਅਰਸੇ ਮਗਰੋਂ ਉਹ ਹੱਥ ਲੱਗਿਆ। ਇਸ ਜੰਗ ਵਿਚ ਬਹੁਤ ਸਾਰੇ ਆਦਮੀ ਮਾਰੇ ਗਏ। ਉਸ (ਬੰਦਾ ਸਿੰਘ ਬਹਾਦੁਰ) ਨੇ ਕੱਚੇ ਕਿਲ੍ਹੇ ਨੂੰ ਜਿਸ ਨੂੰ ਹਿੰਦੀ ਵਿਚ ਗੜ੍ਹੀ ਕਹਿੰਦੇ ਹਨ, ਬਹੁਤ ਮਜ਼ਬੂਤ ਕੀਤਾ ਹੋਇਆ ਸੀ। ਸਿੱਖਾਂ ਨੇ ਇਮਲੀ ਦੇ ਦਰੱਖ਼ਤ ਦੀ ਇਕ ਤੋਪ ਬਣਾਈ ਹੋਈ ਸੀ, ਉਹ ਉਸ ਨੂੰ ਚਲਾਉਂਦੇ ਸਨ। ਆਖ਼ਿਰਕਾਰ ਉਹ ਤੋਪ ਫਟ ਗਈ। ਰਸਦ ਬੰਦ ਕਰਨ ਮਗਰੋਂ ਸਿੱਖਾਂ ਨੂੰ ਮੁਸਲਮਾਨ ਬਣਨ ਲਈ ਬਹੁਤ ਲਾਲਚ ਦਿੱਤੇ ਜਾ ਰਹੇ ਸਨ, ਪਰ ਉਨ੍ਹਾਂ ਨੇ ਇਹ ਗੱਲ ਨਾ ਮੰਨੀ, ਇਥੋਂ ਤਕ ਕਿ ਸਾਰੇ ਗ੍ਰਿਫ਼ਤਾਰ ਹੋ ਗਏ। ਉਨ੍ਹਾਂ ਦੀਆਂ ਗਰਦਨਾਂ ਵਿਚ ਲੋਹੇ ਦੀਆਂ ਸੰਗਲੀਆਂ ਪਾ ਕੇ ਤੇ ਛਕੜਾ-ਗੱਡੀਆਂ ਉੱਤੇ ਸਵਾਰ ਕਰਵਾ ਕੇ ਬਾਦਸ਼ਾਹ ਕੋਲ ਭੇਜ ਦਿੱਤਾ ਗਿਆ।

---

7. ਲੇਖਕ ਦਾ ਇਸ਼ਾਰਾ ਗੁਰਦਾਸ ਨੰਗਲ ਦੇ ਘੇਰੇ ਤੋਂ ਹੈ।

**[ਦਿੱਲੀ ਵਿਚ ਸਿੱਖਾਂ ਦੀ ਸ਼ਹੀਦੀ] :**

ਬੰਦੇ (ਬੰਦਾ ਸਿੰਘ ਬਹਾਦੁਰ) ਸਮੇਤ ਇਕ ਹਜ਼ਾਰ ਛੇ ਸੌ ਸਿੱਖ ਸ਼ਾਹਜਹਾਨਾਬਾਦ ਵਿਚ ਦਾਖ਼ਲ ਹੋਏ। ਸ਼ਾਹੀ ਹੁਕਮ ਜਾਰੀ ਹੋਇਆ ਕਿ ਉਨ੍ਹਾਂ ਨੂੰ ਚਬੂਤਰਾ ਕੋਤਵਾਲੀ ਵਿਚ ਰੱਖਿਆ ਜਾਵੇ। ਉਹ ਹਰ ਰੋਜ਼ ਸੌ-ਸੌ ਨੂੰ ਕੱਢ ਕੇ ਇਕੱਲੇ-ਇਕੱਲੇ ਨੂੰ ਕਹਿੰਦੇ ਸਨ ਕਿ ਜੇ ਉਹ ਮੁਸਲਮਾਨ ਹੋ ਜਾਵੇ ਤਾਂ ਉਸ ਨੂੰ ਛੱਡ ਦਿੱਤਾ ਜਾਵੇਗਾ। ਉਨ੍ਹਾਂ ਨੇ ਮੁਸਲਮਾਨ ਬਣਨਾ ਕਦੰਤ ਕਬੂਲ ਨਾ ਕੀਤਾ। ਉਹ ਇਕ-ਇਕ ਨੂੰ ਕਤਲ ਕਰ ਰਹੇ ਸਨ। ਇਸ ਵਾਰ ਵਾਰ ਕੀਤੇ ਜਾਣ ਵਾਲੇ ਕੰਮ ਵਿਚ ਜੇ ਦੇਰ ਹੋ ਜਾਂਦੀ ਸੀ ਤਾਂ ਸਿੱਖ ਜੱਲਾਦ ਨੂੰ ਕਹਿੰਦਾ ਸੀ ਕਿ "ਭੜੂਏ! ਛੇਤੀ ਕਰ, ਮੇਰੇ ਸਾਥੀ ਚਲੇ ਗਏ ਹਨ ਤੇ ਮੈਨੂੰ ਦੇਰੀ ਹੋ ਰਹੀ ਹੈ।" ਇਥੋਂ ਤਕ ਕਿ ਇਕ ਦਿਨ ਤੇਰ੍ਹਾਂ ਸਾਲਾਂ ਦੇ ਇਕ ਬੱਚੇ ਦੀ ਵਾਰੀ ਆਈ। ਉਹ ਅਤਿਅੰਤ ਸੁੰਦਰ ਚਿਹਰੇ-ਮੁਹਰੇ ਵਾਲਾ ਮੁੰਡਾ ਸੀ। ਕੋਤਵਾਲ ਉਸ ਨੂੰ ਕਤਲ ਕਰਨ ਵਿਚ ਦੇਰੀ ਕਰ ਰਿਹਾ ਸੀ। ਕੋਤਵਾਲ ਨੇ ਉਸ ਨੂੰ ਕੋਲ ਬੁਲਾ ਕੇ ਕਿਹਾ, "ਮੈਂ ਤੈਨੂੰ ਆਪਣਾ ਪੁੱਤਰ ਬਣਾਉਣਾ ਚਾਹੁੰਦਾ ਹਾਂ। ਮੈਂ ਬਾਦਸ਼ਾਹ ਨੂੰ ਬੇਨਤੀ ਕਰ ਕੇ ਤੇਰੀ ਜਾਨ ਬਖ਼ਸ਼ੀ ਦਾ ਹੁਕਮ ਲਿਆਵਾਂਗਾ।" ਕੋਤਵਾਲ ਨੇ ਬਥੇਰਾ ਵਧਾਅ-ਚੜ੍ਹਾਅ ਕੇ ਲਾਲਚ ਦਿੱਤਾ, ਪਰ ਉਸ ਨੇ ਕਬੂਲ ਨਾ ਕੀਤਾ। ਉਹ ਮੁੰਡਾ ਕਹਿ ਰਿਹਾ ਸੀ ਕਿ "ਤੁਸੀਂ ਮੈਨੂੰ ਛੇਤੀ ਕਤਲ ਕਰੋ।" ਕੋਤਵਾਲ ਨੇ ਇਕ ਦਿਨ ਲਈ ਉਸ ਨੂੰ ਕਤਲ ਕਰਨਾ ਅੱਗੇ ਪਾ ਦਿੱਤਾ ਅਤੇ ਉਸ ਦੀ ਜਾਨ ਬਖ਼ਸ਼ੀ ਲਈ ਬਾਦਸ਼ਾਹ ਕੋਲ ਬੇਨਤੀ ਪਹੁੰਚਾ ਦਿੱਤੀ। ਹੁਕਮ ਹੋਇਆ ਕਿ ਜੇ ਉਹ ਮੁਸਲਮਾਨ ਬਣਨਾ ਮੰਨਦਾ ਹੈ ਤਾਂ ਉਸ ਦੀ ਜਾਨ ਬਖ਼ਸ਼ੀ ਜਾਂਦੀ ਹੈ, ਨਹੀਂ ਤਾਂ ਸੱਪ ਨੂੰ ਮਾਰਨਾ ਤੇ ਸਪੋਲੀਏ ਨੂੰ ਛੱਡਣਾ ਅਕਲਮੰਦਾਂ ਦਾ ਕੰਮ ਨਹੀਂ ਹੈ। ਇਹ ਗੱਲ ਸ਼ੇਖ਼ ਸਾਅਦੀ ਨੇ ਫ਼ੁਰਮਾਈ ਹੈ। ਆਖ਼ਿਰ ਨੂੰ ਉਹ ਮੁੰਡਾ ਕਤਲ ਹੋ ਗਿਆ। ਇਹ ਸਾਰੀ ਭੈੜੀ ਕੌਮ (ਸਿੱਖ) ਇਸੇ ਤਰ੍ਹਾਂ ਆਪਣੇ ਕੀਤੇ ਦੀ ਸਜ਼ਾ ਪਾ ਗਈ। ਸਵੇਰੇ ਤੋਂ ਲੈ ਕੇ ਸ਼ਾਮ ਤਕ ਸ਼ਹਿਰ ਦੇ ਲੋਕ ਵੇਖਣ ਲਈ ਆ ਰਹੇ ਸਨ। ਵਿਸ਼ੇਸ਼ ਤੌਰ 'ਤੇ ਆਲੇ-ਦੁਆਲੇ ਦੇ ਇਲਾਕਿਆਂ ਦੀ ਪਰਜਾ, ਜਿਨ੍ਹਾਂ ਨੇ ਉਨ੍ਹਾਂ ਦੇ ਹੱਥੋਂ ਤਸੀਹੇ ਝੱਲੇ ਸਨ, ਆ ਕੇ ਖ਼ੁਸ਼ ਹੋ ਰਹੀ ਸੀ, ਫਿਟਕਾਰਾਂ ਪਾ ਰਹੀ ਸੀ ਤੇ ਬਾਦਸ਼ਾਹ ਦੇ ਹੱਕ ਵਿਚ ਦੁਆ ਕਰ ਰਹੀ ਸੀ। ਭੈੜੇ ਕਿਰਦਾਰ ਵਾਲੇ ਬੰਦੇ (ਬੰਦਾ ਸਿੰਘ ਬਹਾਦੁਰ) ਦੀ ਵਾਰੀ ਵੀ ਆ ਗਈ। ਪਹਿਲਾਂ ਉਸ ਨੂੰ ਸ਼ਹਿਰ ਵਿਚ ਘੁਮਾਇਆ ਤੇ ਮੁਨਾਦੀ ਕੀਤੀ ਗਈ ਅਤੇ ਬਾਅਦ ਵਿਚ ਚਬੂਤਰਾ ਕੋਤਵਾਲੀ ਦੇ ਸਾਹਮਣੇ ਉਸ ਨੂੰ ਕਤਲ ਕਰ ਦਿੱਤਾ ਗਿਆ। ਜਿਹੜੇ ਸਿੱਖ ਸ਼ਹਿਰ ਵਿਚ ਦੁਕਾਨਦਾਰੀ ਕਰਦੇ ਸਨ ਤੇ ਪਰਚੂਨੀਏ ਸਨ, ਉਨ੍ਹਾਂ ਨੇ ਪ੍ਰਵਾਨਗੀ ਲੈ ਕੇ, ਉਸ ਦੀ ਲਾਸ਼ ਨੂੰ ਚੁੱਕ ਕੇ ਤੇ ਸ਼ਹਿਰੋਂ ਬਾਹਰ ਲਿਜਾ ਕੇ ਬਾਰਾਂ-ਪੁਲਾ ਦੇ ਸਥਾਨ ਉੱਤੇ ਉਸ ਕਾਲੇ ਦਿਲ ਵਾਲੇ ਦਾ ਦਾਹ-ਸੰਸਕਾਰ ਕਰ ਦਿੱਤਾ। ਬਾਰਾਂ-ਪੁਲਾ ਇਕ ਪ੍ਰਸਿੱਧ ਸਥਾਨ ਹੈ। ਉਸ ਸਥਾਨ ਦੇ ਨਾਮਕਰਨ ਦਾ ਕਾਰਨ ਇਹ ਹੈ ਕਿ ਬਰਸਾਤ ਦਾ ਪਾਣੀ ਹੜ੍ਹ ਵਾਂਗ ਉਥੋਂ ਲੰਘਦਾ ਹੈ ਤੇ ਬਾਰਿਸ਼ ਦੇ ਜ਼ਿਆਦਾ ਪੈਣ ਨਾਲ ਆਉਣ ਜਾਣ ਦਾ ਰਾਹ ਬੰਦ ਹੋ ਜਾਂਦਾ ਹੈ। ਉਸ ਨਾਲੇ ਭਾਵ ਹੜ੍ਹ ਵਾਲੀ ਥਾਂ 'ਤੇ ਪੱਥਰਾਂ ਤੇ ਇੱਟਾਂ ਨਾਲ ਇਕ ਬੰਨ੍ਹ ਲਾ ਦਿੱਤਾ ਗਿਆ ਹੈ ਅਤੇ ਪਾਣੀ ਲੰਘਣ ਵਾਸਤੇ ਉਸ ਬੰਨ੍ਹ ਵਿਚ ਬਾਰਾਂ

ਉੱਚੇ ਮੋਰੇ ਬਣਾਏ ਗਏ ਹਨ, ਸੋ ਉਸ ਦਾ ਨਾਮ ਬਾਰਾਂ-ਪੁਲਾ ਹੋ ਗਿਆ ਅਤੇ ਹਿੰਦੀ ਭਾਸ਼ਾ ਵਿਚ ਫ਼ਾਰਸੀ 'ਜਸਰ' ਨੂੰ, 'ਪੁਲ' ਕਹਿੰਦੇ ਹਨ। ਹੁਣ ਸਿੱਖ ਅੱਠ ਦਿਨਾਂ ਮਗਰੋਂ ਉਥੇ ਜਾਂਦੇ ਹਨ। ਨਵਾਬ ਅਬਦੁਸ ਸਮਦ ਖ਼ਾਂ ਨੂੰ ਇਸ ਸੇਵਾ ਦੇ ਇਨਾਮ ਵਜੋਂ ਮਨਸਬ ਛੇ ਹਜ਼ਾਰੀ, ਝਾਲਰਦਾਰ ਪਾਲਕੀ, ਹਾਥੀ, ਘੋੜਾ, ਜਿਗਾ, ਜੜਾਊ ਸਰਪੇਚ, ਬਾਲਾਬੰਦੀ ਮੋਤੀਆਂ ਦੀ ਮਾਲਾ ਅਤੇ ਪੰਜਾਬ ਦੇ ਮਹਾਲਾਂ ਵਿੱਚੋਂ ਕੁਛ ਪਰਗਣੇ ਪ੍ਰਾਪਤ ਹੋਏ। (ਪੰਨੇ 7-10)

# ਮੁਹੰਮਦ ਅਲੀ ਖ਼ਾਨ ਅਨਸਾਰੀ
## *ਤਾਰੀਖ਼ਿ-ਮੁਜ਼ੱਫ਼ਰੀ*
## (1800 ਈ.)

ਮੁਹੰਮਦ ਅਲੀ ਖ਼ਾਨ ਅਨਸਾਰੀ ਦਾ ਜਨਮ ਪਾਨੀਪਤ ਦੇ ਮੁਸਲਿਮ ਵਿੱਦਿਆ ਲਈ ਪ੍ਰਸਿੱਧ ਘਰਾਣੇ ਵਿਚ ਹੋਇਆ ਸੀ। ਉਸ ਦੇ ਪਿਤਾ ਦਾ ਨਾਮ ਹਦਾਇਤੁਲ੍ਹਾ ਖ਼ਾਨ ਤੇ ਦਾਦਾ ਦਾ ਨਾਮ ਲੁਤਫੁਲ੍ਹਾ ਖ਼ਾਨ ਸੀ। ਦਾਦਾ ਨੂੰ ਸਮਸਾਮੁਦੌਲ੍ਹਾ ਦੀ ਉਪਾਧੀ ਪ੍ਰਾਪਤ ਸੀ ਤੇ ਉਸ ਨੇ ਬਾਦਸ਼ਾਹ ਫ਼ਰੁੱਖ਼ਸੀਅਰ ਅਤੇ ਬਾਦਸ਼ਾਹ ਮੁਹੰਮਦ ਸ਼ਾਹ ਦੇ ਰਾਜ-ਕਾਲ ਵਿਚ ਬੜੇ ਮਹੱਤਵਪੂਰਣ ਅਹੁਦਿਆਂ ਉੱਤੇ ਕਾਰਜ ਕੀਤਾ ਸੀ।[1] ਮੁਹੰਮਦ ਅਲੀ ਖ਼ਾਨ ਦਾ ਚਾਚਾ ਸ਼ਾਕਿਰ ਖ਼ਾਨ ਵੀ ਇਕ ਇਤਿਹਾਸਕਾਰ ਸੀ। ਉਸ ਦੁਆਰਾ ਲਿਖੇ *ਤਜ਼ਕਰਾ ਸ਼ਾਕਿਰ ਖ਼ਾਨ* ਤੋਂ ਇਤਿਹਾਸਕਾਰ ਭਲੀ-ਭਾਂਤ ਜਾਣੂੰ ਹਨ। ਮੁਹੰਮਦ ਅਲੀ ਖ਼ਾਨ ਨੂੰ ਬੰਗਾਲ, ਬਿਹਾਰ ਤੇ ਉੜੀਸਾ ਦੇ ਨਵਾਬ ਰਿਜ਼ਾ ਖ਼ਾਨ ਮੁਜ਼ੱਫ਼ਰ ਜੰਗ ਦੀ ਸਰਪ੍ਰਸਤੀ ਪ੍ਰਾਪਤ ਸੀ। ਨਵਾਬ ਨੇ ਉਸ ਨੂੰ ਹਾਜੀਪੁਰ ਤੇ ਤ੍ਰਿਹੂਟ ਜ਼ਿਲ੍ਹਿਆਂ ਦਾ ਬੰਦੋਬਸਤ ਕਰਨ ਲਈ ਨਾਜ਼ਿਮ ਵੀ ਨਿਯੁਕਤ ਕੀਤਾ।[2] ਲੇਖਕ ਨੇ ਆਪਣੇ ਸਰਪ੍ਰਸਤ ਨੂੰ ਸਮਰਪਿਤ *ਤਾਰੀਖ਼ਿ-ਮੁਜ਼ੱਫ਼ਰੀ* ਨਾਮੀ ਕਿਤਾਬ ਦੀ ਰਚਨਾ ਕੀਤੀ। ਇਸ ਵਿਚ ਮੁਗ਼ਲਾਂ ਦਾ ਇਤਿਹਾਸ ਵਰਣਨ ਹੈ, ਜੋ ਉਨ੍ਹਾਂ ਦੇ ਆਦਿ ਤੋਂ ਲੈ ਕੇ ਆਸਿਫ਼ੁਦੌਲ੍ਹਾ ਦੀ 1797 ਈ. ਵਿਚ ਮ੍ਰਿਤੂ ਤੱਕ ਚੱਲਦਾ ਹੈ। 18ਵੀਂ ਸਦੀ ਦੇ ਮੁਗ਼ਲ ਇਤਿਹਾਸ ਲਈ ਇਹ ਬੜੀ ਮਹੱਤਵਪੂਰਣ ਤੇ ਠੋਸ ਜਾਣਕਾਰੀ ਦੇਣ ਵਾਲਾ ਸਰੋਤ ਹੈ। ਮੁੱਖ ਤੌਰ 'ਤੇ ਇਹ ਮੁਗ਼ਲ ਸਾਮਰਾਜ ਦੇ ਪਤਨ ਨਾਲ ਸੰਬੰਧਿਤ ਹੈ, ਪਰ ਇਸ ਵਿਚ ਅੰਗਰੇਜ਼ਾਂ, ਸਿੱਖਾਂ ਤੇ ਮਰਾਠਿਆਂ ਦੀ ਸ਼ਕਤੀ ਦੇ ਉਥਾਨ ਬਾਰੇ ਵੀ ਬੜੀ ਉਮਦਾ ਜਾਣਕਾਰੀ ਮਿਲਦੀ ਹੈ। ਲੇਖਕ ਨੇ *ਤਾਰੀਖ਼ਿ-ਮੁਜ਼ੱਫ਼ਰੀ* ਦੇ ਦੂਸਰੇ ਸੰਸਕਰਣ ਨੂੰ *ਤਾਰੀਖ਼ਿ-ਬਹਿਰੁਲ-ਮੱਵਾਜ* ਦੇ ਸਿਰਲੇਖ ਹੇਠ 1805 ਈ. ਵਿਚ ਮੁਕੰਮਲ ਕੀਤਾ ਸੀ। ਅੰਗਰੇਜ਼ ਇਤਿਹਾਸਕਾਰ H.G. Keene ਨੇ ਆਪਣੀ ਪੁਸਤਕ *The Mughal Empire from the Death of Aurangzeb to the Overthrow of Mahratta Power* (1866) ਲਿਖਣ ਲਈ *ਤਾਰੀਖ਼ਿ-ਮੁਜ਼ੱਫ਼ਰੀ* ਨੂੰ ਖ਼ੂਬ ਇਸਤੇਮਾਲ ਕੀਤਾ ਹੈ।

ਮੁਹੰਮਦ ਅਲੀ ਖ਼ਾਨ ਅਨਸਾਰੀ ਨੇ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਤੇ ਫ਼ਲਸਫ਼ੇ ਸੰਬੰਧੀ ਵੀ ਵਿਚਾਰ ਪ੍ਰਗਟਾਏ ਹਨ। ਪਰ ਲੇਖਕ ਨੇ ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ

1. Kirpal Singh, *A Catalogue of Persian and Sanskrit Manuscripts*, p. 27.
2. Nabi Hadi, *Dictionary of Indo-Persian Literature*, p. 369.

ਸਿੰਘ ਬਾਰੇ ਕੁਝ ਅਜਿਹੇ ਵਿਚਾਰ ਉਧਰਿਤ ਕੀਤੇ ਹਨ, ਜੋ ਮੂਲੋਂ ਹੀ ਨਿਰਾਧਾਰ ਹਨ। ਉਸ ਨੇ ਬਾਦਸ਼ਾਹੀ ਫ਼ੌਜਾਂ ਦੀ ਬੰਦਾ ਸਿੰਘ ਬਹਾਦੁਰ ਵਿਰੁੱਧ ਲੋਹਗੜ੍ਹ ਦੀ ਪਹਿਲੀ ਲੜਾਈ (ਨਵੰਬਰ-ਦਸੰਬਰ 1710) ਦਾ ਜ਼ਿਕਰ ਕਰਦਿਆਂ ਮੁਹੰਮਦ ਅਮੀਨ ਖ਼ਾਨ ਤੇ ਰੁਸਤਮ ਦਿਲ ਖ਼ਾਨ ਦੀਆਂ ਸਿੱਖਾਂ ਵਿਰੁੱਧ ਅਸਫਲ ਸੈਨਿਕ ਮੁਹਿੰਮਾਂ ਦਾ ਹਵਾਲਾ ਦਿੱਤਾ ਹੈ। ਉਸ ਨੇ ਅਬਦੁਸ ਸਮਦ ਖ਼ਾਨ ਦੁਆਰਾ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਸਿੱਖਾਂ ਨੂੰ ਘੇਰਨ ਦੀ ਵਿਉਂਤ, ਗ੍ਰਿਫ਼ਤਾਰੀ ਉਪਰੰਤ 3000 ਸਿੱਖਾਂ ਦਾ ਕਤਲ, ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਣ, ਸ਼ਾਹੀ ਹੁਕਮ ਅਨੁਸਾਰ ਦਿੱਲੀ ਵਿਚ ਸਿੱਖਾਂ ਦਾ ਕਤਲਾਮ ਅਤੇ ਖ਼ਾਸ ਕਰਕੇ ਸਿੱਖ ਬੱਚੇ ਦੀ ਸ਼ਹੀਦੀ ਦਾ ਬੜਾ ਸੁਹਣਾ ਜ਼ਿਕਰ ਕੀਤਾ ਹੈ।

**-2-**

**ਸ਼ਾਹੀ ਫ਼ੌਜਾਂ ਦੀ ਸਿੱਖਾਂ ਵਿਰੁੱਧ ਚੜ੍ਹਾਈ :**

...ਬਾਦਸ਼ਾਹ ਦੇ ਦੱਖਣ ਨੂੰ ਕੂਚ ਕਰਨ ਸਮੇਂ, ਰਾਜਾ ਜੈ ਸਿੰਘ ਕਛਵਾਹਾ ਤੇ ਅਜੀਤ ਸਿੰਘ ਪੁੱਤਰ ਜਸਵੰਤ ਸਿੰਘ ਰਾਠੌਰ, ਦਰਿਆ ਬਰੰਦਾਨੀ (ਨਰਬਦਾ) 'ਤੇ ਪੁੱਜ ਕੇ ਬਾਦਸ਼ਾਹ ਤੋਂ ਛੁੱਟੀ ਲੈ ਕੇ ਆਪਣੇ ਆਪਣੇ ਦੇਸ਼ ਨੂੰ ਚਲੇ ਗਏ ਅਤੇ ਸ਼ਰਾਰਤਾਂ ਕਰਨ ਲੱਗ ਪਏ ਸਨ। ਬਾਦਸ਼ਾਹ ਸ਼ੱਵਾਲ ਮਹੀਨੇ ਵਿਚ ਵਾਪਸੀ ਸਮੇਂ ਉਪਰੋਕਤ ਦਰਿਆ ਲੰਘ ਕੇ ਇਨ੍ਹਾਂ ਦੋਹਾਂ ਰਾਜਿਆਂ ਦੇ ਕੰਨ ਖਿੱਚਣ ਲਈ ਅਜਮੇਰ ਨੂੰ ਤੁਰ ਪਿਆ।[3] ਰਾਜਿਆਂ ਨੂੰ ਸੋਧਣ ਦੀ ਇੱਛਾ ਦੇ ਦੌਰਾਨ ਹੀ 'ਬੰਦਾ' (ਬੰਦਾ ਸਿੰਘ ਬਹਾਦੁਰ), ਜਿਹੜਾ ਗੁਰੂ ਗੋਬਿੰਦ ਸਿੰਘ ਦੇ ਖ਼ਾਸ ਮੁਰੀਦਾਂ ਵਿੱਚੋਂ ਇਕ ਸੀ, ਦੀ ਬਗ਼ਾਵਤ ਦੀ ਖ਼ਬਰ ਬਾਦਸ਼ਾਹ ਦੇ ਕੰਨੀਂ ਪੈ ਗਈ। ਬਾਦਸ਼ਾਹ ਨੇ ਬੇਵੱਸ ਹੋ ਕੇ ਉਨ੍ਹਾਂ ਰਾਜਪੂਤ ਰਾਜਿਆਂ ਦੀਆਂ ਭੁੱਲਾਂ ਨੂੰ ਮੁਆਫ਼ ਕਰ ਦਿੱਤਾ। ਬਾਦਸ਼ਾਹ ਨੇ ਉਨ੍ਹਾਂ ਦੋਹਾਂ ਰਾਜਪੂਤ ਸਰਦਾਰਾਂ ਨੂੰ ਜਿਹੜੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਗਏ ਸਨ, ਸਵਾਰ ਕਰਵਾ ਕੇ ਉਨ੍ਹਾਂ ਦੇ ਠਿਕਾਣਿਆਂ ਵੱਲ ਤੋਰ ਦਿੱਤਾ ਅਤੇ ਖ਼ੁਦ ਉਪਰੋਕਤ ਗੁਰੂ [ਬੰਦਾ ਸਿੰਘ ਬਹਾਦੁਰ] ਨੂੰ ਸਬਕ ਸਿਖਾਉਣ ਲਈ ਤੁਰ ਪਿਆ। ਇਸੇ ਦੌਰਾਨ ਗੁਰੂ (ਬੰਦਾ ਸਿੰਘ ਬਹਾਦੁਰ) ਨੇ ਸ਼ਹਿਰ (ਸਰਹਿੰਦ) ਦੇ ਚਕਲਾਦਾਰ ਵਜ਼ੀਰ ਖ਼ਾਨ ਨਾਲ ਜੰਗ ਕਰ ਕੇ ਉਸ ਨੂੰ ਜਾਨੋਂ ਮਾਰ ਦਿੱਤਾ ਅਤੇ ਬਾਦਸ਼ਾਹ ਦੇ ਉਸ ਪਾਸੇ ਵੱਲ ਆਉਣ ਦੀ ਖ਼ਬਰ ਸੁਣ ਕੇ (ਕਿਲ੍ਹਾ) ਲੋਹਗੜ੍ਹ ਵੱਲ ਭੱਜ ਗਿਆ। ਬਾਦਸ਼ਾਹ ਨੇ ਉਪਰੋਕਤ ਕਿਲ੍ਹੇ ਦੇ ਕੋਲ ਪੁੱਜ ਕੇ ਰਫ਼ੀਅ-ਉਸ਼ਾਨ ਤੇ ਮੁਨਾਇਮ ਖ਼ਾਨ, ਖ਼ਾਨਿ- ਖ਼ਾਨਾਂ ਨੂੰ ਤੀਹ ਹਜ਼ਾਰ ਸਵਾਰਾਂ ਸਮੇਤ [ਬੰਦਾ ਸਿੰਘ ਬਹਾਦੁਰ] ਦੇ ਕਿਲ੍ਹੇ ਵੱਲ ਭੇਜਿਆ। ਉਨ੍ਹਾਂ ਨੇ ਕਿਲ੍ਹੇ ਵਾਲਿਆਂ 'ਤੇ ਤਿੰਨ ਤਰਫ਼ੋਂ ਹੱਲਾ ਬੋਲ ਦਿੱਤਾ। ਘਿਰਿਆ ਹੋਇਆ ਬੰਦਾ (ਸਿੰਘ ਬਹਾਦੁਰ) ਹੋਰਾਂ ਵਿਅਕਤੀਆਂ ਸਮੇਤ ਸੂਰਜ ਡੁੱਬਣ ਸਮੇਂ ਰਾਜਾ ਬਰਫ਼ੀ ਦੇ ਇਲਾਕੇ ਵੱਲ ਭੱਜ ਗਿਆ।

---

3. ਉਪਰੋਕਤ ਤਾਰੀਖ਼ ਠੀਕ ਨਹੀਂ, ਕਿਉਂਕਿ 15 ਮਈ, 1710 ਨੂੰ ਬਾਦਸ਼ਾਹ ਬਹਾਦਰ ਸ਼ਾਹ ਟੌਂਕ ਦੇ ਨੇੜੇ ਦਰਿਆ ਬਾਨਸ ਦੇ ਕੰਢੇ ਡਡਵਾ ਸਰਾਇ ਪਹੁੰਚ ਗਿਆ ਸੀ, ਦੇਖੋ, William Irvine, *The Later Mughals*, p. 71.

ਉਨ੍ਹਾਂ ਵਿੱਚੋਂ ਕੁਝ ਵਿਅਕਤੀ ਗੁਰੂ [ਬੰਦਾ ਸਿੰਘ ਬਹਾਦੁਰ] ਦੇ ਦੋ ਪੁੱਤਰਾਂ ਸਮੇਤ ਫੜੇ ਗਏ ਤੇ ਮਾਰੇ ਗਏ।[4] ਕਿਉਂਕਿ ਮੁਨਾਇਮ ਖ਼ਾਨ, ਖ਼ਾਨਿ-ਖ਼ਾਨਾਂ ਨੇ ਕਿਲ੍ਹੇ ਵਿਚ ਘਿਰੇ ਹੋਇਆਂ ਦੇ ਭੱਜਣ ਦਾ ਰਾਹ ਤਸੱਲੀਬਖ਼ਸ਼ ਢੰਗ ਨਾਲ ਬੰਦ ਨਹੀਂ ਕੀਤਾ ਸੀ, ਇਸ ਲਈ ਉਹ ਇਕ ਪ੍ਰਕਾਰ ਨਾਲ ਬਾਦਸ਼ਾਹ ਦੇ ਗ਼ੁੱਸੇ ਦਾ ਭਾਗੀ ਬਣਿਆ। ਬਾਦਸ਼ਾਹ ਨੇ ਉਸ ਦੀ ਥਾਂ ਰੁਸਤਮ ਦਿਲ ਖ਼ਾਨ ਆਦਿ ਨੂੰ ਨਿਯੁਕਤ ਕੀਤਾ। ਉਹ ਉਥੋਂ ਫ਼ਤਹਿ ਦਾ ਪ੍ਰਤੀਕ ਝੰਡਾ ਚੁੱਕ ਕੇ ਲਾਹੌਰ, ਪੰਜਾਬ ਦੀ ਰਾਜਧਾਨੀ ਵੱਲ ਆਇਆ। ਇਸੇ ਦੌਰਾਨ ਲੇਖਕ ਦੇ ਨਾਨਾ ਇੱਜ਼ਤੁਦੌਲਾ, ਸ਼ੇਰ ਅਫ਼ਗ਼ਾਨ ਖ਼ਾਨ ਨੇ ਮਾਲਵੇ ਦਾ ਨਾਜ਼ਿਮ ਨਿਯੁਕਤ ਹੋਣ ਦਾ ਮਾਣ ਪ੍ਰਾਪਤ ਕੀਤਾ। ਗਾਜ਼ੀਉੱਦੀਨ ਖ਼ਾਨ ਫ਼ੀਰੋਜ਼ ਜੰਗ ਨੂੰ, ਜਿਹੜਾ ਬਰਾਰ ਦੇ ਸੂਬੇ ਦਾ ਨਾਜ਼ਿਮ ਸੀ, ਉਸ ਸੂਬੇ ਦੀ ਹਕੂਮਤ ਤੋਂ ਬਦਲ ਕੇ ਗੁਜਰਾਤ ਦੀ ਸੂਬੇਦਾਰੀ ਨਾਲ ਨਿਵਾਜਿਆ ਗਿਆ। ਉਹ ਕੁਝ ਸਮੇਂ ਮਗਰੋਂ ਉਸੇ ਸੂਬੇ ਵਿਚ ਪ੍ਰਲੋਕ ਸਿਧਾਰ ਗਿਆ। ਉਸੇ ਸਮੇਂ ਦੇ ਅੰਦਰ ਹੀ ਮੁਨਾਇਮ ਖ਼ਾਨ ਖ਼ਾਨਿ-ਖ਼ਾਨਾਂ ਚਲਾਣਾ ਕਰ ਗਿਆ ਅਤੇ ਲਾਹੌਰ ਦੇ ਨੇੜੇ ਦਫ਼ਨ ਕੀਤਾ ਗਿਆ। ਹਦਾਯਤੁੱਲਾਹ ਖ਼ਾਨ ਸਪੁੱਤਰ ਅਨਾਯਤੁੱਲਾਹ ਖ਼ਾਨ ਨੂੰ ਵਜ਼ੀਰ ਨਿਯੁਕਤ ਕਰ ਕੇ ਬੇਹੱਦ ਮਾਣ ਬਖ਼ਸ਼ਿਆ ਗਿਆ, ਕਿਉਂਕਿ ਕਮਜ਼ੋਰ ਤਬੀਅਤ ਰੁਸਤਮ ਦਿਲ ਖ਼ਾਨ ਬਾਦਸ਼ਾਹ ਦੇ ਹੁਕਮ ਬਿਨਾਂ ਹੀ [ਬੰਦਾ ਸਿੰਘ ਬਹਾਦੁਰ] ਦੀ ਘੇਰਾਬੰਦੀ ਛੱਡ ਕੇ ਆ ਗਿਆ ਸੀ, ਇਸ ਲਈ ਉਸ ਨੂੰ ਉਸ ਦੇ ਅਹੁਦੇ ਤੋਂ ਹਟਾ ਦਿੱਤਾ ਗਿਆ।[5] ਉਸ ਦੇ ਘਰ ਦਾ ਸਾਮਾਨ ਤੇ ਜਾਗੀਰ ਬਾਦਸ਼ਾਹ ਵੱਲੋਂ ਜ਼ਬਤ ਕਰ ਲਈ ਗਈ ਤੇ ਉਸ ਨੂੰ ਲਾਹੌਰ ਦੇ ਕਿਲ੍ਹੇ ਵਿਚ ਡੱਕ ਦਿੱਤਾ ਗਿਆ। ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਨੂੰ [ਬੰਦਾ ਸਿੰਘ ਬਹਾਦੁਰ] ਨੂੰ ਖ਼ਤਮ ਕਰਨ ਲਈ ਭੇਜਿਆ। ਗੁਰੂ [ਬੰਦਾ ਸਿੰਘ ਬਹਾਦੁਰ] ਉਸ ਕਿਲ੍ਹੇ ਵਿੱਚੋਂ ਭੱਜ ਗਿਆ ਅਤੇ ਉਸ ਨੂੰ ਹਾਜ਼ਰ ਕਰਨ ਦਾ ਪਰਵਾਨਾ ਘੋੜ ਸਵਾਰਾਂ ਨੂੰ ਦੇ ਦਿੱਤਾ ਗਿਆ, ਪਰੰਤੂ ਉਸ ਕੌਮ ਦੇ ਫ਼ਸਾਦ ਦੀ ਅੱਗ ਭਲੀ-ਭਾਂਤ ਨਾ ਬੁੱਝੀ।

**ਨਾਨਕ ਸ਼ਾਹ ਤੇ ਉਸ ਨਾਲ ਸੰਬੰਧਿਤ ਬੇਟਿਆਂ ਦਾ ਜ਼ਿਕਰ :**

ਜਾਣ ਲਵੋ ਕਿ ਨਾਨਕ ਸ਼ਾਹ ਦਾ ਪਿਤਾ ਇਕ ਕਰਿਆਨਾ ਵੇਚਣ ਵਾਲਾ ਦੁਕਾਨਦਾਰ ਤੇ ਖੱਤਰੀ ਕੌਮ ਵਿੱਚੋਂ ਸੀ। ਨਾਨਕ ਸ਼ਾਹ ਬਾਬਰ ਬਾਦਸ਼ਾਹ ਦੇ ਰਾਜ-ਕਾਲ ਵਿਚ ਜ਼ਮਾਨੇ ਦਾ ਪ੍ਰਸਿੱਧ ਵਿਅਕਤੀ ਸੀ। ਇਸ ਤੋਂ ਬਾਅਦ ਇਹ ਗੱਲ ਹੈ ਕਿ ਉਹ ਬਚਪਨ ਦੇ ਦਿਨਾਂ ਵਿਚ ਸੁੰਦਰ ਤੇ ਅਕਲਮੰਦ ਸੀ। ਸੱਯਦ ਹਸਨ ਦਰਵੇਸ਼, ਜਿਹੜਾ ਕਰਾਮਾਤਾਂ ਦਾ ਮਾਲਿਕ ਸੀ, ਦੀ ਸੰਗਤ ਸਦਕਾ ਨਾਨਕ ਸ਼ਾਹ ਉੱਤੇ ਉਸ ਦਰਵੇਸ਼ ਦੀ ਦਇਆ ਦ੍ਰਿਸ਼ਟੀ ਹੋ ਗਈ।[6] ਨਾਨਕ ਸ਼ਾਹ ਨੂੰ ਇਸੇ ਦਰਵੇਸ਼ ਦੀ ਸੰਗਤ ਸਦਕਾ

4. ਲੇਖਕ ਬੰਦਾ ਸਿੰਘ ਬਹਾਦਰ ਨੂੰ ਗੁਰੂ ਕਹਿਣ ਦੀ ਗ਼ਲਤੀ ਕਰ ਰਿਹਾ ਹੈ। ਪਹਿਲੀ ਦਸੰਬਰ, 1710 ਨੂੰ ਬੰਦਾ ਸਿੰਘ ਬਹਾਦੁਰ ਲੋਹਗੜ੍ਹ ਦੇ ਘੇਰੇ ਵਿੱਚੋਂ ਨਿਕਲ ਗਿਆ ਸੀ। ਉਸ ਦੇ ਦੋ ਪੁੱਤਰਾਂ ਦੇ ਸ਼ਾਹੀ ਸੈਨਾ ਦੁਆਰਾ ਫੜੇ ਜਾਣ ਦੀ ਖ਼ਬਰ ਨਿਰਮੂਲ ਹੈ।
5. ਰੁਸਤਮ ਦਿਲ ਖ਼ਾਨ ਨੂੰ ਸ਼ਾਹੀ ਕਿਲ੍ਹੇ ਅੰਦਰ ਕੈਦ ਕਰਨ ਦਾ ਹੁਕਮ 22 ਅਗਸਤ, 1711 ਈ. ਨੂੰ ਦਿੱਤਾ ਗਿਆ ਸੀ।
6. ਗੁਰੂ ਨਾਨਕ ਦੇਵ ਜੀ ਉਪਰ ਦਇਆ ਦ੍ਰਿਸ਼ਟੀ ਕਿਸੇ ਮੁਸਲਮਾਨ ਫ਼ਕੀਰ ਦੀ ਨਹੀਂ, ਬਲਕਿ ਅਕਾਲ ਪੁਰਖ ਦੀ ਸੀ।

ਇਸਲਾਮੀ ਸੂਫ਼ੀ ਫ਼ਕੀਰਾਂ ਦਾ ਰੰਗ-ਢੰਗ ਆ ਗਿਆ ਤੇ ਉਹ ਆਪਣੇ ਪੁਰਖਾਂ ਦੇ ਰਸਮੋਂ-ਰਿਵਾਜ ਤੋਂ ਉਲਟ ਹੋ ਗਿਆ। ਨਾਨਕ ਸ਼ਾਹ ਮੁਸਲਮਾਨ ਫ਼ਕੀਰਾਂ ਦੇ ਕਥਨਾਂ ਦੇ ਵਿਸ਼ਿਆਂ ਨੂੰ ਆਪਣੀ ਜ਼ੁਬਾਨ, ਜਿਹੜੀ ਪੰਜਾਬੀ ਸੀ, ਵਿਚ ਬਿਆਨ ਕਰਦਾ ਸੀ, ਇਥੋਂ ਤੱਕ ਕਿ ਉਨ੍ਹਾਂ ਸ਼ਬਦਾਂ ਨੂੰ ਇਕੱਠ ਕਰ ਕੇ ਇਕ ਕਿਤਾਬ ਬਣ ਗਈ, ਜਿਸ ਦਾ ਨਾਮ 'ਗ੍ਰੰਥ' (ਸ੍ਰੀ ਗੁਰੂ ਗ੍ਰੰਥ ਸਾਹਿਬ) ਨਿਸਚਿਤ ਹੋ ਗਿਆ।[7] ਨਾਨਕ ਸ਼ਾਹ ਦੇ ਸ਼ਰਧਾਲੂ ਇਬਾਦਤ ਦੇ ਤੌਰ 'ਤੇ ਹਮੇਸ਼ਾ ਇਸ ਨੂੰ ਪੜ੍ਹਨ ਵਿਚ ਰੁੱਝੇ ਰਹਿੰਦੇ ਹਨ। ਨਾਨਕ ਸ਼ਾਹ ਦੇ ਦੋ ਪੁੱਤਰ ਹੋਏ। ਪਹਿਲਾ ਸ੍ਰੀ ਚੰਦ ਜਿਹੜਾ ਦਰਵੇਸ਼ਾਂ ਦੀ ਹਾਲਤ ਵਿਚ ਰਹਿੰਦਾ ਤੇ ਉਸ ਨੇ ਵਿਆਹ ਨਾ ਕਰਵਾਇਆ ਤੇ ਪਿਤਾ ਦੀ ਥਾਂ ਨਾ ਬੈਠਾ।[8] ਦੂਸਰਾ ਲਖਮੀ ਚੰਦ ਜਿਹੜਾ ਦੁਨੀਆਵੀ ਮਾਲ ਤੇ ਇੱਜ਼ਤ ਨੂੰ ਪਿਆਰ ਕਰਦਾ ਤੇ ਹਮੇਸ਼ਾ ਹਕੂਮਤ ਕਰਨ, ਸ਼ਿਕਾਰ ਖੇਡਣ ਤੇ ਸੈਰ-ਸਪਾਟੇ ਵਿਚ ਜੀਵਨ ਬਤੀਤ ਕਰਦਾ ਸੀ। ਉਸ ਦੀ ਔਲਾਦ ਅੱਜ ਤੱਕ 'ਸਾਹਿਬਜ਼ਾਦੇ' ਵਜੋਂ ਮਸ਼ਹੂਰ ਹੈ। ਨਾਨਕ ਸ਼ਾਹ ਦੇ ਸੇਵਾਦਾਰਾਂ ਵਿੱਚੋਂ ਇਕ ਸੇਵਾਦਾਰ, ਜਿਸ ਦਾ ਨਾਮ 'ਅੰਗਦ' ਸੀ, ਉਸ ਦੇ ਕਹੇ ਮੁਤਾਬਿਕ ਉਸ ਦਾ ਉਤਰਾਧਿਕਾਰੀ ਬਣ ਗਿਆ ਅਤੇ ਉਸ ਦੀ ਥਾਂ ਤੇਰ੍ਹਾਂ ਸਾਲ ਬੈਠਾ। ਬਾਅਦ ਵਿਚ ਉਸ ਨੇ ਆਪਣੇ ਇਕ ਸ਼ਰਧਾਲੂ ਅਮਰ ਦਾਸ ਨੂੰ ਆਪਣੀ ਥਾਂ ਬਿਠਾ ਦਿੱਤਾ। ਉਹ ਵੀਹ ਸਾਲਾਂ ਤੋਂ ਜ਼ਿਆਦਾ ਸਮਾਂ ਆਪਣੇ ਮੁਰਸ਼ਿਦ ਦੀ ਥਾਂ ਬੈਠ ਕੇ ਨਾਸ਼ਵਾਨ ਜਹਾਨ ਤੋਂ ਵਿਦਾ ਹੋ ਗਿਆ। ਉਸ ਦੇ ਬੇਟੇ ਹੋਣ ਦੇ ਬਾਵਜੂਦ ਉਸ ਦਾ ਜਵਾਈ, ਜਿਸ ਦਾ ਨਾਮ ਰਾਏਦਾਸ ਸੀ[9], ਉਸ ਦਾ ਉਤਰਾਧਿਕਾਰੀ ਬਣਿਆ। ਉਹ ਸੱਤ ਸਾਲਾਂ ਮਗਰੋਂ ਚੱਲ ਵੱਸਿਆ। ਮਗਰੋਂ ਉਸ ਦਾ ਪੁੱਤਰ ਗੁਰਦਾਸ ਗੱਦੀ 'ਤੇ ਬੈਠਾ ਅਤੇ ਵੀਹ ਸਾਲ ਕਾਇਮ-ਮੁਕਾਮ ਰਹਿੰਦੇ ਪ੍ਰਲੋਕ ਸਿਧਾਰ ਗਿਆ।[10] ਇਸ ਤੋਂ ਬਾਅਦ ਉਸ ਦਾ ਪੁੱਤਰ ਗੁਰੂ ਹਰਿਗੋਬਿੰਦ ਅਠੱਤੀ ਸਾਲ ਉਸ ਦਾ ਉਤਰਾਧਿਕਾਰੀ ਰਿਹਾ। ਇਸ ਤੋਂ ਮਗਰੋਂ (ਗੁਰੂ) ਹਰਿਗੋਬਿੰਦ ਦਾ ਦੋਹਤਾ ਗੁਰੂ ਹਰਿ ਰਾਇ ਉਸ ਦੀ ਥਾਂ ਗੱਦੀ 'ਤੇ ਬੈਠਾ ਅਤੇ ਸਤਾਰਾਂ ਸਾਲਾਂ ਮਗਰੋਂ ਚੱਲ ਵੱਸਿਆ।[11] ਮਗਰੋਂ ਗੁਰੂ ਹਰਿਕਿਸ਼ਨ ਬਚਪਨ ਵਿਚ ਬਾਪ ਦੀ ਗੱਦੀ 'ਤੇ ਬੈਠਾ ਅਤੇ ਤਿੰਨ ਸਾਲ ਦੁਨੀਆਂ ਵਿਚ ਰਿਹਾ। ਉਸ ਤੋਂ ਬਾਅਦ ਗੁਰੂ ਹਰਿਗੋਬਿੰਦ ਦਾ ਛੋਟਾ ਬੇਟਾ (ਗੁਰੂ) ਤੇਗ਼ ਬਹਾਦਰ ਗੱਦੀ 'ਤੇ ਬੈਠਾ। ਉਹ ਨਾਨਕ ਸ਼ਾਹ ਦੀ ਗੱਦੀ 'ਤੇ ਬੈਠਣ ਵਾਲਾ ਅੱਠਵਾਂ ਸੰਬੰਧੀ ਹੈ। ਉਸ

---

7. ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੀ ਬਾਣੀ ਮੁਸਲਮਾਨ ਫ਼ਕੀਰਾਂ ਦੇ ਕਥਨਾਂ ਦਾ ਪੰਜਾਬੀ ਉਲਥਾ ਨਹੀਂ, ਬਲਕਿ ਅਕਾਲ ਪੁਰਖ ਤੋਂ ਸਿੱਧੇ ਤੌਰ 'ਤੇ ਪ੍ਰਾਪਤ ਹੋਏ ਇਲਹਾਮ ਦੀ ਉਪਜ ਹੈ। ਗੁਰੂ ਨਾਨਕ ਦੇਵ ਤੇ ਉਨ੍ਹਾਂ ਦੇ ਪਿੱਛੋਂ ਹੋਏ ਚਾਰ ਸਿੱਖ ਗੁਰੂਆਂ, ਭਗਤਾਂ ਤੇ ਸੂਫ਼ੀਆਂ ਅਤੇ ਗੁਰੂ ਦਰਬਾਰ ਨਾਲ ਜੁੜੇ ਮਹਾਂਪੁਰਸ਼ਾਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਨੇ ਆਦਿ ਗ੍ਰੰਥ ਦੇ ਰੂਪ ਵਿਚ 1604 ਈ. ਵਿਚ ਸੰਪਾਦਿਤ ਕੀਤਾ ਸੀ।
8. ਸ੍ਰੀ ਚੰਦ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੇ ਯੋਗ ਨਹੀਂ ਸੀ ਸਮਝਿਆ।
9. ਅਸਲ ਨਾਮ ਸ੍ਰੀ ਗੁਰੂ ਰਾਮਦਾਸ ਸੀ।
10. ਗੁਰੂ ਰਾਮਦਾਸ ਤੋਂ ਬਾਅਦ ਉਨ੍ਹਾਂ ਦੇ ਛੋਟੇ ਪੁੱਤਰ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਪ੍ਰਾਪਤ ਹੋਈ ਸੀ ਤੇ ਉਨ੍ਹਾਂ ਨੂੰ ਜੂਨ 1606 ਈ. ਵਿਚ ਜਹਾਂਗੀਰ ਦੇ ਹੁਕਮ ਅਨੁਸਾਰ ਲਾਹੌਰ ਵਿਖੇ ਸ਼ਹੀਦ ਕਰ ਦਿੱਤਾ ਗਿਆ ਸੀ।
11. ਗੁਰੂ ਹਰਿਰਾਇ ਰਿਸ਼ਤੇ ਵਿਚ ਗੁਰੂ ਹਰਿਗੋਬਿੰਦ ਦੇ ਪੋਤਰੇ ਸਨ।

ਨੇ ਭਾਰੀ ਗਿਣਤੀ ਵਿਚ ਸ਼ਰਧਾਲੂ ਇਕੱਠੇ ਕਰ ਕੇ ਪੂਰੇ ਪੱਕੇ ਪੈਰੀਂ ਹੋ ਗਿਆ। ਇਕ 'ਹਾਫ਼ਿਜ਼ ਆਦਮ' ਨਾਮੀ ਦਰਵੇਸ਼ ਉਸ ਦਾ ਸਮਕਾਲੀ ਸੀ।[12] ਉਹ ਦੋਵੇਂ ਰਲ ਕੇ ਮੁਲਕ ਪੰਜਾਬ ਦੇ ਲੋਕਾਂ ਤੋਂ ਧੱਕੇ ਨਾਲ ਪੈਸੇ ਲੈਂਦੇ ਸਨ[13], ਹਾਫ਼ਿਜ਼ ਆਦਮ ਮੁਸਲਮਾਨਾਂ ਤੋਂ ਅਤੇ (ਗੁਰੂ) ਤੇਗ਼ ਬਹਾਦਰ ਹਿੰਦੂਆਂ ਤੋਂ, ਜਦੋਂ ਇਹ ਖ਼ਬਰਾਂ ਆਲਮਗੀਰ ਬਾਦਸ਼ਾਹ ਕੋਲ ਪੁੱਜੀਆਂ ਤਾਂ ਹੁਕਮ ਹੋਇਆ ਕਿ ਲਾਹੌਰ ਦਾ ਸੂਬੇਦਾਰ ਹਾਫ਼ਿਜ਼ ਆਦਮ ਨੂੰ ਬਾਦਸ਼ਾਹ ਇਲਾਕੇ ਵਿੱਚੋਂ ਬਾਹਰ ਕੱਢ ਦੇਵੇ ਅਤੇ (ਗੁਰੂ) ਤੇਗ਼ ਬਹਾਦਰ ਨੂੰ ਕੈਦ ਕਰ ਦੇਵੇ। ਉਸੇ ਤਰ੍ਹਾਂ ਹੋਇਆ। ਇਸ ਤੋਂ ਮਗਰੋਂ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਉਹ (ਗੁਰੂ) ਤੇਗ਼ ਬਹਾਦਰ ਨੂੰ ਕਤਲ ਕਰ ਕੇ ਉਸ ਦੇ ਸ਼ਰੀਰ ਨੂੰ ਧੁਮਾ ਦੇਵੇ (ਡੌਂਡੀ ਪਿਟਵਾ ਦੇਵੇ)। ਬਾਦਸ਼ਾਹ ਦੇ ਹੁਕਮ ਅਨੁਸਾਰ ਸੰਨ 1081 ਹਿਜਰੀ ਵਿਚ ਆਲਮਗੀਰ ਬਾਦਸ਼ਾਹ ਦੇ ਰਾਜ ਸਿੰਘਾਸਣ ਉੱਤੇ ਬੈਠਣ ਦੇ ਸਤਵੇਂ ਸਾਲ ਗੁਰੂ ਤੇਗ਼ ਬਹਾਦਰ ਨੂੰ ਕਤਲ ਕਰ ਦਿੱਤਾ ਗਿਆ।[14] ਗੁਰੂ ਤੇਗ਼ ਬਹਾਦਰ ਦੇ ਗੱਦੀ ਉੱਤੇ ਬੈਠਣ ਦੀ ਮੁੱਦਤ ਗਿਆਰਾਂ ਸਾਲ ਸੀ। ਗੁਰੂ ਤੇਗ਼ ਬਹਾਦਰ ਤੋਂ (ਪਿੱਛੋਂ) ਇਸ ਗਿਰੋਹ ਦੇ ਲੋਕ ਦਰਵੇਸ਼ਾਂ ਵਾਂਗ ਜੀਵਨ ਬਤੀਤ ਕਰਦੇ ਸਨ ਅਤੇ ਇਸ ਗਿਰੋਹ ਵਿਚ ਢਾਲ ਤਲਵਾਰ ਬੰਨ੍ਹਣ ਦਾ ਰਿਵਾਜ ਨਹੀਂ ਸੀ।[15] ਜਿਸ ਵਕਤ ਆਲਮਗੀਰ ਬਾਦਸ਼ਾਹ ਇਸ ਨਾਸ਼ਵਾਨ ਲੋਕ ਤੋਂ ਸਥਿਰ ਰਹਿਣ ਵਾਲੇ ਪ੍ਰਲੋਕ ਨੂੰ ਸਿਧਾਰ ਗਿਆ ਤੇ ਬਹਾਦਰ ਸ਼ਾਹ ਰਾਜ ਗੱਦੀ ਉੱਤੇ ਬੈਠਾ ਤਾਂ ਗੁਰੂ ਗੋਬਿੰਦ (ਸਿੰਘ), ਆਪਣੇ ਪਿਤਾ (ਗੁਰੂ) ਤੇਗ਼ ਬਹਾਦਰ ਦੀ ਥਾਂ ਗੱਦੀ 'ਤੇ ਬੈਠਾ। ਉਹ ਸ਼ਰਧਾਲੂ ਇਕੱਠੇ ਕਰਨ ਲੱਗ ਪਿਆ ਅਤੇ ਉਸ ਨੇ ਸਮੇਂ ਦੇ ਬੀਤਣ ਨਾਲ ਲੜਾਈ ਦੇ ਕਾਫ਼ੀ ਹਥਿਆਰ ਇਕੱਠੇ ਕਰ ਲਏ। ਉਹ ਇਹ ਹਥਿਆਰ ਆਪਣੇ ਸ਼ਰਧਾਲੂਆਂ ਨੂੰ ਦਿੰਦਾ ਸੀ। ਉਸ ਨੇ ਸ਼ਕਤੀ ਪ੍ਰਾਪਤ ਕਰਕੇ ਗੁਸਤਾਖ਼ੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ।

ਬਾਦਸ਼ਾਹ ਦੇ ਹੁਕਮ ਅਨੁਸਾਰ ਉਸ ਨੂੰ ਸਬਕ ਸਿਖਾਉਣ ਲਈ ਫ਼ੌਜਾਂ ਨਿਯੁਕਤ ਹੋਈਆਂ। ਉਹ ਨੱਠ ਕੇ ਆਬਾਦੀ ਦੇ ਵਿਚਕਾਰਲੇ ਮਕਾਨ ਵਿਚ ਪੁੱਜ ਗਿਆ। ਉਸ ਦੇ ਦੋ ਪੁੱਤਰ ਅਜੀਤ ਸਿੰਘ ਤੇ ਜੁਝਾਰ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਕਤਲ ਕਰ ਦਿੱਤਾ ਗਿਆ।[16] ਜਦੋਂ ਗੁਰੂ ਗੋਬਿੰਦ (ਸਿੰਘ) ਨੇ ਚਾਹਿਆ ਕਿ ਉਹ ਆਪਣੇ ਸੰਬੰਧੀਆਂ ਕੋਲ ਚਲਾ ਜਾਏ, ਪਰ ਉਸ ਦਾ ਸਰਹਿੰਦ ਆਦਿ ਦੇ ਫ਼ੌਜਦਾਰਾਂ ਕੋਲੋਂ ਦੀ ਲੰਘ ਕੇ ਜਾਣਾ ਬਹੁਤ ਮੁਸ਼ਕਿਲ ਹੋ ਗਿਆ। ਉਸ ਨੇ ਲਾਚਾਰ ਹੋ ਕੇ ਇਕ ਅਫ਼ਗਾਨ ਸਰਦਾਰ

---

12. ਹਾਫ਼ਿਜ਼ ਅਹਿਮਦ ਨੂੰ ਗੁਰੂ ਤੇਗ਼ ਬਹਾਦਰ ਦਾ ਸਮਕਾਲੀ ਕਹਿਣਾ, ਲੇਖਕ ਦੀ ਗ਼ਲਤੀ ਹੈ। ਹਾਫ਼ਿਜ਼ ਅਹਿਮਦ ਨੂੰ ਗੁਰੂ ਤੇਗ਼ ਬਹਾਦਰ ਤੋਂ ਕਈ ਸਾਲ ਪਹਿਲੇ ਸ਼ਾਹੀ ਹੁਕਮ ਅਨੁਸਾਰ ਮੱਕੇ ਦੇ ਹੱਜ ਉਪਰ ਭੇਜ ਦਿੱਤਾ ਗਿਆ ਸੀ।
13. ਲੇਖਕ ਦਾ ਗੁਰੂ ਤੇਗ਼ ਬਹਾਦਰ ਉਪਰ ਲੋਕਾਂ ਦੀ ਮਾਰ-ਧਾੜ ਕਰਨ ਦਾ ਦੋਸ਼ ਬਿਲਕੁਲ ਨਿਰਾਧਾਰ ਹੈ।
14. ਔਰੰਗਜ਼ੇਬ 1068 ਹਿਜਰੀ ਮੁਤਾਬਿਕ 1658 ਈ. ਵਿਚ ਤਖ਼ਤ ਉਪਰ ਬੈਠਾ ਸੀ। ਗੁਰੂ ਤੇਗ਼ ਬਹਾਦਰ ਨੂੰ 1086 ਹਿਜਰੀ ਮੁਤਾਬਿਕ 1675 ਈ. ਵਿਚ ਸ਼ਹੀਦ ਕੀਤਾ ਗਿਆ ਸੀ। ਇਸ ਹਿਸਾਬ ਉਕਤ ਤਾਰੀਖ਼ ਗ਼ਲਤ ਹੈ।
15. ਸਿੱਖਾਂ ਵਿਚ ਸ਼ਸਤਰਧਾਰੀ ਹੋਣ ਦੀ ਪ੍ਰਥਾ ਗੁਰੂ ਹਰਿਗੋਬਿੰਦ ਨੇ ਤੋਰੀ ਸੀ।
16. ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ ਸਨ, ਜਦੋਂ ਕਿ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ, ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਸਨ।

(ਗਨੀ ਖ਼ਾਂ ਤੇ ਨਬੀ ਖ਼ਾਂ) ਨੂੰ ਆਪਣੇ ਨਾਲ ਇਹ ਵਾਅਦਾ ਕਰ ਕੇ ਸਹਿਮਤ ਕਰ ਲਿਆ ਕਿ ਜੇ ਉਹ ਉਸ ਨੂੰ ਉਸ ਦੇ ਸੰਬੰਧੀਆਂ ਕੋਲ ਪਹੁੰਚਾ ਦੇਵੇ ਤਾਂ ਉਹ ਉਸ ਨੂੰ ਭਾਰੀ ਰਕਮ ਦੇ ਦੇਵੇਗਾ। ਉਸ ਅਫ਼ਗ਼ਾਨ ਨੇ ਗੁਰੂ ਦੀ ਇਕ ਰੋਹੇਲੇ ਵਾਲੀ ਸ਼ਕਲ ਬਣਾ ਕੇ, ਉਨ੍ਹਾਂ ਦੇ ਦਸਤੂਰ ਅਨੁਸਾਰ ਨੀਲੇ ਕੱਪੜੇ ਪਹਿਨਾ ਕੇ ਆਪਣਾ ਸਾਥੀ ਬਣਾ ਲਿਆ ਅਤੇ ਉਸ ਨੂੰ 'ਉੱਚ' ਦਾ ਪੀਰਜ਼ਾਦਾ ਦੱਸ ਕੇ ਇਕਰਾਰ ਕੀਤੇ ਗਏ ਅਸਥਾਨ 'ਤੇ ਪਹੁੰਚਾ ਦਿੱਤਾ। ਉਸ ਦੀ ਪਰੇਸ਼ਾਨੀ ਦਿਲਗ਼ਮੀ ਵਿਚ ਬਦਲ ਗਈ। ਗੁਰੂ ਨੇ ਉਹੋ ਲਿਬਾਸ ਪਹਿਨਣਾ ਇਖ਼ਤਿਆਰ ਕਰ ਲਿਆ ਅਤੇ ਆਪਣੇ ਸ਼ਰਧਾਲੂਆਂ ਨੂੰ ਭੀ ਕਿਹਾ ਕਿ ਉਹ ਭੀ ਇਹੋ ਲਿਬਾਸ ਪਹਿਨਣ ਤੇ ਸਿਰ ਤੇ ਦਾੜ੍ਹੀ ਆਦਿ ਦੇ ਵਾਲ ਨਾ ਮੁੰਨਣ। ਉਸੇ ਦਿਨ ਤੋਂ ਇਸ ਫ਼ਿਰਕੇ ਵਿਚ ਇਹ ਦੋਵੇਂ ਰਸਮਾਂ ਜਾਰੀ ਹੋ ਗਈਆਂ।[17] ਆਖ਼ਿਰਕਾਰ ਬੇਟਿਆਂ ਦੇ ਮਾਰੇ ਜਾਣ ਦੇ ਗ਼ਮ ਵਿਚ ਉਪਰੋਕਤ ਗੁਰੂ ਦੇ ਹੋਸ਼ੋ-ਹਵਾਸ ਤਿੱਤਰ-ਬਿੱਤਰ ਹੋ ਗਏ ਅਤੇ ਉਹ ਉਸੇ ਗ਼ਮ ਤੇ ਦੁੱਖ ਸਦਕਾ ਚੱਲ ਵੱਸਿਆ।[18] ਗੁਰੂ ਤੋਂ ਮਗਰੋਂ ਇਸ ਜਮਾਤ ਦੇ ਅਕੀਦੇ ਅਨੁਸਾਰ ਗੁਰੂ 'ਤੇ ਅੰਦਰੂਨੀ ਕਰਾਮਾਤ ਜਾਰੀ ਨਾ ਰਹੀ ਅਤੇ (ਸ਼ਖ਼ਸੀ) ਗੁਰੂ ਦੀ ਥਾਂ ਉਪਰੋਕਤ ਕਿਤਾਬ 'ਗ੍ਰੰਥ' (ਗੁਰੂ) ਮੁਕੱਰਰ ਹੋ ਗਈ। ਗੁਰੂ ਗੋਬਿੰਦ (ਸਿੰਘ) 'ਬੰਦਾ' (ਬੰਦਾ ਸਿੰਘ ਬਹਾਦੁਰ) ਦੇ ਫ਼ਸਾਦ, ਉਸ ਤੇ ਉਸ ਦੇ ਸ਼ਰਧਾਲੂਆਂ ਦੇ ਕਤਲ ਹੋ ਜਾਣ ਦੇ ਬਾਕੀ ਹਾਲਾਤ ਸਵਰਗਵਾਸੀ ਮੁਹੰਮਦ ਫ਼ਰੁੱਖ਼ਸੀਅਰ ਦੀ ਹਕੂਮਤ ਦੀਆਂ ਘਟਨਾਵਾਂ ਵਿਚ ਆਉਣਗੇ, ਪਰੰਤੂ ਇਸ ਕੌਮ ਦੇ ਬਾਅਜ਼ੇ ਜ਼ਰੂਰੀ ਮੁਆਮਲੇ, ਜਿਹੜੇ ਬਾਕੀ ਹਨ, ਲਿਖੇ ਜਾਂਦੇ ਹਨ। ਨਾਨਕ ਸ਼ਾਹ ਦੇ ਮੁਰੀਦਾਂ ਦੀਆਂ ਦੋ ਧਿਰਾਂ ਹਨ, ਇਕ ਨੂੰ 'ਖ਼ਾਲਸਾ' ਤੇ ਦੂਜੀ ਧਿਰ 'ਖੁਲਾਸਾ'। 'ਖ਼ਾਲਸਾ' ਉਸ ਨੂੰ ਕਹਿੰਦੇ ਹਨ, ਜਿਹੜੇ ਸਿਰ, ਦਾੜ੍ਹੀ, ਭਰਵੱਟਿਆਂ ਤੇ ਬਾਅਜ਼ੀਆਂ ਹੋਰ ਥਾਵਾਂ ਦੇ ਵਾਲ ਨਾ ਮੁਨਵਾਉਣ। ਕੌਮ ਦੇ ਦਰਵੇਸ਼ ਆਪਣੇ ਸਾਰੇ ਵਾਲ ਨਹੀਂ ਮੁਨਾਉਂਦੇ। 'ਖੁਲਾਸਾ' ਉਸ ਨੂੰ ਕਹਿੰਦੇ ਹਨ, ਜਿਹੜੇ ਸਿਰ ਤੇ ਦਾੜ੍ਹੀ ਆਦਿ ਦੇ ਵਾਲਾਂ ਨੂੰ ਮੁਨਵਾਉਂਦੇ ਹਨ।[19] ਇਸ ਫ਼ਿਰਕੇ ਵਿਚ 'ਨਾਨਕਾ' ਅਤੇ 'ਸਤਰਾਸ਼ਾਹੀ' ਆਦਿ ਕਈ ਧਿਰਾਂ ਹਨ।[20] 'ਸੁਥਰਾਸ਼ਾਹੀ' ਦਾ ਅਕੀਦਾ ਹੈ ਕਿ ਉਹ ਦਿਲੋਂ ਇਕ ਦੂਜੇ ਨਾਲ ਮੇਲ-ਜੋਲ ਰੱਖਦੇ ਹਨ। ਉਹ ਬੇਸ਼ੱਕ ਭਿੰਨ-ਭਿੰਨ ਕੌਮਾਂ ਵਿੱਚੋਂ ਹੋਣ, ਪਰ ਉਨ੍ਹਾਂ ਦਾ ਇਹ ਦਸਤੂਰ ਹੈ ਕਿ ਉਹ ਇਕ ਦੂਜੇ ਤੋਂ ਪ੍ਰਹੇਜ਼ ਨਹੀਂ ਕਰਦੇ। 'ਨਾਨਕਸ਼ਾਹੀ ਦਰਵੇਸ਼' ਮੁਸਲਮਾਨ ਦਰਵੇਸ਼ਾਂ ਦੇ ਤਕੀਏ ਮੁਤਾਬਿਕ ਸ਼ਹਿਰਾਂ, ਕਸਬਿਆਂ ਤੇ ਪਿੰਡਾਂ ਵਿਚ

---

17. ਲੇਖਕ ਦਾ ਉਕਤ ਕਥਨ ਬੇ-ਬੁਨਿਆਦ ਤੇ ਇਤਿਹਾਸ ਵਿਰੋਧੀ ਹੈ। ਸਿੱਖਾਂ ਵਿਚ ਕੇਸਾਂ ਦੀ ਰਹਿਤ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿਚ ਖ਼ਾਲਸਾ ਪੰਥ ਦੀ ਸਾਜਨਾ ਕਰ ਕੇ ਲਾਜ਼ਮੀ ਕਰਾਰ ਕਰ ਦਿੱਤੀ ਸੀ।
18. ਲੇਖਕ ਦਾ ਉਪਰੋਕਤ ਕਥਨ ਵੀ ਬੇਹੂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਉਪਰ ਨਾਂਦੇੜ ਵਿਖੇ ਇਕ ਪਠਾਨ ਨੇ ਕਾਤਿਲਾਨਾ ਹਮਲਾ ਕੀਤਾ ਸੀ। ਇਸ ਦੇ ਜ਼ਖ਼ਮ ਕਾਰਨ ਉਹ ਅਕਤੂਬਰ 1708 ਈ. ਵਿਚ ਜੋਤੀ-ਜੋਤਿ ਸਮਾ ਗਏ ਸਨ।
19. ਖੁਲਾਸਾ ਸਿੱਖ ਕੇਸ ਤਾਂ ਰੱਖਦੇ ਸਨ, ਪਰ ਖ਼ਾਲਸਾ ਰਹਿਤ ਉਪਰ ਪੂਰੀ ਪਾਬੰਦੀ ਨਾਲ ਅਮਲ ਨਹੀਂ ਸੀ ਕਰਦੇ।
20. ਲੇਖਕ ਦੀ ਮੁਰਾਦ ਸ਼ਾਇਦ ਉਦਾਸੀ ਸਿੱਖਾਂ, ਜਿਨ੍ਹਾਂ ਨੂੰ ਨਾਨਕ-ਪੰਥੀ ਵੀ ਕਿਹਾ ਜਾਂਦਾ ਸੀ ਅਤੇ ਸੁਥਰੇ ਸ਼ਾਹੀ ਸਿੱਖ ਸੰਨਿਆਸੀਆਂ ਤੋਂ ਹੈ।

'ਸੰਗਤ' (ਧਰਮਸ਼ਾਲਾ) ਨਾਮੀ ਥਾਵਾਂ 'ਤੇ ਰਿਹਾਇਸ਼ ਇਖ਼ਤਿਆਰ ਕਰਦੇ ਹਨ। ਉਸ ਕੌਮ ਤੇ ਹਿੰਦੂਆਂ ਵਿੱਚੋਂ ਜਿਹੜਾ ਭੀ ਉਥੇ ਪ੍ਰਵੇਸ਼ ਕਰਦਾ ਹੈ, ਉਹ ਉਸ ਨੂੰ ਰੋਕਦੇ ਨਹੀਂ ਅਤੇ ਯਥਾ-ਸ਼ਕਤੀ ਉਸ ਦੀ ਜ਼ਰੂਰਤ ਨੂੰ ਪੂਰਾ ਕਰਦੇ ਹਨ। (ਪੱਤਰੇ 85-88)...

**ਅਬਦੁਸ ਸਮਦ ਖ਼ਾਨ ਬਹਾਦੁਰ ਦਲੇਰ ਜੰਗ ਦੀ ਚੰਗੀ ਕੋਸ਼ਿਸ਼ ਸਦਕਾ ਸਿੱਖ ਕੌਮ ਦੇ 'ਬੰਦਾ' ਨਾਮੀ ਵਿਅਕਤੀ ਦੇ ਗ੍ਰਿਫ਼ਤਾਰ ਹੋਣ ਦਾ ਜ਼ਿਕਰ :**

ਸੰਨ 1128 ਹਿਜਰੀ ਮੁਤਾਬਕ ਮੁਹੰਮਦ ਫ਼ੁਰੱਖ਼ਸੀਅਰ ਦੇ ਰਾਜ ਸਿੰਘਾਸਣ 'ਤੇ ਬੈਠਣ ਦੇ ਪੰਜਵੇਂ ਸਾਲ ਅਬਦੁਸ ਸਮਦ ਖ਼ਾਨ ਨੂੰ ਉਸ ਦੇ ਪੁੱਤਰ ਜ਼ਕਰੀਆ ਖ਼ਾਨ ਸਮੇਤ ਲਾਹੌਰ ਰਾਜਧਾਨੀ ਦੀ ਸੂਬੇਦਾਰੀ ਅਤੇ 'ਬੰਦਾ' (ਬੰਦਾ ਸਿੰਘ ਬਹਾਦੁਰ), ਜਿਸ ਨੇ ਸਵਰਗਵਾਸੀ ਬਾਦਸ਼ਾਹ ਦੇ ਰਾਜ-ਕਾਲ ਤੋਂ ਹੀ ਫ਼ਸਾਦ ਪਾਇਆ ਹੋਇਆ ਸੀ, ਦੀ ਮੁਹਿੰਮ ਨੂੰ ਨੇਪਰੇ ਚਾੜ੍ਹਨ ਲਈ ਨਿਯੁਕਤ ਕੀਤਾ ਗਿਆ। ਉਸ ਦੀ ਫ਼ੌਜੀ ਮਦਦ ਵਜੋਂ ਕਮਰੁਦੀਨ ਖ਼ਾਨ ਪੁੱਤਰ ਮੁਹੰਮਦ ਅਮੀਨ ਖ਼ਾਨ, ਅਅਜ਼ ਖ਼ਾਨ, ਮੁਗ਼ਲ ਫ਼ੌਜਾਂ 'ਚੋਂ ਹੋਰ ਭਾਰੀ ਲਸ਼ਕਰ, ਸ਼ਾਹੀ ਰਿਸਾਲਾ, ਤੋਪਖ਼ਾਨੇ ਸਮੇਤ ਅਹਿਦੀ, ਮੁਲਾਜ਼ਿਮ ਤੇ ਲੜਾਈ ਲਈ ਲੋੜੀਂਦਾ ਹੋਰ ਸਾਮਾਨ ਭੇਜਿਆ। ਅਬਦੁਸ ਸਮਦ ਖ਼ਾਨ ਦੇ ਉਸ ਗੁੰਮਰਾਹ ਗਰੋਹ (ਸਿੱਖ), ਜਿਹੜਾ ਟਿੱਡੀ ਦਲ ਵਾਂਗ ਬੰਦਾ (ਸਿੰਘ ਬਹਾਦੁਰ) ਦੇ ਕੋਲ ਇਕੱਠਾ ਹੋਇਆ ਸੀ, ਦੇ ਟਿਕਾਣੇ ਗੜ੍ਹ[21] ਦੇ ਕੋਲ ਪੁੱਜਣ ਮਗਰੋਂ ਬੰਦੇ (ਬੰਦਾ ਸਿੰਘ ਬਹਾਦੁਰ) ਦੇ ਗਰੋਹ ਨੇ ਸ਼ਾਹੀ ਫ਼ੌਜਾਂ ਨਾਲ ਮੁਕਾਬਲਾ ਕਰਨ ਲਈ ਸ਼ੋਰ-ਸ਼ਰਾਬਾ ਪਾ ਦਿੱਤਾ। ਇਸਲਾਮੀ ਲਸ਼ਕਰ ਹਾਰ ਖਾਣ ਵਾਲਾ ਹੀ ਸੀ ਤੇ ਕੁਫ਼ਰ ਫ਼ਿਤਨੇ ਦੇ ਗਰੇਬਾਨ ਵਿੱਚੋਂ ਸਿਰ ਕੱਢਣ ਵਾਲਾ ਹੀ ਸੀ, ਪਰੰਤੂ ਬਾਦਸ਼ਾਹੀ ਲਸ਼ਕਰ ਨੇ ਕਮਾਲ ਦੇ ਉਪਾਉ ਨਾਲ ਖ਼ੁਦ ਨੂੰ ਉਸ ਗਰੋਹ ਦੇ ਧੱਕੇ ਤੋਂ ਬਚਾ ਲਿਆ ਤੇ ਕੇਵਲ ਗ਼ੈਬੀ ਮਦਦ ਸਦਕਾ ਉਸ ਕੌਮ 'ਤੇ ਫ਼ਤਹਿਮੰਦ ਝੰਡੇ ਝੁਲਾ ਦਿੱਤੇ।

ਇਸ ਪ੍ਰਕਾਰ ਦੀ ਜੁਰਅਤ ਤੇ ਦਲੇਰੀ ਉਸ ਨਿਡਰ ਤੇ ਪ੍ਰਸੰਨ-ਚਿੱਤ ਕੌਮ ਵੱਲੋਂ ਦੁਬਾਰਾ ਵਿਖਾਈ ਜਾਂਦੀ ਰਹੀ ਸੀ। ਉਸ ਪਾਸੇ ਦੇ ਕਾਫ਼ੀ ਵੱਡੇ ਤੇ ਛੋਟੇ ਵਿਅਕਤੀ ਮਾਰੇ ਜਾ ਰਹੇ ਸਨ ਤੇ ਇਸ ਪਾਸੇ ਦੇ ਵਿਅਕਤੀ ਸ਼ਹੀਦ ਹੋ ਰਹੇ ਸਨ। ਜਿਸ ਸਮੇਂ ਉਹ ਗੁੰਮਰਾਹ ਤੇ ਉੱਜਡ ਗਰੋਹ (ਸਿੱਖ) ਹੱਦੋਂ ਵੱਧ ਨਿਡਰਤਾ ਤੇ ਢੀਠਪੁਣਾ ਵਿਖਾ ਰਹੇ ਸਨ, ਸ਼ਾਹੀ ਫ਼ੌਜਾਂ ਉਪਾਉ ਕਰਕੇ ਤੇ ਸ਼ਮਸ਼ੀਰ ਦੇ ਜ਼ੋਰ ਨਾਲ ਸਾਰਿਆਂ ਨੂੰ ਪਿੱਛੇ ਧੱਕ ਕੇ ਉਨ੍ਹਾਂ ਦੇ ਇਹਾਤੇ ਤੱਕ ਪਹੁੰਚਾ ਰਹੀਆਂ ਸਨ। ਕਿਉਂਕਿ ਉਹ ਦਿਨ ਵੇਲੇ ਜੰਗ ਕਰਦੇ ਸਨ ਤੇ ਰਾਤ ਨੂੰ ਅਚਾਨਕ ਹਮਲਾ ਕਰਦੇ ਸਨ, ਇਸ ਲਈ (ਅਬਦੁਸ ਸਮਦ ਖ਼ਾਨ) ਦਲੇਰ ਜੰਗ ਨੇ ਉਸ ਬੇ-ਦੀਨੇ (ਬੰਦਾ ਸਿੰਘ ਬਹਾਦੁਰ) ਤੇ ਬਦਕਾਰ ਦੇ ਕਿਲ੍ਹੇ ਦੇ ਸਾਹਮਣੇ ਫ਼ਤਹਿਮੰਦ ਲਸ਼ਕਰ ਦੇ ਆਲੇ-ਦੁਆਲੇ ਇਕ ਕੰਧ ਉਸਾਰ ਦਿੱਤੀ ਅਤੇ ਉਸ ਦੀਵਾਰ ਦੇ ਹੇਠਾਂ ਇਕ ਚੌੜੀ ਤੇ ਡੂੰਘੀ ਖਾਈ ਪੁੱਟ ਦਿੱਤੀ। ਉਸ ਨੇ ਇਸ ਉਪਾਉ ਨਾਲ ਉਸ ਦਿਨ ਤੋਂ ਮੋਰਚੇ ਅੱਗੇ ਲੈ ਜਾਣੇ ਸ਼ੁਰੂ ਕਰ ਦਿੱਤੇ ਅਤੇ ਹੌਲੀ-ਹੌਲੀ ਉਸ ਕਿਲ੍ਹੇ ਨੂੰ ਘੇਰਾ ਪਾ ਲਿਆ, ਪਰ ਇਹ ਕੰਮ ਭੀ ਉਨ੍ਹਾਂ ਦੀ ਜੁਰਅਤ ਨੂੰ ਘੱਟ

21. ਲੇਖਕ ਦੀ ਮੁਰਾਦ ਗੁਰਦਾਸ ਨੰਗਲ ਦੇ ਕਿਲ੍ਹੇ ਤੋਂ ਹੈ, ਜਿਸ ਨੂੰ ਮੁਗ਼ਲ ਫ਼ੌਜਾਂ ਨੇ ਅਪ੍ਰੈਲ 1715 ਈ. ਵਿਚ ਘੇਰਾ ਪਾ ਲਿਆ ਸੀ।

ਨਹੀਂ ਕਰ ਸਕਿਆ। ਦੋਹਾਂ ਧਿਰਾਂ ਵੱਲੋਂ ਦਲੇਰੀ ਵਿਖਾਈ ਜਾ ਰਹੀ ਸੀ। ਆਖ਼ਿਰਕਾਰ ਦਲੇਰ ਜੰਗ ਨੇ ਉਨ੍ਹਾਂ ਨੂੰ ਰਸਦ ਤੇ ਘਾਹ ਪੱਠਾ ਲੈ ਜਾਣ ਦਾ ਰਾਹ ਬੰਦ ਕਰ ਦਿੱਤਾ। ਉਨ੍ਹਾਂ ਨੇ ਕੁਝ ਸਮਾਂ ਭੁੱਖੇ-ਭਾਣਿਆਂ ਨੇ ਬਤੀਤ ਕੀਤਾ। ਇਸ ਸਮੇਂ ਵਿਚ ਮਾਮਲਾ ਇਥੋਂ ਤਕ ਪੁੱਜ ਗਿਆ ਤੇ ਕਿਲ੍ਹੇ ਵਿਚ ਘਿਰੇ ਹੋਏ ਗਰੋਹ ਦਾ ਹਾਲ ਇਸ ਕਦਰ ਤੰਗੀ ਵਾਲਾ ਬਣ ਗਿਆ ਕਿ ਉਹ ਖਾਣ-ਪੀਣ ਲਈ ਬਥੇਰਾ ਹੱਥ-ਪੈਰ ਮਾਰ ਰਹੇ ਸਨ, ਪਰ ਉਨ੍ਹਾਂ ਨੂੰ ਕਿਤੋਂ ਕੋਈ ਰੋਟੀ ਪ੍ਰਾਪਤ ਨਹੀਂ ਹੋ ਰਹੀ ਸੀ। ਉਹ ਕਦੇ ਇਸੇ ਹਸਰਤ ਵਿਚ ਸਮਾਂ ਬਤੀਤ ਕਰਦੇ ਤੇ ਕਦੇ ਉਨ੍ਹਾਂ ਦੀਆਂ ਮੁਸ਼ਕਿਲਾਂ ਨਾਲ ਜਾਨਾਂ ਨਿਕਲਦੀਆਂ। ਕਿਉਂਕਿ ਖਾਣ ਦੇ ਸਾਮਾਨ ਤੋਂ ਬਿਨਾਂ ਜੀਵਨ ਬਤੀਤ ਕਰਨਾ ਵਧੇਰੇ ਕਠਿਨ ਹੈ, ਇਸ ਲਈ ਉਨ੍ਹਾਂ ਨੇ ਮਜਬੂਰ ਹੋ ਕੇ ਮਾਯੂਸੀ ਤੇ ਨਾ-ਉਮੀਦੀ ਦੀ ਹਾਲਤ ਵਿੱਚ ਉਸ ਮਾਰੂ ਮੈਦਾਨ-ਏ-ਜੰਗ ਤੋਂ ਛੁਟਕਾਰੇ ਦੀ ਆਸ ਨਾਲ ਦਲੇਰ ਜੰਗ ਨੂੰ ਸੰਦੇਸ਼ ਭੇਜਿਆ ਤੇ ਚਾਪਲੂਸੀ ਕਰਨ ਦਾ ਰਾਹ ਇਖ਼ਤਿਆਰ ਕੀਤਾ। ਦਲੇਰ ਜੰਗ ਨੇ ਆਪਣੀ ਕੋਸ਼ਿਸ਼ ਤੋਂ ਆਸਵੰਦ ਹੋ ਕੇ ਉਨ੍ਹਾਂ ਦੇ ਗੁਨਾਹਾਂ ਦੀ ਮੁਆਫ਼ੀ ਦੀ ਬੇਨਤੀ ਸੰਬੰਧੀ ਬਾਦਸ਼ਾਹ ਦੇ ਦਰਬਾਰ ਵੱਲ ਲਿਖ ਭੇਜਿਆ, ਉਸੇ ਸਮੇਂ ਉਨ੍ਹਾਂ ਨੂੰ ਦਿਲਾਸਾ ਦਿੱਤਾ ਅਤੇ ਆਪਣੇ ਵੱਲੋਂ ਹਰ ਪੱਖੋਂ ਤਸੱਲੀ ਦਿਵਾ ਦਿੱਤੀ। ਉਸ ਕੌਮ ਦਾ ਸਰਦਾਰ (ਬੰਦਾ ਸਿੰਘ ਬਹਾਦੁਰ) ਮਜਬੂਰ ਹੋ ਕੇ ਆਪਣੇ ਸੱਤ-ਅੱਠ ਸਾਲ ਦੇ ਪੁੱਤਰ, ਆਪਣੇ ਦੀਵਾਨ ਤੇ ਆਪਣੇ ਜਿਹੇ ਕਾਫ਼ੀ ਸਾਥੀਆਂ ਸਮੇਤ ਸਿਫ਼ਾਰਸ਼ ਦੀ ਆਸ ਨਾਲ ਕਿਲ੍ਹੇ ਵਿੱਚੋਂ ਬਾਹਰ ਆਇਆ ਅਤੇ ਗਾਜ਼ੀਆਂ ਦੇ ਹੱਥਾਂ ਵਿਚ ਕੈਦ ਹੋ ਗਿਆ। ਦਲੇਰ ਜੰਗ ਨੇ ਉਨ੍ਹਾਂ ਵਿੱਚੋਂ ਕੋਈ ਤਿੰਨ ਹਜ਼ਾਰ ਵਿਅਕਤੀ ਕਤਲ ਕਰ ਛੱਡੇ ਅਤੇ ਕਤਲ ਹੋਣ ਤੋਂ ਬਚੇ ਵਿਅਕਤੀਆਂ ਨੂੰ ਬਾਦਸ਼ਾਹ ਦੇ ਦਰਬਾਰ ਵੱਲ ਰਵਾਨਾ ਕਰ ਦਿੱਤਾ। ਇਥੋਂ ਤੱਕ ਕਿ ਉਨ੍ਹਾਂ ਸਾਰਿਆਂ ਨੂੰ ਭੀ ਤਲਵਾਰ ਦੇ ਘਾਟ ਉਤਾਰ ਦਿੱਤਾ ਗਿਆ ਤੇ ਉਨ੍ਹਾਂ ਦੇ ਅਮਲਾਂ ਦੀ ਸਜ਼ਾ ਦੇ ਕੇ ਦੋਜ਼ਖ਼ ਦੇ ਸਭ ਤੋਂ ਹੇਠਲੇ ਮੁਕਾਮ 'ਤੇ ਪਹੁੰਚਾ ਦਿੱਤਾ। ਕਹਿੰਦੇ ਹਨ ਕਿ ਉਸ ਕੌਮ ਦੀ ਇਕ ਔਰਤ ਨੇ ਮਿੰਨਤ ਤਰਲਾ ਕਰ ਕੇ ਤੇ ਰੋ ਰੋ ਕੇ ਬਾਦਸ਼ਾਹ ਤੋਂ ਆਪਣੇ ਪੁੱਤਰ ਦੀ ਜਾਨ ਬਖ਼ਸ਼ੀ ਦੀ ਪ੍ਰਵਾਨਗੀ ਪ੍ਰਾਪਤ ਕਰ ਲਈ, ਪਰ ਉਹ ਲੜਕਾ ਉਸ ਕਤਲਗਾਹ ਤੋਂ ਪਰ੍ਹੇ ਨਾ ਹਟਿਆ ਅਤੇ ਜੱਲਾਦ ਨੂੰ ਦੁਹਾਈ ਦਿੱਤੀ, "ਐ ਰੱਬ ਤੋਂ ਨਾ ਡਰਨ ਵਾਲੇ ਜੱਲਾਦ, ਕਾਫ਼ਲਾ ਜਾ ਰਿਹਾ ਹੈ। ਤੂੰ ਛੇਤੀ ਕਰ ਤੇ ਮੇਰਾ ਸਿਰ ਹੁਣੇ ਕਲਮ ਕਰ।" ਉਸ ਦੀ ਫ਼ਰਿਆਦ ਕਰਨ ਵਾਲੀ ਜ਼ਬਾਨ ਬੰਦ ਹੋ ਗਈ, ਕਿਉਂਕਿ ਉਹ ਆਪਣੇ ਕਾਫ਼ਲੇ ਨਾਲ ਜਾ ਮਿਲਿਆ। (ਪੱਤਰੇ 107-09)

•

# ਸਹਾਇਕ ਪੁਸਤਕ ਸੂਚੀ

## ਫ਼ਾਰਸੀ

*ਅਸਰਾਰਿ-ਸਮਦੀ* (ਸੰਪਾ. ਮੁਹੰਮਦ ਸ਼ੁਜਾਉਦੀਨ, ਮੁਹੰਮਦ ਬਸ਼ੀਰੁਦੀਨ), ਅਦਾਰਾ ਤਹਿਕੀਕਾਤ, ਲਾਹੌਰ, 1965.

*ਅਖ਼ਬਾਰਿ-ਦਰਬਾਰਿ-ਮੁਅੱਲਾ*, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #530A, 530B.

ਅਨਸਾਰੀ, ਮੁਹੰਮਦ ਅਲੀ ਖ਼ਾਨ, *ਤਾਰੀਖ਼ਿ-ਮੁਜ਼ੱਫ਼ਰੀ*, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #269; ਖ਼ੁਦਾ ਬਖ਼ਸ਼ ਓਰੀਐਂਟਲ ਪਬਲਿਕ ਲਾਇਬ੍ਰੇਰੀ ਪਟਨਾ, ਹੱਥ ਲਿਖਤ #143.

ਅਰੋੜਾ, ਬੁੱਧ ਸਿੰਘ, *ਰਿਸਾਲਾ ਦਰ ਅਹਿਵਾਲ ਨਾਨਕ ਸ਼ਾਹ ਦਰਵੇਸ਼*, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #433.

ਇਰਾਦਤ ਖ਼ਾਨ, ਮਿਰਜ਼ਾ ਮੁਬਾਰਿਕੁਲਾ, *ਤਾਰੀਖ਼ਿ-ਇਰਾਦਤ ਖ਼ਾਨ*, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #492.

ਸਈਦ ਮੁਹੰਮਦ ਬਿਨ ਮੀਰ ਅਬਦੁੱਲ ਜਲੀਲ ਬਿਨ ਸਈਦ ਅਹਿਮਦ ਹੁਸੈਨੀ ਵਾਸਤੀ ਬਿਲਗਰਾਮੀ, *ਤਬਸਿਰਾਤੁ-ਨਾਜ਼ਰੀਨ*, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #537.

*ਹਕੀਕਤ-ਬਿਨਾ-ਵ-ਉਰੂਜ਼-ਫ਼ਿਰਕਾ-ਏ-ਸਿੱਖਾਂ*, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #1284.

ਹਾਰਿਸੀ, ਮਿਰਜ਼ਾ ਮੁਹੰਮਦ, *ਇਬਰਤਨਾਮਾ*, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #231.

ਕਾਮਰਾਜ ਬਿਨ ਨੈਣ ਸਿੰਘ, *ਇਬਰਤਨਾਮਾ*, ਬ੍ਰਿਟਿਸ਼ ਲਾਇਬ੍ਰੇਰੀ, ਲੰਡਨ, ਹੱਥ ਲਿਖਤ #Ethe 391.

ਕਾਮਵਰ ਖ਼ਾਨ, ਮੁਹੰਮਦ ਹਾਦੀ, *ਤਜ਼ਕਿਰਾਤੁ-ਲ-ਸਲਾਤੀਨ ਚੁਗਤਾਈਆ*, ਜਿਲਦ 3, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #600.

ਖ਼ਾਫ਼ੀ ਖ਼ਾਨ, ਮੁਹੰਮਦ ਹਾਸ਼ਿਮ, *ਮੁੰਤਖਬੁ-ਲ-ਲੁਬਾਬ* (ਸੰਪਾ. ਕਬੀਰਉਦੀਨ ਅਹਿਮਦ, ਗ਼ੁਲਾਮ ਕਾਦਿਰ), ਜਿਲਦ 2, ਬਿਬਲਿਓਥਿਕਾ ਇੰਡਿਕਾ, ਕਲਕੱਤਾ, 1874.

ਖ਼ੁਸ਼ਹਾਲ ਚੰਦ, *ਤਾਰੀਖ਼ਿ-ਮੁਹੰਮਦ ਸ਼ਾਹੀ*, ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #596.

ਗੰਡਾ ਸਿੰਘ, *ਮਾਖ਼ਿਜ਼-ਤਵਾਰੀਖ਼ਿ-ਸਿੱਖਾਂ*, ਸਿੱਖ ਹਿਸਟਰੀ ਸੁਸਾਇਟੀ, ਅੰਮ੍ਰਿਤਸਰ, 1949.

ਗ਼ੁਲਾਮ ਹੁਸੈਨ ਖ਼ਾਨ, *ਸੀਅਰੁ-ਲ-ਮੁਤਾਖ਼ਰੀਨ*, ਨਵਲ ਕਿਸ਼ੋਰ ਪ੍ਰੈੱਸ, ਕਾਨਪੁਰ, 1897.

ਗ਼ੁਲਾਮ ਮੁਹੀਉਦੀਨ, *ਫ਼ਤੂਹਾਤਨਾਮਾ-ਏ-ਸਮਦੀ*, ਬ੍ਰਿਟਿਸ਼ ਲਾਇਬ੍ਰੇਰੀ, ਲੰਡਨ, ਹੱਥ ਲਿਖਤ #OR, 1870.

*ਜੈਪੁਰ ਰੀਕਾਰਡਜ਼* (ਸਰ ਜਾਦੂਨਾਥ ਸਰਕਾਰ ਕੁਲੈਕਸ਼ਨ), ਨੈਸ਼ਨਲ ਲਾਇਬ੍ਰੇਰੀ, ਕੋਲਕਤਾ, ਜਿਲਦ 8, 14.

*ਤਾਰੀਖ਼-ਫ਼ਰੁੱਖ਼ਸੀਅਰ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #44.

ਨੱਥ ਮਲ, ਢਾਡੀ, *ਅਮਰਨਾਮਾ* (ਸੰਪਾ. ਗੰਡਾ ਸਿੰਘ), ਸਿੱਖ ਹਿਸਟਰੀ ਸੁਸਾਇਟੀ, ਅੰਮ੍ਰਿਤਸਰ, 1975.

ਫ਼ਾਰੂਕੀ, ਨੂਰੂਦੀਨ, *ਤਾਰੀਖ਼-ਜਹਾਂਦਰ ਸ਼ਾਹ,* ਬ੍ਰਿਟਿਸ਼ ਲਾਇਬ੍ਰੇਰੀ, ਲੰਡਨ, ਹੱਥ ਲਿਖਤ #OR, 3610.

ਮੁਹੰਮਦ ਅਹਸਨ ਇਜਾਦ, ਮੀਰ, *ਫ਼ਰੁੱਖ਼ਸੀਅਰਨਾਮਾ,* ਬ੍ਰਿਟਿਸ਼ ਲਾਇਬ੍ਰੇਰੀ, ਲੰਡਨ, ਹੱਥ ਲਿਖਤ #OR, 25.

ਮੁਹੰਮਦ ਸਾਲਹ ਕੁਦਰਤ, *ਤਾਰੀਖ਼-ਆਲੀ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #228.

ਮੁਰਤਜ਼ਾ ਹੁਸੈਨ ਅਲ੍ਹਾ ਯਾਰ ਉਸਮਾਨੀ ਬਿਲਗਰਾਮੀ, *ਹਦੀਕਤੁ-ਲ-ਅਕਾਲੀਮ,* ਨਵਲ ਕਿਸ਼ੋਰ ਪ੍ਰੈੱਸ, ਲਖਨਊ, 1879.

ਯਾਹੀਯਾ ਖ਼ਾਨ, *ਤਜ਼ਕਿਰਾਤੁ-ਲ-ਮਲੂਕ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #1287.

ਯਾਰ ਮੁਹੰਮਦ ਖ਼ਾਨ, ਕਲੰਦਰ, *ਦਸਤੂਰੁ-ਲ-ਇੰਸ਼ਾ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #507.

ਲਖਨਵੀ, ਸ਼ਿਵਦਾਸ, *ਸ਼ਾਹਨਾਮਾ ਮੁਨੱਵਰ ਕਲਾਮ,* ਬ੍ਰਿਟਿਸ਼ ਲਾਇਬ੍ਰੇਰੀ, ਲੰਡਨ, ਹੱਥ ਲਿਖਤ #BM, OR, 26.

ਲਾਹੌਰੀ, ਮੁਹੰਮਦ ਕਾਸਿਮ, *ਇਬਰਤ ਮਕਾਲ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #526.

—, *ਇਬਰਤਨਾਮਾ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #1270.

ਵਾਰਿਦ, ਮੁਹੰਮਦ ਸ਼ਫ਼ੀ, *ਮੀਰਾਤਿ-ਵਾਰਿਦਾਤ,* ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ, ਹੱਥ ਲਿਖਤ #553.

## ਅੰਗਰੇਜ਼ੀ

Beale, Thomas William, *Oriental Biographical Dictionary,* Allen & Co., London, 1894.

Bhagat Singh, 'Akhbar-i-Darbar-i-Mualla', *The Panjab Past and Present,* Punjabi University, Patiala, October 1984.

Elliot, H.M. and John Dowson, *History of India as told by its Own Historian,* Vol. VII, Kitab Mahal, Allahabad, 1969.

Ganda Singh, *A Bibliography of the Punjab,* Punjabi University, Patiala, 1965.

—, 'The Place of Baba Banda Singh's Execution', *Journal of Sikh Studies,* Vol. II, No. 2, Guru Nanak Dev University, Amritsar, 1975.

Grewal, J.S. and Irfan Habib (eds.), *Sikh History from Persian Sources,* Tulika, New Delhi, 2001.

*Iqbal Nama* (Eng. Tr. Saiyad Hasan Askari), Janaki Parkashan, Patna, 1983.

Kirpal Singh, *A Catalogue of Persian and Sanskrit Manuscripts,* Khalsa College, Amritsar, 1962.

Muzaffar Alam, *The Crisis of Empire in Mughal North India,* Oxford University Press, New Delhi, 1986.

Nabi Hadi, *Dictionary of Indo Persian Literature,* Indra Gandhi National Centre for the Arts, New Delhi, 1995.

Purewal, Pal Singh, *Jantri 500 Years,* Punjab School Education Board, SAS Nagar, 1994.

Shah Nawaz Khan (Nawab Samsamud-Daula), *The Maathir-Ul-Umra* (Eng. Tr. H. Beveridge), Bibliothica India, Calcutta, 1911.

Shiv Das Lakhnavi, *Shahnama Munawwar Kalam* (Eng. Tr. Saiyad Hasan Askari), Janaki Parkashan, Patna, 1980.

Sohan Singh, *Banda the Brave,* Bhai Mehar Singh & Sons, Amritsar, 1915.

William Irvin, *The Later Mughals,* Vol. I, M.C. Sarkar & Sons, Calcutta, 1922.

## ਪੰਜਾਬੀ

*ਅਸਰਾਰਿ ਸਮਦੀ* (ਪੰਜਾਬੀ ਅਨੁਵਾਦ ਗੁਰਬਖ਼ਸ਼ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972.

ਕਰਮ ਸਿੰਘ ਹਿਸਟੋਰੀਅਨ, *ਬੰਦਾ ਬਹਾਦਰ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1982.

—, *ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ ?* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998.

ਗੰਡਾ ਸਿੰਘ, *ਸਿੱਖ ਇਤਿਹਾਸ ਦੇ ਕੁਝ ਇਤਿਹਾਸਕ ਪੱਤਰੇ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998.

—, *ਬੰਦਾ ਸਿੰਘ ਬਹਾਦੁਰ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964.

# ਇੰਡੈਕਸ

## ਪੰਜਾਬੀ

## ਅੰਗਰੇਜ਼ੀ